**ਡਾ. ਜਸਬੀਰ ਸਿੰਘ ਸਰਨਾ ਲਿਖਤ ਪੁਸਤਕਾਂ :**

**ਪੰਜਾਬੀ ਕਾਵਿ ਸੰਗ੍ਰਹਿ**

* ਸ਼ਬਦਨਾਮਾ-1980
* ਮੈਨੂੰ ਦੇ ਦਿਓ-1982
* ਪ੍ਰਤੀਬਿੰਬ-1987
* ਸੱਚ ਕੀ ਕਾਤੀ-1990 (ਜੰਮੂ ਕਸ਼ਮੀਰ ਅਕਾਦਮੀ ਵੱਲੋਂ ਪਹਿਲਾ ਇਨਾਮ)
* ਸਹਿਜ-2009
* ਨਾਮਾ-ਏ-ਜਸਬੀਰ ਸਿੰਘ-2015

**ਸਿੱਖ ਇਤਿਹਾਸ, ਵਿਗਿਆਨ, ਚਿੰਤਨ, ਸਾਹਿਤ ਅਤੇ ਕੋਸ਼**

* ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਗਿਆਨਕ ਵਿਸ਼ਾ ਕੋਸ਼-2015
* ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ-2014
* ਜੀਵਨੀ ਪਾਤਸ਼ਾਹੀ ਸੱਤਵੀ ਅਤੇ ਅੱਠਵੀਂ-2014
* ਪੰਜਾਬੀ ਵਿਰਾਸਤ ਕੋਸ਼-2013
* ਗੁਰਦੁਆਰਾ ਕੋਸ਼-2013
* ਬਖਸ਼ ਰਚਨਾਵਲੀ-2013
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼-2012
* ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼-2010
* ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ-2009, 2015
* ਸਿੱਖ ਇਤਿਹਾਸ ਦੇ ਮੁਢਲੇ ਫ਼ਾਰਸੀ ਅਤੇ ਉਰਦੀ ਸਰੋਤ-2008
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਅਤੇ ਬਨਸਪਤੀ ਸੰਕੇਤਾਂ ਦਾ ਕੋਸ਼-2007
* ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ-2007
* ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ- 2005
* ਗੁਰੂ ਹਰਿਕ੍ਰਿਸ਼ਨ ਸਾਹਿਬ- 2003
* ਗੁਰੂ ਹਰਿਰਾਇ ਸਾਹਿਬ- 2002
* ਸਾਹਿਤਧਾਰਾ-2001
* ਇਕ ਮਹਿਕ ਦਾ ਸਫਰਨਾਮਾ- 2001
* ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ-2001
* ਬਾਜ਼ਨਾਮਾ (ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਤਵਾਰੀਖ)-1998, 2000, 2010
* ਕਸ਼ਮੀਰ ਦੇ ਜੰਗਲੀ ਫੁੱਲ- 1998
* ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ-1997 (ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ)
* ਸਿੱਖ ਚਿੰਤਨ- 1994
* ਕੇਸਰ ਦਾ ਫੁੱਲ- 1990

**English Sikh History, Religious, Bibliography, Dictionary**

* Sikhs in Kashmir- 993,
* The Sikh Shrines in Jammu Kashmir-1994, 2014
* History of The Sikh Students Federation-1995
* Flora and Fauna in Guru Nanak's Bani-1992
* A select Bibliography of The Kashmir-2002
* World Punjabi writers who's who-2004
* Some precious pages of the Sikh History-2012

*Sikh history / Sikh wars and warriors / Sikh Scripture*
*Sikh tradition / Punjabi literature of Jammu and Kasmir*

ISBN : 978-93-5204-183-1

ਨਵੀਂ ਸੋਧੀ ਹੋਈ ਦੂਜੀ ਐਡੀਸ਼ਨ—2015

**Moulik Pairaan Sirajda Sikh Itihas**

*By*

**Dr. Jasbir Singh Sarna©**
Sant Niwas, R-11, Swarn Colony,
Gole-Gujral, Jammu Tawi-180002
Mob. 099065-66604
Email-jbsingh801@gmail.com

2015
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com

# ਸਮਰਪਣ

ਖਾਲਸੇ ਦੀ ਜਨਮਭੂਮੀ

ਸ੍ਰੀ ਅਨੰਦਪੁਰ ਸਾਹਿਬ ਦਾ 350 ਸਾਲਾ

ਸਥਾਪਨਾ ਦਿਵਸ ਮਨਾਉਂਦਿਆਂ

ਚੇਤੰਨ ਤੇ ਤਤਪਰ ਗੁਰਸਿੱਖ ਰੂਹਾਂ

ਨੂੰ

# ਤਤਕਰਾ



## ਭਾਗ-1
## ਮੂਲ ਪੈੜਾਂ



## ਭਾਗ-2
## ਵਿਰਸੇ ਦੀਆਂ ਪੈੜਾਂ

## ਭਾਗ-3

## ਸਾਹਿਤਕ ਪੈੜਾਂ

# ਦੀਦਾਰੀ ਹਰ.ਫ

ਸਿੱਖ ਇਤਿਹਾਸ ਦੀਆਂ ਮੌਲਿਕ ਅਤੇ ਅਣਗੌਲੀਆਂ ਪੈੜਾਂ ਨੂੰ ਕਈ ਕੋਣਾਂ ਤੋਂ ਵੇਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਇਹ ਸਾਰੇ ਪੇਪਰ/ਲੇਖ ਸਮੇਂ ਸਮੇਂ ਦੇਸ਼-ਬਦੇਸ਼ਾਂ ਦੇ ਪ੍ਰਸਿੱਧ ਰਿਸਾਲਿਆਂ/ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਹੋ ਚੁੱਕੇ ਹਨ। ਇਹ ਸਾਰਾ ਸੰਗ੍ਰਹਿ ਸਿੱਖ ਇਤਿਹਾਸ ਦੀ ਇੱਕ ਸੁਨਿਸ਼ਚਿਤ ਸਮੱਗਰੀ ਮੁਹੱਈਆ ਕਰਦਾ ਹੈ। ਤਵਾਰੀਖ਼ੀ ਦ੍ਰਿਸ਼ਟੀ ਤੋਂ ਇਸ ਕਿਤਾਬ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਹੈ ਜਿਵੇਂ ਮੂਲ ਪੈੜਾਂ, ਵਿਰਸੇ ਦੀਆਂ ਪੈੜਾਂ ਅਤੇ ਸਾਹਿਤਕ ਪੈੜਾਂ।

ਮੂਲ ਪੈੜਾਂ ਵਿੱਚ ਗੁਰੂ ਗ੍ਰੰਥ ਸਾਹਿਬ, ਅਧਿਆਤਮਿਕ, ਦਰਸ਼ਨ, ਇਤਿਹਾਸ ਆਦਿ ਸਬੰਧੀ ਲੇਖ ਸ਼ਾਮਲ ਹਨ। ਵਿਰਸੇ ਦੀਆਂ ਪੈੜਾਂ ਹੇਠ ਸਿੱਖ ਤਵਾਰੀਖ ਦੇ ਵਿਸ਼ੇਸ਼ ਪੱਖਾਂ, ਸਿੱਖ ਰਾਜ ਦੇ ਵੱਖ-ਵੱਖ ਖੰਡਾਂ ਨੂੰ ਸੰਚਾਰਤ ਕਰਨ ਦਾ ਉਪਰਾਲਾ ਕੀਤਾ ਹੈ। ਸਾਹਿਤਕ ਪੈੜਾਂ ਵਿੱਚ ਕੁੱਝ ਅਣਗੌਲੀਆਂ ਅਤੇ ਅਣਫ਼ੋਲੀਆਂ ਕਲਮਾਂ ਨੂੰ ਪਾਠਕਾਂ ਦੇ ਸਨਮੁੱਖ ਪਹਿਲੀ ਵੇਰ ਪ੍ਰੀਚਿਤ ਕਰਨ ਦਾ ਯਤਨ ਕੀਤਾ ਹੈ। ਸਿੱਖ ਤਵਾਰੀਖ ਦੇ ਜਗਿਆਸੂਆਂ ਦੀ ਖ਼ਿਦਮਤ ਵਿੱਚ ਖੋਜ ਦੀ ਬਹੁ-ਮੁੱਲੀ ਸਮੱਗਰੀ ਨੂੰ ਸਮੇਂ ਦੀ ਧੂੜ 'ਚੋਂ ਸੁਰੱਖਿਅਤ ਰੱਖਣਾ ਹੀ ਇਨ੍ਹਾਂ ਸਤਰਾਂ ਦੇ ਲੇਖਕ ਦੀ ਪ੍ਰਮੁੱਖ ਭਾਵਨਾ ਹੈ। ਜੇਕਰ ਸੁਹਿਰਦ ਪਾਠਕਾਂ ਅਤੇ ਵਿਦਵਾਨਾਂ ਦੇ ਗਿਆਨ ਵਿੱਚ ਕਿਣਕਾ ਮਾਤਰ ਵੀ ਵਾਧਾ ਹੋਵੇ ਤਾਂ ਮੈਂ ਸਮਝਾਂ ਗਾ ਕਿ ਮੇਰੀ ਇਹ ਮਿਹਨਤ ਅਜਾਈਂ ਨਹੀਂ ਗਈ।

ਨਵੀਂ ਸੋਧੀ ਹੋਈ ਐਡੀਸ਼ਨ ਤਿਆਰ ਕੀਤੀ ਗਈ ਹੈ। ਮੂਲ ਪੈੜਾਂ, ਵਿਰਸੇ ਦੀਆਂ ਪੈੜਾਂ ਅਤੇ ਸਾਹਿਤਕ ਪੈੜਾਂ ਨੂੰ ਹੋਰ ਵਿਸਥਾਰ ਕੀਤਾ ਗਿਆ ਹੈ ਅਤੇ ਦੁਰਲੱਭ ਲੇਖਾਂ ਨੂੰ ਚਾਨਣ ਵਿੱਚ ਲਿਆਉਣ ਦੀ ਕੋਸ਼ਿਸ਼ ਕੀਤੀ ਹੈ।

ਮੈਂ ਆਪਣੀ ਸ਼ਰੀਕੇ-ਹਯਾਤ ਪਰਮਜੀਤ ਕੌਰ, ਬੇਟੀ ਸਵੈਜੋਤ ਕੌਰ ਅਤੇ ਬੇਟੇ ਤਰਨਜੋਤ ਸਿੰਘ ਦਾ ਵੀ ਸ਼ੁਕਰੀਆ ਕਰਨਾ ਨਹੀਂ ਭੁੱਲ ਸਕਦਾ ਜਿਨ੍ਹਾਂ ਕਿਤਾਬ ਨੂੰ ਤਰਤੀਬ ਦੇਣ ਸਮੇਂ ਮੇਰੀ ਬਿਰਤੀ ਨੂੰ ਉਖੇੜਨ ਦੀ ਕੋਸ਼ਿਸ਼ ਨਹੀਂ ਕੀਤੀ! ਲੋਕਗੀਤ ਪ੍ਰਕਾਸ਼ਨ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਥੋੜ੍ਹੇ ਸਮੇਂ ਵਿੱਚ ਪੁਸਤਕ ਦਾ ਦੂਜਾ ਐਡੀਸ਼ਨ ਪਾਠਕਾਂ ਦੇ ਰੂਬਰੂ ਕੀਤਾ। ਪਾਠਕਾਂ ਵੱਲੋਂ ਆਏ ਕੀਮਤੀ ਸੁਝਾਵਾਂ ਨੂੰ ਖ਼ੁਸ਼ ਆਮਦੀਦ ਆਖਾਂ ਗਾ।

ਅਕਾਲ ਸਹਾਇ।

ਜੂਨ, 2015

ਜਸਬੀਰ ਸਿੰਘ

# ਬਨਸਪਤੀ - ਗਿਆਨ ਦੇ ਮਹਾਨਸ੍ਰੋਤ ਗੁਰੂ ਗ੍ਰੰਥ ਸਾਹਿਬ

ਗੁਰੂ ਗ੍ਰੰਥ ਸਾਹਿਬ, ਗੁਰਬਾਣੀ ਦਾ ਅਜਿਹਾ ਸੂਰਜ ਹੈ ਜਿਸ ਦਾ ਪ੍ਰਕਾਸ਼ ਸਦੀਆਂ ਦੇ ਹਨੇਰਿਆਂ ਨੂੰ ਰੌਸ਼ਨੀ ਬਖਸ਼ਦਾ, ਸਦਾ ਹੀ ਪ੍ਰਕਾਸ਼ਮਾਨੀ ਜਲੌਅ ਪ੍ਰਦਾਨ ਕਰਦਾ ਆ ਰਿਹਾ ਹੈ। ਇਹ ਸਰਬੱਤ ਦੇ ਭਲੇ ਦਾ ਪੈਗ਼ਾਮ ਦੇਸ਼-ਵਿਦੇਸ਼ਾਂ ਵਿੱਚ ਵੰਡ ਰਿਹਾ ਹੈ, ਮਨੁੱਖਤਾ ਦਾ ਸਾਂਝਾ ਗ੍ਰੰਥ ਜੋ ਹੋਇਆ।

ਗੁਰੂ ਗ੍ਰੰਥ ਸਾਹਿਬ ਵਿੱਚ ਬਨਸਪਤੀ, ਬਿਰਛ-ਬੂਟਿਆਂ, ਪੇੜ-ਪੌਦਿਆਂ ਦਾ ਵਰਣਨ ਅਕਸਰ ਆਇਆ ਹੈ। ਬਨਸਪਤੀ ਦਾ ਵਿਗਸਣਾ, ਰੂਹਾਨੀਅਤ, ਪਿੱਠ-ਭੂਮੀ ਅਤੇ ਆਮ ਪ੍ਰਕਿਰਤੀ ਉਤੇ ਨਿਰਭਰ ਕਰਦਾ ਹੈ। ਸਮੁੱਚੀ ਬਨਸਪਤੀ ਦਾ ਵਰਣਨ ਗੁਰੂ ਗ੍ਰੰਥ ਸਾਹਿਬ ਵਿੱਚ ਆਮ ਆਇਆ ਹੈ। ਚੰਦਨ ਨੂੰ ਸਭ ਤੋਂ ਸ੍ਰੇਸ਼ਟ ਮੰਨਿਆ ਗਿਆ ਹੈ ਜਿਸ ਦੀ ਸੁਗੰਧ ਨਾਲ ਸਾਰਾ ਵਾਤਾਵਰਣ ਹੀ ਸੁਗੰਧਤ ਹੋ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਵਿਗਿਆਨ ਦੀਆਂ ਨਿਧੀਆਂ ਸਾਂਭੀਆਂ ਹੋਈਆਂ ਹਨ। ਇਸ ਗ੍ਰੰਥ ਵਿੱਚ ਪੇੜ-ਪੌਦੇ, ਫਲ ਫੁੱਲ ਅਤੇ ਜੜ੍ਹੀ ਬੂਟੀਆਂ ਨੂੰ ਅਜਿਹੇ ਢੁਕਵੇਂ ਮਾਨਵੀ ਭਾਵਾਂ ਤੇ ਸਦਾਚਾਰ ਨਾਲ ਸਰਸ਼ਾਰ ਕੀਤਾ ਗਿਆ ਹੈ ਜੋ ਅਸਲੋਂ ਜੀਵੰਤ ਸਰੂਪ ਧਾਰ ਗਏ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਹੇਠ ਲਿਖੇ ਪੇੜ-ਪੌਦਿਆਂ ਦਾ ਵਰਣਨ ਆਇਆ ਹੈ:

**ਅੱਕ:** ਇਕ ਪੌਦਾ ਜਿਸ ਦੇ ਫੁੱਲ ਤੇ ਦੁੱਧ ਨੂੰ ਔਸ਼ਧੀ ਰੂਪ ਵਿੱਚ ਵਰਤਿਆ ਜਾਂਦਾ ਹੈ। ਅੱਕ ਦੀਆਂ ਕੱਕੜੀਆਂ ਬੂਟੇ ਨਾਲ ਬੜੀਆਂ ਸੁਹਣੀਆਂ ਲੱਗਦੀਆਂ ਹਨ। ਇਸ ਨੂੰ ਅੰਗਰੇਜ਼ੀ ਵਿੱਚ Calotropis procera (Calotropis gigantea L) ਆਖਦੇ ਹਨ:

*ਖਖੜੀਆਂ ਸੁਹਾਵੀਆ ਲਗੜੀਆ ਅਕ ਕੰਠਿ ॥* (ਪੰਨਾ ੩੧੯)

**ਅਗਰ:** ਇਹ ਇਕ ਸੁਗੰਧ ਵਾਲੀ ਲੱਕੜ ਦਾ ਦਰੱਖਤ ਹੈ। ਇਹ ਉਸੇ ਤਰ੍ਹਾਂ ਸੁਗੰਧ ਨਾਲ ਭਰਪੂਰ ਹੈ, ਜਿਵੇਂ ਚੰਦਨ ਦੀ ਲੱਕੜ। ਇਸ ਨੂੰ ਅਗਰ, ਅਗਰਿ ਆਦਿ ਕਰ ਕੇ ਵੀ ਲਿਖਿਆ ਗਿਆ ਹੈ। ਇਸ ਨੂੰ ਅੰਗਰੇਜ਼ੀ ਵਿੱਚ Gularia tree (Gularia agallocha L) ਆਖਦੇ ਹਨ:

*ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥* (ਪੰਨਾ ੧੦੧੮)

**ਅੰਬ:** ਇਹ ਗਰਮੀ ਦੀ ਰੁੱਤ ਦਾ ਇਕ ਫਲ ਹੈ ਜੋ ਸਦਾਬਹਾਰ ਹੈ। ਦੱਖਣ-ਪੂਰਬ ਏਸ਼ੀਆ ਦਾ ਜਮਾਂਦਰੂ ਹੈ। ਇਹ ਗਰਮ ਇਲਾਕੇ ਵਿੱਚ ਉੱਗਦਾ ਹੈ। ਪੱਤੇ ਲੰਮੇ ਅਤੇ ਫੁੱਲ ਹਲਕੇ ਗੁਲਾਬੀ ਚਿੱਟੇ ਗੁੱਛਿਆਂ ਵਿੱਚ ਹੁੰਦੇ ਹਨ। ਇਸ ਦਾ ਪੀਲਾ-ਲਾਲ ਫਲ ਪਕਾ ਕੇ ਖਾਧਾ ਜਾਂਦਾ ਹੈ ਅਤੇ ਸਬਜ਼ ਫਲ ਦਾ ਅਚਾਰ ਬਣਦਾ ਹੈ। ਇਸ ਦਾ ਦਰੱਖਤ ੫੯ ਫੁੱਟ ਤਕ ਲੰਮਾ ਹੁੰਦਾ ਹੈ। ਅੰਗਰੇਜ਼ੀ ਵਿਚ ਇਸ ਨੂੰ Mango (Magnifera indica L) ਆਖਦੇ ਹਨ:

*ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥* (ਪੰਨਾ ੪੫੫)

**ਇੱਖ**:- ਇੱਖ ਨੂੰ ਕਮਾਦ, ਗੰਨਾ ਵੀ ਆਖਿਆ ਜਾਂਦਾ ਹੈ। ਕਮਾਦ ਸੰਸਾਰ ਦੀ ਪ੍ਰਮੁੱਖ ਫਸਲ ਹੈ। ਭਾਰਤ ਵਿੱਖ ਮੁੱਢ ਕਦੀਮ ਤੋਂ ਉਗਾਇਆ ਜਾਂਦਾ ਹੈ। ਮਹਾਨ ਅਲੈਗਜ਼ੈਂਡਰ ਦੇ ਹਮਲੇ ਤੋਂ ਪਹਿਲਾਂ ਇਸ ਦੀ ਬਿਜਾਈ ਕੀਤੀ ਜਾਂਦੀ ਸੀ ਜੋ ਇਸ ਨੂੰ ੩੨੦ ਬੀ.ਸੀ. ਯੂਰਪ ਆਦਿ ਦੇਸ਼ਾਂ ਵਿੱਚ ਲੈ ਗਿਆ। ਇਸ ਨੂੰ ਅੰਗਰੇਜ਼ੀ ਵਿੱਚ Sugarcane (Saccharum officinarum) ਆਖਦੇ ਹਨ:

*ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ ॥* (ਪੰਨਾ ੧੦੯੮)

**ਇਰੰਡ**:- ਇਸ ਬੂਟੇ ਵਿੱਚੋਂ ਨਿਕਲੇ ਬੀਜਾਂ ਤੋਂ ਕੱਢਿਆ ਤੇਲ ਬਾਲਣ ਤੇ ਪੁਰਜ਼ਿਆਂ ਨੂੰ ਦੇਣ ਲਈ ਵਰਤਿਆ ਜਾਂਦਾ ਹੈ। ਇਹ ਤੇਲ ਦਵਾਈਆਂ ਦੇ ਰੂਪ ਵਿੱਚ ਵੀ ਇਸਤੇਮਾਲ ਕੀਤਾ ਜਾਂਦਾ ਹੈ। ਤਾਸੀਰ ਗਰਮ ਹੋਣ ਕਾਰਨ ਇਹ ਸੂਲ, ਜੋੜਾਂ ਦਾ ਦਰਦ ਅਤੇ ਕਫ ਨਾਸ ਕਰਨ ਵਾਲਾ ਹੈ। ਇਸ ਦੇ ਪੱਤੇ ਸੋਜ ਅਤੇ ਫੋੜੇ 'ਤੇ ਬੱਧੇ ਗੁਣਕਾਰੀ ਹਨ। ਅੰਗਰੇਜ਼ੀ ਵਿੱਚ ਇਸ ਨੂੰ Castor plant (Ricinus dichotoma L) ਆਖਦੇ ਹਨ:

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥ (ਪੰਨਾ ੪੮੬)*

**ਸਰਸੋਂ**:- ਇਸ ਨੂੰ ਸਰ੍ਹੋਂ ਜਾਂ ਸਰਸਉਂ ਵੀ ਆਖਦੇ ਹਨ। ਇਸ ਦੇ ਛੋਟੇ ਪੌਦੇ ਦੇ ਬੀਜਾਂ ਦਾ ਤੇਲ ਕੱਢ ਕੇ ਇਸਤੇਮਾਲ ਕੀਤਾ ਜਾਂਦਾ ਹੈ। ਖੱਲ ਆਦਿ ਪਸ਼ੂ ਖਾਂਦਾ ਹਨ। ਅੰਗਰੇਜ਼ੀ ਵਿੱਚ ਇਸ ਨੂੰ Mustard (Brassica compestris L) ਆਖਦੇ ਹਨ:

*ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥ (ਪੰਨਾ ੧੩੭੭)*

**ਸਿੰਮਲ**:- ਇਹ ਬਹੁਤ ਉੱਚਾ ਦਰੱਖਤ ਹੈ ਜਿਸ ਦੇ ਫੁੱਲ ਸ਼ੋਖ ਰੰਗ ਦੇ, ਆਕਰਸ਼ਕ ਪਰ ਫਲ ਬੇਸੁਆਦੇ (ਬਕਬਕੇ) ਹੁੰਦੇ ਹਨ। ਫੁੱਲ ਜਾਮਨੂੰ ਰੰਗ ਦੇ ਹੁੰਦੇ ਹਨ। ਇਸ ਦੇ ਕਈ ਨਾਮ ਪ੍ਰਸਿੱਧ ਹਨ ਜਿਵੇਂ ਸਾਲਮਲੀ, ਸੇਮਰ, ਬਾਂਸ, ਭੈਵੜਾ, ਕੇਤਕੀ ਆਦਿ। ਅੰਗਰੇਜ਼ੀ ਵਿੱਚ ਇਸ ਨੂੰ Bombax, Silk tree (Bombax haptaphyllum L) ਆਖਦੇ ਹਨ:

*ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥ (ਪੰਨਾ ੪੭੦)*

**ਹਿੰਙ**:- ਇਕ ਪੌਦਾ ਜਿਸ ਵਿੱਚੋਂ ਹੀਂਗ, ਤੀਵਰਗੰਧਾ ਰਸ ਰੂਪ ਵਿੱਚ ਨਿਕਲਦਾ ਹੈ। ਇਹ ਗੰਧਦਾਰ ਪਦਾਰਥ ਜੋ ਔਸ਼ਧੀ ਵੀ ਹੈ ਦਾਲ-ਸਬਜ਼ੀ ਵਿੱਚ ਤੜਕਾ ਲਾ ਕੇ ਵਰਤਿਆ ਜਾਂਦਾ ਹੈ। ਹਿੰਗ ਦੀ ਤਾਸੀਰ ਗਰਮ, ਹਾਜ਼ਮਾ ਠੀਕ ਕਰਨ ਵਾਲੀ, ਕਫ ਅਤੇ ਵਾਈ ਨਾਸ਼ਕ, ਵਾਉਗੋਲਾ, ਪੇਟ ਦੇ ਕੀੜੇ ਆਦਿਕ ਰੋਗ ਦੂਰ ਕਰਦੀ ਹੈ। ਇਹ ਮਸਾਲਿਆਂ ਵਿੱਚ ਸ਼ੁਮਾਰ ਹੁੰਦੀ ਹੈ। ਇਹ ਇਰਾਨ ਅਤੇ ਅਫਗਾਨਿਸਤਾਨ ਦੀ ਸਦਾਬਹਾਰ ਜੜ੍ਹੀ-ਬੂਟੀ ਹੈ। ਅੰਗਰੇਜ਼ੀ ਵਿੱਚ ਇਸ ਨੂੰ Asafoetida (Ferula asofoetida L) ਆਖਦੇ ਹਨ:

*ਫਰੀਦਾ ਰਹੀ ਸੁ ਬੇੜੀ ਹਿੰਙ ਦੀ ਗਈ ਕਥੂਰੀ ਗੰਧੁ ॥ (ਪੰਨਾ ੧੩੭੯)*

**ਕਸੁੰਭ**:- ਇਕ ਗੂੜ੍ਹੇ ਸ਼ੋਖ ਲਾਲ ਰੰਗ ਦਾ ਫੁੱਲ ਜੋ ਛੇਤੀ ਫਿੱਕਾ ਪੈ ਜਾਂਦਾ ਹੈ। ਕਈਆਂ ਨੇ ਇਸ ਨੂੰ ਜੰਗਲੀ ਕੇਸਰ ਕਰ ਕੇ ਵੀ ਲਿਖਿਆ ਹੈ। ਅੰਗਰੇਜ਼ੀ ਵਿੱਚ ਇਸ ਨੂੰ Safflower (Carthamus tinctorius L) ਆਖਦੇ ਹਨ:

*ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥ (ਪੰਨਾ ੭੭੭)*

**ਕਣਕ**:- ਕਣਕ ਇਕ ਪ੍ਰਸਿੱਧ ਅਨਾਜ ਹੈ ਜਿਸ ਨੂੰ ਗੰਦਮ, ਗੇਹੂੰ ਭੀ ਆਖਦੇ ਹਨ। ਇਤਿਹਾਸਕ ਨੁਕਤੇ ਨਿਗਾਹ ਤੋਂ ਇਹ ਆਖਣਾ ਬੜਾ ਕਠਨ ਹੈ ਕਿ ਕਣਕ ਕਦੋਂ ਹੋਂਦ ਵਿੱਚ ਆਈ। ਪੱਥਰ ਯੁੱਗ ਵਿੱਚ ਕਣਕ ਦੇ ਦਾਣੇ ਸਵਿਟਜ਼ਰਲੈਂਡ ਦੇ ਖੰਡਰਾਤਾਂ 'ਚੋਂ ਮਿਲੇ ਸਨ। ਚੀਨ ਵਿੱਚ ੨੭੦੦ ਬੀ.ਸੀ. 'ਚ ਇਹ ਪ੍ਰਮੁੱਖ ਫਸਲ ਸੀ। ਜੰਗਲੀ ਘਾਹ ਵਰਗੀਆਂ ਕਿਸਮਾਂ ਮੁੱਢ ਕਦੀਮ ਯੂਰਪ ਵਿੱਚ ਮੌਜੂਦ ਸਨ। ਅੰਗਰੇਜ਼ੀ ਵਿੱਚ ਇਸ ਨੂੰ Wheat (Triticum aestivum L) ਆਖਦੇ ਹਨ:

*ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥ (ਪੰਨਾ ੧੩੨੯)*

**ਕਦਲੀ**:- ਇਹ ਕੇਲੇ ਦਾ ਬ੍ਰਿਛ ਕਰ ਕੇ ਪ੍ਰਸਿੱਧ ਹੈ। ਫਲਦਾਰ ਬੂਟਾ ਜਿਸ ਨੂੰ ਕੇਲ ਜਾਂ ਰੰਭਾ ਭੀ ਆਖਦੇ ਹਨ। ਕੇਲੇ ੭੫-੧੦੦ ਦਿਨਾਂ ਵਿੱਚ ਦਰੱਖਤ 'ਤੇ ਫਲ ਬਣ ਜਾਂਦਾ ਹਨ। ਇਹ ਦਰੱਖਤਾਂ ਤੋਂ ਕੱਚੇ ਹੀ ਉਤਾਰੇ ਜਾਂਦਾ ਹਨ। ਇਕ ਦਰੱਖਤ 'ਤੇ ੫੦-੧੫੦ ਫਲ ਹੁੰਦੇ ਹਨ। ਇਹ ਬਹੁਤ ਪ੍ਰਸਿੱਧ ਫਲ ਹੈ, ਪੂਰੇ ਸੰਸਾਰ ਵਿੱਚ ਤਕਰੀਬਨ ੧੦੦ ਤੋਂ ਵੱਧ ਕਿਸਮਾਂ ਉਗਾਈਆਂ ਜਾਂਦੀਆਂ ਹਨ। ਅੰਗਰੇਜ਼ੀ ਵਿੱਚ ਇਸ ਦਾ ਨਾਂ Banana (Musa paradisiaca L) ਹੈ। ਇਸ ਦੇ ਦਰੱਖਤ ਦੀ ਉਚਾਈ ੧੦-੩੦ ਫੁੱਟ ਤਕ ਹੁੰਦੀ ਹੈ।

*ਕਦਲੀ ਪੁਹਪ ਧੂਪ ਪਰਗਾਸ ॥ (ਪੰਨਾ ੧੧੬੨)*

**ਕਪਾਸ**:- ਇਕ ਪੌਦੇ ਦਾ ਫੁੱਲ ਜਿਸ ਤੋਂ ਰੂੰ ਬਣਦਾ ਹੈ। ਇਸ ਦੇ ਬਿਰਛ ਤੋਂ ਧਾਗਾ ਤੇ ਕੱਪੜਾ ਬਣਦਾ ਹੈ। ਬੀਜ ਲੰਮੇ-ਲੰਮੇ ਵਾਲਾਂ ਨਾਲ ਘਿਰਿਆ ਹੁੰਦਾ ਹੈ। ਭਾਰਤ ਵਿੱਚ ਇਸ ਦਾ ਜ਼ਿਕਰ ਰਿਗਵੇਦ ਵਿੱਚ ਵੀ ਆਇਆ ਹੈ ਜੋ ੧੫੦੦ ਬੀ.ਸੀ. ਦੀ ਰਚਨਾ ਹੈ। 'ਮਨੂੰ ਸਿਮਰਤੀ' ਵਿੱਚ ਵਰਣਨ ਆਇਆ ਹੈ ਕਿ ਬ੍ਰਾਹਮਣ ਦੇ ਪਵਿੱਤਰ ਜੰਞੂ ਦਾ ਧਾਗਾ ਕਪਾਹ ਦਾ ਹੋਵੇ। ਬਹੁਤੇ ਵਿਗਿਆਨੀਆਂ ਨੇ ਇਸ ਪੌਦੇ ਦਾ ਮੁੱਢ ਭਾਰਤ ਵਿੱਚ ਮੰਨਿਆ ਹੈ। ਅੰਗਰੇਜ਼ੀ ਵਿੱਚ ਇਸ ਨੂੰ Cotton (gossyplum herbaceum L) ਆਖਦੇ ਹਨ:

*ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥ (ਪੰਨਾ ੧੪੩)*

**ਕਮਲ**:- ਇਕ ਸਫੈਦ ਰੰਗ ਦਾ ਕੋਮਲ ਫੁੱਲ ਹੈ ਜੋ ਪਾਣੀ ਵਿੱਚ ਹੁੰਦਾ ਹੈ। ਕੰਵਲ ਦੀਆਂ ਅਨੇਕਾਂ ਕਿਸਮਾਂ ਮਿਸਰ, ਭਾਰਤ ਤੇ ਕਸ਼ਮੀਰ ਵਿੱਚ ਮਿਲਦੀਆਂ ਹਨ। ਇਸ ਦਾ ਫੁੱਲਾਂ ਦੀ ਉਮਰ ਸਾਰੇ ਫੁੱਲਾਂ ਵਧੀਕ ਮੰਨੀ ਜਾਂਦੀ ਹੈ। ਵਿਗਿਆਨੀਆਂ ਨੇ ਇਕ ਪ੍ਰਯੋਗ ਰਾਹੀਂ ਸਾਬਤ ਕੀਤਾ ਹੈ ਕਿ ੧੮੪੩ ਤੋਂ ਲੈ ਕੇ ੧੮੮੫ ਈ. ਤਕ ਇਸ ਦੇ ਫੁੱਲ ਉਗਾਏ ਗਏ ਸਨ। ਰਾਬਰਟ ਬਰੂਨ ਨੇ ੧੫੦ ਸਾਲ ਦੇ ਫੁੱਲ ਬਾਰੇ ਨਵੀਂ ਖੋਜ ਸਾਹਮਣੇ ਲਿਆਂਦੀ ਹੈ। ਕੰਵਲ ਦਾ ਚਿੰਨ੍ਹ 'ਗਰਮੀ ਤੇ ਸੱਚ' ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Lotus (Nelumbium speciosum L) ਆਖਦੇ ਹਨ: ਗੁਰੂ ਗ੍ਰੰਥ ਸਾਹਿਬ ਵਿੱਚ ਸਾਰੇ ਫੁੱਲਾਂ ਤੋਂ ਵਧੀਕ ਇਸੇ ਫੁੱਲ ਦਾ ਜ਼ਿਕਰ ਆਇਆ ਹੈ:

*ਚਰਣ ਕਮਲ ਆਤਮ ਆਧਾਰ ॥ (ਪੰਨਾ ੧੮੧)*

**ਕਾਹ**:- ਕਾਹਸਿ, ਕਾਹੀ, ਘਾਹ, ਸਰਕੜਾ, ਸਰਕੰਡਾ, ਸਰ, ਸਰਕੜ੍ਹਾ, ਨੜਾ, ਕਾਨਾ

ਆਦਿ। ਅੰਗਰੇਜ਼ੀ ਵਿੱਚ ਇਸ ਨੂੰ Reed (Willow sacchrum munja L, S. arundinaceum) ਆਖਦੇ ਹਨ:-

*ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ।। (ਪੰਨਾ ੧੧੦੮)*

**ਕਿੱਕਰ**:- ਇਕ ਕੰਡੇਦਾਰ ਦਰੱਖਤ ਜਿਸ ਨੂੰ ਬਬੂਲ ਵੀ ਆਖਦੇ ਹਨ। ਇਹ ਸਦਾਬਹਾਰ ਦਰੱਖਤ ਹੈ ਜੋ ਗਰਮ ਅਤੇ ਨੀਮ ਗਰਮ ਖਿੱਤਿਆਂ ਵਿੱਚ ਆਮ ਹੁੰਦਾ ਹੈ। ਇਸ ਦੇ ਚਿੱਟੇ ਜਾਂ ਪੀਲੇ ਫੁੱਲ ਹੁੰਦੇ ਹਨ। ਇਸ ਦਰੱਖਤ ਦੀ ਲੰਬਾਈ ੪-੫੯ ਫੁੱਟ ਤਕ ਹੁੰਦੀ ਹੈ। ਅੰਗਰੇਜ਼ੀ ਵਿੱਚ ਇਸ ਨੂੰ Acacia tree (Acacia arabica; A. Jaoquemonti) ਆਖਦੇ ਹਨ:-

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ।। (ਪੰਨਾ ੧੩੭੯)*

**ਕੁਕਹ**:- ਇਹ ਪਿਲਛੀ ਦਾ ਪੌਦਾ ਹੈ ਜੋ ਨਦੀ ਕਿਨਾਰੇ ਹੋਣ ਵਾਲਾ ਹੈ ਅਤੇ ਇਕ ਲੰਮੇ ਘਾਹ ਵਾਂਗ ਦਿੱਸਦਾ ਹੈ। ਇਸ ਦੀਆਂ ਟੋਕਰੀਆਂ ਆਦਿ ਬਣਦੀਆਂ ਹਨ। ਫੁੱਲਾਂ ਦਾ ਰੰਗ ਚਿੱਟਾ ਹੁੰਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Tamarix diocia L ਆਖਦੇ ਹਨ:-

*ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ।। (ਪੰਨਾ ੧੧੦੮)*

**ਕੁੰਗੂ**:- ਇਸ ਨੂੰ ਕੇਸਰ, ਜ਼ੈਫਰਾਨ ਆਦਿ ਵੀ ਆਖਦੇ ਹਨ। ਇਸ ਦੇ ਫੁੱਲ ਨਾਰੰਗੀ ਰੰਗ ਦੇ ਹੁੰਦੇ ਹਨ ਅਤੇ ਇਸ ਦੇ ਬੂਟੇ ਕਸ਼ਮੀਰ ਵਿੱਚ ਆਮ ਹੁੰਦੇ ਹਨ। ਇਸ ਦੀਆਂ ਤੁਰੀਆਂ ਉੱਤਮ ਸੁਗੰਧੀ ਵਾਲੀਆਂ ਹੁੰਦੀਆਂ ਹਨ। ਅੰਗਰੇਜ਼ੀ ਵਿੱਚ ਇਸ ਨੂੰ Saffron (Crocus sativus) ਆਖਦੇ ਹਨ। ਇਸ ਨੂੰ ਰੰਗ ਅਤੇ ਸੁਗੰਧ ਲਈ ਵਰਤਿਆ ਜਾਂਦਾ ਹੈ:-

*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ।। (ਪੰਨਾ ੧੪)*

**ਕੁੰਦ**:- ਇਹ ਚਿੱਟੇ ਫੁੱਲਾਂ ਵਾਲਾ ਇਕ ਪਿਆਰਾ ਬੂਟਾ ਹੈ ਜਿਸ ਨੂੰ ਕੁੰਦੂ ਆਖਦੇ ਹਨ। ਇਸ ਨੂੰ ਚਾਂਦਨੀ ਵੀ ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Coccinia indica L ਆਖਦੇ ਹਨ:

*ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ*

*ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ।। (ਪੰਨਾ ੧੪੦੨)*

**ਕੁਮੁਦਨੀ**:- ਰਾਤ ਨੂੰ ਖਿੜਨ ਵਾਲਾ ਇਕ ਫੁੱਲ ਜਿਸ ਨੂੰ ਨਲੋਫਰ ਵੀ ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ The blue lotus, water-lily (Nymphaea edulis; N. lotus) ਵੀ ਆਖਦੇ ਹਨ:-

*ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ।। (ਪੰਨਾ ੯੯੦)*

**ਕੋਦਉ**:- ਕੋਦਾ, ਕੋਦੋ, ਕੋਧਰਾ- ਇਹ ਸਾਰੇ ਨਾਂ ਇਸੇ ਝਾੜੀ ਦੇ ਹਨ। ਇਹ ਬਾਥੂ ਜਿਹੀ ਇਕ ਝਾੜੀ ਹੈ ਜਿਸ ਦਾ ਦਾਣਾ ਗਰੀਬ ਲੋਕ ਰਿੰਨ ਕੇ ਅਥਵਾ ਪੀਹ ਕੇ ਆਟੇ ਦੀ ਰੋਟੀ ਪਕਾ ਕੇ ਖਾਂਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ A Coarse grain (Paspalum scrobiaculatum) ਆਖਦੇ ਹਨ:-

*ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ।। (ਪੰਨਾ ੫੨੪)*

**ਖਜੂਰ**:- ਇਕ ਦਰਖੱਤ ਜਿਸ ਦਾ ਫਲ ਛੁਹਾਰਾ ਹੁੰਦਾ ਹੈ। ਇਸ ਦਾ ਬਿਰਛ ਲੱਗਭਗ

੩੩ ਫੁੱਟ ਉੱਚਾ ਹੁੰਦਾ ਹੈ। ਖਜੂਰ ਸੁਕਾ ਕੇ ਖੰਡ ਦੀ ਮਾਤਰਾ ੫੦ ਫੀਸਦੀ ਰਹਿ ਜਾਂਦੀ ਹੈ। ਖਜੂਰ ਦਾ ਮੁੱਢ ਚੀਨ ਮੰਨਿਆ ਜਾਂਦਾ ਹੈ। ਇਹ ੪੦੦੦ ਵਰ੍ਹੇ ਤੋਂ ਉਗਾਈ ਜਾਂਦੀ ਹੈ। ਇਕ ਪੌਦੇ 'ਤੇ ਤਕਰੀਬਨ ੧੦੦੦ ਖਜੂਰ ਲੱਗਦੇ ਹਨ। ਪੱਤੇ ਪਤਲੇ, ਗੂੜ੍ਹੇ ਸਬਜ਼ ਘੰਟੀ ਵਰਗੇ ਦਿੱਸਦੇ ਹਨ। ਖਜੂਰ ਦੇ ਦਰੱਖਤ ਨੂੰ ਅੰਗਰੇਜ਼ੀ ਵਿੱਚ Palm tree (Phoenix sylvestris) ਆਖਦੇ ਹਨ:-

*ਜਲ ਕੀ ਮਾਛੁਲੀ ਚਰੈ ਖਜੂਰਿ ॥ (ਪੰਨਾ ੭੧੮)*

**ਗਰੀ**:- ਖੋਪਾ, ਨਾਰੀਅਲ ਦਾ ਮਗਜ਼, ਨਰੇਲ ਦੀ ਤਾਸੀਰ ਗਰਮ ਹੁੰਦੀ ਹੈ ਅਤੇ ਤੇਲ ਵੀ ਕੱਢਿਆ ਜਾਂਦਾ ਹੈ ਜੋ ਕੇਸਾਂ ਲਈ ਬੜਾ ਲਾਭਦਾਇਕ ਹੈ। ਅੰਗਰੇਜ਼ੀ ਵਿੱਚ ਇਸ ਨੂੰ Coconut (Cocos nucifera L) ਆਖਦੇ ਹਨ:-

*ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ ॥ (ਪੰਨਾ ੪੧੭)*

**ਗੁਲਾਲ**:- ਇਸ ਲਾਲ ਫੁੱਲ ਨੂੰ ਗੁਲੇਲਾਲਾ ਵੀ ਆਖਦੇ ਹਨ। ਜਿਸ ਦੇ ਫੁੱਲਾਂ ਦਾ ਰੰਗ ਗੂੜ੍ਹਾ ਲਾਲ ਹੁੰਦਾ ਹੈ। ਇਸ ਨੂੰ ਪੋਸਤ ਦਾ ਫੁੱਲ ਭੀ ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Tulip crimson, Poppy flower (Papaver somnifer) ਆਖਦੇ ਹਨ:-

*ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ (ਪੰਨਾ ੩੮੪)*

**ਚੰਦਨ**:- ਚੰਦਨ ਦਾ ਬ੍ਰਿਛ, ਜਿਸ ਦੀ ਸੁਗੰਧ ਨਾਲ ਭਿੰਨੀ-ਭਿੰਨੀ ਖ਼ੁਸ਼ਬੋਈ ਆਉਂਦੀ ਹੈ। ਇਕ ਖ਼ੂਬਸੂਰਤ ਲੱਕੜੀ ਦਾ ਬ੍ਰਿਛ, ਜਿਸ ਨੂੰ ਅੰਗਰੇਜ਼ੀ ਵਿੱਚ Sandal wood ਆਖਦੇ ਹਨ:-

*ਚੋਆ ਚੰਦਨ ਦੇਹ ਫੂਲਿਆ ॥ (ਪੰਨਾ ੨੧੦)*

**ਚਨਨ**:- ਛੋਲਿਆਂ ਦਾ ਇਕ ਛੋਟਾ ਪਾਂਦਾ ਜਿਸ ਨਾਲ ਚਣੇ ਲੱਗਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Gram beans, Chicu pea (Cicer arietinum L) ਆਖਦੇ ਹਨ। ਗੁਰਬਾਣੀ ਵਿੱਚ 'ਚਨੇ' ਸ਼ਬਦ ਵੀ ਆਇਆ ਹੈ।

*ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ॥ (ਪੰਨਾ ੩੩੬)*

**ਚਾਵਲ**:- ਇਸ ਨੂੰ ਚੌਲ, ਧਾਨ ਦਾ ਬੀਜ, ਮੁੰਜੀ, ਝੋਨਾ, ਤੰਡੁਲ, ਚਾਉਲ ਭੀ ਆਖਦੇ ਹਨ। ਇਹ ਪ੍ਰਸਿੱਧ ਅਨਾਜ ਜੋ ਆਮ ਤੌਰ 'ਤੇ ਸਫੈਦ ਰੰਗ ਦਾ ਹੁੰਦਾ ਹੈ ਜਿਸ ਦੀ ਉਤਪਤੀ ਦੱਖਣ-ਪੂਰਬ ਏਸ਼ੀਆ ਮੰਨੀ ਜਾਂਦੀ ਹੈ। ੫੦੦੦ ਵਰ੍ਹੇ ਪਹਿਲਾਂ ਚੌਲ ਬੀਜਣ ਦੀ ਕ੍ਰਿਆ ਧਾਰਮਿਕ ਨੁਕਤੇ-ਨਿਗਾਹ ਤੋਂ ਕੀਤੀ ਜਾਂਦੀ ਸੀ। ਸੰਸਾਰ ਦੇ ੫੦ ਫੀਸਦੀ ਲੋਕ ਇਸੇ ਅਨਾਜ 'ਤੇ ਨਿਰਭਰ ਹਨ। ਵੈਦਕ ਸਾਹਿਤ ਵਿੱਚ ਜੰਗਲੀ ਚਾਵਲ 'ਨੀਵਾਰਾ' ਅਤੇ ਅਥਾਰਵੈਦਾ ਵਿੱਚ 'ਵੀਰਹੀ' ਦਾ ਜ਼ਿਕਰ ਆਉਂਦਾ ਹੈ:-

*ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥ (ਪੰਨਾ ੯੬੫)*

**ਤਰਵਰ**:- ਇਹ ਸੰਸਕ੍ਰਿਤ ਭਾਸ਼ਾ ਦੇ ਸ਼ਬਦ 'ਧਰਵਰ' ਵਧੀਆ ਰੁੱਖ ਤੋਂ ਨਿਕਲਿਆ ਹੈ। ਇਹ ਦਰੱਖਤ, ਬ੍ਰਿਛ, ਰੁੱਖ ਆਦਿ ਨਾਵਾਂ ਨਾਲ ਵੀ ਪ੍ਰਸਿੱਧ ਹੈ। ਅੰਗਰੇਜ਼ੀ ਵਿੱਚ ਇਸ ਨੂੰ Plant ਆਖਦੇ ਹਨ:-

*ਤਰਵਰ ਪੰਖੀ ਬਹੁ ਨਿਸਿ ਬਾਸੁ ।। (ਪੰਨਾ ੧੫੨)*

**ਤਾਰ**:- ਇਕ ਰੁੱਖ ਜਿਸ ਤੋਂ ਨਸ਼ੀਲਾ ਪਦਾਰਥ ਨਿਕਲਦਾ ਹੈ। ਇਹ ਫਾਰਸੀ ਦੇ ਸ਼ਬਦ 'ਤਾਰ' ਤੋਂ ਨਿਕਲਿਆ ਹੈ, ਜਿਸ ਨੂੰ ਤਾੜ ਦਾ ਦਰੱਖਤ ਵੀ ਆਖਦੇ ਹਨ। ਅਸਲ ਵਿੱਚ ਇਹ ਖਜੂਰ ਦੀ ਜਾਤੀ ਦਾ ਦਰੱਖਤ ਹੈ ਜਿਸ ਦਾ ਰਸ ਨੂੰ ਤਾੜੀ ਆਖਦਾ ਹਨ। ਅੰਗਰੇਜ਼ੀ ਵਿੱਚ ਇਸ ਨੂੰ Palm Tree (Palmyra tree. Toddy tree, Borassus flabelliferra L ਜਾਂ Sabal Palmetta L) ਆਖਦੇ ਹਨ:-

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ।। (ਪੰਨਾ ੧੨੯੩)*

**ਤਿਲ**:- ਇਕ ਨਿੱਕਾ ਜਿਹਾ ਪੌਦਾ ਜਿਸ ਦੇ ਬੀਜ 'ਚੋਂ ਤੇਲ ਕੱਢਿਆ ਜਾਂਦਾ ਹੈ। ਤਿਲ ਦੇ ਬੀਜ ਦੀ ਤਾਸੀਰ ਗਰਮ ਹੁੰਦੀ ਹੈ। ਤਿਲ ਦਾ ਪ੍ਰਮੁੱਖ ਕੇਂਦਰੀ ਮੁੱਢ ਅਫਰੀਕਾ ਮੰਨਿਆ ਜਾਂਦਾ ਹੈ। ਇਸ ਦੀਆਂ ਵਧੀਕ ਜੰਗਲੀ ਕਿਸਮਾਂ ਭਾਰਤ ਅਤੇ ਜਾਪਾਨ ਵਿੱਚ ਹੁੰਦੀਆਂ ਹਨ। ਅੰਗਰੇਜ਼ੀ ਵਿੱਚ ਇਸ ਨੂੰ Sesame (Sesamum indicum L) ਆਖਦੇ ਹਨ:-

*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ।। (ਪੰਨਾ ੩੧੫)*

**ਤੁਮਾ**:- ਇਹ ਖਰਬੂਜੇ ਵਰਗੇ ਇਕ ਫਲ ਦੀ ਝਾੜੀ ਹੈ, ਜਿਸ ਨੂੰ ਕੌੜਮ, ਕੌੜਾ ਤੁੰਮਾ ਵੀ ਆਖਦੇ ਹਨ। ਇਹ ਬਾਦੀ ਰੋਗ ਨੂੰ ਦੂਰ ਕਰਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Colo-cynth ਆਖਦੇ ਹਨ:-

*ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ।। (ਪੰਨਾ ੧੪੭)*

**ਤੁਲਸੀ**:- ਇਕ ਪੌਦਾ ਜਿਸ ਦੇ ਪੱਤੇ ਦਵਾਈ ਵਜੋਂ ਵੀ ਵਰਤੇ ਜਾਂਦੇ ਹਨ। ਹਿੰਦੂ ਇਸ ਨੂੰ ਪਵਿੱਤਰ ਸਮਝ ਕੇ ਪੂਜਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ An aromatic plant, Holy basil plant (Ocimum sanctum) ਆਖਦੇ ਹਨ:-

*ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ।। (ਪੰਨਾ ੩੯੬)*

**ਦੱਭ**:- ਇਹ ਘਾਹ ਦੀ ਇਕ ਕਿਸਮ ਹੈ, ਜਿਸ ਦੇ ਪੱਤੇ ਚੌੜੇ ਅਤੇ ਤਿੱਖੇ ਹੁੰਦੇ ਹਨ, ਜੋ ਖਲੋਤੇ ਪਾਣੀ ਵਿੱਚ ਵੀ ਹੁੰਦਾ ਹੈ। ਇਸ ਦੀਆਂ ਸਫਾਂ ਆਦਿ ਬਣਦੀਆਂ ਹਨ। ਪੱਤੇ ਛੋਟੇ ਤੇ ਨਰਮ ਹੁੰਦੇ ਹਨ। ਸੰਸਾਰ ਵਿੱਚ ਇਸ ਦੇ ਜੋ ਹੋਰ ਨਾਂ ਪ੍ਰਚੱਲਤ ਹਨ, ਉਹ ਪਵਿੱਤਰ ਘਾਹ, ਹਰਿਆਲੀ, ਬਾਗਾ ਘਾਹ, ਤਾਰਾ ਘਾਹ, ਲਾਨ ਘਾਹ, ਸ਼ਾਤਾਨੀ ਘਾਹ, ਕੱਚ ਘਾਹ ਆਦਿ ਹਨ। ਇਹ ਸਦਾ ਬਹਾਰ ਹੈ। ਅੰਗਰੇਜ਼ੀ ਵਿੱਚ ਇਸ ਨੂੰ Doub (Cynodon dactylon L) ਆਖਦੇ ਹਨ:-

*ਫਰੀਦਾ ਥੀਉ ਪਵਾਹੀ ਦਭੁ ।। (ਪੰਨਾ ੧੩੭੮)*

**ਦਾਖ**:- ਸੁੱਕੇ ਹੋਏ ਅੰਗੂਰਾਂ ਨੂੰ ਦਾਖ ਆਖਦੇ ਹਨ। ਇਸ ਦਾ ਪੌਦਾ ਸਰਦ ਅਤੇ ਅੱਧ ਸਰਧ ਵਾਤਾਵਰਣ ਵਿੱਚ ਉੱਗਦਾ ਹੈ। ਏਸ਼ੀਆ ਇਸ ਦਾ ਮੁੱਢ ਮੰਨਿਆ ਜਾਂਦਾ ਹੈ। ਇਸ ਦੀ ਪੈਦਾਵਾਰ 'ਤੇ ਮੌਸਮ, ਜ਼ਮੀਨ, ਵਾਤਾਵਰਣ ਅਤੇ ਸਿੰਜਾਈ ਢੰਗ ਦਾ ਬਹੁਤ ਅਸਰ ਹੁੰਦਾ ਹੈ।

ਇਸ ਨੂੰ ਕਿਸ਼ਮਿਸ਼ ਵੀ ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Grapes, Curranot (Viris vinifera L) ਆਖਦੇ ਹਨ:-

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥ (ਪੰਨਾ ੧੩੭੯)*

**ਧਤੂਰਾ**:- ਇਹ ਇਕ ਜ਼ਹਿਰੀਲਾ ਨਸ਼ੀਲਾ ਪਦਾਰਥ ਹੈ, ਜਿਸ ਦੇ ਵਿਸ਼ੈਲੇ ਗੋਲ ਫਲ ਕੰਡੇਦਾਰ ਹੁੰਦੇ ਹਨ। ਵੈਦ ਧਤੂਰੇ ਨੂੰ ਦਮੇ ਆਦਿ ਰੋਗਾਂ ਲਈ ਵਰਤਦੇ ਹਨ। ਇਹ ਗਰਮ, ਖੁਸ਼ਕ ਅਤੇ ਦਿਲ-ਦਿਮਾਗ ਨੂੰ ਨੁਕਸਾਨ ਪਹੁੰਚਾਉਣ ਵਾਲਾ ਹੈ ॥ ਇਹ ਇਕ ਵਰਸ਼ੀ ਪੌਦਾ ਹੈ ਜਿਸ ਦੇ ਫਲ ਚਿੱਟੇ ਜਾਂ ਜਾਮਣੀ ਰੰਗ ਦੇ ਹੁੰਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Thorn-apple, Datura (Datiura albe L) ਆਖਦੇ ਹਨ:-

*ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥ (ਪੰਨਾ ੧੪੭)*

**ਨਿੰਮ**:- ਨਿੰਮ, ਨੀਮ ਸੰਘਣੀ ਛਾਂ ਵਾਲਾ ਇਕ ਦਰੱਖਤ ਹੈ ਜਿਸ ਦਾ ਫਲ ਕੌੜਾ ਹੁੰਦਾ ਹੈ। ਲੱਕੜ ਇਮਾਰਤ ਵਿੱਚ ਵਰਤੀ ਜਾਂਦੀ ਹੈ। ਇਸ ਦੀ ਛਿੱਲ, ਫਲ, ਪੱਤੇ ਆਦਿ ਅਨੇਕ ਦਵਾਈਆਂ ਵਿੱਚ ਵਰਤੇ ਜਾਂਦੇ ਹਨ। ਨਿੰਮ ਦੀਆਂ ਪੰਜਾਂ ਚੀਜ਼ਾਂ ਦਾ ਇਕੱਠ ਜਿਵੇਂ ਪੱਤੇ, ਛਿੱਲ, ਫੁੱਲ, ਫਲ ਅਤੇ ਜੜ੍ਹ ਨੂੰ ਵੈਦਯਕ ਗ੍ਰੰਥਾਂ ਵਿੱਚ 'ਨਿੰਬ ਪੰਚਕ' ਆਖਦੇ ਹਨ ਜੋ ਲਹੂ ਅਤੇ ਕਫ ਦੇ ਵਿਕਾਰ ਨਾਸ਼ ਕਰਨ ਲਈ ਪ੍ਰਸਿੱਧ ਹੈ। ਅੰਗਰੇਜ਼ੀ ਵਿੱਚ ਇਸ ਨੂੰ Margosa tree (Azadirachta indica L) ਆਖਦੇ ਹਨ:-

*ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥ (ਪੰਨਾ ੧੪੭)*

**ਨਿੰਬੂ**:- ਇਸ ਨੂੰ ਨੇਂਬੂ ਵੀ ਲਿਖਿਆ ਜਾਂਦਾ ਹੈ। ਇਸ ਦਾ ਦਰੱਖਤ ਬਹੁਤ ਵੱਡਾ ਨਹੀਂ ਹੁੰਦਾ। ਕਾਗਜ਼ੀ ਨਿੰਬੂ ਸਭ ਤੋਂ ਉੱਤਮ ਹੈ। ਨਿੰਬੂ ਜਿਗਰ ਅਤੇ ਮਿਹਦੇ ਦੇ ਰੋਗ ਦੂਰ ਕਰਦਾ ਹੈ, ਭੁੱਖ ਲਾਉਂਦਾ ਹੈ। ਤ੍ਰਿਪਾ, ਸਿਰ ਪੀੜ ਲਈ ਲਾਭਕਾਰੀ ਹੈ। ਇਸ ਦਾ ਆਚਾਰ ਵੀ ਬਣਾਉਂਦੇ ਹਨ:-

*ਨੀਬੁ ਭਇਓ ਆਂਬੁ ਭਇਓ ਨੀਬਾ ਕੇਲਾ ਪਾਕਾ ਝਾਰਿ ॥ (ਪੰਨਾ ੯੭੨)*

**ਪਲਾਸ**:- ਇਸ ਨੂੰ ਪਲਾਹ, ਢੱਕ ਦਾ ਬੂਟਾ ਜਾਂ ਇਕ ਨਿਕੰਮਾ ਰੁੱਖ ਵੀ ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Butea frondosa, B. monosperma ਜਾਂ Ficus infectoria ਆਖਦੇ ਹਨ:-

*ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ ॥ (ਪੰਨਾ ੧੩੨੫)*

**ਪਿੱਪਲ**:- ਇਸ ਨੂੰ ਪੀਪ ਵੀ ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Boucerosia edulsis L ਆਖਦੇ ਹਨ:-

*ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ ॥ (ਪੰਨਾ ੧੩੨੫)*

**ਬਟਕ**:- ਇਹ ਬਹੁਤ ਵੱਡੇ ਆਕਾਰ ਦਾ ਦਰੱਖਤ ਹੈ ਜਿਸ ਨੂੰ ਬੋਹੜ ਵੀ ਆਖਦੇ ਹਨ। ਇਸ ਦੀ ਉਮਰ ਸੈਂਕੜੇ ਸਾਲ ਤਕ ਅਨੁਮਾਨ ਕੀਤੀ ਜਾਂਦੀ ਹੈ। ਅੰਗਰੇਜ਼ੀ ਵਿੱਚ Banyan tree (Ficus benghalensis) ਆਖਦੇ ਹਨ:-

*ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥ (ਪੰਨਾ ੩੪੦)*

**ਬਾਂਸ**:- ਤ੍ਰਿਣ ਜਾਤੀ ਦਾ ਇਕ ਪੌਦਾ, ਜਿਸ ਦੀ ਲੰਮੀ ਛਟੀ ਗੱਠਦਾਰ ਹੁੰਦੀ ਹੈ। ਘਾਹ ਦੀ ਜਾਤ ਦਾ ਇਕ ਪਤਲਾ ਲੰਮਾ ਬੂਟਾ ਜੋ ਵਿੱਚੋਂ ਪੋਲਾ ਹੁੰਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Bamboo (Adhatoda varica L) ਆਖਦੇ ਹਨ:-

*ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥ (ਪੰਨਾ ੧੩੬੫)*

**ਬੇਰ**:- ਇਕ ਫਲਦਾਰ ਦਰੱਖਤ ਜਿਸ 'ਤੇ ਲੱਗੇ ਬੇਰ ਬਹੁਤ ਹੀ ਮਿੱਠੇ ਅਤੇ ਸੁਗੰਧ ਭਰੇ ਹੁੰਦੇ ਹਨ। ਅੰਗਰੇਜ਼ੀ ਵਿੱਚ ਇਸ ਨੂੰ Ber tree (Ziziphus Jujuba) ਆਖਦੇ ਹਨ:

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥ (ਪੰਨਾ ੧੩੬੯)*

**ਮਹੂਆ**:- ਇਕ ਦਰੱਖਤ ਜਿਸ ਦੇ ਫੁੱਲਾਂ ਤੋਂ ਸ਼ਰਾਬ ਨਿਕਲਦੀ ਹੈ। ਅੰਗਰੇਜ਼ੀ ਵਿੱਚ A flowering tree (Bassia latifolia Madhuka indica L) ਆਖਦੇ ਹਨ:

*ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥ (ਪੰਨਾ ੯੬੯)*

**ਮਜੀਠ**:- ਇਕ ਵੇਲਦਾਰ ਝਾੜੀ ਜਿਸ ਦੀ ਡੰਡੀ ਵਿੱਚ ਪੱਕਾ ਲਾਲ ਰੰਗ ਹੁੰਦਾ ਹੈ। ਜਦੋਂ ਇਸ ਦੀਆਂ ਜੜ੍ਹਾਂ ਨੂੰ ਉਬਾਲਦੇ ਹਾਂ ਤਾਂ ਰੰਗ ਚੰਗਾ ਗੂੜ੍ਹਾ ਹੋ ਜਾਂਦਾ ਹੈ। ਇਹ ਸਦਾਬਹਾਰ ਵੇਲ ਯੂਰਪ ਅਤੇ ਏਸ਼ੀਆ ਦੀ ਮੁੱਢ ਮੰਨੀ ਜਾਂਦੀ ਹੈ। ਇਸ ਦੇ ਫੁੱਲ ਸਬਜ਼ ਪੀਲੇ ਰੰਗ ਦੇ ਹੁੰਦੇ ਹਨ, ਜਿਸ ਦਾ ਬ੍ਰਿਛ ੩.੯ ਫੁੱਟ ਤਕ ਲੰਮਾ ਹੁੰਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Madder (Rubia tinctorum L) ਆਖਦੇ ਹਨ:-

*ਆਪੇ ਹੀਰਾ ਨਿਰਮਲ ਆਪੇ ਰੰਗੁ ਮਜੀਠ ॥ (ਪੰਨਾ ੫੪)*

**ਲੌਂਗ**:- ਇਹ ਇਕ ਛੋਟਾ ਪੌਦਾ ਹੈ ਜਿਸ ਦੀਆਂ ਕਲੀਆਂ ਦੀ ਤਾਸੀਰ ਗਰਮ ਤਰ ਹੈ। ਇਹ ਮੂੰਹ ਅਤੇ ਪੇਟ ਦੇ ਰੋਗਾਂ ਨੂੰ ਦੂਰ ਕਰਦਾ ਹੈ ਅਤੇ ਦਿਲ ਦਿਮਾਗ ਨੂੰ ਤਾਕਤ ਦਿੰਦਾ ਹੈ। ਅਧਰੰਗ, ਲਕਵਾ, ਸਕਤਾ ਆਦਿ ਰੋਗਾਂ ਲਈ ਗੁਣਕਾਰੀ ਹੈ। ਸੁਰਮੇ ਵਿੱਚ ਮਿਲਾ ਕੇ ਅੱਖੀਂ ਪਾਇਆਂ ਨੇਤ੍ਰਾਂ ਦੇ ਅਨੇਕ ਰੋਗ ਹਟਾਉਂਦਾ ਹੈ। ਇਹ ਗਰਮ ਮਸਾਲਿਆਂ ਵਿੱਚ ਵੀ ਵਰਤਿਆ ਜਾਂਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Clover (Caryophyllus aromaticus L) ਆਖਦੇ ਹਨ:-

*ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥ (ਪੰਨਾ ੧੧੨੩)*

**ਲਸਣ**:- ਲਸਣ ਦਾ ਪੌਦਾ ਛੋਟਾ ਹੁੰਦਾ ਹੈ। ਲਸਣ ਗੰਢਾ ਹੁੰਦਾ ਹੈ ਜੋ ਮਸਾਲੇ ਤੇ ਦਵਾਈ ਲਈ ਵਰਤਿਆ ਜਾਂਦਾ ਹੈ। ਇਸ ਦੀ ਤਾਸੀਰ ਗਰਮ ਤਰ ਹੁੰਦੀ ਹੈ ਅਤੇ ਇਹ ਪੇਟ ਦੇ ਕੀੜੇ, ਬਦਹਜ਼ਮੀ, ਗਠੀਆ, ਵਾਉਗੋਲਾ, ਕਫ ਆਦਿਕ ਨਾਸ਼ ਕਰਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ Garlic (Allium sativum L) ਆਖਦੇ ਹਨ:-

*ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥ (ਪੰਨਾ ੧੩੬੫)*

**ਸਹਾਇਕ ਪੁਸਤਕ ਸੂਚੀ**:-

- *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ,* ***ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,*** *ਚਾਰ ਭਾਗ*
- *ਨਾਭਾ, ਕਾਨ੍ਹ ਸਿੰਘ, ਭਾਈ,* ***ਗੁਰਸ਼ਬਦ ਰਤਨਾਕਰ ਮਹਾਨ ਕੋਸ਼,*** *ਦਿੱਲੀ, ੧੯੯੦.*

- *ਭਾਸ਼ਾ ਵਿਭਾਗ, ਪੰਜਾਬ,* ***ਪੰਜਾਬੀ ਕੋਸ਼,*** *ਪੰਜ ਜਿਲਦਾਂ, ੧੯੩੦.*
- *ਸਰਨਾ, ਜਸਬੀਰ ਸਿੰਘ, ਡਾ.* ***ਕਸ਼ਮੀਰ ਦੇ ਜੰਗਲੀ ਫੁੱਲ,*** *ਕਸ਼ਮੀਰ, ੧੯੯੮.*
- *ਗੁਰਚਰਨ ਸਿੰਘ, ਡਾ.* ***ਸ੍ਰੀ ਗੁਰੂ ਗ੍ਰੰਥ ਕੋਸ਼,*** *ਦੋ ਜਿਲਦਾਂ, ਪਟਿਆਲਾ, ੨੦੦੨.*
- *ਉਹੀ,* ***ਆਦਿ ਗ੍ਰੰਥ ਸ਼ਬਦ ਅਨੁਕ੍ਰਮਣਿਕਾ,*** *ਦੋ ਭਾਗ, ਪਟਿਆਲਾ, ੧੯੯੪, ੧੯੯੯.*
- *ਸਰਨਾ, ਜਸਬੀਰ ਸਿੰਘ, ਡਾ.* ***ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼,*** *ਪਟਿਆਲਾ, 2007*
- *Manmohan Singh, Advocate-***Hymns of Guru Nanak,** *Patiala,1982.*
- *Sarna, Jasbir Singh,* **Flora and Fauna in Guru Nanak's Bani,** *Jammu, 1992.*
- *Francis Rose,* **The New Observers Books of Wild flowers,** *London, 1983.*
- *David Conway,* **The Magic of Herbs,** *Great Britain, 1977.*
- *Frances Adlington (Chief Editor),* **Philip's Nature Encyclo pedia,** *London, 2003.*

* * *

# ਗੁਰੂ ਗ੍ਰੰਥ ਸਾਹਿਬ: ਪੰਛੀ ਚਿਤਰਣ ਦਾ ਅਮੁੱਲ ਸੋਮਾ

ਗੁਰੂ ਗ੍ਰੰਥ ਸਾਹਿਬ ਵਿੱਚ ਜਿੱਥੇ ਪ੍ਰਕਿਰਤੀ-ਚਿਤਰਣ ਸਹਿਜੇ ਉਘੜਵੇਂ ਰੂਪ ਵਿੱਚ ਦ੍ਰਿਸ਼ਟੀਗੋਚਰ ਹੈ ਉਥੇ ਪੰਛੀਆਂ ਦੇ ਸੁਭਾਅ, ਰੂਪਕ ਪੱਖ, ਉਪਮਾ ਆਦਿ ਨੂੰ ਅਲੰਕਾਰਕ ਸ਼ੈਲੀ ਵਿੱਚ ਸਾਕਾਰ ਕੀਤਾ ਗਿਆ ਹੈ। ਮਾਨਸਿਕ-ਮਨੋਬਿਰਤੀ ਨੂੰ ਰੂਹਾਨੀ ਦ੍ਰਿਸ਼ਟੀ ਸ਼ੈਲੀ ਰਾਹੀਂ ਸਕਾਰਾਤਮਕ ਢੰਗ ਨਾਲ ਰੂਪਮਾਨ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਜਾਵ-ਜੰਤੂਆਂ ਬਾਰੇ ਮੁੱਢਲੀ ਅਤੇ ਪ੍ਰਮਾਣਿਕ ਜਾਣਕਾਰੀ ਉਪਲਬਧ ਹੈ। ਹੱਥਲੇ ਲੇਖ ਵਿੱਚ ਪੰਛੀਆਂ ਨੂੰ ਅੱਖਰ-ਕ੍ਰਮ ਅਨੁਸਾਰ ਤਰਤੀਬਿਆ ਹੈ ਅਤੇ ਨਾਲ ਹੀ ਬ੍ਰੈਕਟਾਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪੰਨਾ ਨੰਬਰ ਦਿੱਤਾ ਹੈ। ਕਈ ਵਾਰਾਂ ਇਕੋ ਪੰਛੀ ਲਈ ਵੱਖ-ਵੱਖ ਸ਼ਬਦ-ਸਰੂਪ ਕਈ ਵੇਰ ਆਏ ਹਨ, ਉਨ੍ਹਾਂ ਲਈ ਕੇਵਲ ਸੰਕੇਤਿਕ ਤੌਰ 'ਤੇ ਇਕੋ ਪੰਨਾ ਨੰਬਰ ਦੇ ਦਿੱਤਾ ਹੈ।

**ਇੱਲ**:- ਇੱਲ (vulture) ਇਕ ਸ਼ਿਕਾਰੀ ਪੰਛੀ ਹੈ ਜੋ ਬਹੁਤ ਉੱਚਾ ਉੱਡਦੀ ਅਤੇ ਮੁਰਦਾਰ 'ਤੇ ਨਿਰਭਰ ਰਹਿੰਦੀ ਹੈ। ਇਸ ਨੂੰ ਚੀਲ, ਚਾਂਵਡਾ, ਗਿਰਝਨ ਵੀ ਆਖਿਆ ਜਾਂਦਾ ਹੈ। ਇਸ ਦੀ ਲੰਬਾਈ 24-110 ਇੰਚ ਹੁੰਦੀ ਹੈ। ਪਹਾੜੀ ਥਾਵਾਂ ਅਤੇ ਪੂਰੇ ਸੰਸਾਰ ਵਿੱਚ ਵਿਚਰਦੀ ਹੈ। ਬੜੀ ਉੱਚਾਈ ਤੋਂ ਮੁਰਦਾਰ ਵੇਖ ਕੇ ਹੇਠਾਂ ਆ ਜਾਂਦੀ ਹੈ। ਪੂਰੇ ਸੰਸਾਰ ਵਿੱਚ ਇਸ ਦੀਆਂ ਬਹੁਤ ਸਾਰੀਆਂ ਕਿਸਮਾਂ ਹਨ। ਹੋਰ ਸਰੂਪ ਜੋ ਇਸ ਪੰਛੀ ਲਈ ਆਇਆ ਹੈ, ਉਹ ਹੈ ਗਿਰਝਨ (693)

*- ਜਿਥੇ ਡਿਠਾ ਮਿਰਤਕੋ ਇਲ ਬਹਿਠੀ ਆਇ॥ (ਪੰਨਾ: 322)*

**ਸਾਰਿੰਗ**:- ਸਾਰਿੰਗ (sparrow-hawk) ਇਕ ਛੋਟਾ ਪੰਛੀ ਹੈ ਜਿਸ ਦੇ ਅਨੇਕ ਨਾਂ ਪ੍ਰਚੱਲਿਤ ਹਨ ਜਿਵੇਂ ਬਾਬੀਹਾ (1107) ਬਾਬਾਹੇ (1284) ਬਾਬੀਹੈ (1284) ਬਬੀਹਾ (1108) ਚਾਤ੍ਰਿਕ (60) ਚਾਤ੍ਰਿਕ (454) ਚਾਤ੍ਰਿਕੋ (708)।

ਰਿਵਾਇਤ ਹੈ ਕਿ ਇਹ ਪੰਛੀ ਬੱਦਲਾਂ ਵੱਲ ਮੂੰਹ ਕਰਕੇ ਇਕ ਖਾਸ ਬੂੰਦ ਲਈ (ਜਿਸ ਨੂੰ ਸਵਾਤੀ ਬੂੰਦ ਕਹਿੰਦੇ ਹਨ) ਲਿਉਂ-ਲਿਉਂ ਕਰਦਾ ਰਹਿੰਦਾ ਹੈ। ਇਸ ਨੂੰ ਸ਼ਾਂਤੀ ਤਦ ਆਉਂਦੀ ਹੈ ਜਦ ਉਹ ਬੂੰਦ ਇਸ ਦੇ ਮੂੰਹ ਪੈਂਦੀ ਹੈ। ਇਸ 'ਕੁਕੂਲਿੱਡੀ' ਪਰਿਵਾਰ ਦੇ ਪੰਛੀਆਂ ਦਾ ਆਕਾਰ 25-38 ਸੈਂਟੀਮੀਟਰ ਵਿਚਕਾਰ ਹੁੰਦਾ ਹੈ। ਇਸ ਪੰਛੀ ਦਾ ਡੀਲ-ਡੌਲ, ਨੋਕਦਾਰ ਪਰ ਅਤੇ ਪ੍ਰਵਾਜ਼ ਤੇ ਰਫਤਾਰ ਬਾਜ਼ ਵਰਗੀ ਹੁੰਦੀ ਹੈ। ਮਿੱਠੀ ਆਵਾਜ਼ ਕਾਰਨ ਦੂਰੋਂ ਪੰਛੀ ਪਹਿਚਾਣਿਆ ਜਾਂਦਾ ਹੈ। ਗੁਰਬਾਣੀ ਵਿੱਚ ਮਨੁੱਖ ਨੂੰ ਤਾਕੀਦ ਕੀਤੀ ਹੋਈ ਹੈ ਕਿ ਤੂੰ ਵੀ ਅਜਿਹੀ ਪ੍ਰੀਤ 'ਰੱਬ ਨਾਲ' ਕਰ ਜਿਵੇਂ ਬਬੀਹਾ ਸਵਾਤੀ ਬੂੰਦ ਲਈ ਕਰਦਾ ਹੈ।

*- ਸਾਰਿੰਗ ਪ੍ਰੀਤਿ ਬਸੈ ਜਲ ਧਾਰਾ॥ (ਪੰਨਾ: 164)*

**ਸੀਚਾਨੇ**:- ਸੀਚਾਨੇ (Red-headed Bird) ਇਕ ਸ਼ਿਕਾਰੀ ਪੰਛੀ ਹੈ, ਜਿਸ ਦਾ ਸਿਰ ਲਾਲ ਰੰਗ ਦਾ ਹੁੰਦਾ ਹੈ। ਇਹ ਪੰਛੀ ਬਾਜ਼ ਤੋਂ ਛੋਟਾ ਪਰ ਸ਼ਿਕਰੇ ਤੋਂ ਵੱਡਾ ਹੁੰਦਾ ਹੈ।

*ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ॥ (ਪੰਨਾ: 15)*

**ਸੂਅਟਾ**:- ਸੂਅਟਾ (Parrot, Parakeet) ਨੂੰ ਗੁਰਬਾਣੀ ਵਿੱਚ ਸੂਹਟੁ (1010) ਸੂਆ (225) ਤੋਤ (1192) ਮੈਜਨ (929) ਕਰਕੇ ਵੀ ਲਿਖਿਆ ਹੈ। ਤੋਤਾ, ਇਕ ਹਰੇ ਰੰਗ ਦਾ ਪ੍ਰਸਿੱਧ ਪੰਛੀ ਹੈ ਜਿਸ ਦੀ ਚੁੰਝ ਛੋਟੀ ਖੜ੍ਹੀ, ਤਾਕਤਵਰ ਅਤੇ ਕੁੰਡੀ ਵਰਗੀ ਹੁੰਦੀ ਹੈ। ਫਸਲਾਂ ਅਤੇ ਫੁੱਲਾਂ ਦਾ ਨੁਕਸਾਨ ਕਰਨ ਵਿੱਚ ਪਹਿਲੇ ਨੰਬਰ 'ਤੇ ਆਉਂਦੇ ਹੈ। ਸੈਂਕੜੇ ਮੀਲਾਂ ਦਾ ਫਾਸਲਾ ਇਕ ਥਾਂ, ਝੁੰਡਾਂ ਦੇ ਝੁੰਡ ਕਰਦੇ ਹਨ। ਆਵਾਜ਼ 'ਕੀਕ-ਕੀਕ-ਕੀਕ' ਵਰਗੀ ਕੱਢਦੇ ਹਨ। ਤੂੰ ਪਿੰਜਰੁ ਹਉ ਸੂਅਟਾ ਤੋਰ। (ਪੰਨਾ: 323)

**ਹੰਸ**:- ਹੰਸ (Bar Headed Goose) ਬੱਤਖਨੁਮਾ ਚਿੱਟੇ ਰੰਗ ਦਾ ਪੰਛੀ ਜੋ ਵੱਡੀਆਂ-ਵੱਡੀਆਂ ਝੀਲਾਂ 'ਤੇ ਰਹਿੰਦਾ ਹੈ। ਪਰ ਨਿਰਮਲਤਾ ਤੇ ਬਿਬੇਕਤਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਇਸ ਦੇ ਪੈਰ ਚਿੱਟੇ ਚੁੰਝ ਲਾਲ ਹੁੰਦੀ ਹੈ। ਇਸ ਦੀ ਚੁੰਝ ਵਿੱਚ ਖਟਾਸ ਹੁੰਦੀ ਹੈ ਜੋ ਦੁੱਧ ਤੇ ਪਾਣੀ ਨੂੰ ਵੱਖ ਕਰ ਦਿੰਦਾ ਹੈ। ਪੁਰਾਣੇ ਕਾਵਿ ਗੰਥਾਂ ਵਿੱਚ 'ਮੋਤੀ' ਚੁਗਣ ਵਾਲਾ ਪੰਛੀ ਲਿਖਿਆ ਹੈ। ਗੁਰਬਾਣੀ ਵਿੱਚ ਹੰਸ ਨੂੰ ਜੀਵ-ਆਤਮਾ, ਰੂਹ ਕਰਕੇ ਵੀ ਵਰਨਣ ਕੀਤਾ ਗਿਆ ਹੈ। ਪਰਮ ਹੰਸ ਨੂੰ ਪਾਰਬ੍ਰਹਮ ਅਤੇ ਨਿਰਗੁਣ ਬ੍ਰਹਮ ਵੀ ਆਖਿਆ ਗਿਆ ਹੈ। ਗੁਰਬਾਣੀ ਵਿੱਚ ਜੋ ਹੋਰ ਸ਼ਬਦ-ਸਰੂਪ ਇਸ ਪੰਛੀ ਲਈ ਆਏ ਹਨ, ਉਹ ਹੰਸੁ (23) ਹੰਸੁਲਾ (693) ਹੰਸੁਲੇ (757) ਹੰਝ (1381) ਹਨ।

*- ਊਜਲ ਮੋਤੀ ਚੂਗਹਿ ਹੰਸ ॥ (ਪੰਨਾ: 352)*

**ਕਊਆ**:- ਕਊਆ (Crow) ਕਾਲੇ ਰੰਗ ਦਾ ਪੰਛੀ ਹੈ ਜਿਸ ਨੂੰ ਕਾਂ ਜਾਂ ਕਾਗ ਵੀ ਆਖਦੇ ਹਨ। ਭੂਗੋਲਿਕ ਤੌਰ 'ਤੇ ਇਸ ਦੀਆਂ ਜਾਤੀਆਂ ਚੁੰਝਾਂ ਅਤੇ ਖੰਭਾਂ ਕਾਰਨ ਵੱਖ-ਵੱਖ ਹਨ। ਆਮ ਤੌਰ ' ਤੇ ਇਸ ਦਾ ਆਕਾਰ 50-70 ਸੈਂਟੀਮੀਟਰ ਹੁੰਦਾ ਹੈ ਪੰਛੀ ਸਰਬ ਆਹਾਰੀ ਹੈ। ਲੋਕ ਇਸ ਨੂੰ ਸਫਾਈ ਕਰਮਚਾਰੀ ਜਾਂ ਜਮਾਂਦਾਰ ਕਰਕੇ ਵੀ ਲਿਖਦੇ ਹਨ। ਮੌਸਮ ਅਨੁਕੂਲ ਇਹ ਨਿਵਾਸ ਕਰਦਾ ਹੈ। ਗੁਰਬਾਣੀ ਵਿੱਚ ਇਸ ਪੰਛੀ ਬਾਰੇ ਜੋ ਹੋਰ ਸ਼ਬਦ-ਜੋੜ ਆਏ ਹਨ, ਉਹ ਕਾਓ (581), ਕਾਉ (30), ਕਾਕ (848), ਕਾਕਹ (1357), ਕਾਗ (239), ਕਾਗਉ (1384), ਕਾਗਾ (338), ਕਾਗੁ (646) ਅਤੇ ਬਾਇਸ (1105)

*- ਕਊਆ ਕਹਾ ਕੂਪਰ ਚਰਾਏ ॥ (ਪੰਨਾ: 481)*

**ਕੋਪਤਿ**:- ਕੋਪਤਿ (Pigeon) ਨੂੰ ਕਬੂਤਰ ਵੀ ਆਖਦੇ ਹਨ, ਜਿਸ ਦੀ ਡੂੰਘੀ ਆਵਾਜ਼ 'ਗੁਟਰ-ਗੂੰ, ਗੁਟਰ-ਗੂੰ' ਪ੍ਰਸਿੱਧ ਹੈ। ਦੇਸ਼-ਬਦੇਸ਼ਾਂ ਵਿੱਚ ਵਿਚਰਦਾ ਹੈ ਅਤੇ ਘਰਾਂ ਦੇ ਆਸ-ਪਾਸ ਹੀ ਰਹਿ ਕੇ ਦਾਣਾ ਚੁਗਦਾ ਹੈ ਅਤੇ ਆਲ੍ਹਣਾ ਪਾਉਂਦਾ ਹੈ।

*- ਜਿਉ ਪੰਖੀ ਕਪੋਤਿ ਆਪੁ ਬਨਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥ (ਪੰਨਾ: 481)*

**ਕੁੱਕੜ**:- ਕੁੱਕੜ (Cock) ਇਕ ਪ੍ਰਸਿੱਧ ਪੰਖੇਰੂ ਹੈ, ਜੋ ਘਰਾਂ ਵਿੱਚ ਆਮ ਪਾਇਆ ਜਾਂਦਾ ਹੈ। ਇਸ ਨੂੰ ਮੁਰਗਾ ਵੀ ਆਖਦੇ ਹਨ ਅਤੇ ਪੰਛੀ ਦੀ ਮਦੀਨ ਦੀ 'ਮੁਰਗੀ' ਸੰਗਿਆ ਹੈ। ਆਮ ਤੌਰ 'ਤੇ 18 ਮਹੀਨੇ ਤੋਂ ਉੱਪਰ ਵਾਲੇ ਪੰਖੇਰੂ ਨੂੰ ਹੀ ਕੁੱਕੜ ਆਖਦੇ ਹਨ। ਗੁਰਬਾਣੀ ਵਿੱਚ ਜੋ ਹੋਰ ਇਸ ਪੰਛੀ ਦੇ ਸ਼ਬਦ-ਸਰੂਪ ਹਨ ਉਹ ਕੁਰਕਟ (476), ਮੁਰਗੀ (350)।

*- ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥ (ਪੰਨਾ: 322)*

**ਕੂੰਜ**:- ਕੂੰਜ (Koonj or Karkara, Domoiselle crane) ਇਕ ਕਾਸ਼ਨੀ ਰੰਗ ਦੀ ਲੰਮੀ ਗਰਦਨ ਵਾਲਾ ਪੰਛੀ ਹੈ ਜੋ ਸਰਦੀਆਂ ਵਿੱਚ ਗਰਮ ਦੇਸ਼ਾਂ ਵਿੱਚ ਆਉਂਦੀਆਂ ਹਨ ਅਤੇ ਗਰਮੀਆਂ ਵਿੱਚ ਠੰਡੇ ਦੇਸ਼ਾਂ ਵੱਲ ਚਲੀਆਂ ਜਾਂਦੀਆਂ ਹਨ। ਇਸ ਸਾਰਸ ਪੰਛੀ ਦੀਆਂ ਟੰਗਾਂ ਲੰਮੀਆਂ ਹੁੰਦੀਆਂ ਹਨ। ਜੋ ਹੋਰ ਸਰੂਪ ਆਏ ਹਨ ਉਹ ਕੂੰਜਾਂ (762), ਕੂੰਜੜੀਆ (488) ਅਤੇ ਕੂੰਜਾ (488)।

*- ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥ (ਪੰਨਾ: 34)*

**ਕੋਇਲ**:- ਕੋਇਲ (Koel) ਇਕ ਕਾਲੇ ਰੰਗ ਦਾ ਸੁਰੀਲੀ ਆਵਾਜ਼ ਵਾਲਾ ਪੰਛੀ ਹੈ ਜੋ ਕਾਂ ਦਾ ਸ਼ਿਕਾਰ ਕਰਦਾ ਹੈ। ਇਸ ਦਾ ਆਕਾਰ 42 ਸੈਂਟੀਮੀਟਰ ਹੁੰਦਾ ਹੈ। ਮਾਦਾ-ਪੰਛੀ ਕੇਵਲ 'ਕਿੱਕ-ਕਿੱਕ-ਕਿੱਕ' ਕਰਦੀ ਹੈ ਅਤੇ ਨਰ-ਪੰਛੀ ਦਾ ਗੀਤ 'ਕੂ-ਕੂ-ਕੂ' ਹੁੰਦਾ ਹੈ। ਇਹ ਪੰਛੀ ਭਾਵੇਂ ਕਾਂ ਵਰਗਾ ਹੁੰਦਾ ਹੈ ਪਰ ਦੁੰਮ ਲੰਮੀ ਹੁੰਦੀ ਹੈ। ਨਰ-ਪੰਛੀ ਦੀ ਚੁੰਝ ਪੀਲੀ-ਹਰੀ ਪਰ ਰੰਗ ਕਾਲਾ ਹੁੰਦਾ ਹੈ ਅਤੇ ਅੱਖਾਂ ਲਾਲ। ਇਹ ਪੰਛੀ ਛੋਟੇ ਪੰਛੀਆਂ ਦੇ ਆਲ੍ਹਣੇ ਅਤੇ ਆਂਡੇ ਤੋੜਦਾ ਰਹਿੰਦਾ ਹੈ।

*- ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ (ਪੰਨਾ: 794)*

**ਕੋਕਿਲਾ**:- ਕੋਕਿਲਾ (coucal, centropus sinensis) ਕੋਇਲ ਵਰਗਾ ਹੀ ਪੰਛੀ ਹੈ ਪਰ ਇਸ ਦੇ ਪੈਰਾਂ ਦੇ ਪੰਜੇ ਸਿੱਧੇ ਹੁੰਦੇ ਹਨ। ਇਹ ਛੋਟੇ ਪੰਛੀਆਂ ਦੇ ਆਂਡੇ, ਸੱਪ ਆਦਿ ਦਾ ਆਹਾਰ ਕਰਦਾ ਹੈ। ਇਸ ਪੰਛੀ ਦੀਆਂ ਚਾਰ-ਪੰਜ ਕਿਸਮਾਂ ਹਨ ਪਰ ਆਕਾਰ 34-43 ਸੈਂਟੀਮੀਟਰ ਵਿਚਕਾਰ ਹੁੰਦਾ ਹੈ।

*- ਕੁਹਕਨਿ ਕੋਕਿਲਾ ਤਰਲ ਜੁਆਣੀ ॥ (ਪੰਨਾ: 567)*

**ਚਕਵੀ**:- ਚਕਵੀ (Brahminy Duck, Ruddy goose) ਨੂੰ ਚਕਈ ਜਾਂ ਸੁਰਖਾਬਵੀ ਵੀ ਆਖਦੇ ਹਨ। ਇਸ ਪੰਛੀ ਬਾਰੇ ਪ੍ਰਸਿੱਧ ਹੈ ਜੋੜੇ ਵਿੱਚੋਂ ਇਕ ਮਰ ਜਾਏ ਤਾਂ ਦੂਜਾ ਜਿੰਦਾ ਨਹੀਂ ਰਹਿੰਦਾ। ਇਸ ਦੇ ਪਰ ਕਲਗੀ ਵਿੱਚ ਵੀ ਲਾਏ ਜਾਂਦੇ ਹਨ। ਇਸ ਨੂੰ ਸੂਰਜ ਚੜ੍ਹਨ ਦੀ ਤਾਂਘ ਹੁੰਦੀ ਹੈ। ਇਸੇ ਲਈ ਸੂਰਜ ਅਤੇ ਚਕਵੀ ਦਾ ਪਿਆਰ ਪ੍ਰਸਿੱਧ ਹੈ।

*- ਜਿਉ ਚਕਵੀ ਸੂਰਜ ਆਸ ॥ (ਪੰਨਾ: 838)*

**ਚਕੋਰ**:- ਚਕੋਰ (Chukar, Afectoris chukar) ਇਹ ਪਹਾੜੀ ਤਿੱਤਰ ਹੈ ਜਿਸ ਦਾ ਆਕਾਰ 37 ਸੈਂਟੀਮੀਟਰ ਹੁੰਦਾ ਹੈ। ਚਕੋਰ ਦੀ ਇਸਤਰੀ ਲਿੰਗ ਨੂੰ ਚਕੋਰੀ ਆਖਦੇ ਹਨ। ਲਾਲ ਟੰਗਾਂ ਕਾਰਨ, ਇਹ ਦੂਰੋਂ ਪਹਿਚਾਣਿਆ ਜਾਂਦਾ ਹੈ। 'ਮਹਾਨ ਕੋਸ਼' ਅਨੁਸਾਰ ਪੁਰਾਣੇ ਸਮੇਂ ਰਾਜੇ ਪ੍ਰੇਮ ਨਾਲ ਚਕੋਰ ਪਾਲਦੇ ਸਨ ਤੇ ਖਾਣਯੋਗ ਪਦਾਰਥ ਚਕੋਰ ਅੱਗੇ ਰੱਖਦੇ, ਜੋ ਚਕੋਰ ਤੇ ਉਨ੍ਹਾਂ ਨੂੰ ਵੇਖ ਕੇ, ਬੁਰਾ ਅਸਰ ਨਾ ਹੋਵੇ, ਤਦ ਖਾਂਦੇ ਸਨ। ਵਿਸ਼ਵਾਸ ਇਹ ਸੀ ਕਿ ਜੇ ਖਾਣੇ ਵਿੱਚ ਜ਼ਹਿਰ ਹੋਵੇ, ਚਕੋਰ ਦੇ ਦੇਖਣਸਾਰ ਨੇਤ੍ਰ ਲਾਲ ਹੋ ਜਾਂਦੇ ਸਨ ਅਤੇ ਤੁਰੰਤ ਮਰ ਜਾਂਦਾ ਹੈ, ਇਸੇ ਲਈ ਚਕੋਰ ਦਾ ਨਾਮ 'ਵਿਸਦਸ਼ੰਨ, ਮ੍ਰਿਤਯਕ' ਹੈ। ਅਨੇਕ ਕਵੀਆਂ ਨੇ ਚਕੋਰ ਨੂੰ ਅੰਗਾਰ ਖਾਣ ਵਾਲਾ ਲਿਖਿਆ ਹੈ। ਇਹ ਪੰਛੀ ਬਹੁਤੀ ਗਰਮੀ ਅਤੇ ਬਹੁਤੀ ਸਰਦੀ ਵੀ ਜਰ ਲੈਂਦਾ ਹੈ ਅਤੇ ਬਹੁਤ ਦੌੜਦਾ ਹੈ। ਲੜਾਕੂ ਸੁਭਾਅ ਦਾ ਹੋਣ ਕਾਰਣ, ਇਸ ਦੀ

ਆਵਾਜ਼ ਵੀ ਲੰਮੀ ਹੁੰਦੀ ਹੈ। ਗੁਰਬਾਣੀ ਵਿੱਚ ਇਸ ਨੂੰ ਚਕੋਰਾ (658) ਅਤੇ ਚਕੋਰੀ (208) ਕਰ ਕੇ ਵੀ ਲਿਖਿਆ ਹੈ!

*- ਮਨਿ ਪ੍ਰੀਤਿ ਚੰਦ ਚਕੋਰ ॥ (ਪੰਨਾ: 838)*

**ਚਰਗਾ:-** ਚਰਗਾ (Falcon) ਇੱਲ ਨਾਲੋਂ ਥੋੜ੍ਹੇ ਛੋਟੇ ਆਕਾਰ ਦਾ ਸ਼ਿਕਾਰੀ ਪੰਛੀ ਹੈ। ਇਹ ਹਰ ਥਾਂ ਵੇਖਣ ਵਿੱਚ ਆਉਂਦਾ ਹੈ ਖਾਸ ਕਰ ਖੇਤਾਂ, ਜੰਗਲਾਂ ਅਤੇ ਪਹਾੜੀ ਵਾਦੀਆਂ ਵਿੱਚ। ਇਸ ਦਾ ਆਕਾਰ 45 ਸੈਂਟੀਮੀਟਰ ਹੁੰਦਾ ਹੈ। ਇਹ ਬਹੁਤ ਫੁਰਤੀਲਾ ਪੰਛੀ ਹੈ ਜੋ ਛੋਟੇ ਪੰਛੀਆਂ ਅਤੇ ਹੋਰ ਜੰਤੂਆਂ ਦਾ ਸ਼ਿਕਾਰ ਕਰਦਾ ਹੈ। ਦੂਰੋਂ ਇਹ ਬਾਜ ਵਰਗਾ ਲੱਗਦਾ ਹੈ।

*- ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥ (ਪੰਨਾ: 144)*

**ਚਿੜੀ:-** ਚਿੜੀ (Sparrow) ਇਕ ਪ੍ਰਸਿੱਧ ਘਰੇਲੂ ਪੰਛੀ ਹੈ ਜਿਸ ਦੀ ਖੁਰਾਕ ਦਾਣਾ ਅਤੇ ਛੋਟੇ-ਛੋਟੇ ਬੀਜ ਹੁੰਦੇ ਹਨ। ਕਦੀ-ਕਦੀ ਛੋਟੇ ਕੀੜੇ-ਪਤੰਗੇ ਵੀ ਖਾ ਲੈਂਦੀ ਹੈ। ਨਰ-ਪੰਛੀ ਦੀ ਆਵਾਜ਼ ਉੱਚੀ 'ਤਸ਼ੀ-ਤਸ਼ੀ-ਤਸ਼ੀ' ਜਾਂ 'ਚੀਰ-ਚੀਰ-ਚੀਰ' ਹੁੰਦੀ ਹੈ। ਇਸ ਪੰਛੀ ਦੇ ਵੱਡੇ ਜੱਥੇ ਰਾਤ ਸਮੇਂ ਸੌਣ ਤੋਂ ਪਹਿਲਾਂ, ਇਕੱਠੇ ਹੋ ਕੇ ਬੜਾ ਸ਼ੋਰ ਮਚਾਉਂਦੇ ਹਨ। ਗੁਰਬਾਣੀ ਵਿੱਚ ਇਸ ਦਾ ਜ਼ਿਕਰ ਕੇਵਲ ਦੋ ਵਾਰ ਆਇਆ ਹੈ।

*- ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥ (ਪੰਨਾ: 319)*

**ਪਰੰਦਏ:-** ਪਰੰਦਏ (Bird) ਖੰਭਾਂ ਵਾਲਾ ਜੀਵ, ਜਿਸ ਨੂੰ ਗੁਰਬਾਣੀ ਵਿੱਚ ਵੱਖ-ਵੱਖ ਨਾਵਾਂ ਨਾਲ ਲਿਖਿਆ ਹੋਇਆ ਹੈ ਜਿਵੇਂ ਪੰਖਣੂ (60) ਪੰਖਿ (337) ਪੰਖਿ (14) ਪੰਖੀਅਲੋ (525) ਬਿਹੰਗ (1197) ਬਿਹੰਗਮ (340) ਪੰਖੀਆ (1383) ਪੰਖੇਰੂ (147) ਬਾਸਾ (1216)।

*- ਪਰੰਦਏ ਨ ਗਿਰਾਹ ਜਰ ॥ (ਪੰਨਾ: 144)*

**ਬਗ:-** ਬਗ (Common Crane) ਇਕ ਚਿੱਟੇ ਰੰਗ ਦਾ ਪੰਛੀ ਹੈ ਜੋ ਮੱਛੀਆਂ ਖਾਂਦਾ ਹੈ। ਇਸ ਦੀ ਧੌਣ ਅਤੇ ਟੰਗਾਂ ਲੰਮੀਆਂ ਹੁੰਦੀਆਂ ਹਨ। ਨਦੀਆਂ-ਨਾਲਿਆਂ ਦੇ ਕੰਢੇ ਬੈਠ ਕੇ ਆਪਣਾ ਸ਼ਿਕਾਰ ਲੱਭਦਾ ਰਹਿੰਦਾ ਹੈ। ਗੁਰਬਾਣੀ ਵਿੱਚ ਜੋ ਹੋਰ ਸ਼ਬਦ-ਸਰੂਪ ਇਸ ਪੰਛੀ ਲਈ ਆਏ ਹਨ, ਉਹ ਬਗਾ (438), ਬਗਲਾ (230), ਬਗਾਂ (585), ਬਗੁ (128), ਬਗੁਲ (470), ਬਗੁਲਾ (91), ਬਗੁਲਾਰੇ (312), ਬਗੁਲੇ (1152), ਬਗੇ (729)।

*- ਬਗ ਜਿਉ ਲਾਇ ਬਹੈ ਨਿਤ ਧਿਆਨਾ ॥ (ਪੰਨਾ: 230)*

**ਬਾਸੇ:-** ਬਾਸੇ (Indian Sparrow hawk) ਇਕ ਸ਼ਿਕਾਰੀ ਪੰਛੀ ਹੈ ਜਿਸ ਨੂੰ ਬਾਸ਼ਾ ਵੀ ਆਖਦੇ ਹਨ। ਇਸ ਦਾ ਆਕਾਰ 35 ਸੈਂਟੀਮੀਟਰ ਹੈ। ਇਹ ਕਈ ਵੇਰਾਂ ਸ਼ਿਕਰੇ ਵਰਗਾ ਲੱਗਦਾ ਹੈ। ਹੋਰ ਸ਼ਬਦ-ਸਰੂਪ ਬਾਸਾ (1216) ਗੁਰਬਾਣੀ ਵਿੱਚ ਆਇਆ ਹੈ।

*- ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥ (ਪੰਨਾ: 776)*

**ਬਾਜਾ:-** ਬਾਜਾ (Hawk) ਇਕ ਸ਼ਿਕਾਰੀ ਪੰਛੀ ਹੈ ਜਿਸ ਨੂੰ ਪਾਲ ਕੇ ਅਤੇ ਸਿਖਾ ਕੇ ਜੀਵਾਂ ਦਾ ਸ਼ਿਕਾਰ ਕੀਤਾ ਜਾਂਦਾ ਹੈ। ਇਸ ਨੂੰ ਗੁਲਾਬ ਪੰਛੀਆਂ ਦਾ ਰਾਜਾ ਵੀ ਆਖਦੇ ਹਨ। ਇਹ ਕੇਵਲ ਮਾਸ ਖਾ ਕੇ ਹੀ ਗੁਜ਼ਾਰਾ ਕਰਦਾ ਹੈ। ਆਪਣੇ ਬੱਚੇ ਨੂੰ ਆਪਣੇ ਮੋਢੇ ਵਿੱਚੋਂ

ਅੱਧਪਚਿਆ ਮਾਸ ਉਗਲ ਕੇ, ਉਸ ਨੂੰ ਖਵਾਉਂਦਾ ਹੈ। ਬਾਜ਼ਾਂ ਦੀਆਂ ਅਨੇਕਾਂ ਕਿਸਮਾਂ ਹਨ ਜਿਵੇਂ ਬਾਜ਼ ਢੋਕਾ, ਬਾਜ਼ ਕਟਾ, ਬਾਜ਼ ਜ਼ੁੱਰਾ, ਇਹ ਤਾਂ ਤਿੱਤਰ ਦਾ ਸ਼ਿਕਾਰ ਵੀ ਕਰ ਲੈਂਦਾ ਹੈ।

ਗੁਰਬਾਣੀ ਵਿੱਚ 'ਬਾਜਾਂ' (1288) ਸਰੂਪ ਵੀ ਆਇਆ ਹੈ।

*– ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ।। (ਪੰਨਾ: 144)*

**ਮੁਰਗਾਈ**:- ਮੁਰਗਾਈ (Water hen, Guinea Hen) ਪਾਣੀ ਦਾ ਇਕ ਪੰਛੀ ਹੈ ਜਿਸ ਨੂੰ 'ਮੁਰਗਾਬੀ' ਜਾਂ 'ਆਬੀ ਮੁਰਗ' ਭੀ ਆਖਦੇ ਹਨ। ਇਸ ਦਾ ਆਕਾਰ 30 ਸੈਂਟੀਮੀਟਰ ਹੁੰਦਾ ਹੈ। ਇਹ ਆਮ ਤੌਰ 'ਤੇ ਝੀਲਾਂ, ਤਲਾਬਾਂ ਅਤੇ ਛੱਪੜਾਂ ਵਿੱਚ ਰਹਿੰਦਾ ਹੈ। ਇਸ ਦੀ ਖ਼ੁਰਾਕ ਵਿੱਚ ਸਬਜ਼ੀਆਂ ਅਤੇ ਕੀੜੇ-ਪਤੰਗੇ ਸ਼ਾਮਲ ਹੁੰਦੇ ਹਨ। ਖਤਰੇ ਦੀ ਆਵਾਜ਼ ਸੁਣ ਕੇ ਅਚਾਨਕ ਅਲੋਪ ਹੋ ਜਾਂਦਾ ਹੈ। ਇਹ ਕੇਵਲ ਪਾਣੀ ਵਿੱਚ ਰਹਿੰਦਾ ਹੈ ਜਿਸ ਕਾਰਨ ਇਸ ਨੂੰ ਪਹਾੜੀ ਲੋਕ 'ਜਲ ਕੁੱਕੜੀ' ਆਖਦੇ ਹਨ।

*– ਜੈਸੇ ਜਲ ਮਹਿ ਕਮਲੁ ਮੁਰਗਾਈ ਨੈ ਸਾਣੇ ।। (ਪੰਨਾ: 938)*

**ਮੋਰੀ**:- ਮੋਰ (Peacock, Pea-Fowl) ਦੇ ਬੱਚਿਆਂ ਨੂੰ ਮੁਰਲੇ ਆਖਦੇ ਹਨ। ਮੋਰ ਸਵੇਰ-ਸ਼ਾਮ ਖੇਤਾਂ ਵਿੱਚ ਲੰਮੀ ਮਨ ਮੋਹ ਲੈਂਦੀ ਰੰਗਦਾਰ ਦੁੰਮ ਕਾਰਨ ਬਹੁਤ ਪ੍ਰਸਿੱਧ ਹੈ। ਨਰ-ਪੰਛੀ ਦਾ ਆਕਾਰ 5.9-7.5 ਫੁੱਟ ਅਤੇ ਮਾਦਾ ਪੰਛੀ 2.6-3.3 ਫੁੱਟ ਹੁੰਦੀ ਹੈ। ਇਸ ਨੂੰ ਭਾਰਤ ਦਾ ਕੌਮੀ ਪੰਛੀ ਹੋਣ ਦਾ ਮਾਣ ਵੀ ਪ੍ਰਾਪਤ ਹੈ। ਗੁਜਰਾਤ ਅਤੇ ਰਾਜਸਥਾਨ ਵਿੱਚ ਧਾਰਮਿਕ ਨਜ਼ਰੀਏ ਤੋਂ ਇਸ ਪੰਛੀ ਦੀ ਰੱਖਿਆ ਕੀਤੀ ਜਾਂਦੀ ਹੈ। ਆਵਾਜ਼ 'ਮੈ-ਹੇਵ, ਮੈ-ਹੇਵ' ਕਰਕੇ ਜੰਗਲ ਗੂੰਜ ਉੱਠਦਾ ਹੈ। ਇਸ ਦੀ ਖ਼ੁਰਾਕ ਵਿੱਚ ਦਾਣੇ ਤੋਂ ਇਲਾਵਾ ਕੀੜੇ-ਪਤੰਗੇ ਵੀ ਸ਼ਾਮਲ ਹਨ। ਸਾਵਣ ਵਿੱਚ ਬਾਰਸ਼ ਕਾਰਨ ਖ਼ੁਸ਼ੀ ਵਿੱਚ ਨੱਚਣ ਲੱਗਦੇ ਹਨ। ਖ਼ੂਬਸੂਰਤ ਲੰਮੀ ਦੁੰਮ ਕੇਵਲ ਮੋਰ (ਨਰ) ਦੀ ਹੁੰਦੀ ਹੈ। ਮੋਰਨੀ ਦੀ ਦੁੰਮ ਸਾਧਾਰਨ ਹੁੰਦੀ ਹੈ। ਗੁਰਬਾਣੀ ਵਿੱਚ ਇਸ ਦੇ ਜੋ ਸ਼ਬਦ-ਸਰੂਪ ਆਏ ਹਨ, ਉਹ ਮੁਰਲੇ (975), ਮੋਰਪੰਖ (1402), ਮੋਰੁ (173) ਅਤੇ ਮੋਰਾ (658)।

*– ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ।। (ਪੰਨਾ: 557)*

* * *

# ਗੁਰੂ ਗ੍ਰੰਥ ਸਾਹਿਬ ਵਿੱਚ 'ਬਬੀਹਾ' ਦਾ ਚਿਤਰਣ

ਗੁਰੂ ਗ੍ਰੰਥ ਸਾਹਿਬ ਸਮੁੱਚੇ ਸੰਸਾਰ ਲਈ ਅਜਿਹਾ ਮਹਾਨ ਗ੍ਰੰਥ ਹੈ ਜਿਸ ਦੇ ਉਪਦੇਸ਼ਾਂ 'ਤੇ ਤੁਰ ਕੇ ਹਰ ਮਨੁੱਖ ਜੀਵਨ ਸੁਧਾਰ ਕੇ, ਨੈਤਿਕ ਕਦਰਾਂ-ਕੀਮਤਾਂ ਦੀ ਪੂੰਜੀ ਸਾਂਭ ਕੇ 'ਲੋਕ ਸੁਖੀਏ ਪਰਲੋਕ ਸੁਹੇਲੇ' ਦਾ ਵਰਦਾਨ ਪ੍ਰਾਪਤ ਕਰ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਗਿਆਨ ਦਾ ਅਜਿਹਾ ਸਾਗਰ ਹੈ ਜਿਸ ਵਿੱਚ ਹਰ ਕਿਸਮ ਦੇ ਮੋਤੀ, ਖੋਜੀ ਚੁੱਭੀ ਲਾ ਕੇ ਲੱਭ ਸਕਦੇ ਹਨ। ਇਹ ਅਸਲੋਂ ਗੌਰਵ ਤੇ ਜਲੌਅ ਦਾ ਲਖਾਇਕ ਗ੍ਰੰਥ ਹੈ। ਅਜਿਹੇ ਵੱਡੇ ਆਕਾਰ ਦਾ ਧਾਰਮਿਕ ਗ੍ਰੰਥ ਸੰਸਾਰ ਵਿੱਚ ਹੋਰ ਕੋਈ ਨਹੀਂ ਮਿਲਦਾ। ਇਸ ਨੂੰ ਬੜੇ ਗੌਰਵ ਨਾਲ ਭਾਰਤ ਦਾ ਨਹੀਂ ਸਗੋਂ ਵਿਸ਼ਵ ਦਾ ਧਰਮ ਗ੍ਰੰਥ ਆਖਿਆ ਜਾ ਸਕਦਾ ਹੈ ਕਿਉਂਕਿ ਇਹ ਗ੍ਰੰਥ ਧਰਮਾਂ, ਜਾਤਾਂ ਅਤੇ ਖੇਤਰੀ ਸੀਮਾਵਾਂ ਤੋਂ ਉਪਰ ਹੈ। ਇਹ ਸਰਬਸਾਂਝੀ ਬਾਣੀ ਦਾ ਅਜਿਹਾ ਗੁਲਦਸਤਾ ਹੈ ਜਿਸ ਵਿੱਚ ਸਿੱਖ ਗੁਰੂ ਸਾਹਿਬਾਨ ਤੋਂ ਛੁੱਟ ਹਿੰਦੂ, ਮੁਸਲਮਾਨ ਤੇ ਸਿੱਖ ਭਗਤਾਂ, ਸੂਫੀਆਂ ਅਤੇ ਸੰਤਾਂ ਦੀ ਬਾਣੀ ਸ਼ਾਮਲ ਹੈ। ਇਹ ਸੰਸਾਰ ਦਾ ਪਹਿਲਾ ਸਾਂਝਾ ਗ੍ਰੰਥ ਹੈ ਜਿਸ ਨੂੰ ਪੰਚਮ ਪਾਤਸ਼ਾਹ ਗੁਰੂ ਅਰਜਨ ਸਾਹਿਬ ਨੇ ਆਪ ਸੰਪਾਦਨ ਕੀਤਾ। ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਗੁਰਤਾ ਦੇ ਕੇ ਇਸ ਨੂੰ ਗੁਰੂ ਦੇ ਤੌਰ 'ਤੇ ਸਾਕਾਰ ਰੂਪ ਵਿੱਚ ਪ੍ਰਤੱਖ ਕਰ ਦਿੱਤਾ।

ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਪੰਛੀਆਂ, ਪਸ਼ੂਆਂ, ਕੀੜੇ-ਪਤੰਗਿਆਂ, ਦਰੱਖਤਾਂ, ਪੌਦਿਆਂ ਆਦਿ ਦਾ ਜ਼ਿਕਰ ਆਇਆ ਹੈ। ਇਸ ਲੇਖ ਵਿੱਚ ਅਸੀਂ ਕੇਵਲ 'ਬਬੀਹਾ' ਪੰਛੀ ਦੇ ਜ਼ਿਕਰ ਵਿਸਥਾਰ ਨਾਲ ਕਰਾਂਗੇ। ਬਾਣੀ ਵਿੱਚ ਬਬੀਹਾ ਤੋਂ ਛੁੱਟ ਜੋ ਸ਼ਬਦ ਇਸ ਪੰਛੀ ਲਈ ਵਰਤੇ ਹਨ, ਉਨ੍ਹਾਂ ਵਿੱਚ ਪਪੀਹਾ, ਚਾਤ੍ਰਿਕ, ਚਾਤਕ ਆਦਿ ਨਾਂ ਸ਼ਾਮਲ ਹਨ। ਭਾਈ ਕਾਨ੍ਹ ਸਿੰਘ ਨਾਭਾ ਇਸ ਪੰਛਮੀ ਬਾਰੇ ਲਿਖਦੇ ਹਨ:

**ਚਾਤਕ**:- ਸੰਗਯਾ- ਮੇਘ ਤੋਂ ਚਤ (ਮੰਗਣ) ਵਾਲਾ ਪੰਛੀ, ਜੋ ਸਦਾ ਚਤ (ਯਾਚਨਾ) ਕਰਦਾ ਹੈ। ਚਾਤ੍ਰਕ, ਪਪੀਹਾ, ਬਬੀਹਾ, ਸਾਰੰਗ, ਤਕੱਕ, ਮੇਘ-ਜੀਵਨ। ***(ਮਹਾਨ ਕੋਸ਼, ਸਫਾ ੪੬੧)***

**ਬਬੀਹਾ**:- ਸੰਗਯਾ- ਪਪੀਹਾ, ਚਾਤਕ, ਸਾਰੰਗ। ਬਬੀਹਾ- ਸੰਗਯਾ ਅੰਬੁ (ਜਲ) ਦੀ ਈਹਾ (ਇੱਛਾ) ਕਰਨ ਵਾਲੇ ਪਪੀਹਾ, ਚਾਤਕ। ***(ਉਹੀ, ਸਫਾ ੮੬੫)***

ਬਬੀਹਾ ਇਕ ਮਿੱਠਾ ਗਾਉਣ ਵਾਲਾ ਪੰਛੀ ਹੈ ਜਿਸ ਦੀ ਡੀਲ-ਡੌਲ ਨੋਕਦਾਰ ਪਰ ਅਤੇ ਪ੍ਰਵਾਜ਼ ਤੇ ਰਫਤਾਰ ਬਾਜ਼ ਵਰਗੀ ਹੁੰਦੀ ਹੈ। ਇਸ ਪੰਛੀ ਦਾ ਰੰਗ ਆਮ ਤੌਰ 'ਤੇ ਸੁਆਹ-ਭੂਰਾ ਹੁੰਦਾ ਹੈ ਪਰ ਇਸ ਦੀ ਠੋਡੀ, ਉਪਰਲੀ ਗਰਦਨ ਅਤੇ ਛਾਤੀ ਫਿੱਕੀ ਸੁਆਹ ਵਰਗੀ ਹੁੰਦੀ ਹੈ। ਬਾਕੀ ਸਾਰਾ ਰੰਗ ਹੇਠੋਂ ਚਿੱਟਾ ਹੁੰਦਾ ਹੈ। ਇਸ ਦੇ ਸਰੀਰ ਉਪਰ ਕਾਲੀਆਂ ਧਾਰੀਆਂ ਵੀ ਹੁੰਦੀਆਂ ਹਨ। ਮਾਦਾ ਅਤੇ ਨਰ ਦਾ ਰੰਗ-ਰੂਪ ਵੱਖਰਾ ਹੁੰਦਾ ਹੈ। ਲਾਖੇ ਅਤੇ ਕਾਲੇ ਰੰਗ ਨੂੰ ਹੇੱਪਟਿਕ ਫੈਜ਼ ਆਖਿਆ ਜਾਂਦਾ ਹੈ। ਇਸ ਪੰਛੀ ਦੀਆਂ ਕਈ ਕਿਸਮਾਂ ਹਨ ਜੋ ਟਾਪੂਨੁਮਾ ਪਹਾੜਾਂ ਅਤੇ ਮੈਦਾਨਾਂ ਵਿੱਚ ਆਮ ਵਿਚਰਦੀਆਂ ਹਨ। ਇਹ ਆਪਣੀ ਆਵਾਜ਼ ਕਾਰਨ ਦੂਰੋਂ ਹੀ ਪਛਾਣੇ ਜਾਂਦੇ ਹਨ ਅਤੇ ਪ੍ਰਜਣਨ ਸਮੇਂ ਇਹ ਆਵਾਜ਼ ਜ਼ਿਆਦਾ ਸੁਣਾਈ

ਦਿੰਦੀਆਂ ਹਨ। ਕਸ਼ਮੀਰ ਤੋਂ ਛੁੱਟ ਇਹ ਪੰਛੀ ਆਸਾਮ (ਭਾਰਤ), ਯੂਰਪ ਆਦਿ ਦੇਸ਼ਾਂ ਵਿੱਚ ਆਮ ਦਿੱਸਦਾ ਹੈ।

ਬਬੀਹਾ ਆਮ ਤੌਰ 'ਤੇ ਕੀੜੇ-ਪਤੰਗੇ ਦਾ ਆਹਾਰ ਹੀ ਕਰਦਾ ਹੈ। ਇਹ ਆਪਣਾ ਆਲ੍ਹਣਾ ਨਹੀਂ ਬਣਾਉਂਦਾ ਪਰ ਆਂਡੇ ਦੂਜਿਆਂ ਦੇ ਆਲ੍ਹਣਿਆਂ ਵਿੱਚ ਹੀ ਪਾਉਂਦਾ ਹੈ, ਖਾਸ ਕਰ ਉਨ੍ਹਾਂ ਪੰਛੀਆਂ ਦੇ ਆਲ੍ਹਣਿਆਂ ਵਿਚ ਜੋ ਇਸ ਤੋਂ ਛੋਟੇ ਹੁੰਦੇ ਹਨ। ਬਬੀਹੇ ਦੇ ਆਂਡਿਆਂ ਦਾ ਰੰਗ-ਰੂਪ ਤਕਰੀਬਨ ਦੂਜੇ ਪੰਛੀਆਂ ਦੇ ਆਂਡਿਆਂ ਵਰਗਾ ਹੀ ਹੁੰਦਾ ਹੈ। ਨਵੇਂ ਬੋਟ ਆਲ੍ਹਣੇ ਦੇ ਸਿਰ 'ਤੇ ਖੜ੍ਹ ਕੇ ਆਪਣੇ ਮਾਤਾ-ਪਿਤਾ ਨੂੰ ਪਛਾਣਦੇ ਹਨ। ਮਾਦਾ ਆਂਡੇ ਕੇਵਲ ਉਨ੍ਹਾਂ ਆਲ੍ਹਣਿਆਂ ਵਿੱਚ ਹੀ ਦਿੰਦੀ ਹੈ ਜਿਨ੍ਹਾਂ ਪੰਛੀਆਂ ਦਾ ਪਾਲਣ-ਪੋਸ਼ਣ ਉਸ ਆਪ ਕੀਤਾ ਹੋਵੇ।

ਗੁਰਬਾਣੀ ਵਿੱਚ ਜ਼ਿਕਰ ਆਉਂਦਾ ਹੈ ਕਿ ਪਪੀਹਾ ਪ੍ਰੀਤਮ ਪੁਕਾਰਦਾ ਹੈ ਅਤੇ ਕੋਇਲ ਗੀਤ ਗਾਉਂਦੀ ਹੈ। ਪਤਨੀ ਸਾਰੀਆਂ ਖੁਸ਼ੀਆਂ ਮਾਣਦੀ, ਆਪਣੇ ਪ੍ਰੀਤਮ ਦੇ ਸਰੂਪ ਅੰਦਰ ਲੀਨ ਹੋ ਜਾਂਦੀ ਹੈ:

*ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥*

*ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥ (ਪੰਨਾ ੧੧੦੭)*

ਗੁਰੂ ਅਮਰਦਾਸ ਸਾਹਿਬ ਫੁਰਮਾਉਂਦੇ ਹਨ ਕਿ ਹੇ ਪਪੀਹੇ! ਜਿਸ ਨੂੰ ਤੂੰ ਵਾਜਾਂ ਮਾਰਦਾ ਹੈਂ ਉਸ ਲਈ ਹਰ ਕੋਈ ਤਾਂਘ ਰੱਖਦਾ ਹੈ। ਜਦ ਸੁਆਮੀ ਆਪਣੀ ਮਿਹਰ ਧਾਰਦਾ ਹੈ ਤਾਂ ਵਰਖਾ ਹੁੰਦੀ ਹੈ ਅਤੇ ਜੰਗਲ ਤੇ ਘਾਹ ਦੀਆਂ ਤਿੜ੍ਹਾਂ ਪ੍ਰਫੁੱਲਤ ਹੋ ਜਾਂਦੀਆਂ ਹਨ:

*ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥*

*ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ ॥ (ਪੰਨਾ ੧੨੮੧)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹੇ ਪਪੀਹੇ! ਤੂੰ ਵਿਰਲਾਪ ਨਾ ਕਰ, ਨਾ ਹੀ ਆਪਣੀ ਆਤਮਾ ਦੀ ਪਾਣੀ ਲਈ ਤਾਂਘ ਮਰਨ ਦੇਹ। ਤੂੰ ਆਪਣੇ ਸੁਆਮੀ ਦੇ ਫੁਰਮਾਨ ਨੂੰ ਸਵੀਕਾਰ ਕਰ। ਹੇ ਨਾਨਕ! ਉਸ ਦੀ ਰਜ਼ਾ ਨੂੰ ਕਬੂਲ ਕਰਨ ਦੁਆਰਾ ਤੇਰੀ ਪਿਆਸ ਬੁਝ ਜਾਵੇਗੀ ਅਤੇ ਤੇਰੀ ਪ੍ਰੀਤ ਉਸ ਨਾਲ ਚਾਰ ਗੁਣਾ ਹੋ ਜਾਵੇਗੀ:

*ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥*
*ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥੧॥ (ਪੰਨਾ ੧੨੮੨)*

ਹੇ ਪਪੀਹੇ! ਪਾਣੀ ਅੰਦਰ ਤੇਰਾ ਵਸੇਬਾ ਹੈ ਅਤੇ ਤੂੰ ਪਾਣੀ ਅੰਦਰ ਹੀ ਫਿਰਦਾ ਹੈਂ। ਤੈਨੂੰ ਪਾਣੀ ਦੀ ਕਦਰ ਨਹੀਂ, ਇਸੇ ਲਈ ਤੂੰ ਵਿਰਲਾਪ ਕਰਦਾ ਹੈਂ:

*ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥*
*ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥ (ਪੰਨਾ ੧੨੮੨)*

ਗੁਰੂ ਅਮਰਦਾਸ ਜੀ ਮਨੁੱਖ ਵੱਲ ਸੰਕੇਤ ਕਰ ਕੇ ਸਮਝਾਉਂਦੇ ਹਨ ਕਿ ਇਹ ਸੰਸਾਰ ਇਕ ਚਾਤ੍ਰਿਕ ਵਾਂਗ ਹੈ, ਕੋਈ ਆਦਮੀ ਵਹਿਮ ਅੰਦਰ ਧੋਖਾ ਨਾ ਖਾਵੇ। ਇਹ ਚਾਤ੍ਰਿਕ ਇਕ ਡੰਗਰ ਹੈ ਜਿਸ ਨੂੰ ਕੋਈ ਸਮਝ ਨਹੀਂ। ਰੱਬ ਦਾ ਨਾਮ ਤਾਂ ਆਬ-ਏ-ਹਿਯਾਤ ਹੈ ਜਿਸ ਨੂੰ ਪਾਨ ਕਰਨ ਦੁਆਰਾ ਪਿਆਸ ਦੂਰ ਹੋ ਜਾਂਦੀ ਹੈ:

*ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ।।*

*ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ।।*

*ਅੰਮ੍ਰਿਤ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ।। (ਪੰਨਾ ੧੨੮੩)*

ਚਾਤ੍ਰਿਕ ਨੂੰ ਮੁਖ਼ਾਤਿਬ ਕਰ ਕੇ ਗੁਰੂ ਸਾਹਿਬ ਹੋਰ ਸੰਕੇਤ ਕਰਦੇ ਹਨ ਕਿ ਤੂੰ ਆਪਣੇ ਸੁਆਮੀ ਦੇ ਘਰ ਨੂੰ ਨਹੀਂ ਜਾਣਦਾ। ਆਪਣੇ ਸੁਆਮੀ ਦੇ ਘਰ ਨੂੰ ਵੇਖਣ ਲਈ ਤੂੰ ਪ੍ਰਾਰਥਨਾ ਕਰ। ਆਪਣੀ ਲਗਨ ਅੰਦਰ ਤੂੰ ਅਵਾ-ਤਵਾ ਬੋਲਦਾ ਹੈ ਪ੍ਰੰਤੂ ਤੇਰਾ ਬੋਲਣਾ ਕਬੂਲ ਨਹੀਂ ਪੈਂਦਾ:-

*ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ।।*
*ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ।। (ਪੰਨਾ ੧੨੮੩)*

ਗਰੀਬ ਚਾਤ੍ਰਿਕ ਦਾ ਤਾਂ ਕੀ ਆਖਣਾ ਹੋਇਆ, ਅਕਾਲ ਪੁਰਖ ਤਾਂ ਸਾਰੇ ਸੰਸਾਰ ਦੀ ਪਿਆਸ ਹੀ ਨਵਿਰਤ ਕਰ ਦਿੰਦਾ ਹੈ:

*ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ।। (ਪੰਨਾ ੧੨੮੩)*

ਸਿੰਨੀ ਰਾਤ੍ਰੀ ਅੰਦਰ ਪਪੀਹਾ ਸੁਭਾਵਕ ਹੀ ਪਿਆਰ ਨਾਲ ਸੱਚੇ ਨਾਮ ਦੇ ਉਚਾਰਨ ਕਰਦਾ ਹੈ ਕਿ ਇਹ ਪਾਣੀ ਮੇਰੀ ਜਿੰਦ ਜਾਨ ਹੈ। ਪਾਣੀ ਦੇ ਬਗੈਰ ਮੈਂ ਬਚ ਨਹੀਂ ਸਕਦਾ:

*ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ।। (ਪੰਨਾ ੧੨੮੩)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹੇ ਚਾਤ੍ਰਿਕ! ਗੁਣਵਾਨ ਪਤਨੀ ਆਪਣੇ ਸੁਆਮੀ ਦੇ ਮੰਦਰ ਨੂੰ ਪਾ ਲੈਂਦੀ ਹੈ ਅਤੇ ਗੁਣ-ਵਿਹੂਣ ਇਸ ਤੋਂ ਬਹੁਤ ਹੀ ਦੁਰੇਡੇ ਹੈ। ਤੇਰੇ ਅੰਦਰ ਤੇਰਾ ਸੁਆਮੀ ਵੱਸਦਾ ਹੈ ਅਤੇ ਗੁਰਾਂ ਦੀ ਦਇਆ ਦੁਆਰਾ, ਉਹ ਹਮੇਸ਼ਾ ਹਾਜ਼ਰ ਦਿੱਸਦਾ ਹੈ:

*ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ।।*
*ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ।। (ਪੰਨਾ ੧੨੮੩)*

ਪਪੀਹਾ ਪ੍ਰਾਰਥਨਾ ਕਰਦਾ ਹੈ, "ਹੇ ਪ੍ਰਭੂ! ਮਿਹਰ ਧਾਰ ਕੇ ਤੂੰ ਮੈਨੂੰ ਰੂਹਾਨੀ ਜ਼ਿੰਦਗੀ ਦੀ ਦਾਤ ਬਖਸ਼। ਤੇਰੇ ਨਾਮ ਦੇ ਪਾਣੀ ਬਗੈਰ, ਮੇਰੀ ਪਿਆਸ ਨਹੀਂ ਬੁਝਦੀ ਅਤੇ ਮੇਰੀ ਜ਼ਿੰਦਗੀ ਮੁੱਕ ਜਾਂਦੀ ਹੈ" :

*ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ।।*
*ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ।। (ਪੰਨਾ ੧੨੮੪)*

ਚਾਤ੍ਰਿਕ ਪ੍ਰਭੂ ਦੀ ਰਜ਼ਾ ਨੂੰ ਸੁਤੇ-ਸਿਧ ਹੀ ਅਨੁਭਵ ਕਰ ਸਕਦਾ ਹੈ। ਉਸ ਦੇ ਚੀਕ-ਚਿਹਾੜੇ ਤੇ ਰੋਣੇ-ਪਿੱਟਣੇ ਮੁੱਕ ਗਏ ਹਨ ਅਤੇ ਆਰਾਮ ਆ ਕੇ ਉਸ ਦੇ ਚਿਤ ਵਿੱਚ ਟਿਕ ਗਿਆ ਹੈ:

*- ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ।। (ਪੰਨਾ ੧੨੮੪)*
*- ਬਾਬੀਹੇ ਕੂ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ।। (ਪੰਨਾ ੧੨੮੪)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹੇ ਪਪੀਹੇ! ਤੂੰ ਨਹੀਂ ਜਾਣਦਾ ਕਿ ਤੇਰੇ ਅੰਦਰ ਕਿਹੜੀ ਪਿਆਸ ਹੈ ਅਤੇ ਕੀ ਪੀਣ ਦੁਆਰਾ, ਇਹ ਪਿਆਸ ਨਵਿਰਤ ਹੋਵੇਗੀ। ਤੂੰ ਹੋਰਾਂ ਦੇ ਪਿਆਰ ਅੰਦਰ ਭਟਕਦਾ ਫਿਰਦਾ ਹੈਂ ਅਤੇ ਪ੍ਰਭੂ ਦੇ ਸੁਧਾ-ਸਰੂਪ ਪਾਣੀ ਨੂੰ ਪ੍ਰਾਪਤ ਨਹੀਂ

ਕਰਦਾ। ਜਦੋਂ ਇਹੋ ਚਾਤ੍ਰਿਕ ਸਵੇਰ-ਸਾਰ ਅੰਮ੍ਰਿਤ ਵੇਲੇ ਚਹਿਕਦਾ ਹੈ ਅਤੇ ਤਦ ਉਸ ਦੀ ਵਾਹਿਗੁਰੂ ਦੀ ਦਰਗਾਹ ਅੰਦਰ ਬੇਨਤੀ ਸੁਣੀ ਜਾਂਦੀ ਹੈ। ਪ੍ਰਭੂ ਬੱਦਲ ਨੂੰ ਮਿਹਰਬਾਨੀ ਕਰ ਕੇ ਵਰ੍ਹਨ ਦਾ ਹੁਕਮ ਜਾਰੀ ਕਰਦਾ ਹੈ:

*- ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ॥*
*ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥ (ਪੰਨਾ ੧੨੮੪)*
*- ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥*
*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥ (ਪੰਨਾ ੧੨੮੫)*

ਹੇ ਪਪੀਹੇ! ਇਸ ਤਰ੍ਹਾਂ ਤੇਰੀ ਪਿਆਸ ਨਹੀਂ ਬੁਝਣੀ, ਭਾਵੇਂ ਤੂੰ ਸੈਂਕੜੇ ਵਾਰੀ ਵਿਰਲਾਪ ਪਿਆ ਕਰੇਂ। ਹਰੀ ਦੀ ਕਿਰਪਾ ਦੁਆਰਾ, ਸੱਚੇ ਗੁਰੂ ਜੀ ਪ੍ਰਾਪਤ ਹੁੰਦੇ ਹਨ ਅਤੇ ਉਨ੍ਹਾਂ ਦੀ ਮਿਹਰ ਦੁਆਰਾ ਹੀ ਪ੍ਰਭੂ ਦੀ ਪ੍ਰੀਤ ਉਤਪੰਨ ਹੁੰਦੀ ਹੈ। ਹਰ ਚਾਤ੍ਰਿਕ ਵਿਰਲਾਪ ਹੀ ਕਰਦਾ ਹੈ ਅਤੇ ਆਪਣੇ ਪਿਆਰੇ ਨੂੰ ਵੇਖਣ ਦੇ ਬਗੈਰ ਉਸ ਨੂੰ ਨੀਂਦਰ ਨਹੀਂ ਪੈਂਦੀ। ਇਸ ਜੁਦਾਈ ਨੂੰ ਉਹ ਸਹਾਰ ਨਹੀਂ ਸਕਦਾ। ਜਦ ਉਹ ਸੱਚੇ ਗੁਰਾਂ ਨੂੰ ਮਿਲ ਪੈਂਦਾ ਹੈ, ਤਦ ਉਹ ਸੁਤੇ-ਸਿਧ ਹੀ ਆਪਣੇ ਪਿਆਰੇ ਨੂੰ ਮਿਲ ਪੈਂਦਾ ਹੈ:

*- ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ॥*
*ਨਦਰੀ ਸਤਿਗੁਰ ਪਾਈਐ ਨਦਰੀ ਉਪਜੈ ਪਿਆਰੁ॥ (ਪੰਨਾ ੧੨੮੫)*
*- ਬਾਬੀਹਾ ਖਿਨੁ ਖਿਨੁ ਬਿਲਲਾਇ॥*
*ਬਿਨੁ ਪਿਰ ਦੇਖੇ ਨੀਂਦ ਨ ਪਾਇ॥*
*ਇਹੁ ਵੇਛੋੜਾ ਸਹਿਆ ਨ ਜਾਇ॥*
*ਸਤਿਗੁਰ ਮਿਲੈ ਤਾਂ ਮਿਲੈ ਸੁਭਾਇ॥ (ਪੰਨਾ ੧੨੬੨)*

ਹੇ ਪਪੀਹੇ! ਤੂੰ ਸੱਚੇ ਨਾਮ ਦਾ ਉਚਾਰਨ ਕਰ ਅਤੇ ਸੱਚੇ ਸੁਆਮੀ ਨਾਲ ਪਿਰਹੜੀ ਪਾ। ਜੇਕਰ ਤੂੰ ਗੁਰੂ-ਅਨੁਸਾਰੀ ਹੋ ਕੇ ਨਾਮ ਦਾ ਉਚਾਰਨ ਕਰੇਂ, ਤਦ ਕਬੂਲ ਪੈ ਜਾਵੇਗਾ ਤੈਂਡਾ ਉਚਾਰਨ। ਗੁਰੂ ਅਮਰਦਾਸ ਜੀ ਬਚਨ ਕਰਦੇ ਹਨ ਕਿ ਹੇ ਪਪੀਹੇ! ਤੂੰ ਸੁਭਾਇਮਾਨ ਥੀਂ ਵੰਞੇਂਗਾ, ਜੇਕਰ ਤੂੰ ਨਾਮ ਦਾ ਉਚਾਰਨ ਕਰੇਂਗਾ। ਗੁਰੂ ਸਾਹਿਬ ਸੱਚੇ ਤੈਨੂੰ ਵਿਖਾਲ ਦੇਣਗੇ, ਕਿ ਹਰ ਵਸਤੂ ਤੇਰੇ ਨਾਲ ਹੀ ਹੈ:

*- ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ॥*
*ਬੋਲਿਆ ਤੇਰੀ ਥਾਇ ਪਵੈ ਗੁਰਮੁਖਿ ਹੋਇ ਅਲਾਇ॥ (ਪੰਨਾ ੧੪੧੯)*
*- ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ॥*
*ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ॥ (ਪੰਨਾ ੧੪੨੦)*

ਚਾਤ੍ਰਿਕ ਦੇ ਮੂੰਹ ਵਿੱਚ ਜਦੋਂ ਪ੍ਰਭੂ ਦੇ ਮੀਂਹ ਦੀ ਕਣੀ ਪੈਂਦੀ ਹੈ ਤਾਂ ਉਸ ਦਾ ਸਰੀਰ ਅਤੇ ਚਿਤ ਪ੍ਰਸੰਨ ਹੋ ਜਾਂਦੇ ਹਨ:

*ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ॥ (ਪੰਨਾ ੧੪੨੦)*

ਹੇ ਪਪੀਹੇ! ਜੇ ਤੂੰ ਸਾਰੀ ਧਰਤੀ ਦਾ ਚੱਕਰ ਵੀ ਕੱਟ ਲਵੇਂ ਅਤੇ ਉਡਾਰੀ ਮਾਰ ਅਸਮਾਨ 'ਤੇ ਜਾ ਚੜ੍ਹੇਂ ਤਾਂ ਵੀ ਕੇਵਲ ਸੱਚੇ ਗੁਰਾਂ ਨਾਲ ਮਿਲਣ ਦੁਆਰਾ ਹੀ ਤੈਨੂੰ ਪ੍ਰਭੂ ਦਾ ਪਾਣੀ ਪ੍ਰਾਪਤ ਹੋਵੇਗਾ, ਜਿਸ ਨਾਲ ਤੇਰੀ ਤ੍ਰੇਹ ਨਵਿਰਤ ਹੋ ਜਾਏਗੀ:

*ਬਾਬੀਹੇ ਸਗਲੀ ਧਰਤੀ ਜੇ ਫਿਰਹਿ ਊਚਿ ਚੜਹਿ ਆਕਾਸਿ ॥*
*ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥ (ਪੰਨਾ ੧੪੨੦)*

ਗੁਰੂ ਅਰਜਨ ਸਾਹਿਬ ਬਚਨ ਕਰਦੇ ਹਨ ਕਿ ਸਿਆਣਾ ਪਪੀਹਾ, ਆਪਣੇ ਦਿਲ ਅੰਦਰ ਉਸ ਮਿੱਤਰ ਮੀਂਹ ਨੂੰ ਚਾਹੁੰਦਾ ਹੈ। ਉਹ ਕੇਵਲ ਉਸ ਲਈ ਤਾਂਘਦਾ ਹੈ, ਜਿਸ ਨਾਲ ਉਸ ਦੀ ਜਿੰਦ-ਜਾਨ ਜੁੜੀ ਹੋਈ ਹੈ:

*ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥*
*ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥ (ਪੰਨਾ ੧੩੬੨)*

ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਅਸਮਾਨ 'ਤੇ ਬੱਦਲ ਛਾਏ ਹੋਏ ਹਨ ਅਤੇ ਝੀਲਾਂ ਅਤੇ ਤਾਲਾਬ ਬਾਰਸ਼ ਦੇ ਪਾਣੀ ਨਾਲ ਭਰੇ ਹੋਏ ਹਨ। ਜੋ ਪਪੀਹੇ ਦੀ ਤਰ੍ਹਾਂ ਪਿਆਸੇ ਰਹਿੰਦੇ ਹਨ, ਉਨ੍ਹਾਂ ਦੀ ਕੀ ਦਸ਼ਾ ਹੋਵੇਗੀ?

*ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥*
*ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥ (ਪੰਨਾ ੧੩੭੧)*

ਪੰਜਵੇਂ ਪਾਤਸ਼ਾਹ ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਪਪੀਹਾ ਮੀਂਹ ਦੀ ਕਣੀ ਨੂੰ ਤਰਸਦਾ ਹੈ, ਉਸੇ ਤਰ੍ਹਾਂ ਹੀ ਨਾਨਕ ਨੂੰ ਪ੍ਰਭੂ ਮਿੱਠੜਾ ਲੱਗਦਾ ਹੈ ਜਿਸ ਤਰ੍ਹਾਂ ਮੀਂਹ ਦੀਆਂ ਕਣੀਆਂ ਲਈ ਤਿਹਾਇਆ ਪਪੀਹਾ, ਹਰ ਪਲ ਚੁਹਕਦਾ ਹੈ ਕਿ ਹੇ ਸੁੰਦਰ ਬੱਦਲ! ਵਰ੍ਹ ਪਉ!

*- ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰ ॥(ਪੰਨਾ ੪੫੪)*
*- ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥(ਪੰਨਾ ੪੫੫)*

ਜਿਸ ਤਰ੍ਹਾਂ ਪਪੀਹਾ ਮੀਂਹ ਦੀ ਕਣੀ ਨੂੰ ਲੋਚਦਾ ਹੈ, ਉਸੇ ਤਰ੍ਹਾਂ ਹੀ ਵਾਹਿਗੁਰੂ ਅਕਾਲ ਪੁਰਖ, ਮੇਰੀ ਜਿੰਦ-ਜਾਨ ਦਾ ਆਸਰਾ ਹੈ। ਉਸੇ ਤਰ੍ਹਾਂ ਹੀ ਨਾਨਕ ਨੂੰ ਪ੍ਰਭੂ ਮਿੱਠੜਾ ਲੱਗਦਾ ਹੈ:

*ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥(ਪੰਨਾ ੪੫੪)*

ਗੁਰੂ ਅਰਜਨ ਸਾਹਿਬ ਬਚਨ ਕਰਦੇ ਹਨ ਕਿ ਪਪੀਹੇ ਦੇ ਦਿਲ ਅੰਦਰ ਤ੍ਰੇਹ ਹੈ, ਇਸ ਦਾ ਚਿੱਤ ਬੱਦਲ ਦੀਆਂ ਸੁੰਦਰ ਕਣੀਆਂ ਲਈ ਤਰਸਦਾ ਹੈ, ਜਿਸ ਨੂੰ ਪਾਨ ਕਰਨ ਦੁਆਰਾ ਉਸ ਦੀ ਜਲਨ ਉਤਰ ਜਾਂਦੀ ਹੈ। ਪਪੀਹਾ ਮੀਂਹ ਪੈਣਾ ਲੋੜਦਾ ਹੈ। ਹੇ ਰਹਿਮਤ ਦੇ ਸਮੁੰਦਰ ਸੁਆਮੀ! ਮੇਰੇ ਉੱਤੇ ਰਮ ਰਹਿਮ ਕਰੋ ਤਾਂ ਜੋ ਤੇਰੀ ਪਿਆਰੀ ਉਪਾਸਨਾ ਨਾਲ ਮੇਰੀ ਪ੍ਰੀਤ ਪੈ ਜਾਵੇ। ਅੱਗੇ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਹੀ ਪ੍ਰਭੂ ਦਾ ਸੇਵਕ ਸਾਧ ਸੰਗਤ ਨਾਲ ਜੁੜ ਆਲਮ ਦੇ ਮਾਲਕ ਦੇ ਪਿਆਰ ਨਾਲ ਸਿਮਰਨ ਕਰ ਕੇ ਜਿਉਂਦਾ ਹੈ:

*- ਚਾਤ੍ਰਿਕੁ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ*
*ਹੇ ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥(ਪੰਨਾ ੪੬੨)*

*– ਚਾਤ੍ਰਿਕ ਚਿਤਵਤ ਬਰਸਤ ਮੇਂਹ।।*
*ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ।।(ਪੰਨਾ ੭੦੨)*
*– ਕੁਰੰਕ ਨਾਦੈ ਨੇਹੁ।। ਚਾਤ੍ਰਿਕੁ ਚਾਹਤ ਮੇਹੁ।।*
*ਜਨ ਜੀਵਨਾ ਸਤਸੰਗਿ।। ਗੋਬਿਦੁ ਭਜਨਾ ਰੰਗਿ।।(ਪੰਨਾ ੯੩੮)*

ਪੰਜਵੇਂ ਪਾਤਸ਼ਾਹ ਫਰਮਾਉਂਦੇ ਹਨ ਕਿ ਮੈਂ ਪਪੀਹਾ ਹਾਂ ਅਤੇ ਤੂੰ ਮੀਂਹ ਦੀ ਕਣੀ। ਜੇਕਰ ਇਹ ਮੇਰੇ ਮੂੰਹ ਵਿੱਚ ਪੈ ਜਾਵੇ ਤਦ ਮੈਂ ਰੱਜ ਜਾਂਦਾ ਹਾਂ। ਮੇਰੇ ਮੂੰਹ ਵਿੱਚ ਪੈ ਕੇ, ਇਹ ਮੇਰੀ ਪਿਆਸ ਨੂੰ ਬੁਝਾ ਦਿੰਦੀ ਹੈ। ਤੂੰ ਮੇਰੀ ਆਤਮਾ, ਹਿਰਦੇ ਅਤੇ ਜਿੰਦ-ਜਾਨ ਦਾ ਸੁਆਮੀ ਹੈ:

*ਮੋਹਿ ਚਾਤ੍ਰਿਕ ਤੁਮ ਬੂੰਦ ਤ੍ਰਿਪਤਉ ਮੁਖਿ ਪਰੈ।।*
*ਮੁਖਿ ਪਰੈ ਹਰੈ ਪਿਆਸ ਮੇਰੀ ਜੀਅ ਹੀਆ ਪ੍ਰਾਨਪਤੇ।।(ਪੰਨਾ ੯੪੭)*

ਚੌਥੀ ਪਾਤਸ਼ਾਹ ਰਾਗ ਮਲਾਰ ਵਿੱਚ ਬਚਨ ਕਰਦੇ ਹਨ ਕਿ ਬੱਦਲਾਂ ਦੀ ਗਰਜ ਨੂੰ ਸੁਣ ਕੇ ਪਪੀਹੇ ਅਤੇ ਸਿਖਾਧਾਰ ਦਿਨ ਅਤੇ ਰੈਣ ਚਹਿਚਹਾਉਂਦੇ ਹਨ:

*ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ।।(ਪੰਨਾ ੧੨੬੫)*

* * *

# ਬਾਬਾ ਫਰੀਦ ਜੀ ਦੀ ਬਾਣੀ ਦਾ ਬਨਸਪਤੀ ਪਰਿਪੇਖ

ਬਾਬਾ ਫਰੀਦ ਜੀ ਦੀ ਬਾਣੀ ਪੰਜਾਬੀ ਲੋਕਾਂ ਦੇ ਮੂੰਹ ਉਤੇ ਚੜ੍ਹੀ ਹੋਈ ਹੈ। ਆਪ ਲੋਕਾਂ ਵਿੱਚ ਅਧਿਆਤਮਕ ਅਤੇ ਧਾਰਮਿਕ ਰੁਚੀਆਂ ਨੂੰ ਉਭਾਰਨ ਵਿੱਚ ਹਰਦਿਲ ਅਜ਼ੀਜ਼ ਹਨ। ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਵੀ ਬਾਬਾ ਫਰੀਦ ਜੀ ਦੀਆਂ ਫਾਰਸੀ, ਅਰਬੀ, ਰੇਖਤਾ, ਹਿੰਦਵੀ ਤੇ ਪੰਜਾਬੀ ਰਚਨਾਵਾਂ ਮਿਲ ਜਾਂਦੀਆਂ ਹਨ। ਬਾਬਾ ਫਰੀਦ ਜੀ ਦੀ ਬਾਣੀ ਦੀ ਲੋਕਪ੍ਰਿਯਤਾ ਇਸੇ ਲਈ ਵਧੇਰੇ ਉੱਭਰ ਕੇ ਸਾਹਮਣੇ ਆਉਂਦੀ ਹੈ ਕਿਉਂਕਿ ਇਹ ਡੂੰਘੇ ਰੂਹਾਨੀ ਅਨੁਭਵ ਨੂੰ ਸਰਲ ਭਾਸ਼ਾ ਤੇ ਸ਼ੈਲੀ ਵਿੱਚ ਪੇਸ਼ ਕਰਨ ਵਿੱਚ ਸਮਰਥ ਹੈ। ਉਨ੍ਹਾਂ ਦੀ ਰਚੀ ਬਾਣੀ ਵਿੱਚ ਪੰਜਾਬੀ ਮਾਂ-ਬੋਲੀ ਦਾ ਉਤਕ੍ਰਿਸ਼ਟ ਖਜ਼ਾਨਾ ਸਾਂਭਿਆ ਹੋਇਆ ਹੈ।

ਬਾਬਾ ਸ਼ੇਖ ਫਰੀਦ ਜੀ ਨੇ ਘਰੇਲੂ ਜ਼ਿੰਦਗੀ ਨਾਲ ਸਬੰਧਤ ਬਹੁਤ ਸਾਰੇ ਬਨਸਪਤੀ ਅਲੰਕਾਰ, ਚਿੰਨ੍ਹ, ਸ਼ੈਲੀ ਨੂੰ ਹੰਢਾਏ ਅਨੁਭਵ ਦੇ ਰੂਬਰੂ ਬੜੀ ਸੰਜੀਦਗੀ ਨਾਲ ਰੂਪਮਾਨ ਕੀਤਾ ਹੈ। ਜਿੱਥੇ ਬਾਬਾ ਜੀ ਨੇ ਡਾਲੀ (ਟਾਹਣੀ) ਦੀ ਗੱਲ ਕੀਤੀ ਹੈ ਉਥੇ ਪਲਵੈ (ਪੱਤਿਆਂ) ਅਤੇ ਸੂਲਾਂ (ਕੰਡਿਆਂ ਦੀਆਂ ਚੋਭਾਂ) ਨੂੰ ਵੀ ਪੇਸ਼ ਕੀਤਾ :

*-ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ।।* *(ਪੰਨਾ ੧੩੮੨)*
*-ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ।।* *(ਪੰਨਾ ੧੩੮੨)*

ਫੁੱਲ ਅਤੇ ਫਲ ਦਾ ਵਰਣਨ ਕਰਦਿਆਂ ਭਗਤ ਕਬੀਰ ਜੀ ਫਰਮਾਉਂਦੇ ਹਨ ਕਿ ਪਹਿਲੇ ਪਹਿਰ ਅੰਦਰ ਸਾਈਂ ਦਾ ਸਿਮਰਨ ਕਰਨ ਨਾਲ ਫੁੱਲ ਤੇ ਰਾਤ ਦੇ ਅੰਤਲੇ ਛਣ ਫਲ ਵਾਂਗ ਜਾਪਦੇ ਹਨ:

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ।। (ਪੰਨਾ ੧੩੮੪)*

ਸਫੈਦ ਰੰਗ ਦਾ ਇਕ 'ਕਵਲ' ਦਾ ਫੁੱਲ, ਪਾਣੀ 'ਚ ਉੱਗਿਆ ਹੁੰਦਾ ਹੈ। ਭਗਤ ਫਰੀਦ ਜੀ ਆਖਦੇ ਹਨ ਜੀਵ ਰੂਪੀ ਪੰਛੀ ਤਲਾਅ ਨੂੰ ਰੌਣਕ ਦੇਣ ਵਾਲੇ ਤੁਰ ਗਏ ਹਨ, ਤਲਾਅ ਸੁੱਕ ਗਿਆ ਹੈ, ਕੇਵਲ ਇਕੱਲਾ 'ਕਵਲ' ਰਹਿ ਗਿਆ ਹੈ। ਭਾਵ ਪਰਮਾਰਥ ਦੇ ਰਾਹ 'ਤੇ ਆਖਰ ਨੂੰ ਗੁਰਮੁਖ ਹੀ ਲੱਗਦੇ ਹਨ:

*ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ।।(ਪੰਨਾ ੧੩੮੨)*

ਗੂੜ੍ਹੇ ਸ਼ੋਖ ਲਾਲ ਰੰਗ ਦੇ ਫੁੱਲ 'ਕਸੁੰਭੜੇ' ਦਾ ਵਰਣਨ ਵੀ ਆਇਆ ਹੈ:

*ਹਥੁ ਨ ਲਾਇ ਕਸੁੰਭੜੇ ਜਲਿ ਜਾਸੀ ਢੋਲਾ ।। (ਪੰਨਾ ੭੯੪)*

ਭਗਤ ਫਰੀਦ ਜੀ ਦੀ ਬਾਣੀ ਵਿੱਚ ਗਰੀਬ ਲੋਕਾਂ ਵੱਲੋਂ ਰਿੰਨ੍ਹ ਕੇ ਅਥਵਾ ਪੀਹ ਕੇ ਆਟੇ ਦੀ ਰੋਟੀ ਕਾਠ (ਕੋਧਰਾ) ਦਾ ਜ਼ਿਕਰ ਵੀ ਆਇਆ ਹੈ। ਕੋਧਰੇ ਦੇ ਖੇਤ ਵਿੱਚ (ਭਾਵ

ਜਗਤ ਦੇ ਮੋਹ-ਪਿਆਰ ਵਿੱਚ) ਹੰਸ ਜਾ ਉਤਰਦੇ ਹਨ ਅਤੇ ਬੰਦੇ ਉਨ੍ਹਾਂ ਨੂੰ ਪਰ੍ਹੇ ਹਟਾਉਣ ਲਈ ਜਾਂਦੇ ਹਨ। ਪਰ ਗਾਫਲ ਪ੍ਰਾਣੀ ਨਹੀਂ ਜਾਣਦਾ ਕਿ ਹੰਸ ਮੋਟੇ ਅਨਾਜ ਨੂੰ ਨਹੀਂ ਖਾਂਦਾ ਨਾਲੇ ਸਾਦੇ ਭੋਜਨ ਦੀ ਸਾਰਥਕਤਾ ਦਰਸਾਉਣ ਲਈ 'ਰੋਟੀ ਕਾਠ ਕੀ' ਵਰਣਨ ਕਰਦੇ ਹਨ।

*-ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥*
*ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥ (ਪੰਨਾ ੧੩੮੧)*
*-ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥ (ਪੰਨਾ ੧੩੭੯)*

ਬਾਬਾ ਜੀ ਕਪਾਹ ਅਤੇ ਤਿਲਾਂ ਬਾਰੇ ਲਿਖਦੇ ਹਨ ਜੋ ਉਨ੍ਹਾਂ ਨਾਲ ਬੀਤੀ ਹੈ ਪਰ ਕਾਗਜ਼, ਮਿੱਟੀ ਦੇ ਭਾਂਡਿਆਂ ਅਤੇ ਕੋਇਲੇ ਦੀ ਕੀ ਦਸ਼ਾ ਹੋਈ ਹੈ, ਉਹ ਧਿਆਨ ਮੰਗਦੀ ਹੈ:

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥ (ਪੰਨਾ ੧੩੮੦)*

ਬਾਬਾ ਜੀ ਫਰਮਾਉਂਦੇ ਹਨ ਕਿ ਜ਼ਿਮੀਂਦਾਰ ਕਿੱਕਰ ਬੀਜ ਕੇ ਬਿਜੌਰ ਦੇਸ਼ ਦੇ ਅੰਗੂਰ ਭਾਲਦਾ ਫਿਰਦਾ ਹੈ:

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥ (ਪੰਨਾ ੧੩੭੯)*

ਹਿੰਗ ਇਕ ਪੌਦੇ ਤੋਂ ਰਸ ਰੂਪ ਵਿੱਚ ਨਿਕਲਿਆ ਗੰਧਦਾਰ ਪਦਾਰਥ ਹੈ , ਜੋ ਦਾਲ ਸਬਜ਼ੀ ਵਿੱਚ ਵਰਤਿਆ ਜਾਂਦਾ ਹੈ। ਈਰਾਨ ਅਤੇ ਅਫਗਾਨਿਸਤਾਨ ਦੀ ਸਦਾ-ਬਹਾਰ ਜੜ੍ਹੀ-ਬੂਟੀ ਹੈ। ਬਾਬਾ ਫਰੀਦ ਜੀ ਆਖਦੇ ਹਨ ਜੋ ਕਸਤੂਰੀ ਦੀ ਸੁਗੰਧੀ ਭਜਨ-ਬੰਦਗੀ ਨਾਲ ਪ੍ਰਾਪਤ ਹੋਣੀ ਸੀ ਉਹ ਤਾਂ ਚਲੀ ਗਈ ਹੈ ਪਰ ਹਿੰਗ ਦੀ ਬਦਬੋ ਵਿੱਚ ਬੇੜ੍ਹੀ ਰਹੀ। ਭਾਵ ਜ਼ਿੰਦਗੀ ਬਣੀ ਤਾਂ ਭਗਤੀ ਲਈ ਸੀ ਪਰ ਅਣਗਹਿਲੀ ਕਰ ਕੇ ਸੁਹਣਾ ਮੌਕਾ ਖੁੰਝ ਗਿਆ:

*ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥ (ਪੰਨਾ ੧੩੭੯)*

ਤਿਲ ਦੇ ਨਿੱਕੇ ਜਿਹੇ ਬੀਜ ਵਿੱਚੋਂ ਤੇਲ ਕੱਢਿਆ ਜਾਂਦਾ ਹੈ। ਸੁਆਸਾਂ ਰੂਪੀ ਤਿਲ ਥੋੜ੍ਹੇ ਹਨ ਪਰ ਜੀਵਨ ਨੂੰ ਵਿਚਾਰ ਨਾਲ ਚਲਾਉਣਾ ਜ਼ਰੂਰੀ ਹੈ। ਜਦ ਉਹ ਮਾਲਕ ਨਿਰਮਲਤਾ ਤੇ ਮਾਸੂਮੀਅਤ 'ਤੇ ਖੁਸ਼ ਹੁੰਦਾ ਹੈ, ਚਤੁਰਾਈਆਂ ਤੇ ਨਖਰਿਆਂ 'ਤੇ ਨਹੀਂ ਰੀਝਦਾ, ਤਾਂ ਮੈਂ ਵੀ ਇਨ੍ਹਾਂ ਗੱਲਾਂ ਉਤੇ ਘੱਟ ਮਾਣ ਕਰਾਂ:

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜ੍ਹਾ ਮਾਣੁ ਕਰੀ ॥ (ਪੰਨਾ ੧੩੭੮)*

ਖਜੂਰ ਬਾਰੇ ਬਾਬਾ ਫਰੀਦ ਜੀ ਸੰਕੇਤ ਕਰਦੇ ਹਨ ਕਿ ਰੱਬ ਦੀਆਂ ਖਜੂਰਾਂ ਪੱਕੀਆਂ ਹਨ ਤੇ ਮਾਖਿਉਂ ਦੀਆਂ ਨਦੀਆਂ ਵਗਦੀਆਂ ਹਨ। ਇਨ੍ਹਾਂ ਬਹਿਸ਼ਤੀ ਚੀਜ਼ਾਂ ਦਾ ਸਵਾਦ ਇਥੇ ਹੀ ਸਾਧ-ਸੰਗਤ ਵਿੱਚ ਪ੍ਰਾਪਤ ਹੋ ਸਕਦਾ ਹੈ। ਛੇਤੀ ਕਰੋ, ਉਮਰ ਲੰਘ ਰਹੀ ਹੈ:

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥*
*ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ ॥ (ਪੰਨਾ ੧੩੮੨)*

ਮਜੀਠੇ ਰੰਗ ਦੇ ਵਰਣਨ ਵੀ ਭਗਤ ਫਰੀਦ ਜੀ ਦੀ ਬਾਣੀ ਵਿੱਚ ਅੰਕਿਤ ਹੈ। ਇਕ

ਵੇਲ ਦੀ ਡੰਡੀ ਵਿੱਚ ਪੱਕਾ ਲਾਲ ਰੰਗ ਹੁੰਦਾ ਹੈ। ਇਸ ਦੀਆਂ ਜੜ੍ਹਾਂ ਉਬਾਲ ਕੇ ਰੰਗ ਚੰਗਾ ਗੂੜ੍ਹਾ ਹੁੰਦਾ ਹੈ। ਇਹ ਇਕ ਸਦਾਬਹਾਰ ਵੇਲ ਹੈ, ਜਿਸ ਦਾ ਮੁੱਢ ਏਸ਼ੀਆ ਅਤੇ ਯੂਰਪ ਹੈ। ਬਾਬਾ ਜੀ ਨੇ ਇਸ ਤਰ੍ਹਾਂ 'ਦਭੁ' (ਘਾਹ ਦੀ ਇਕ ਕਿਸਮ) ਸਬਜ਼ੀ ਦੀਆਂ ਕੂਲੀਆਂ 'ਗੰਦਲਾਂ' ਅਤੇ 'ਜੰਗਲ' ਦਾ ਵਰਣਨ ਵੀ ਕੀਤਾ ਹੈ:

- *ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ।। (ਪੰਨਾ ੧੩੭੯)*
- *ਫਰੀਦਾ ਥੀਉ ਪਵਾਹੀ ਦਭੁ ।। (ਪੰਨਾ ੧੩੭੮)*
- *ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ।। (ਪੰਨਾ ੧੩੭੯)*

ਬਾਬਾ ਫਰੀਦ ਜੀ ਫਰਮਾਉਂਦੇ ਹਨ, ਓਹ ਗਾਫਲ ਪ੍ਰਾਣੀ! ਤੂੰ ਵਣ-ਵਣ ਅੰਦਰ ਦਰੱਖਤਾਂ ਦੇ ਕੰਡੇ ਕਿਉਂ ਤੋੜਦਾ ਫਿਦਾ ਹੈਂ? ਰੱਬ ਤਾਂ ਤੇਰੇ ਦਿਲ ਦੇ ਅੰਦਰ ਵੱਸਦਾ ਹੈ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ।।*
*ਵਸੀ ਰਬੁ ਹਿਆਲੀਐ ਕਿਆ ਢੂਢੇਹਿ ।। (ਪੰਨਾ ੧੩੭੮)*

* * *

# ਗੁਰੂ ਅਰਜਨ ਸਾਹਿਬ- ਦਰ ਹੱਕ ਵ ਹੱਕ ਦਰ ਜ਼ਾਤਸ਼

ਗੁਰੂ ਨਾਨਕ ਸਾਹਿਬ ਦੇ ਸਿੱਖਾਂ ਨੇ ਵੇਖ ਲਿਆ ਸੀ ਕਿ ਹਾਕਮ, ਕਾਜ਼ੀ ਖੱਤ੍ਰੀ ਚਮਚਿਆਂ ਅਤੇ ਜਾਤ ਦੇ ਇੰਦਰ ਜਾਲ ਵਿੱਚ ਫਸੇ ਬ੍ਰਾਹਮਣ ਗੁਰੂ ਅਰਜਨ ਸਾਹਿਬ ਦੀ ਦਿਨ-ਬ-ਦਿਨ ਵਧ ਰਹੀ ਲੋਕ ਪ੍ਰਿਯਤਾ ਅਤੇ ਤੇਜ ਪ੍ਰਤਾਪ ਦੇ ਰੂਬਰੂ ਵਿਚਾਰਧਾਰਾ ਨੂੰ ਦਿਲੋਂ ਸਹਾਰ ਨਹੀਂ ਸੀ ਰਹੇ। ਤਵਾਰੀਖ ਵਿੱਚ ਸੱਭ ਤੋਂ ਵੱਡਾ ਮੋੜ ਇਹ ਸੀ ਕਿ ਪੰਜਵੇਂ ਨਾਨਕ ਦੀ ਤਾਲੀਮ ਹਿੰਦੂਆਂ ਦੇ ਮੁਕਾਬਲੇ ਮੁਸਲਮਾਨ ਬੜੇ ਅਕੀਦਤ ਨਾਲ ਸਵੀਕਾਰ ਕਰਦੇ ਜਾ ਰਹੇ ਸਨ। ਇਸ ਦਾ ਵੱਡਾ ਕਾਰਨ ਇਹ ਸੀ ਕਿ ਆਮ ਲੋਕਾਈ ਨੂੰ ਗੁਰੂ ਸਾਹਿਬ ਰੱਬ ਅਤੇ ਰੱਬ ਵਿੱਚ ਉਹ ਨਜ਼ਰੀ ਆਉਂਦੇ ਸਨ। ਗੁਰੂ ਜੀ ਵਿਚੋਂ ਰੱਬ ਦੀ ਖੁਸ਼ਬੂ ਆਉਂਦੀ ਸੀ ਅਤੇ ਉਨ੍ਹਾਂ ਦੀ ਕੁਰਬਾਨੀ ਸਦਕਾ ਸਿਦਕਵਾਨਾਂ ਦੀ ਰੂਹ ਨੂੰ ਤਾਜ਼ਗੀ ਮਿਲਦੀ ਸੀ। ਭਾਈ ਨੰਦ ਲਾਲ ਜੀ ਨੇ ਤਾਂ ਹੀ ਤਾਂ ਲਿਖਿਆ ਹੈ:

*ਦਰ ਹੱਕ ਵ ਹੱਕ ਦਰ ਜ਼ਾਤਸ਼*
*ਹੱਕ ਨਸੀਮਸ਼, ਜਾਂ ਫਜ਼ਾਇੰਦਾਇ ਅਗਦਤ ਗਜੀਨਾ।* (ਗੰਜ ਨਾਮਾ)

24 ਅਕਤੂਬਰ, 1605 ਨੂੰ ਜਹਾਂਗੀਰ ਰਸਮੀ ਤੌਰ 'ਤੇ ਤਖ਼ਤ 'ਤੇ ਬੈਠਾ ਅਤੇ ਖੁਸਰੋ ਤਖ਼ਤ ਨਾ ਮਿਲਣ ਕਾਰਨ ਮਾਯੂਸੀ ਦੇ ਆਲਮ ਵਿੱਚ ਘਿਰ ਗਿਆ। ਡੀ.ਕੇ. ਪੁਰਤਗਾਲੀ ਲਿਖਦਾ ਹੈ, "ਜਹਾਂਗੀਰ ਆਪਣੇ ਪੁੱਤਰ ਦੀ ਇਤਨੀ ਵਡਿਆਈ ਵੇਖ ਕੇ ਸੜਦਾ ਸੀ। ਜਹਾਂਗੀਰ ਖੁਸਰੋ ਨੂੰ ਜਾਨ ਤੋਂ ਵੀ ਮਾਰਨਾ ਚਾਹੁੰਦਾ ਸੀ।" ਜਹਾਂਗੀਰ ਦੇ ਬਾਦਸ਼ਾਹ ਬਣਨ ਦੀ ਦੇਰ ਸੀ ਕਿ ਖੁਸਰੋ ਬਾਗੀ ਬਣ ਕੇ ਪੰਜਾਬ ਵੱਲ ਰਵਾਨਾ ਹੋ ਗਿਆ। ਉਸ ਦਾ ਖਿਆਲ ਸੀ ਕਿ ਪੰਜਾਬ ਅਤੇ ਅਫਗਾਨਿਸਤਾਨ ਤੋਂ ਮਦਦ ਹਾਸਿਲ ਕਰ ਕੇ ਉਹ ਰਾਜ ਕਾਇਮ ਕਰਨ ਵਿੱਚ ਕਾਮਯਾਬ ਹੋਵੇਗਾ। ਖੁਸਰੋ ਦੇ ਬਾਗੀ ਹੋਣ ਦੀ ਖ਼ਬਰ ਸੁਣ ਕੇ ਜਹਾਂਗੀਰ ਨੇ ਆਪਣੇ ਕੋਤਵਾਲ ਕਾਜ਼ੀ-ਉਲ-ਮਲਕ ਨੂੰ ਖੁਸਰੋ ਨੂੰ ਰੋਕਣ ਲਈ ਪਿੱਛੇ ਭੇਜਿਆ। ਪਰ ਖੁਸਰੋ ਬਹੁਤ ਦੂਰ ਜਾ ਚੁੱਕਾ ਸੀ। ਖੁਸਰੋ ਜਰਨੈਲੀ ਸੜਕ ਰਾਹੀਂ ਲਾਹੌਰ ਵਲ ਰਵਾਨਾ ਹੋ ਚੁੱਕਾ ਸੀ। ਜਦੋਂ ਖੁਸਰੋ ਨੂੰ ਇਹ ਪਤਾ ਲੱਗਾ ਕਿ ਜਹਾਂਗੀਰ ਵੀ 15 ਅਪ੍ਰੈਲ ਨੂੰ ਆਗਰੇ ਤੋਂ ਤੁਰ ਪਿਆ ਹੈ, ਤਾਂ ਖੁਸਰੋ ਘਬਰਾਇਆ ਹੋਇਆ 'ਤਰਨ ਤਾਰਨ' ਆ ਚੁੱਕਾ ਸੀ। ਗੁਰੂ ਅਰਜਨ ਸਾਹਿਬ ਦਾ ਤਰਨ ਤਾਰਨ ਵਿਖੇ ਸੁਣ ਕੇ ਉਹ ਅਸ਼ੀਰਵਾਦ ਤੇ ਦਰਸ਼ਨਾਂ ਲਈ ਆਇਆ। ਇਥੇ ਇਹ ਦਸਣਾ ਵੀ ਉਚਿੱਤ ਹੈ ਕਿ ਖੁਸਰੋ ਕਈ ਵਾਰ ਪਹਿਲਾਂ ਵੀ ਤਰਨ ਤਾਰਨ ਆ ਚੁੱਕਾ ਸੀ। ਗੁਰੂ ਸਾਹਿਬ ਨੇ ਸ਼ਰਨ ਆਇਆਂ ਨੂੰ ਲੰਗਰ ਛਕਾਇਆ, ਮਦਦ ਕੀਤੀ ਅਤੇ ਅਸ਼ੀਰਵਾਦ ਵੀ ਦਿੱਤੀ। 24 ਅਪ੍ਰੈਲ, 1606 ਨੂੰ ਖੁਸਰੋ ਲਾਹੌਰ ਪੁੱਜਾ। ਲਾਹੌਰ ਦੀ ਕਿਲੇਬੰਦੀ ਤੋੜਨ ਲਈ ਉਸ ਨੇ ਕਾਫੀ ਜ਼ੋਰ ਲਾਇਆ, ਪਰ ਕਾਮਯਾਬ ਨਾ ਹੋਇਆ। ਆਖਰ ਉਸ ਨੂੰ ਕੈਦ ਕਰ ਕੇ ਬਾਦਸ਼ਾਹ ਜਹਾਂਗੀਰ ਦੇ ਸਾਹਮਣੇ ਪੇਸ਼ ਕਰ ਕੇ ਅੱਖਾਂ ਨੂੰ ਸੀ ਦਿੱਤਾ ਗਿਆ। ਉਸ ਦੇ ਸਾਥੀਆਂ ਨੂੰ ਭਿਆਨਕ ਤਸੀਹੇ ਦੇ ਕੇ ਮਾਰਿਆ ਗਿਆ।

ਪ੍ਰਿਥੀ ਚੰਦ, ਚੰਦੂ ਕਲਾਨੌਰੀਆ ਆਦਿ ਲਗਾਤਾਰ ਗੁਰੂ ਘਰ ਪ੍ਰਤੀ ਜਹਾਂਗੀਰ ਬਾਦਸ਼ਾਹ ਦੇ ਕੰਨ ਭਰਦੇ ਰਹਿੰਦੇ ਸਨ। 'ਬਕੌਲ ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' :

*ਫੇਰ ਪ੍ਰਿਥਿਆ ਆਇਆ ਲਾਹੌਰ*
*ਬਿਨ ਦ੍ਰਿਸ਼ਟੀ ਗੁਲ ਕਰੇ ਨ ਹੋਰ*
*ਨਿਤ ਨਿਤ ਦੀ ਚੁਗਲੀ ਆਇ ਇਕ ਦਿਨ ਫੁਰੀ।*

ਗੁਰੂ ਅਰਜਨ ਸਾਹਿਬ ਨੂੰ ਜਦੋਂ ਭਾਈ ਸੰਗਾਰੂ ਅਤੇ ਭਾਈ ਜੈਤਾ ਜੀ ਨੇ ਤਲਵਾਰ ਧਾਰਨ ਕਰਨ ਲਈ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਨੇ ਬਚਨ ਕੀਤਾ, "ਅਸਾਂ ਜੋ ਸ਼ਸਤਰ ਪਕੜਨੇ ਹੈਨਿ ਸੋ (ਗੁਰੂ) ਹਰਿ ਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹਨ, ਸਮਾਂ ਗਲਜੁਗ ਦਾ ਵਰਤਨਾ ਹੈ। ਸ਼ਸਤਰਾਂ ਦੀ ਵਿੱਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਲੈ ਲੈਣੀ ਹੈ। ਤੁਸੀਂ ਛੇਵੇਂ ਪਾਤਸ਼ਾਹ ਦੇ ਹਜ਼ੂਰ ਰਹਿਣਾ। (ਸਿੱਖਾਂ ਦੀ ਭਗਤ ਮਾਲਾ, ਸਫਾ 158)।

"ਸੂਰਮੇ ਨੂੰ ਚਾਹੀਦਾ ਹੈ ਧਰਮ ਦਾ ਯੁੱਧ ਕਰੇ। ਜੋ ਕੁਝ ਪਾਸ ਹੈ, ਸੋ ਦਾਨ ਕਰੇ। ਲੁੱਟੇ ਨਾ, ਦਾਨ ਕਰ ਸ਼ਸਤਰਾਂ ਵਿੱਚ ਬਰਕਤ ਹੁੰਦੀ ਹੈ ਜਸ ਹੁੰਦਾ ਹੈ।" (ਉਹੀ, ਸਫਾ 149)।

ਲਾਹੌਰ ਰਵਾਨਾ ਹੋਣ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਨੇ ਬੇਟੇ (ਗੁਰੂ) ਹਰਿ ਗੋਬਿੰਦ ਨੂੰ ਆਖਰੀ ਹੁਕਮ ਦਿੱਤਾ, "ਆਪਣੇ ਤਖ਼ਤ 'ਤੇ ਖੁਦ ਮੁਖਤਿਆਰ ਹੋ ਕੇ ਬੈਠੋ ਅਤੇ ਆਪਣੀ ਯੋਗਤਾ ਅਨੁਸਾਰ ਫੌਜ ਰੱਖੋ।" (The Sikhs and their scriptures, C.H. Loehlin pp. 31-32, A short History of the Skihsm-Teja Singh, Ganda Singh, Vol. 1, p. 30).

ਗੁਰੂ ਅਰਜਨ ਸਾਹਿਬ ਦੇ ਹੁਕਮ ਦੀ ਤਾਮੀਲ ਕਰਦੇ ਹੋਏ ਗੁਰੂ ਹਰਿ ਗੋਬਿੰਦ ਸਿੰਘ ਨੇ ਸਿੱਖ ਫ਼ੌਜ ਦੇ ਐਲਾਨਨਾਮੇਂ ਦੀ ਸ਼ੁਰੂਆਤ ਕੀਤੀ। ਹੁਕਮ ਦੀ ਤਾਮੀਲ ਦਰਦੇ ਹੋਏ ਗੁਰੂ ਅਰਜਨ ਸਾਹਿਬ ਨੇ ਮੁਖੀ ਸਿੱਖਾਂ ਨੂੰ ਵੀ ਬੜੇ ਚੜ੍ਹਦੀ ਕਲਾ ਵਾਲੇ ਉਪਦੇਸ਼ਾਂ ਨਾਲ ਸਰਸ਼ਾਰ ਕੀਤਾ।

"ਹਰਿ ਗੋਬਿੰਦ ਦੀ ਬਾਹਿ ਪਕੜਾਈ
ਭਾਈ ਗੁਰਦਾਸ ਨੂੰ ਬੈਠ ਸਮਝਾਇਆ।
ਸਾਡਾ ਲਗੇਰਾ ਸੀਸ ਇਹ ਨਿਸਚਾ ਆਇਆ।
ਅਸਾਂ ਹੋਇਆ ਤੁਰਕਾਂ ਵਿੱਚ ਜਾਣਾ।
ਉਨ੍ਹਾਂ ਕਰਨੀ ਹੈ ਹੁਜਤ।
ਤੁਸਾਂ ਦੁਆਬੇ ਵਿੱਚ ਕਰਨਾ ਟਿਕਾਣਾ।
ਸਰੀਰ ਹੈ ਛੁਟਣਾ। ਮੁੰਸਾ ਨਹੀਂ ਕੋਈ।
ਰਜਾਇ ਖਾਵੰਦ ਦੀ ਹੈ ਇਸ ਤਰ੍ਹਾਂ ਹੋਈ।
ਸਾਹਿਬ ਮਥਾ ਟੇਕ ਵਿਦਿਆ ਹੋਇ ਗਏ। ਦੁਸ਼ਟ-ਚੋਕੜੀ ਵਿੱਚ ਆਵਤ ਭਏ।"

(ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਕੇਸਰ ਸਿੰਘ ਛਿੱਬਰ, ਪਰਖ ਪਟਿਆਲਾ, 1972, ਸਫਾ 54-55)।

'ਦਸਿਸਤਾਨ-ਇ-ਮੁਜ਼ਾਹਿਬ' ਦਾ ਕਰਤਾ ਮੁਬਿਦ ਜ਼ੁਲਫਕਾਰ ਅਰਦਸਤਾਨੀ ਸਾਸਨੀ

ਲਿਖਦਾ ਹੈ, "ਜਦ ਜੱਨਤ ਵਾਸੀ ਨੂਰੁੱਦੀਨ ਮੁਹੰਮਦ ਜਹਾਂਗੀਰ ਬਾਦਸ਼ਾਹ ਨੇ ਸ਼ਾਹਜ਼ਾਦਾ ਖ਼ੁਸਰੋ ਨੂੰ ਗ੍ਰਿਫਤਾਰ ਕਰ ਲਿਆ ਤਾਂ ਗੁਰੂ ਅਰਜਨ ਦੇਵ ਜੀ ਦੀ ਗ੍ਰਿਫਤਾਰੀ ਦਾ ਹੁਕਮ ਦਿੱਤਾ, ਕਿਉਂਕਿ ਉਨ੍ਹਾਂ ਨੇ ਸ਼ਾਹਜ਼ਾਦਾ ਖ਼ੁਸਰੋ ਦੇ ਹੱਕ ਵਿੱਚ, ਜਿਸਨੇ ਕਿ ਆਪਣੇ ਬਾਪ ਦੇ ਵਿਰੁੱਧ ਬਗਾਵਤ ਕੀਤੀ ਹੋਈ ਸੀ, ਦੁਆ ਕੀਤੀ ਸੀ ਤੇ ਬਹੁਤ ਵੱਡੀ ਰਕਮ ਜੁਰਮਾਨਾ ਮੰਗਿਆ, ਜੋ ਕਿ ਗੁਰੂ ਸਾਹਿਬ ਨਾ ਦੇ ਸਕੇ। ਇਸ ਲਈ ਉਨ੍ਹਾਂ ਨੂੰ ਬੰਨ੍ਹ ਲਿਆ ਤੇ ਲਾਹੌਰ ਦਾ ਰੇਗਿਸਤਾਨ ਵਿੱਚ ਰੱਖਿਆ, ਜਿੱਥੇ ਕਿ ਉਨ੍ਹਾਂ ਸੂਰਜ ਦੀ ਤਪਸ਼, ਗਰਮੀ ਦੀ ਜ਼ਿਆਦਤੀ ਤੇ ਵਸੂਲ ਕਰਨ ਵਾਲਿਆਂ ਵੱਲੋਂ ਦਿੱਤੀਆਂ ਤਕਲੀਫ਼ਾਂ ਦੇ ਨਾਲ ਜਾਨ ਦੇ ਦਿੱਤੀ। ਇਹ ਗੱਲ ਹਿਜਰੀ, ਸੰਨ ਇਕ ਹਜ਼ਾਰ ਪੰਦਰਾਂ (1015 ਹਿਜਰੀ) ਵਿੱਚ ਹੋਈ ਹੈ।

(ਕੁੱਝ ਕੁ ਪੁਰਾਤਨ ਸਿੱਖ ਇਤਿਹਾਸਕ ਪਤ੍ਰੇ, ਗੰਡਾ ਸਿੰਘ, 'ਫੁਲਵਾੜੀ' ਲਾਹੌਰ, ਮਾਰਚ-ਅਕਤੂਬਰ 1931, ਸਫ਼ਾ 9)

ਅਸਲ ਵਿੱਚ ਜ਼ੁਰਮਾਨਾ ਭਰਨ ਦੀ ਗੱਲ ਨਿਰਮੂਲ ਜਾਪਦੀ ਹੈ। ਦਬਿਸਤਾਨ ਦੇ ਕਰਤਾ ਨੇ ਇਹ ਗੱਲ ਕਿਸੇ ਤੋਂ ਸੁਣ ਕੇ ਲਿਖ ਲਈ ਜਾਪਦੀ ਹੈ। ਖ਼ੁਸਰੋ ਨੂੰ ਮੱਥੇ ਟਿੱਕਾ ਲਾਉਣ ਦੀ ਗੱਲ ਵੀ ਕਿਸੇ ਗੁਰੂ ਸਾਹਿਬ ਦੇ ਦੋਖੀ ਵਲੋਂ ਫੈਲਾਈ ਲਗਦੀ ਹੈ। ਇਨ੍ਹਾਂ ਗੱਲਾਂ ਦਾ ਮੁੱਖ ਕਾਰਨ ਇਹ ਸੀ ਕਿ ਕੁੱਝ ਬ੍ਰਾਹਮਣ ਅਤੇ ਮੁੱਲਾਂ ਪਹਿਲਾਂ ਹੀ ਗੁਰੂ ਸਾਹਿਬ ਦੇ ਤੇਜ ਪ੍ਰਤਾਪ ਤੋਂ ਖੁਸ਼ ਨਹੀਂ ਸਨ। ਉਹ ਜਦੋਂ ਵੀ ਢੁਕਵਾਂ ਸਮਾਂ ਜਾਣਦੇ ਬਾਦਸ਼ਾਹ ਜਹਾਂਗੀਰ ਦੇ, ਗੁਰੂ ਸਾਹਿਬ ਦੇ ਖਿਲਾਫ ਕੰਨ ਭਰਦੇ ਰਹਿੰਦੇ ਸਨ। ਇਨ੍ਹਾਂ ਚੁਗਲ ਖੋਰਾਂ ਵਿੱਚੋਂ ਇਕ ਬੀਰਬਲ ਵੀ ਸੀ। ਜੇਕਰ ਜੁਰਮਾਨਾ ਜਾਂ ਟਿੱਕਾ ਲਾਉਣ ਵਿੱਚ ਕੋਈ ਸਚਾਈ ਹੁੰਦੀ ਤਾਂ ਇਸ ਦਾ ਜ਼ਿਕਰ ਬਾਦਸ਼ਾਹ ਦੀ ਆਪਣੀ ਲਿਖਤ ਤੋਜ਼ਕਿ - ਜਹਾਂਗੀਰੀ ਵਿੱਚ ਜ਼ਰੂਰ ਹੁੰਦਾ। ਭਾਈ ਅੰਬਾ ਕੋਲੋਂ ਇਕ ਲੱਖ ਪੰਦਰਾਂ ਹਜ਼ਾਰ ਰੁਪਿਆ ਵਸੂਲ ਕੀਤਾ ਗਿਆ ਸੀ। ਬਾਦਸ਼ਾਹ ਜਹਾਂਗੀਰ 'ਤੋਜ਼ਕਿ - ਜਹਾਂਗੀਰੀ' ਵਿੱਚ ਗੁਰੂ ਅਰਜਨ ਸਾਹਿਬ ਬਾਰੇ ਸਪੱਸ਼ਟ ਲਿਖਦਾ ਹੈ, "ਗੋਇੰਦਵਾਲ ਵਿੱਚ ਜਿਹੜਾ ਕਿ ਦਰਿਆ ਬਿਆਸ ਦੇ ਕਿਨਾਰੇ ਉਤੇ ਹੈ, ਪੀਰਾਂ ਬਜ਼ੁਰਗਾਂ ਦੇ ਲਿਬਾਸ ਵਿੱਚ ਅਰਜਨ ਨਾਮ ਦਾ ਇਕ ਹਿੰਦੂ ਸੀ, ਜਿਸ ਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਦੀ ਰਹਿਤ- ਬਹਿਤ ਦਾ ਮੁਰੀਦ ਬਣਾ ਕੇ ਆਪਣੇ ਵਲੀ ਤੇ ਪੀਰ ਹੋਣ ਦਾ ਨਗਾਰਾ ਵਜਾਇਆ ਹੋਇਆ ਸੀ। ਉਹ ਉਸ ਨੂੰ 'ਗੁਰੂ' ਆਖਦੇ ਸਨ। ਸਾਰੇ ਪਾਸਿਆਂ ਤੋਂ ਫਰੇਬੀ ਤੇ ਠੱਗੀ ਪਸੰਦ ਲੋਕ ਉਸ ਦੇ ਕੋਲ ਆ ਕੇ ਉਸ ਉਤੇ ਆਪਣੀ ਪੂਰੀ ਸ਼ਰਧਾ ਪਰਗਟ ਕਰਦੇ ਸਨ। ਤਿੰਨ ਚਾਰ ਸਦੀਆਂ ਤੋਂ ਉਨ੍ਹਾਂ ਇਹ ਦੁਕਾਨ ਚਲਾਈ ਹੋਈ ਸੀ।

ਬਹੁਤ ਸਮੇਂ ਤੋਂ ਮੇਰੇ ਦਿਲ ਵਿੱਚ ਖਿਆਲ ਉੱਠ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ ਨੂੰ ਮੁਸਲਮਾਨੀ ਫਿਰਕੇ ਵਿੱਚ ਲੈ ਆਉਣਾ ਚਾਹੀਦਾ ਹੈ।

ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਵੇ ਤੇ ਮੈਂ ਉਸ ਦੇ ਘਰਬਾਰ ਤੇ ਬੱਚੇ ਮੁਰਤਜ਼ਾ ਖਾਂ ਦੇ ਹਵਾਲੇ ਕਰਨ ਦਾ ਹੁਕਮ ਕੀਤਾ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰ ਕੇ, ਹੁਕਮ ਦਿੱਤਾ ਕਿ ਉਸ ਨੂੰ 'ਸਿਆਸਤ ਅਤੇ ਯਾਸਾ' ਦੇ ਤਹਿਤ ਸਜ਼ਾ ਦਿੱਤੀ ਜਾਵੇ।"

ਇਹ ਇੰਨਸਾਫ ਜਹਾਂਗੀਰ ਬਾਦਸ਼ਾਹ ਨੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਛੇ ਦਿਨ ਬਾਅਦ (ਭਾਵ 6 ਜੂਨ, 1606) ਨੂੰ ਆਪਣੀ ਸ੍ਵ-ਜੀਵਨੀ 'ਤੋਜ਼ਕਿ - ਜਹਾਂਗੀਰੀ' ਵਿੱਚ ਕੀਤਾ।

ਗੁਰੂ ਸਾਹਿਬ ਨੂੰ ਅਨੇਕਾਂ ਤਸੀਹੇ ਅਤੇ ਕਸ਼ਟ ਦਿੱਤੇ ਗਏ। ਸਿੱਖ ਇਤਿਹਾਸ ਵਿੱਚ

ਜ਼ਿਕਰ ਆਉਂਦਾ ਹੈ ਕਿ ਗੁਰੂ ਸਾਹਿਬ ਨੂੰ ਤੱਤੀ ਤਵੀ 'ਤੇ ਬਿਠਾ ਕੇ, ਉਪਰ ਸਰੀਰ ਉਤੇ ਗਰਮਾ-ਗਰਮ ਰੇਤ ਪਾਈ ਗਈ ਅਤੇ ਫਿਰ ਉਨ੍ਹਾਂ ਨੂੰ ਦੇਗ ਵਿੱਚ ਉਬਾਲਿਆ ਗਿਆ। 'ਦਬਿਸਤਾਨ' ਅਨੁਸਾਰ ਗੁਰੂ ਜੀ ਨੂੰ ਕੁੱਝ ਖਾਣ-ਪੀਣ ਨੂੰ ਨਾ ਦਿੱਤਾ, ਗਰਮ ਸੜਦੀ ਰੇਤ ਵਿੱਚ ਸੁੱਟਿਆ ਗਿਆ ਅਤੇ ਪੱਥਰ ਮਾਰੇ ਜਿਸ ਨਾਲ ਉਨ੍ਹਾਂ ਦੇ ਸਿਰ ਵਿੱਚੋਂ ਲਹੂ ਨਿਕਲਦਾ ਗਿਆ। ਉਨ੍ਹਾਂ ਨੂੰ ਤਿੰਨ ਤੋਂ ਪੰਜ ਦਿਨਾਂ ਤੱਕ ਤਸੀਹੇ ਦਿੱਤੇ ਗਏ। ਛਾਲਿਆਂ ਭਰੇ ਸਰੀਰ ਨਾਲ, ਗੁਰੂ ਜੀ ਦੇ ਹੱਥ ਪੈਰ ਬੰਨ ਕੇ 30 ਮਈ, 1606 ਈ. ਨੂੰ ਰਾਵੀ ਦਰਿਆ ਵਿੱਚ ਸੁੱਟ ਦਿੱਤਾ ਜਿਥੇ ਉਹ ਅਲੋਪ ਹੋ ਗਏ।

ਭਾਈ ਗੁਰਦਾਸ ਜੀ ਵੀ ਲਿਖਦੇ ਹਨ ਕਿ 29-30 ਮਈ ਦੀ ਰਾਤ ਗੁਰੂ ਸਾਹਿਬ ਅਤਿ ਪੀੜਤ ਸਨ ਪਰ ਪੂਰਨ ਤੌਰ 'ਤੇ ਸ਼ਾਂਤ ਅਤੇ ਅਡੋਲ ਰਹੇ ਅਤੇ ਸ਼ਹੀਦੀ ਪਾਉਣ ਸਮੇਂ ਉਨ੍ਹਾਂ ਦੇ ਬੁੱਲਾਂ 'ਤੇ ਇਹ ਸ਼ਬਦ ਸਨ:-

ਸੁਣੀ ਅਰਦਾਸਿ ਸੁਆਮੀ ਮੇਰੇ,
ਸਰਬ ਕਲਾ ਬਣਿ ਆਈ।
ਪ੍ਰਗਟ ਭਈ ਸਗਲੇ ਜੁਗ ਅੰਤਰਿ,
ਗੁਰੂ ਨਾਨਕ ਕੀ ਵਡਿਆਈ।। (ਸੋਰਠਿ ਮਹੱਲਾ: ਪ)

ਇੰਝ ਗੁਰੂ ਨਾਨਕ ਸਾਹਿਬ ਦੇ ਅਸੂਲਾਂ ਅਤੇ ਆਦਰਸ਼ਾਂ ਦੀ ਵਡਿਆਈ ਸਾਰੇ ਸੰਸਾਰ 'ਤੇ ਉਜਾਗਰ ਹੋ ਗਈ ਹੈ। ਇਹੋ ਤੁੱਕ ਬਾਅਦ ਵਿੱਚ ਡੇਹਰਾ ਸਾਹਿਬ ਦੀ ਉਸਾਰੀ ਵੇਲੇ ਪ੍ਰਮੁੱਖ ਸਿੱਖਾਂ ਨੇ ਉਕਰ ਵੀ ਦਿੱਤੀ ਸੀ।

ਇੰਝ ਗੁਰੂ ਅਰਜਨ ਸਾਹਿਬ ਜਹਾਂਗੀਰ ਬਾਦਸ਼ਾਹ ਦੇ ਤਅੱਸਬ, ਜ਼ਾਲਮਾਨਾ ਸੁਭਾਅ ਅਤੇ ਤੰਗ ਦਿੱਲੀ, ਚੰਦੂ ਦੀਆਂ ਸਾਜ਼ਿਸਾਂ, ਧਾਰਮਿਕ ਕੱਟੜ-ਪੁਣੇ ਦਾ ਸ਼ਿਕਾਰ ਹੋਏ। ਗੁਰੂ ਸਾਹਿਬ ਦੇ ਤਸੀਹੇ ਦੇਖ ਹੀ 'ਉਮਦਤ ਤੁਲ-ਤਵਾਰੀਖ' ਦਾ ਲੇਖਕ ਲਿਖਦਾ ਹੈ ਕਿ ਕਲਮ ਲਹੂ ਦੇ ਹੰਝੂ ਕੇਰਦੀ ਹੈ, ਅੱਖਾਂ ਰੌਂਦੀਆਂ ਹਨ, ਦਿਲ ਪਾਟਦਾ ਹੈ ਅਤੇ ਜਾਨ ਹੈਰਾਨ ਹੁੰਦੀ ਹੈ:

"ਕਲਮ ਤਹਰੀਰੇ ਆਂ ਖ਼ੂ ਫਿਸ਼ਾ
ਵ ਦੀਦਾ ਗਿਰਿਆ
ਵ ਦਿਲ ਬਿਰਿਯਾ
ਵੰ ਜਾਨ ਹੈਰਾਂ ਸੈ ਬਾਸ਼ਦ।"

ਇਥੇ ਇਹ ਵਰਨਣ ਕਰਨਾ ਵੀ ਉਚਿਤ ਹੈ ਕਿ ਗੁਰੂ ਨਾਨਕ ਘਰ ਨਾਲ ਦੁਸ਼ਮਣੀ ਬ੍ਰਾਹਮਣਾਂ ਅਤੇ ਸ਼ਰੱਈ ਮੁਸਲਮਾਨਾਂ ਨੇ ਮੁੱਢ ਤੋਂ ਹੀ ਸ਼ੁਰੂ ਕਰ ਰੱਖੀ ਸੀ। ਗੁਰੂ ਘਰ ਦੇ ਲੰਗਰ ਅਤੇ ਬਾਣੀ ਦੇ ਵਿਰੁੱਧ ਬੀਰਬਲ ਨੇ ਅਕਬਰ ਬਾਦਸ਼ਾਹ ਦੇ ਮਨ ਵਿੱਚ ਜ਼ਹਿਰ ਭਰਨ ਦੀ ਅਣਥੱਕ ਕੋਸ਼ਿਸ਼ ਕੀਤੀ। ਅਕਬਰ ਨੇ ਜਦੋਂ ਗੁਰੂ ਸਾਹਿਬਾਨ ਦੇ ਜੀਵਨ ਕਾਰਨਾਮੇ ਅੱਖੀਂ ਵੇਖੇ ਤਾਂ ਉਹ ਗੁਰੂ ਘਰ ਦਾ ਸੇਵਕ ਹੀ ਬਣ ਗਿਆ।

ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਪਿੱਛੇ ਜੇਕਰ ਇਕ ਪਾਸੇ ਹਿੰਦੂਆਂ, ਬ੍ਰਾਹਮਣਾਂ, ਮੁੱਲੇ ਮੁਲਾਣਿਆਂ ਦੀਆਂ ਲਗਾਤਾਰ ਸਾਜ਼ਿਸ਼ਾਂ ਸਨ ਉਥੇ ਦੂਜੇ ਪਾਸੇ ਸ਼ੇਖ ਅਹਿਮਦ ਸਰਹੱਦੀ ਦਾ ਹੱਥ ਸੀ। (ਇਹ ਸ਼ੇਖ ਅਲਫਸਾਨੀ 1564 ਵਿੱਚ ਸਰਹਿੰਦ ਵਿੱਚ ਪੈਦਾ ਹੋਇਆ, 1599 ਵਿੱਚ ਮੱਕੇ-ਮਦੀਨੇ ਹੱਜ ਕਰਨ ਗਿਆ, ਤਾਂ ਉਥੇ 'ਬਾਕੀ ਬਿਲੇ' ਦਾ ਚੇਲਾ ਬਣ ਗਿਆ) ਇਨ੍ਹਾਂ ਦਾ ਵੱਡਾ ਸਾਥੀ ਮੁਗਲ ਦਰਬਾਰ ਵਿੱਚ ਸ਼ੇਖ ਫਰੀਦ (ਬੁਖਾਰੀ ਮੁਰਤਜ਼ਾਂ ਖਾਂ) ਪ੍ਰਭਾਵਸ਼ਾਲੀ

ਤੇ ਮਜ਼ਬੂਤ ਸਥਾਨ ਬਣਾ ਚੁੱਕਾ ਸੀ। ਖੁਸਰੋ ਦੀ ਬਗਾਵਤ ਸਮੇਂ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਅਤੇ ਇਨ੍ਹਾਂ ਸਮਿਆਂ ਵਿੱਚ ਹੀ ਸ਼ੇਖ ਸਰਹਿੰਦੀ ਨੇ ਸ਼ੇਖ ਫਰੀਦ ਬੁਖਾਰੀ ਨਾਲ ਮਿਲ ਕੇ ਗੁਰੂ ਸਾਹਿਬ ਵਿਰੁੱਧ ਸਾਜ਼ਸ਼ ਘੜੀ। ਜਹਾਂਗੀਰ ਤਾਂ ਕੇਵਲ ਬਹਾਨਾ ਹੀ ਲੱਭਦਾ ਸੀ। ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਦੀ ਖੁਸ਼ੀ ਸ਼ੇਖ ਅਹਿਮਦ ਸਰਹੰਦੀ ਨੂੰ ਹੋਈ, ਜੋ ਚਿੱਠੀ ਰਾਹੀਂ ਆਪਣੇ ਮੁਖੀ ਚੇਲ ਸ਼ੇਖ ਫਰੀਦ ਬੁਖਾਰੀ (ਮੁਰਤਜ਼ਾ ਖਾਂ) ਨੂੰ ਪ੍ਰਗਟ ਕੀਤੀ। ਇਹ ਖੱਤ ਨੰਬਰ 193 "ਮਕਤੂਬਾਤਿ-ਇਮਾਮਿ-ਰੁਬਾਨੀ ਵਿੱਚੋਂ ਦਰਜ" ਹੈ।

"ਗੋਇੰਦਵਾਲ ਦੇ ਭਰਿਸ਼ਟ ਕਾਫਰ (ਗੁਰੂ ਅਰਜਨ ਸਾਹਿਬ) ਦੀ ਸ਼ਹਾਦਤ ਸਾਡੀ ਇਕ ਵੱਡੀ ਪ੍ਰਾਪਤੀ ਅਤੇ ਜਿੱਤ ਹੈ। ਭਾਵੇਂ ਉਸ ਨੂੰ ਕਿਸ ਤਰ੍ਹਾਂ ਮਾਰਿਆ ਗਿਆ, ਕਿਸੇ ਕਾਰਨ ਅਤੇ ਕਿਸੇ ਬਹਾਨੇ ਨਾਲ ਖਤਮ ਕੀਤਾ ਗਿਆ। ਸਮੂਹ ਮੁਸਲਮਾਨਾਂ ਲਈ ਬੜੇ ਫਾਇਦੇ ਅਤੇ ਵਾਧੇ ਦੀ ਘਟਨਾ ਹੈ। ਇਸ ਕਾਫਰ ਸ਼ਹਾਦਤ ਤੋਂ ਪਹਿਲਾਂ ਮੈਨੂੰ ਇਕ ਸੁਪਨਾ ਵੀ ਆਇਆ ਸੀ ਕਿ ਬਾਦਸ਼ਾਹ ਜਹਾਂਗੀਰ ਨੇ ਕੁਫਰ ਦਾ ਸਿਰ ਕੁਚਲ ਦਿੱਤਾ ਹੈ। ਇਸ ਵਿੱਚ ਸ਼ੱਕ ਨਹੀਂ ਕਿ ਇਹ ਕਾਫਰ ਧਰਮ ਹੀਣੇ ਲੋਕਾਂ ਦਾ ਸਿਰਮੌਰ ਤੇ ਕਾਫਰਾਂ ਦਾ ਇਕ ਵੱਡਾ ਮੁਖੀ ਹੈ।"

ਇਹ ਹੈ ਸ਼ੇਖ ਅਹਿਮਦ ਸਰਹੰਦੀ ਦਾ ਦੂਜੇ ਧਰਮਾਂ ਪ੍ਰਤੀ ਘਿਰਣਾ ਦਾ ਫਲਸਫਾ, ਜੋ ਉਸ ਦੀਆਂ ਚਿੱਠੀਆਂ ਤੋਂ ਪ੍ਰਗਟ ਹੋਇਆ ਹੈ। ਗੁਰੂ ਸਾਹਿਬ ਦੀ ਸ਼ਹਾਦਤ ਨੇ ਆਉਣ ਵਾਲੇ ਸਮਿਆਂ ਲਈ ਸਿੱਖ ਧਰਮ ਦੇ ਨਵੇਂ ਅਧਿਆਇਆਂ ਦੀ ਸ਼ੁਰੂਆਤ ਕੀਤੀ।

ਸ਼ਹੀਦ ਕੀ ਜੋ ਮੌਤ ਹੈ ਵੁਹ ਕੌਮ ਕੀ ਹਯਾਤ ਹੈ,
ਹਯਾਤ ਭੀ ਹਯਾਤ ਹੈ, ਔਰ ਮੌਤ ਭੀ ਹਯਾਤ ਹੈ।

* * *

# ਗੁਰੂ ਅੰਗਦ ਸਾਹਿਬ ਦੇ ਇਤਿਹਾਸਕ ਗੁਰਦੁਆਰੇ

ਸਿੱਖ ਧਰਮ ਦੇ ਦੂਜੇ ਨਾਨਕ ਗੁਰੂ ਅੰਗਦ ਸਾਹਿਬ ਦਾ ਜਨਮ 31 ਮਾਰਚ। 1504 ਨੂੰ ਪਿੰਡ 'ਮੱਤੇ ਦੀ ਸਰਾਂ' ਵਿੱਚ ਹੋਇਆ। ਇਸ ਪਿੰਡ ਨੂੰ ਹੁਣ 'ਸਰਾਏ-ਨਾਂਗਾ' ਆਖਿਆ ਜਾਂਦੇ ਹੈ ਜੋ ਪੰਜਾਬ ਦੇ ਜ਼ਿਲਾ ਫਰੀਦਕੋਟ ਵਿੱਚ, ਮੁਕਰਸਰ ਤੋਂ 16 ਕਿਲੋਮੀਟਰ ਦੂਰ ਹੈ। ਗੁਰੂ ਸਾਹਿਬ ਦਾ ਪਹਿਲਾਂ ਨਾਂ ਲਹਿਣਾ ਸੀ, ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਨੂੰ ਆਪਣਾ ਅੰਗ ਬਣਾ ਕੇ 'ਅੰਗਦ' ਨਾਂ ਰੱਖਿਆ। ਗੁਰੂ ਨਾਨਕ ਸਾਹਿਬ ਦੀ ਆਗਿਆ ਪਾ ਕੇ ਆਪ ਜੀ ਕਰਤਾਰਪੁਰ ਛੱਡ ਕੇ ਖੱਡੂਰ ਸਾਹਿਬ ਪੱਕੇ ਤੌਰ 'ਤੇ ਆ ਗਏ। ਗੁਰੂ ਸਾਹਿਬ ਪੂਰੇ ਤੇਰਾਂ ਸਾਲ (ਭਾਵ: 1539- 1552 ਈ:) ਤੱਕ 'ਗੁਰੂ ਪਦਵੀ 'ਤੇ ਰਹੇ। ਗੁਰੂ ਸਾਹਿਬ ਨੇ ਲੰਗਰ, ਗੁਰਮੁਖੀ ਅਤੇ ਮੱਲ ਅਖਾੜਿਆਂ ਵੱਲ ਖਾਸ ਧਿਆਨ ਦਿੱਤਾ। ਗੁਰੂ ਸਾਹਿਬ ਨੇ 61 ਸਲੋਕਾਂ ਦੀ ਰਚਨਾ ਕੀਤੀ ਜੋ 'ਗੁਰੂ ਗ੍ਰੰਥ ਸਾਹਿਬ' ਵਿੱਚ ਸ਼ਾਮਲ ਹੈ। ਗੁਰੂ ਅੰਗਦ ਸਾਹਿਬ ਦੇ ਕੁੱਝ ਇਤਿਹਾਸਕ ਗੁਰਦੁਆਰੇ ਅਤੇ ਅਸਥਾਨ ਮੌਜੂਦ ਹਨ ਜੋ ਇਸ ਪ੍ਰਕਾਰ ਹਨ:-

(1) **'ਸਰਾਏ-ਨਾਂਗਾ'**: ਪੰਜਾਬ ਦੇ ਫਰੀਦਕੋਟ ਜ਼ਿਲੇ ਦਾ ਇਕ ਪਿੰਡ 'ਸਰਾਏ-ਨਾਂਗਾ' ਹੈ ਜੋ ਮੁਕਤਸਰ ਤੋਂ 16 ਕਿਲੋਮੀਟਰ ਦੂਰ ਉੱਤਰ-ਪੂਰਬ ਵੱਲ ਹੈ। ਇਸ ਅਸਲੋਂ ਗੁਰੂ ਅੰਗਦ ਸਾਹਿਬ ਦੀ ਜਨਮ-ਭੂਮੀ ਹੈ। ਗੁਰੂ ਅੰਗਦ ਸਾਹਿਬ ਦਾ ਜਨਮ 1504 ਨੂੰ ਹੋਇਆ ਅਤੇ ਉਸ ਤੋਂ ਬਾਅਦ ਇਸ ਨੂੰ ਉਸ ਸਮੇਂ 'ਮੱਤੇ ਦੀ ਸਰਾਇ' ਆਖਿਆ ਜਾਂਦਾ ਸੀ। ਇਸ ਥਾਂ ਨੂੰ ਬਾਬਰ ਦੇ ਹਮਲਿਆਂ ਦੌਰਾਨ ਤਬਾਹ ਤੇ ਬਰਬਾਦ ਕੀਤਾ ਗਿਆ ਸੀ। ਗੁਰੂ ਸਾਹਿਬ ਦਾ ਪ੍ਰਵਾਰ ਤਬਾਹੀ ਭਾਸਦੇ ਹੋਏ ਪਹਿਲਾਂ ਹੀ ਇਥੋਂ ਚਲਾ ਗਿਆ ਸੀ। ਇਸ ਖੰਡਗਤ ਹੋਈ ਪੁਰਾਣੀ ਸਰਾਇ 'ਤੇ ਹੀ ਗੁਰੂ ਅੰਗਦ ਸਾਹਿਬ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਇਸ ਦੇ ਪ੍ਰਬੰਧ ਪਹਿਲਾਂ ਨਾਂਗਾ ਸਾਧੂ ਕਰਦੇ ਸਨ ਜਿਸ ਕਾਰਨ ਪਿੰਡ ਨੂੰ 'ਨਾਂਗੇ ਦੀ ਸਰਾਇ' ਅਤੇ ਦਫਤਰੀ ਕਾਗਜ਼ਾਂ ਵਿੱਚ 'ਸਰਾਇ-ਨਾਂਗਾ' ਕਰਕੇ ਲਿਖਿਆ ਮਿਲਦਾ ਹੈ। ਇਸ ਪਿੰਡ ਵਿੱਚ ਦੋ ਇਤਿਹਾਸਕ ਗੁਰਦੁਆਰੇ ਹਨ। ਇਕ ਗੁਰਦੁਆਰਾ ਪਹਿਲੀ ਪਾਤਸ਼ਾਹੀ ਦਾ ਹੈ ਅਤੇ ਦੂਜਾ ਗੁਰਦੁਆਰਾ ਜਨਮ ਅਸਥਾਨ ਪਾਤਸ਼ਾਹੀ ਦੂਜੀ ਦਾ ਹੈ।

**ਗੁਰਦੁਆਰਾ ਜਨਮ ਅਸਥਾਨ ਪਾਤਸ਼ਾਹੀ ਦੂਜੀ**: ਇਹ ਇਤਿਹਾਸਕ ਗੁਰਦੁਆਰਾ ਗੁਰੂ ਅੰਗਦ ਸਾਹਿਬ ਦੂਜੀ ਪਾਤਸ਼ਾਹੀ ਦੇ ਜਨਮ ਅਸਥਾਨ ਕਰਕੇ ਪ੍ਰਸਿੱਧ ਹੈ। ਗੁਰਦੁਆਰਾ ਧਰਤੀ ਤੋਂ ਕਾਫੀ ਉੱਚਾ, ਪਿੰਡ ਦੇ ਪੂਰਬ ਵੱਲ ਹੈ। 1950 ਵਿੱਚ ਸੰਤ ਗੁਰਮੁੱਖ ਸਿੰਘ ਕਾਰ ਸੇਵਾ ਵਾਲਿਆਂ ਦੀ ਨਿਗਰਾਨੀ ਹੇਠ ਬਣਿਆ ਹੈ। ਪ੍ਰਕਾਸ਼ ਅਸਥਾਨ ਉੱਚਾ ਸੰਗਮਰਮਰ ਦਾ ਹੈ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇੱਕ ਵੱਡਾ ਹਾਲ 14×14 ਮੀਟਰ ਦਾ ਹੈ। ਗੁਰਦੁਆਰਾ ਗੁਬੰਦ-ਨੁਮਾ ਹੈ। ਛੱਤ ਦੇ ਕੋਨਿਆਂ 'ਤੇ ਵੀ ਸੰਗਮਰਮਰ ਦੀ ਨੁਕਾਸ਼ੀ ਹੋਈ ਹੈ। ਗੁਰਦੁਆਰੇ ਦੇ ਨਾਲ ਹੀ ਸਰੋਵਰ ਬਣਿਆ ਹੈ। ਗੁਰਦੁਆਰੇ ਦੇ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ ਪਰ ਅੱਜ ਕੱਲ੍ਹ ਰੇਖ ਦੇਖ ਕਾਰ ਸੇਵਾ ਵਾਲੇ ਸੰਤ ਕਰਦੇ ਹਨ। ਜਿਨ੍ਹਾਂ ਪਿੰਡ ਵਿੱਚ ਦੂਜੇ ਇਤਿਹਾਸਕ ਗੁਰਦੁਆਰੇ ਦੀ ਸੇਵਾ ਸ਼ੁਰੂ ਕੀਤੀ ਹੈ।

(2) **ਖਡੂਰ ਸਾਹਿਬ:** ਪੰਜਾਬ ਦੇ ਜ਼ਿਲਾ ਅੰਮ੍ਰਿਤਸਰ ਵਿੱਚ ਇੱਕ ਪੁਰਾਤਨ ਪਿੰਡ ਖਡੂਰ ਸਾਹਿਬ ਹੈ। ਇਹ ਪਿੰਡ ਤਰਨਤਾਰਨ ਦੇ ਪੂਰਬ ਵੱਲ 19 ਕਿਲੋਮੀਟਰ ਦੂਰ ਹੈ। ਤਰਨਤਾਰਨ ਦਾ ਅਕਸ਼ਾਸ਼ 31°–74' ਅਤੇ ਰੇਖਾਸ਼ ਦੇਸ਼ਾਂਤਰ 74°–56' ਹੈ।

ਗੁਰੂ ਨਾਨਕ ਸਾਹਿਬ ਇੱਕ ਵੇਰ ਆਪਣੇ ਸਿੱਖ ਭਾਈ ਜੋਧਾ ਨੂੰ ਮਿਲਣ ਇਸ ਪਿੰਡ ਆਏ ਸਨ। ਗੁਰੂ ਅੰਗਦ ਸਾਹਿਬ ਦੇ ਪਿਤਾ ਬਾਬਾ ਫੇਰੂ ਜੀ ਵੀ ਆਪਣੀ ਪੁਸ਼ਤਨੀ ਧਰਤੀ 'ਮੱਤੇ ਦੀ ਸਰਾਂ' ਛੱਡ ਕੇ ਖਡੂਰ ਸਾਹਿਬ ਵਿੱਚ ਰਹਿਣ ਲੱਗ ਪਏ ਸਨ। ਇਸੇ ਹੀ ਪਿੰਡ ਵਿੱਚ ਬਾਬਾ ਫੇਰੂ ਜੀ ਦੀ ਭੈਣ ਅਤੇ ਬੇਟੇ ਭਾਈ ਲਹਿਣਾ (ਬਾਅਦ ਵਿੱਚ ਗੁਰੂ ਅੰਗਦ ਸਾਹਿਬ) ਦਾ ਵਿਆਹ 1519 ਈ: ਵਿੱਚ ਹੋਇਆ ਸੀ। ਭਾਈ ਲਹਿਣਾ ਜੀ ਨੂੰ ਜਦੋਂ ਦੂਜਾ ਨਾਨਕ ਥਾਪਿਆ ਗਿਆ, 1539 ਵਿੱਚ ਗੁਰਗਦੀ ਦੇ ਕੇ ਤਾਂ ਉਨ੍ਹਾਂ ਨੇ 'ਖਡੂਰ ਸਾਹਿਬ' ਨੂੰ ਸਿੱਖ ਧਰਮ ਦੇ ਪ੍ਰਚਾਰ ਕੇਂਦਰ ਬਣਾਇਆ। ਗੁਰੂ ਸਾਹਿਬ ਇਸੇ ਪਿੰਡ 1552 ਈ. ਤੱਕ ਰਹੇ। ਇਥੇ ਹੀ ਖਡੂਰ ਸਾਹਿਬ ਵਿੱਚ (ਗੁਰੂ) ਅਮਰਦਾਸ (ਸਾਹਿਬ) ਸ਼ਰਧਾਲੂ ਬਣ ਕੇ ਸੇਵਾ ਕਰਦੇ ਰਹੇ ਅਤੇ ਬਾਅਦ ਵਿੱਚ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ। ਖਡੂਰ ਸਾਹਿਬ ਵਿੱਚ ਗੁਰੂ ਅੰਗਦ ਸਾਹਿਬ ਦੇ ਜੋ ਇਤਿਹਾਸਕ ਅਸਥਾਨ ਹਨ, ਉਹ ਇਸ ਤਰ੍ਹਾਂ ਹਨ:-

**(ੳ) ਗੁਰਦੁਆਰਾ ਤਪ ਅਸਥਾਨ ਗੁਰੂ ਅੰਗਦ ਸਾਹਿਬ:** ਗੁਰਦੁਆਰਾ ਤਪਿਆਨਾ ਸਾਹਿਬ ਦੇ ਸਾਹਮਣੇ ਉਹ ਚਬੂਤਰਾ ਹੈ ਜਿਥੇ ਗੁਰੂ ਅੰਗਦ ਸਾਹਿਬ ਪਾਠ ਕੀਤਾ ਕਰਦੇ ਸਨ। ਇਸ ਗੁਰਦੁਆਰੇ ਵਿੱਚ ਮੁਰਬਾ ਹਾਲ ਹੈ ਜੋ ਗੁੰਬਦਨੁਮਾ ਹੈ। ਕੇਂਦਰੀ ਗੁੰਬਦ ਉਪਰ ਸੁਨਹਿਰੀ ਕਲਸ ਲੱਗਾ ਹੋਇਆ ਹੈ ਜਿਸ ਉਪਰ ਦੋਧਾਰੀ ਖੰਡਾ ਨਜ਼ਰੀ ਪੈਂਦਾ ਹੈ।

**(ਅ) ਗੁਰਦੁਆਰਾ ਦਰਬਾਰ ਸਾਹਿਬ, ਅੰਗੀਠਾ ਸਾਹਿਬ:** ਇਹ ਉਹ ਥਾਂ ਹੈ ਜਿਥੇ ਗੁਰੂ ਅੰਗਦ ਸਾਹਿਬ ਦਾ ਸੰਸਕਾਰ ਕੀਤਾ ਗਿਆ ਸੀ। ਇਸ ਗੁਰਦੁਆਰੇ ਅੰਦਰ ਪ੍ਰਕਾਸ਼ ਅਸਥਾਨ ਅਤੇ ਸਾਹਮਣੇ ਹਾਲ ਹੈ। ਪ੍ਰਕਾਸ਼ ਅਸਥਾਨ ਦੇ ਆਸ-ਪਾਸ ਗੋਲ ਪ੍ਰਕਰਮਾ ਦੀ ਥਾ ਬਣੀ ਹੈ। ਇਸ ਦੇ ਨਾਲ ਹੀ ਮੁਰਬਾ ਆਕਾਰ ਦਾ ਗੁਬੰਦ ਬਣਿਆ ਹੈ ਜਿਸ ਨੂੰ 'ਕਿਲ੍ਹਾ-ਸਾਹਿਬ' ਆਖਿਆ ਜਾਂਦਾ ਹੈ। ਇਹ ਉਹ ਹੀ ਕਿਲ੍ਹੇ ਦਾ ਕਰੀਰ ਦਰੱਖਤ ਹੈ ਜਿਸ ਨਾਲ (ਗੁਰੂ) ਅਮਰਦਾਸ ਜੀ, ਗੁਰੂ ਅੰਗਦ ਸਾਹਿਬ ਦੇ ਇਸ਼ਨਾਨ ਲਈ ਜਲ੍ਹ ਦੀ ਗਾਗਰ ਲੈ ਆਉਂਦੇ ਠੋਕਰ ਖਾ ਕੇ ਡਿੱਗ ਪਏ ਸਨ। ਡਿਉਡੀ ਦੇ ਸਾਹਮਣੇ ਉਹ ਖੂਹ ਹੈ ਜਿਸ ਨੂੰ ਬੀਬੀ ਅਮਰੋ ਦਾ ਖੂਹ ਆਖਿਆ ਜਾਂਦਾ ਹੈ। ਬੀਬੀ ਅਮਰੋ, ਗੁਰੂ ਅੰਗਦ ਸਾਹਿਬ ਦੀ ਸਪੁੱਤਰੀ ਸਨ ਜਿਨ੍ਹਾਂ ਦੇ ਸ਼ਬਦ ਉਚਾਰਣ ਕਾਰਨ ਹੀ ਬਾਬਾ ਅਮਰਦਾਸ ਜੀ, ਗੁਰੂ ਅੰਗਦ ਸਾਹਿਬ ਦੇ ਚਰਨੀਂ ਲੱਗੇ ਸਨ। ਗੁਰੂ ਅੰਗਦ ਸਾਹਿਬ, ਖਡੂਰ ਸਾਹਿਬ ਵਿੱਚ 13 ਸਲ (1539-1552 ਈ:) ਤੱਕ ਰਹੇ।

**(ੲ) ਗੁਰਦੁਆਰਾ ਮਾਈ ਭੈਰਾਈ ਜੀ:** ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਨਾਨਕ ਸਹਿਬ ਨੇ ਜਦੋਂ ਗੁਰੂ ਅੰਗਦ ਸਾਹਿਬ ਨੂੰ ਕਰਤਾਰਪੁਰ ਵਿੱਚ ਗੁਰਗੱਦੀ ਲਈ ਚੁਣਿਆ ਤਾਂ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਆ ਗਏ। ਗੁਰੂ ਸਾਹਿਬ ਕੁੱਝ ਸਮੇਂ ਲਈ ਇਕਾਂਤ ਰਹਿਣਾ ਚਾਹੁੰਦੇ ਸਨ। ਗੁਰੂ ਸਾਹਿਬ ਆਪਣੇ ਘਰ ਨਾ ਗਏ ਅਤੇ ਮਾਈ ਭੈਰਾਈ ਦੇ ਘਰ ਵਿੱਚ ਇੱਕ ਛੋਟੇ ਜਿਹੇ ਬੰਦ ਕਮਰੇ ਵਿੱਚ ਰਹੇ। ਜਦੋਂ ਸੰਗਤਾਂ ਨਵੇਂ ਗੁਰੂ ਨੂੰ ਵੇਖਣ ਲਈ ਕਰਤਾਰਪੁਰ ਪੁੱਜੀਆਂ ਤਾਂ ਫਿਰ ਬਾਬਾ ਬੁੱਢਾ ਜੀ ਦੀ ਅਗਵਾਈ ਵਿੱਚ ਸੰਗਤਾਂ ਖਡੂਰ ਸਾਹਿਬ ਆ ਗਈਆਂ। ਬਾਬਾ ਜੀ ਨੇ ਸੋਚਿਆ ਕਿ ਗੁਰੂ ਅੰਗਦ ਸਾਹਿਬ ਬੁਰਾ ਨਾ ਮਨਾਉਣ ਤਾਂ ਉਨ੍ਹਾਂ ਮਾਈ ਭੈਰਾਈ ਦੇ ਕਮਰੇ ਦੀ ਦੀਵਾਰ ਵਿੱਚ ਇੱਕ ਸੁਰਾਖ ਕੀਤਾ ਅਤੇ ਗੁਰੂ ਸਾਹਿਬ ਦੇ ਦਰਸ਼ਨ ਕਰਕੇ

ਨਿਹਾਲ ਹੋ ਗਏ। ਬਾਬਾ ਬੁੱਢਾ ਜੀ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ ਸੰਗਤਾਂ ਦਰਸ਼ਨਾਂ ਲਈ ਤਾਂਘ ਰਹੀਆਂ ਹਨ ਤਾਂ ਗੁਰੂ ਸਾਹਿਬ ਕਮਰੇ ਤੋਂ ਬਾਹਰ ਆ ਕੇ ਸੰਗਤਾਂ ਨੂੰ ਦਰਸ਼ਨ ਦਿੱਤੇ। ਗੁਰਦੁਆਰੇ ਦੀ ਨਵੀਂ ਇਮਾਰਤ 1980 ਵਿੱਚ ਬਣੀ ਹੈ। ਹਾਲ ਦੇ ਅੰਦਰ ਇੱਕ ਪਾਸੇ ਸੰਗਮਰਮਰ ਦਾ ਪ੍ਰਕਾਸ਼ ਅਸਥਾਨ ਬਣਿਆ ਹੋਇਆ ਹੈ। ਹਾਲ ਦੇ ਉੱਪਰ ਤਿੰਨ ਮੰਜ਼ਲਾਂ ਬਣੀਆਂ ਹਨ ਜਿਨ੍ਹਾਂ ਉੱਪਰ ਚਿੱਟੇ ਦੁੱਧ ਵਰਗੇ ਗੁੰਬਦ ਦੂਰੋਂ ਨਜ਼ਰੀ ਆਉਂਦੇ ਹਨ।

**(ਸ) ਗੁਰਦੁਆਰਾ ਮੱਲ ਅਖਾੜਾ ਸਾਹਿਬ:** ਇਹ ਗੁਰਦੁਆਰਾ ਪਿੰਡ ਦੇ ਉੱਤਰੀ ਸਿਰੇ ਵੱਲ ਹੈ। ਉਸ ਥਾਂ ਦੀ ਨਿਸ਼ਾਨਦੇਹੀ ਕਰਦਾ ਹੈ ਜਿਥੇ ਗੁਰੂ ਅੰਗਦ ਸਾਹਿਬ ਪਿੰਡ ਦੇ ਬਾਲਕਾਂ ਨੂੰ ਮੱਲ ਯੁੱਧ ਦੀ ਸਿੱਖਿਆ ਵਿੱਚ ਨਿਪੁੰਨ ਕਰਦੇ ਸਨ। ਇਥੇ ਹੀ ਗੁਰੂ ਸਾਹਿਬ ਬੱਚਿਆਂ ਨੂੰ 'ਗੁਰਮੁਖੀ ਅੱਖਰ' ਵੀ ਸਖਾਉਂਦੇ ਸਨ। ਅਜਕਲ੍ਹ ਇਥੇ ਬਾਲਕਾਂ/ਨੌਜਵਾਨਾਂ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਪਾਠ ਕਰਨ ਦੀ ਸਿੱਖਿਆ ਦਿੱਤੀ ਜਾਂਦੀ ਹੈ। ਅਜੋਕੀ ਗੁਰਦੁਆਰਾ ਇਮਾਰਤ ਵਿੱਚ ਇੱਕ ਗੁੰਬਦ-ਕਾਰ ਮੁਰੱਬਾ ਹਾਲ ਹੈ ਜੋ ਦੀਵਾਰੀ ਅਹਾਤੇ ਵਿੱਚ ਹੈ। ਸਾਰੇ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਮੁਕਾਮੀ ਕਮੇਟੀ ਕਰਦੀ ਹੈ। ਇਨ੍ਹਾਂ ਗੁਰਦੁਆਰਿਆਂ ਤੋਂ ਇਲਾਵਾ ਜੋ ਇਤਿਹਾਸਕ ਅਸਥਾਨ ਖਡੂਰ ਸਾਹਿਬ ਵਿੱਚ ਹਨ, ਉਨ੍ਹਾਂ ਵਿੱਚ ਗੁਰਦੁਆਰਾ ਤਪਿਆਨਾ ਸਾਹਿਬ, ਗੁਰਦੁਆਰਾ ਥੜ੍ਹਾ ਸਾਹਿਬ ਗੁਰੂ ਅਮਰਦਾਸ ਸਾਹਿਬ ਪ੍ਰਸਿੱਧ ਹਨ।

**(3) ਭੈਰੋਵਾਲ:** ਪੰਜਾਬ ਦੇ ਤਰਨਤਾਰਨ ਦੇ ਪੂਰਬ ਵੱਲ 15 ਕਿਲੋਮੀਟਰ ਦੂਰ ਤਰਨਤਾਰਨ-ਗੋਇੰਦਵਾਲ ਸੜਕ 'ਤੇ ਪਿੰਡ ਭੈਰੋਵਾਲ ਆਉਂਦਾ ਹੈ। ਇਹ ਪਿੰਡ ਦਰਿਆ ਬਿਆਸ ਦੇ ਕੰਢੇ ਸਥਿੱਤ ਹੈ, ਤਰਨਤਾਰਨ ਦਾ ਅਕਸ਼ਾਂਸ਼ $31^{0}$–27' ਅਤੇ ਰੇਖਾਸ਼ ਦੇਸ਼ਾਂਤਰ $74^{0}$–56' ਹੈ। ਗੁਰੂ ਅੰਗਦ ਸਾਹਿਬ ਇਸ ਪਿੰਡ ਆਏ ਸਨ। ਗੁਰੂ ਸਾਹਿਬ ਖਾਨਛੱਪੜੀ ਤੋਂ ਖਡੂਰ ਸਾਹਿਬ ਵੱਲ ਜਾਂਦੇ ਸਮੇਂ, ਕੁੱਝ ਸਮਾਂ ਇਥੇ ਠਹਿਰੇ ਸਨ। ਗੁਰਦੁਆਰੇ ਨੂੰ ਪਹਿਲਾਂ 'ਗੁਰੂਆਵਾ' ਆਖਿਆ ਜਾਂਦਾ ਸੀ ਪਰ ਅੱਜਕਲ੍ਹ 'ਗੁਰਦੁਆਰੇ ਗੁਰੂ ਅੰਗਦ ਸਾਹਿਬ' ਕਰਕੇ ਪ੍ਰਸਿੱਧ ਹੈ। ਗੁਰਦੁਆਰੇ ਦੀ ਅਜੋਕੀ ਇਮਾਰਤ 1980 ਵਿੱਚ ਬਣੀ ਹੈ। ਇਸ ਵਿੱਚ ਇੱਕ ਮੁਰੱਬਾ ਹਾਲ, ਪ੍ਰਕਾਸ਼ ਅਸਥਾਨ ਅਤੇ ਬਾਹਰਵਾਰ ਵਰਾਂਡਾ ਬਣਿਆ ਹੋਇਆ ਹੈ। ਇਹ ਸਰੋਵਰ 36×24 ਮੀਟਰ ਪ੍ਰਮੁੱਖ ਗੁਰਦੁਆਰੇ ਦੇ ਉੱਤਰ ਵੱਲ ਹੈ। 'ਗੁਰੂ ਦਾ ਲੰਗਰ' ਵੱਖਰੇ ਤੌਰ 'ਤੇ ਨਾਲ ਹੀ ਬਣਿਆ ਹੈ। ਗੁਰਦੁਆਰੇ ਦੇ ਦੋਵਾਂ ਕੋਨਿਆਂ 'ਤੇ ਨਿਸ਼ਾਨ ਸਾਹਿਬ ਝੂਲ ਰਹੇ ਹਨ। ਪ੍ਰਬੰਧ ਮੁਕਾਮੀ ਸੰਗਤਾਂ ਵੱਲੋਂ ਬਣੀ ਕਮੇਟੀ ਕਰਦੀ ਹੈ।

**(4) ਖਾਨ ਛੱਪੜੀ:** ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਗੋਇੰਦਵਾਲ ਸਾਹਿਬ ਦੇ ਪੱਛਮ ਵੱਲ 8 ਕਿਲੋਮੀਟਰ ਦੂਰ ਛੋਟਾ ਜਿਹਾ ਪਿੰਡ 'ਖਾਨ ਛੱਪੜੀ', ਦੇ ਨਾਂ ਨਾਲ ਪ੍ਰਸਿੱਧ ਹੈ। ਗੁਰੂ ਅੰਗਦ ਸਾਹਿਬ ਤੋਂ ਇਲਾਵਾ ਇਸ ਪਿੰਡ ਵਿੱਚ ਗੁਰੂ ਅਮਰਦਾਸ ਸਾਹਿਬ, ਗੁਰੂ ਅਰਜਨ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਦੇ ਮੁਬਾਰੱਖ ਕਦਮ ਪਏ ਹਨ। ਗੋਇੰਦਵਾਲ ਦਾ ਅਕਸ਼ਾਸ਼ $31^{0}$–22' ਅਤੇ ਰੇਖਾਸ਼ ਦੇਸ਼ਾਂਤਰ $75^{0}$–9' ਹੈ। ਇਸ ਪਿੰਡ ਦਾ ਅਸਲੀ ਨਾਂ 'ਖਾਨਪੁਰ' ਸੀ ਅਤੇ 'ਖਾਨਰਜਾਦਾ' ਕਰਕੇ ਵੀ ਜਾਣਿਆ ਜਾਂਦਾ ਹੈ।

ਗੁਰੂ ਅੰਗਦ ਸਾਹਿਬ ਦੇ ਸਮੇਂ ਜਦੋਂ ਔੜ (ਖੁਸ਼ਕ ਸਾਲੀ) ਆਪਣੇ ਸਿਖਰ 'ਤੇ ਸੀ ਪਿੰਡ ਵਿੱਚ, ਤਾਂ ਇੱਕ ਯੋਗੀ ਜੋ ਆਪਣੇ ਆਪ ਨੂੰ ਕਰਾਮਾਤੀ ਸ਼ਕਤੀਆਂ ਦਾ ਮਾਲਕ ਸਮਝਦਾ ਸੀ, ਗੁਰੂ ਅੰਗਦ ਸਾਹਿਬ ਦੇ ਵੱਧ ਰਹੇ ਤੇਜ ਪ੍ਰਤਾਪ ਨੂੰ ਨਾ-ਸਹਾਰ ਸਕਿਆ। ਉਸ

ਨੇ ਪਿੰਡ ਵਾਸੀਆਂ ਨੂੰ ਆਖਿਆ ਕਿ ਇਸ ਗੁਰੂ ਨੂੰ ਪਿੰਡ ਵਿੱਚੋਂ ਕੱਢ ਦਿਓ ਅਤੇ ਮੈਂ ਤੁਹਾਨੂੰ ਮੀਂਹ ਵਰਸਾਉਣ ਦੀ ਕਰਾਮਾਤ ਕਰਕੇ ਦਸਾਂਗਾ। ਜਦੋਂ ਪਿੰਡ ਵਾਸੀਆਂ ਨੇ ਯੋਗੀ ਦੇ ਆਖੇ ਲੱਗ ਕੇ ਗੁਰੂ ਸਾਹਿਬ ਨੂੰ ਯੋਗੀ ਦੀ ਕਰਾਮਾਤ ਬਾਰੇ ਦੱਸਿਆਂ ਤਾਂ ਗੁਰੂ ਸਾਹਿਬ ਨੇ ਬਚਨ ਕੀਤਾ, "ਮੀਂਹ ਅਤੇ ਔੜ ਰੱਬ ਦੇ ਹੁਕਮ ਅਨੁਸਾਰ ਹੈ।" ਗੁਰੂ ਅੰਗਦ ਸਾਹਿਬ ਭਾਈ ਬੁੱਢਾ ਜੀ ਸਮੇਤ ਖਡੂਰ ਸਾਹਿਬ ਛੱਡ ਕੇ ਖਾਨਪੁਰ ਦੀ ਟਿੱਬੀ 'ਤੇ ਆਰਜ਼ੀ ਮੁਕਾਮ ਕੀਤਾ। ਜਦੋਂ ਖਡੂਰ ਸਾਹਿਬ ਵਿੱਚ ਬਾਰਸ਼ ਨਾ ਹੋਈ ਤੇ ਲੋਕੀ ਯੋਗੀ ਦੇ ਆਲੋਚਿਕ ਬਣ ਗਏ। ਇਸ ਸਮੇਂ ਦੌਰਾਨ ਬਾਬਾ (ਗੁਰੂ) ਅਮਰਦਾਸ ਸਾਹਿਬ ਜੋ ਗੋਇੰਦਵਾਲ ਵਿੱਚ ਸਨ ਖਡੂਰ ਸਾਹਿਬ ਆ ਗਏ। ਉਨ੍ਹਾਂ ਨੇ ਲੋਕਾਂ ਨੂੰ ਗੁਰੂ ਅੰਗਦ ਸਾਹਿਬ ਕੋਲੋਂ ਮੁਆਫੀ ਮੰਗਣ ਬਾਰੇ ਕਿਹਾ। ਜਦੋਂ ਬਾਬਾ ਅਮਰਦਾਸ ਅਤੇ ਦੁਖੀ ਪਿੰਡ ਵਾਸੀ ਖਾਨਪੁਰ ਦੀ ਟਿੱਬੀ 'ਤੇ ਆ ਕੇ ਗੁਰੂ ਅੰਗਦ ਸਾਹਿਬ ਕੋਲੋਂ ਮੁਆਫੀ ਮੰਗੀ ਅਤੇ ਗੁਰੂ ਸਾਹਿਬ ਨੂੰ ਸਤਿਕਾਰ ਨਾਲ ਖਡੂਰ ਸਾਹਿਬ ਲੈ ਆਏ ਤਾਂ ਪਿੰਡ ਵਾਸੀਆਂ ਨੇ ਯੋਗੀ ਨੂੰ ਚੰਗੀ ਦੰਡ ਦਿੱਤੀ ਅਤੇ ਪਿੰਡ ਤੋਂ ਭੱਜਾ ਦਿੱਤਾ ਤਾਂ ਉਸੇ ਸਮੇਂ ਬਾਰਸ਼ ਪੈਣੀ ਸ਼ੁਰੂ ਹੋਈ।

ਸਿਆਲ ਦੇ ਮੌਸਮ ਵਿੱਚ ਇੱਕ ਵੇਰ ਗੁਰੂ ਅਰਜਨ ਜੀ ਆਪਣੇ ਕੁੱਝ ਸ਼ਰਧਾਲੂਆਂ ਸਮੇਤ ਇਥੋਂ ਗੁਜਰ ਰਹੇ ਸਨ ਕਿ ਭਾਰੀ ਮੀਂਹ ਪੈ ਗਿਆ। ਪਿੰਡ ਦਾ ਇੱਕ ਗਰੀਬ ਕਿਸਾਨ ਭਾਈ ਹੀਮਾਂ ਜੀ ਗੁਰੂ ਸਾਹਿਬ ਅਤੇ ਸ਼ਰਧਾਲੂਆਂ ਨੂੰ ਆਪਣੀ ਛੱਪੜੀ ਵਿੱਚ ਲੈ ਗਿਆ ਅਤੇ ਚੰਗੀ ਆਓ ਭਗਤ ਕੀਤੀ। ਇਸੇ ਕਾਰਨ 'ਖਾਨਪੁਰ' ਬਾਅਦ ਵਿੱਚ 'ਖਾਨਪੁਰ ਛੱਪੜੀ' ਕਰਕੇ ਪ੍ਰਸਿੱਧ ਹੋ ਗਿਆ। ਛੇਵੇਂ ਗੁਰੂ ਵੀ ਆਪਣੀ ਮਾਲ੍ਵੇ ਫੇਰੀ ਸਮੇਂ ਇਥੇ ਆਏ ਸਨ।

ਅਜੋਕੀ ਗੁਰਦੁਆਰਾ ਸਾਹਿਬ ਦੀ ਇਮਾਰਤ 1970 ਵਿੱਚ ਸੰਗਮਰਮਰ ਦੀ ਬਣੀ ਹੈ। 'ਗੁਰਦੁਆਰਾ ਛੱਪੜੀ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਗੁਰਦੁਆਰੇ ਵਿੱਚ ਬਹੁਤ ਵੱਡਾ ਹਾਲ ਹੈ ਅਤੇ ਪ੍ਰਕਾਸ਼ ਅਸਥਾਨ ਵਿੱਚਕਾਰ ਹੈ। ਗੁਰਦੁਆਰੇ ਦੇ ਨੇੜੇ ਹੀ ਸਰੋਵਰ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਲੋਕਲ ਕਮੇਟੀ ਕਰਦੀ ਹੈ। ਗੁਰਦੁਆਰੇ ਨਾਲ 50 ਏਕੜ ਜ਼ਮੀਨ ਹੈ।

* * *

# ਕਸ਼ਮੀਰ ਵਿੱਚ ਫਾਰਸੀ ਅੱਖਰਾਂ ਵਾਲੀ ਗੁਰੂ ਗ੍ਰੰਥ ਸਾਹਿਬ ਦੀ ਬੀੜ

ਇਕ ਵੇਰ ਖਬਰ ਅਖਬਾਰਾਂ ਵਿੱਚ ਆਈ ਸੀ ਕਿ ਫਾਰਸੀ ਅੱਖਰਾਂ ਵਾਲੀਆਂ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਬੀੜਾਂ ਪੰਜਾਬ ਦੇ ਕਿਸੇ ਗੁਰਦੁਆਰੇ ਵਿੱਚੋਂ ਮਿਲੀਆਂ ਹਨ। ਕਸ਼ਮੀਰ ਵਿੱਚ ਵੀ ਅਜਿਹੀ ਇਕ ਬੀੜ ਦੀ ਨਿਸ਼ਾਨ-ਦੇਹੀ ਇਨ੍ਹਾਂ ਸਤਰਾਂ ਦੇ ਲੇਖਕ ਨੇ ਕੀਤੀ ਹੈ। ਇਸ ਬੀੜ ਦੇ ਕੁੱਲ ਅੰਗ 2220 ਹਨ। ਪਹਿਲੇ ਕਵਰ ਸਫੇ 'ਤੇ ਫਾਰਸੀ ਅੱਖਰਾਂ ਵਿੱਚ ਖੂਬਸੂਰਤ ਰੰਗਾਂ ਦੀਆਂ ਵੇਲਾਂ ਵਿਚਕਾਰ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਲਿਖਿਆ ਹੋਇਆ ਹੈ। ਹੇਠਾਂ ਫਾਰਸੀ ਅੱਖਰਾਂ ਵਿੱਚ ਕੀਮਤ 12 ਰੁਪਏ (ਕੀਮਤ ਫੀ ਜਿਲਦ) ਲਿਖਿਆ ਗਿਆ ਹੈ। ਫਾਰਸੀ ਅੱਖਰਾਂ ਵਿੱਚ ਦੋਬਾਰਾ ਹੇਠਾਂ ਲਿਖਿਆ ਹੈ "ਗੁਰੂ ਗ੍ਰੰਥ ਸਾਹਿਬ ਜੀ ਆਦਿ ਜਿਸ ਕੋ ਬਾਵਾ ਊਧਮ ਸਿੰਘ ਨੇ ਗੁਰਮੁਖੀ ਸੇ ਲਫ਼ਜ਼-ਬ-ਲਫ਼ਜ਼ ਮੁਕਾਬਲਾ ਕਰਕੇ ਉਰਦੂ ਮੇਂ ਬਹੁਤ ਮਿਹਨਤ ਵਾ ਕੋਸ਼ਿਸ਼ ਸੇ ਤਿਆਰ ਕੀਆ।"

ਇਸ ਦੇ ਹੇਠਾਂ ਛਪਾਈ ਦਾ 1916 ਈ. ਦਾ ਵਰ੍ਹਾ ਦਿੱਤਾ ਹੈ ਜੋ ਯੂਨੀਅਨ ਸਟੀਮ ਪ੍ਰੈੱਸ, ਲਾਹੌਰ ਤੋਂ ਛਪਿਆ ਹੈ। ਇਸ ਨੂੰ ਪ੍ਰਕਾਸ਼ਤ ਕਰਨ ਵਾਲੇ ਬਾਰੇ ਇੰਝ ਲਿਖਿਆ ਹੈ "ਐਚ.ਐਮ.ਡੀ. ਐਂਡ ਸਨਜ਼, ਭਾਟੀ ਦਰਵਾਜ਼ਾ ਨੂਰ ਮੁਹੱਲਾ, ਲਾਹੌਰ।"

ਤਸਦੀਕ: ਮੈਂ ਤਸਦੀਕ ਕਰਤਾ ਹੂੰ ਕਿ ਯੇਹ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ' (ਬਖ਼ਤੇ ਉਰਦੂ) ਅਸਲ ਗੁਰਮੁਖੀ ਗ੍ਰੰਥ ਸਾਹਿਬ ਕੇ ਬਿਲਕੁਲ ਮੁਤਾਬਕ ਹੈ। ਮੈਂਨੇ ਇਸੇ ਸ਼ੁਰੂ ਸੇ ਅਖੀਰ ਤੱਕ ਬੜੇ ਗ਼ੌਰ ਸੇਂ ਲਫ਼ਜ਼-ਬ-ਲਫ਼ਜ਼ ਮੁਕਾਬਲਾ ਕਰਕੇ ਸਹੀ ਕੀਆ ਹੈ।"

ਇਸ ਬੀੜ ਦੇ ਸ਼ੁਰੂ ਵਿੱਚ ਤਜ਼ਕਰਾ (ਤਤਕਰਾ) ਜੋ ਦਿੱਤਾ ਹੈ, ਬਾਣੀਆਂ ਦਾ, ਉਸ ਲਈ 54 ਪੰਨੇ ਸਰਫ਼ ਕੀਤੇ ਗਏ ਹਨ। ਹਰ ਸਤਰ ਖੂਬਸੂਰਤ ਕਾਲੀ ਸਿਆਹੀ ਨਾਲ ਛਪੀ ਹੋਈ ਹੈ। ਪਰ ਪੰਨੇ 'ਤੇ ਕਿਤੇ 19 ਅਤੇ ਕਿਤੇ 20 ਸਤਰਾਂ ਆਈਆਂ ਹਨ। ਜਿਵੇਂ ਅੰਗ 696 'ਤੇ 20 ਸਤਰਾਂ, ਅੰਗ 1136 'ਤੇ 19 ਸਤਰਾਂ ਅਤੇ ਅੰਗ 1618 'ਤੇ 20 ਸਤਰਾਂ ਦਰਜ ਵੇਖੀਆਂ ਗਈਆਂ ਹਨ। ਅਖ਼ੀਰ 'ਤੇ ਰਾਗਮਾਲਾ ਦਰਜ ਹੈ ਜੋ ਅੰਗ 2219 ਤੋਂ ਲੈ ਕੇ 2220 ਤੱਕ ਆਈ ਹੈ।

ਇਹ ਬੀੜ ਬਾਲ ਗਾਰਡਨ (ਸ੍ਰੀਨਗਰ) ਦੇ ਸ: ਕੁਲਵੰਤ ਸਿੰਘ ਡਲਵਨਾਂ ਦੇ ਘਰ ਕਈ ਵਰ੍ਹਿਆਂ ਤੋਂ ਮੌਜੂਦ ਸੀ, ਜਿਨ੍ਹਾਂ ਸਤਿਕਾਰ ਨਾਲ ਇਹ ਬੀੜ 2000 ਈ. ਵਿੱਚ ਸ. ਸੁਰਿੰਦਰ ਸਿੰਘ ਬਾਲੀ (ਪੁੱਤਰ ਸ. ਛਬੀਲ ਸਿੰਘ ਘੁੰਡੀ) ਨੂੰ ਸੇਵਾ ਸੰਭਾਲ ਲਈ ਦੇ ਦਿੱਤੀ, ਜੋ ਅਜੇ ਤੱਕ ਉਨ੍ਹਾਂ ਕੋਲ ਸਾਂਭੀ ਪਈ ਹੈ। ਜੇਕਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਅਜਿਹੇ ਮੁੱਲਵਾਨ ਫ਼ਾਰਸੀ ਅੱਖਰਾਂ ਵਾਲੇ ਗ੍ਰੰਥਾਂ ਨੂੰ ਸੰਭਾਲਣ ਉਪਰੰਤ ਸੈਂਚੀਆਂ ਵਿੱਚ ਛਪਾਈ ਕਰ ਸਕੇ ਤਾਂ ਇਹ ਵਡਮੁੱਲਾ ਕੰਮ ਤਾਂ ਹੋਵੇਗਾ ਹੀ, ਪੱਛਮੀ ਪੰਜਾਬ ਦੇ ਲੋਕ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਆਨੰਦ ਸ਼ਾਹਮੁਖੀ ਵਿੱਚ ਬੜੇ ਪਿਆਰ ਨਾਲ ਮਾਣ ਸਕਣਗੇ ਅਤੇ ਅਧਿਐਨ ਵੀ ਕਰ ਸਕਣਗੇ।

# ਮਟਨ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਇਕ ਇਤਿਹਾਸਕ ਬੀੜ

ਗੁਰੂ ਨਾਨਕ ਸਾਹਿਬ ਆਪਣੀ ਤੀਜੀ ਉਦਾਸੀ ਸਮੇਂ (1515 ਤੋਂ 1517 ਈ.) ਕਸ਼ਮੀਰ ਆਏ ਸਨ। ਗੁਰੂ ਸਾਹਿਬ ਬਾਲਤਾਲ ਤੋਂ ਬਿਖੜੇ ਪਹਾੜੀ ਤੇ ਬਰਫਾਨੀ ਰਸਤਿਆਂ ਰਾਹੀਂ ਅਮਰਨਾਥ, ਪਹਿਲਗਾਮ, ਅਸ਼ੂ ਮੁਕਾਮ ਤੋਂ ਹੁੰਦੇ ਹੋਏ 'ਮਟਨ ਨਗਰ' ਪੁੱਜੇ ਸਨ। ਮਟਨ ਮਾਰਤੰਡ ਦੇ ਪੁਰਾਣੇ ਖੰਡਰਾਂ ਅਤੇ ਜੋੜਵੇਂ ਚਸ਼ਮਿਆਂ ਕਰਕੇ ਬੜਾ ਪ੍ਰਸਿੱਧ ਰਿਹਾ ਹੈ। ਗੁਰੂ ਨਾਨਕ ਸਾਹਿਬ ਨੇ ਇਥੇ ਹੀ ਪੰਡਤ ਬ੍ਰਹਮਦਾਸ ਅਤੇ ਕਮਾਲ ਫ਼ਕੀਰ ਨਾਲ ਮੁਲਾਕਾਤ ਕੀਤੀ ਸੀ।

ਗੁਰਦੁਆਰਾ ਨਾਨਕਸਰ ਮਟਨ ਸਾਹਿਬ, ਸ੍ਰੀਨਗਰ ਸ਼ਹਿਰ ਤੋਂ 57 ਕਿਲੋਮੀਟਰ ਦੂਰ ਅਨੰਤਨਾਗ ਦੇ ਕੋਲ ਸਥਿਤ ਹੈ। ਗੁਰੂ ਸਾਹਿਬ ਜੋੜਵੇਂ ਚਸ਼ਮਿਆਂ ਕੋਲ 'ਮੱਛ-ਭਵਨ' ਕੋਲ ਬਿਰਾਜੇ ਸਨ। ਚਸ਼ਮਿਆਂ ਦੇ ਵਿਚਕਾਰ ਇਕ ਵੱਡਾ ਪੱਥਰ ਦਾ ਥੜ੍ਹਾ ਸੀ ਜਿਸ 'ਤੇ ਬੈਠ ਕੇ ਪੰਡਤ ਬ੍ਰਹਮਦਾਸ ਨਾਲ ਮੁਲਾਕਾਤ ਹੋਈ ਸੀ। ਇਥੇ ਹੀ ਪੰਡਤ ਬ੍ਰਹਮਦਾਸ ਦਾ ਹੰਕਾਰ ਟੁੱਟਾ ਸੀ ਤੇ ਉਹ ਗੁਰੂ ਸਾਹਿਬ ਦਾ ਸਿੱਖ ਬਣ ਗਿਆ ਸੀ। ਗੁਰੂ ਸਾਹਿਬ ਦੇ ਹੁਕਮ ਨਾਲ ਇਥੇ ਉਸ ਨੇ ਧਰਮਸ਼ਾਲਾ ਸਥਾਪਤ ਕੀਤੀ ਸੀ। ਮਹਿਕਮਾ ਮਾਲ ਦੇ ਕਾਗਜ਼ਾਂ ਵਿੱਚ ਅੱਜ ਵੀ 'ਧਰਮਸ਼ਾਲਾ' ਲਿਖਿਆ ਮਿਲਦਾ ਹੈ। ਇਸ ਗੁਰਦੁਆਰਾ ਸਾਹਿਬ ਦੀ ਇਮਾਰਤ 1766 ਈ. ਵਿੱਚ ਕਸ਼ਮੀਰ ਦੇ ਅਫਗਾਨੀ ਗਵਰਨਰ, ਨੂਰਦੀਨ ਬਾਮਜ਼ੀ ਦੇ ਮੈਂਬਰ ਖਾਸ ਸ: ਗੁਰਮੁਖ ਸਿੰਘ ਨੇ ਬਣਾਈ ਸੀ। ਖਾਲਸਾ ਰਾਜ ਸਮੇਂ 1821 ਈ. ਵਿੱਚ ਸ: ਹਰੀ ਸਿੰਘ ਨਲੂਆ, ਗਵਰਨਰ ਕਸ਼ਮੀਰ ਨੇ ਮਟਨ ਦੇ ਜੋੜਵੇਂ ਚਸ਼ਮਿਆਂ ਦੇ ਤਿੰਨਾਂ ਪਾਸਿਆਂ 'ਤੇ ਛੋਟੇ-ਛੋਟੇ ਸੱਤ ਗੁਰਦੁਆਰੇ ਉਸਾਰੇ ਸਨ ਜਿਨ੍ਹਾਂ ਵਿੱਚ 'ਗੁਰੂ ਗ੍ਰੰਥ ਸਾਹਿਬ' ਦੀਆਂ ਸੱਤ ਬੀੜਾਂ ਦਾ ਪ੍ਰਕਾਸ਼ ਕੀਤਾ ਜਾਂਦਾ ਸੀ। ਇਨ੍ਹਾਂ ਗੁਰਦੁਆਰਿਆਂ ਨਾਲ ਹੀ ਤਕਰੀਬਨ ਸੱਤ ਦਰਜਨ ਕਮਰੇ ਵੀ ਉਸਾਰੇ ਗਏ ਸਨ। ਇਹ ਸਤ ਗੁਰਦੁਆਰਿਆਂ ਵਾਲੀ ਬੇਸ਼ਕੀਮਤੀ ਫੋਟੋ ਯੂਰਪੀ ਸੈਲਾਨੀ 'ਬਰਨਸ' ਦੇ ਸਾਥੀ ਵਾਇਜੇਨ ਵੱਲੋਂ 1820-30 ਈ. ਵਿੱਚ ਸਾਂਭੀ ਹੋਈ ਹੈ!

ਡੋਗਰਾ ਮਹਾਰਾਜਾ ਪ੍ਰਤਾਪ ਸਿੰਹੁ ਦੇ ਦੌਰ ਵਿੱਚ (1905-1909) ਇਹ ਸੱਤ ਗੁਰਦੁਆਰੇ ਕਿਸੇ ਡੂੰਘੀ ਸਾਜ਼ਿਸ਼ ਤਹਿਤ ਢਾਹ ਦਿੱਤੇ ਗਏ। ਜਿਥੇ ਚਸ਼ਮੇ ਵਿਚਕਾਰ ਪੱਥਰ ਦਾ ਥੜ੍ਹਾ ਸੀ, ਉਥੇ ਇਕ ਮੰਦਰ 1944 ਈ. ਵਿੱਚ ਤਾਮੀਰ ਕੀਤਾ ਗਿਆ। ਇਸ ਤਰ੍ਹਾਂ ਬਾਅਦ ਵਿੱਚ ਸਿੱਖਾਂ ਨੂੰ ਚਸ਼ਮੇ ਦੇ ਸੱਜੇ ਪਾਸੇ ਸੂਰੀਆ ਮੰਦਰ ਲਾਗੇ ਇਕ ਗੁਰਦੁਆਰਾ ਉਸਾਰਨਾ ਪਿਆ। 'ਮਹਾਨਕੋਸ਼' ਦੇ ਕਰਤਾ ਅਨੁਸਾਰ ਇਸ ਇਤਿਹਾਸਕ ਗੁਰਦੁਆਰੇ ਨਾਲ ਸਾਲਾਨਾ ਪੰਜਾਹ ਰੁਪਏ ਦੀ ਜਗੀਰ ਲੱਗੀ ਹੋਈ ਸੀ ਜੋ ਬਾਅਦ ਵਿੱਚ ਡੋਗਰਾ ਰਾਜ ਸਮੇਂ ਬੰਦ ਹੋ ਗਈ। ਇਸ ਗੁਰਦੁਆਰੇ ਨੂੰ ਵੀ ਹਿੰਦੂ ਆਪਣੀ ਜਾਇਦਾਦ ਸਮਝਦੇ ਹਨ ਜਿਸ ਕਾਰਨ ਕਈ ਵੇਰ ਝਗੜੇ ਵੀ ਹੋਏ ਤੇ ਸਿੰਘਾਂ ਨੇ ਮੋਰਚੇ ਵੀ ਲਾਏ ਪਰ ਅਜੇ ਤੱਕ ਇਹ ਕੇਸ ਸੁਪ੍ਰੀਮ ਕੋਰਟ ਵਿੱਚ ਪਿਆ ਹੈ।

ਇਸ ਗੁਰਦੁਆਰੇ ਵਿੱਚ 'ਗੁਰੂ ਗ੍ਰੰਥ ਸਾਹਿਬ' ਦੀਆਂ ਸੱਤ ਹੱਥ ਲਿਖਤ ਬੀੜਾਂ, ਸਿੱਖ ਰਾਜ ਸਮੇਂ ਸੱਤ ਗੁਰਦੁਆਰਿਆਂ ਦੇ ਹੋਣ ਦੀ ਤਸਦੀਕ ਕਰਦੀਆਂ ਹਨ। 1962 ਈ. ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਤੋਂ ਕੁਝ ਪ੍ਰਬੰਧਕ ਆਏ ਸਨ ਜੋ ਦੋ ਬੀੜਾਂ ਆਪਣੇ ਨਾਲ ਲੈ ਗਏ ਸਨ। ਹੁਣ ਇਥੇ ਪੰਜ ਬੀੜਾਂ ਹੀ ਰਹਿ ਗਈਆਂ ਹਨ ਜਿਨ੍ਹਾਂ ਵਿੱਚ ਉਹ ਇਤਿਹਾਸਕ ਸੁਨਹਿਰੀ ਬੀੜ ਵੀ ਮੌਜੂਦ ਹੈ ਜੋ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਬੰਧਕ ਲੈ ਜਾਣਾ ਚਾਹੁੰਦੇ ਸਨ ਪਰ ਮੁਕਾਮੀ ਸਿੰਘਾਂ ਨੇ ਸੁਨਹਿਰੀ ਬੀੜ ਲੈ ਜਾਣ ਦੀ ਇਜਾਜ਼ਤ ਨਾ ਦਿੱਤੀ। ਇਹ ਬੀੜਾਂ ਸਤਾਰਵੀਂ ਸਦੀ ਦੀਆਂ ਹਨ। ਸੁਨਹਿਰੀ ਬੀੜ ਦੇ ਪਹਿਲੇ ਦੋ ਪੰਨਿਆਂ ਦੀਆਂ ਕੁੱਝ ਸਤਰਾਂ ਸੁਨਹਿਰੀ ਸਿਆਸੀ ਨਾਲ ਲਿਖੀਆਂ ਹੋਈਆਂ ਹਨ। ਇਸ ਬੀੜ ਦੀ ਸੁੰਦਰ ਲਿਖਾਈ ਮਨ ਨੂੰ ਮੋਹ ਲੈਂਦੀ ਹੈ ਅਤੇ ਹਰ ਸਫਾ ਚਮਕਦਾਰ ਹੈ। ਸਿਆਸੀ ਗੂੜ੍ਹੀ-ਕਾਲੀ ਹੈ। ਇਸ ਬੀੜ ਦੇ ਅਖੀਰਲੇ ਸਫੇ 'ਤੇ ਨੰਬਰ 737 ਲਿਖਿਆ ਹੈ ਅਤੇ ਰਾਗ ਮਾਲਾ ਅਖੀਰ 'ਤੇ ਦਰਜ ਹੈ। ਪੰਨਿਆਂ ਦੀ ਗਿਣਤੀ 1472 ਬਣਦੀ ਹੈ। ਬੀੜ ਦੇ ਵਿਚਕਾਰ ਦੋ ਪੰਨਿਆਂ ਦੇ ਨੰਬਰ ਇਕੋ ਜਿਹੇ ਲਿਖੇ ਗਏ ਹਨ। ਪਹਿਲੇ ਦੋਵੇਂ ਸਫਿਆਂ 'ਤੇ ਕਮਾਲ ਦੀ ਚਿੱਤਰਕਾਰੀ ਕੀਤੀ ਗਈ ਹੈ। ਸਾਰੇ ਪੰਨਿਆਂ 'ਤੇ ਪੀਲੇ ਗੂੜ੍ਹੇ ਰੰਗ ਦਾ ਹਾਸ਼ੀਆ ਪਾਇਆ ਗਿਆ ਹੈ। ਬੀੜ ਬਹੁਤ ਹੀ ਚੰਗੀ ਹਾਲਤ ਵਿੱਚ ਹੈ। ਪੰਜ ਬੀੜਾਂ ਇਕ ਸਾਧਾਰਣ ਲੱਕੜ ਉਤੇ ਰੱਖੀਆਂ ਗਈਆਂ ਹਨ। ਮਹੀਨੇ ਵਿੱਚ ਇਕ ਵੇਰ ਇਨ੍ਹਾਂ ਬੀੜਾਂ ਨੂੰ ਧੁੱਪ ਵਿੱਚ ਰੱਖ ਕੇ ਸੈਂਟ ਆਦਿ ਪਾ ਕੇ ਦੁਬਾਰਾ ਬੰਦ ਕਰਕੇ ਰੱਖਿਆ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਤੁਰੰਤ ਇਨ੍ਹਾਂ ਦੀ ਸੁਰੱਖਿਆ ਲਈ ਯੋਗ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਜੋ ਸਿੱਖ ਪੰਥ ਦੇ ਅਨਮੋਲ ਵਿਰਸੇ ਨੂੰ ਸੰਭਾਲਿਆ ਜਾ ਸਕੇ।

* * *

# ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜੰਮੂ ਕਸ਼ਮੀਰ ਵੱਲ ਸਫ਼ਰ

ਰਿਆਸਤ ਜੰਮੂ-ਕਸ਼ਮੀਰ, ਭਾਰਤ ਦੇ ਪੈਰਾਡਾਇਮ ਤੇ ਕਲਗੀ ਵਾਂਗ ਨਜ਼ਰੀ ਪੈਂਦੀ ਹੈ। ਦੱਖਣ ਤੋਂ ਉੱਤਰ ਤੱਕ 400 ਮੀਲ ਅਤੇ ਪੂਰਬ ਤੋਂ ਪੱਛਮ ਵੱਲ 300 ਮੀਲ ਲੰਮਾ ਸਾਰਾ ਇਲਾਕਾ ਪਹਾੜੀ ਹੈ। ਇਹ ਰਿਆਸਤ ਭੂਗੋਲਿਕ ਤੌਰ 'ਤੇ ਉੱਤਰ ਵੱਲ ਚੀਨੀ ਅਤੇ ਰੂਸੀ ਤੁਰਕਸਤਾਨ, ਪੂਰਬ ਵੱਲੋਂ ਚੀਨੀ ਤਿੱਬਤ, ਦੱਖਣ ਵੱਲੋਂ ਪੰਜਾਬ ਅਤੇ ਪੱਛਮ ਵੱਲੋਂ ਉੱਤਰ ਸਰਹੱਦੀ ਸੂਬਾ (ਪਾਕਿਸਤਾਨ) ਚੀਨ, ਰੂਸ, ਅਫਗਾਨਿਸਤਾਨ ਅਤੇ ਪਾਕਿਸਤਾਨ ਨਾਲ ਘਿਰੀ ਹੋਈ ਹੈ।

ਜੰਮੂ-ਕਸ਼ਮੀਰ ਦੀ ਧਰਤੀ ਗੁਰੂ ਨਾਨਕ ਸਾਹਿਬ, ਗੁਰੂ ਹਰਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮੁਬਾਰਕ ਕਦਮਾਂ ਨਾਲ ਫੈਜ਼ਯਾਬ ਹੋਈ ਹੈ। ਗੁਰੂ ਹਰਿਰਾਇ ਸਾਹਿਬ ਜੰਮੂ-ਕਸ਼ਮੀਰ ਵੱਲ 1660 ਈਸਵੀ ਨੂੰ ਆਏ ਸਨ। ਗੁਰੂ ਗੋਬਿੰਦ ਸਿੰਘ ਸਹਿਬ 28 ਮਾਰਚ 1692 ਈ. ਨੂੰ ਰਾਜਾ ਭੀਮ ਚੰਦ ਤੇ ਹੋਰ ਪਹਾੜੀ ਰਾਜਿਆਂ ਦੇ ਸੱਦੇ 'ਤੇ ਰਵਾਲਸਰ ਤੀਰਥ 'ਤੇ ਗਏ ਸਨ। ਸਾਰਿਆਂ ਰਾਜਿਆਂ, ਸਹਿਜ਼ਾਦਿਆਂ ਨੇ ਗੁਰੂ ਸਾਹਿਬ ਦੀ ਬੜੀ ਇੱਜ਼ਤ ਕੀਤੀ ਅਤੇ ਖੁਸ਼-ਆਮਦੀਦ ਆਖੀ। ਇਥੇ ਹੀ ਰਵਾਲਸਰ ਤੀਰਥ ਤੇ ਜੰਮੂ ਦਾ ਗੁਰੂ ਸਾਹਿਬ ਦਾ ਪਰਮ ਮਿੱਤਰ ਰਾਜਾ ਗਜੈ ਸਿੰਘ (ਰਾਜਪੂਤ) ਆਇਆ ਹੋਇਆ ਸੀ। ਉਸ ਦੀ ਬੇਨਤੀ 'ਤੇ ਗੁਰੂ ਸਾਹਿਬ 20 ਅਪਰੈਲ 1692 ਨੂੰ ਪੁਰਮੰਡਲ ਤੀਰਥ 'ਤੇ ਜਾ ਪਹੁੰਚੇ। ਗੁਰੂ ਸਾਹਿਬ ਦੇ ਪੁਰਮੰਡਲ ਪੁੱਜਣ 'ਤੇ ਹਜ਼ਾਰਾਂ ਸੰਗਤਾਂ, ਉਨ੍ਹਾਂ ਦੇ ਦਰਸ਼ਨਾਂ ਲਈ ਆਈਆਂ। ਪੁਰਮੰਡਲ ਤੀਰਥ ਵਿੱਚ ਗੁਰੂ ਸਾਹਿਬ ਇੱਕ ਦਿਨ ਠਹਿਰ ਕੇ ਦੂਜੇ ਦਿਨ ਰਾਜਾ ਗਜੈ ਸਿੰਘ ਨਾਲ ਪਹਾੜਾਂ ਦੀ ਸੈਰ ਕਰਦੇ ਹੋਏ ਜੰਮੂ ਨਗਰ ਵਿੱਚ ਆਏ ਸਨ। ਰਾਜਪੂਤ ਰਾਜਾ ਗਜੈ ਸਿੰਘ ਦੇ ਕਹਿਣ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤ੍ਰਿਕੁਟਾ ਦੇਵੀ ਦਾ ਅਸਥਾਨ ਵੀ ਦੇਖਿਆ ਸੀ।

"..... ਇਸੀ ਤੀਰਥ 'ਤੇ ਰਾਜਾ ਗਜੈ ਸਿੰਘ ਦੀ ਬੇਨਤੀ ਮੰਨ ਕੇ ਉਸ ਦੇ ਗੈਲ ਆਏ। ਵੈਸਾਖ ਸੁਦੀ ਪੂਰਨਮਾ ਦੇ ਦਿਵਸ ਪੁਰਮੰਡਲ ਤੀਰਥ ਜਾਇ ਪਹੁੰਚੇ। ਗੁਰੂ ਜੀ ਦਾ ਆਨਾ ਸੁਨ ਸਿੱਖ ਸੰਗਤਾਂ ਦਰਸ਼ਨ ਪਾਉਣ ਲਈ ਹੁੰਮ-ਹੁੰਮਾ ਕੇ ਆਈਆਂ। ਸਤਿਗੁਰੂ ਜੀ ਏਕ ਦਿਵਸ ਪੁਰਮੰਡਲ ਤੀਰਥ 'ਤੇ ਰਹਿ ਕੇ ਅਗਲੇ ਦਿੰਹੁ ਪਹਾੜਾਂ ਦੀ ਸੈਰ ਕਰਤੇ ਹੂਏ ਜੰਮੂ ਨਗਰੀ ਮੇਂ ਆਇ ਬਿਰਾਜੇ। ਅਗਲੇ ਦਿਵਸ ਰਾਜਾ ਜੋ ਕੇ ਗੈਲ ਤਿਰਕੁਟਾ ਦੇਵੀ ਕਾ ਅਸਥਾਨ ਦੇਖਾ।' *(ਗੁਰੂ ਕੀਆਂ ਸਾਖੀਆਂ, ਭਾਈ ਸਰੂਪ ਸਿੰਘ, ਅੰਮ੍ਰਿਤਸਰ, 1991, ਸਫ਼ਾ 107)*

ਇਸ ਸਫਰ ਦੌਰਾਨ ਹੋਰ ਸਿੱਖਾਂ ਤੋਂ ਇਲਾਵਾ ਗੁਰੂ ਸਾਹਿਬ ਦਾ ਵਿਸ਼ਵਾਸ ਪਾਤਰ ਸਿੱਖ ਭਾਈ ਚਉਪਤ ਰਾਏ ਵੀ ਨਾਲ ਸੀ। ਬਿਲਾਸਪੁਰ ਦੇ ਰਾਜੇ ਵੀ ਗੁਰੂ ਸਾਹਿਬ ਨਾਲ ਹਮਸਫਰ ਸਨ। ਰਾਜਾ ਗਜੈ ਸਿੰਘ ਦੀ ਰਾਣੀ ਰਾਜ ਕੌਰ ਗੁਰੂ ਸਹਿਬ ਦਾ ਬੜਾ ਆਦਰ ਕਰਦੀ ਸੀ। ਜੰਮੂ ਵਿੱਚ ਬਣੇ ਕਿਲ੍ਹਿਆਂ ਦਾ ਗੁਰੂ ਸਾਹਿਬ ਨੇ ਚੰਗੀ ਤਰ੍ਹਾਂ ਨਿਰੀਖਣ ਕੀਤਾ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਸਾਹਿਬ ਰਾਜਾ ਗਜੈ ਸਿੰਘ ਦੇ ਮਹਿਮਾਨ ਖੁਸੂਸੀ

ਹੋਣ ਦੇ ਨਾਤੇ ਜੰਮੂ ਦੇ ਕਿਲ੍ਹੇ ਕੋਲ ਹੀ ਨਿਵਾਸ ਕੀਤਾ ਹੋਵੇਗਾ। ਇਥੇ ਹੀ ਰਾਜੌਰੀ, ਕਿਸ਼ਤਵਾੜ ਦੇ ਰਾਜੇ, ਸ਼ਹਿਜ਼ਾਦੇ ਆਦਿ ਮਿਲੇ ਹੋਣਗੇ, ਜਿਨ੍ਹਾਂ ਬੰਦਾ ਬਹਾਦਰ ਦੀ ਦਲੇਰੀ ਅਤੇ ਸੂਰਮਤਾਈ ਦੀਆਂ ਦਾਸਤਾਨਾਂ ਗੁਰੂ ਸਾਹਿਬ ਨੂੰ ਦੱਸੀਆਂ ਹੋਣਗੀਆਂ। ਪੰਜਾਬ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਰਾਜਪੂਤ ਰਾਜਾ ਗਜੈ ਸਿੰਘ ਨੂੰ ਇਕ 'ਦਸਤਾਰ' ਅਤੇ ਉਸ ਦੇ ਭਰਾ ਜਸਵੰਤ ਸਿੰਘ ਨੂੰ ਇਕ ਬਰਛੀ ਭੇਟਾ ਕੀਤੀ ਸੀ।

ਰਾਜਾ ਗਜੈ ਸਿੰਘ ਤੋਂ ਵਿਦਾਇਗੀ ਲੈ ਕੇ ਗੁਰੂ ਸਾਹਿਬ ਚੱਕ ਕਾਨ੍ਹਾ, ਰਾਮਗੜ੍ਹ, ਖਿਰੜੀ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ ਆਦਿ ਨਗਰਾਂ ਤੋਂ ਹੁੰਦੇ ਹੋਏ ਆਨੰਦਪੁਰ ਸਾਹਿਬ ਆ ਗਏ ਸਨ। ਯਾਦ ਰਹੇ ਰਾਜਾ ਗਜੈ ਸਿੰਘ, ਭੀਮ ਸੈਨ ਕਹਲੂਰੀਏ ਦਾ ਸਬੰਧੀ ਸੀ।

ਤਵਾਰੀਖ ਵਿੱਚ ਜ਼ਿਕਰ ਆਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਇੱਕ ਵਾਰ 'ਬਸੋਹਲੀ ਨਗਰੀ' ਵਿੱਚ ਵੀ ਆਏ ਸਨ। ਇਥੋਂ ਦਾ ਰਾਜਾ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਾਦਿਕ ਸੀ। (*ਮਹਾਨ ਕੋਸ਼,* ਸਫਾ 825), ਬਸੋਹਲੀ ਦਾ ਅਕਸ਼ਾਸ਼ 32°–30' ਅਤੇ ਰੇਖਾਂਸ਼ 75°–51' ਹੈ। ਇਹ ਸਮੁੰਦਰ ਤੋਂ 2,170 ਫੁੱਟ ਉੱਚੀ ਥਾਂ ਹੈ। ਇਸ ਨਗਰ ਦੇ ਆਲੇ-ਦੁਆਲੇ ਜੰਗਲ ਹਨ ਅਤੇ ਇਥੋਂ ਦਾ 'ਧੈਨ ਕਿਲ੍ਹਾ' ਬੜਾ ਮਸ਼ਹੂਰ ਸੀ। ਜੰਮੂ ਦੀ ਜਸਰੋਟਾ ਤਹਿਸੀਲ ਵਿੱਚ ਰਾਵੀ ਦਰਿਆ ਦੇ ਸੱਜੇ ਕਿਨਾਰੇ ਸਥਿਤ ਹੈ। ਇਹ ਇੱਕ ਪੁਰਾਣੀ ਪਹਾੜੀ ਰਿਆਸਤ ਸੀ। 1835 ਵਿੱਚ ਬਸੋਹਲੀ ਦਾ ਰਾਜਾ ਔਲਾਦ-ਰਹਿਤ ਮਰ ਗਿਆ ਤੇ ਬਸਹੋਲੀ ਜੰਮੂ ਰਿਆਸਤ ਵਿੱਚ ਮਿਲ ਗਈ, ਜਿਸ 'ਤੇ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ ਸੀ।

ਗੁਰੂ ਨਾਨਕ ਸਾਹਿਬ ਜੰਮੂ ਕਿਹੜੀਆਂ ਥਾਵਾਂ 'ਤੇ ਠਹਿਰੇ ਸਨ, ਇਹ ਵਿਸ਼ਾ ਵੀ ਖੋਜ ਤਲੱਬ ਹੈ। ਗੁਰੂ ਹਰਿਰਾਇ ਸਾਹਿਬ ਕਸ਼ਮੀਰ ਤੋਂ ਵਾਪਸ ਆਉਣ ਲੱਗਿਆ ਅੱਖਨੂਰ, ਜੰਮੂ, ਰਾਮਗੜ੍ਹ, ਖਿਰੜੀ, ਸਾਂਬਾ, ਪਠਾਨਕੋਟ ਤੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਪੁੱਜੇ ਸਨ। ਜੰਮੂ ਵਿੱਚ ਹੀ ਭਾਈ ਕਾਨ੍ਹਾ (ਮਸੰਦ) ਇਲਾਕੇ ਦੀਆਂ ਸੰਗਤਾਂ ਨਾਲ ਆ ਕੇ ਗੁਰੂ ਹਰਿਰਾਇ ਸਾਹਿਬ ਦੇ ਦਰਸ਼ਨ ਕੀਤੇ ਸਨ। ਜੰਮੂ ਵਿੱਚ ਗੁਰੂ ਸਾਹਿਬ ਕਿਹੜੀ ਥਾਂ ਬੈਠੇ ਸਨ, ਇਹ ਵਿਸ਼ਾ ਵੀ ਖੋਜ ਤਲੱਬ ਹੈ।

* * *

# ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸ਼ਸਤਰ ਅਤੇ ਪਵਿੱਤਰ ਨਿਸ਼ਾਨੀਆਂ

ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਅਨੇਕਾਂ ਪਵਿੱਤਰ ਵਸਤਾਂ ਦੇ ਨਾਲ-ਨਾਲ ਗੁਰੂ ਸਾਹਿਬ ਦੀਆਂ ਕ੍ਰਿਪਾਨਾਂ/ਸ਼ਮਸ਼ੀਰਾਂ/ਕਰਦਾਂ/ ਤਲਵਾਰਾਂ ਅਤੇ ਹੋਰ ਸ਼ਸਤਰ ਵੱਖ-ਵੱਖ ਥਾਵਾਂ 'ਤੇ ਸੁਰੱਖਿਅਤ ਹਨ ਅਤੇ ਅਨੇਕਾਂ ਗੁਰਸਿੱਖ ਦਰਸ਼ਨ ਦੀਦਾਰ ਕਰਕੇ ਆਬਸ਼ਾਰ ਦਿਲਾਂ ਨੂੰ ਕਰਦੇ ਹਨ।

ਸ੍ਰੀ ਸਾਹਿਬ ਅਤੇ ਕ੍ਰਿਪਾਨ ਦੀ ਪ੍ਰੀਭਾਸ਼ਾ ਬਿਆਨ ਕਰਦਿਆਂ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, ਖੜਗ ਕ੍ਰਿਪਾਨ ਲਛਮੀ ਦਾ ਪਤਿ ਖੜਗ ਨੂੰ ਮੰਨ ਕੇ ਇਹ ਨਾਉਂ ਦਸ਼ਮੇਸ਼ ਨੇ ਰੱਖਿਆ ਹੈ। ਕ੍ਰਿਪਾਨ ਬਾਰੇ "ਜੋ ਕ੍ਰਿਪਾ ਨੂੰ ਫੈਂਕ ਦੇਵੇ, ਜਿਸ ਦਾ ਚਲਾਉਣ ਵੇਲੇ ਰਹਮ ਨਾ ਆਵੇ, ਤਲਵਾਰ ਸ੍ਰੀ ਸਾਹਿਬ, ਸ਼ਮਸ਼ੇਰ ਸਿੰਘਾਂ ਦਾ ਦੂਜਾ ਕਕਾਰ ਜੋ, ਅੰਮ੍ਰਿਤਧਾਰੀ ਨੂੰ ਪਹਿਨਣਾ ਵਿਧਾਨ ਹੈ। (ਮਹਾਨ ਕੋਸ਼, ਸਫਾ 251)

ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਅਨੇਕਾਂ ਸ੍ਰੀ ਸਾਹਿਬਾਂ, ਸ਼ਮਸ਼ੀਰਾਂ, ਤਲਵਾਰਾਂ, ਕ੍ਰਿਪਾਨਾਂ, ਕਰਦਾਂ, ਤੇਗਾਂ ਵੱਖ-ਵੱਖ ਗੁਰਦੁਆਰਾ ਸਾਹਿਬਾਨ ਅਤੇ ਅਨੇਕਾਂ ਗੁਰਸਿੱਖਾਂ ਕੋਲ ਮੌਜੂਦ ਹਨ। ਇਨ੍ਹਾਂ ਸ੍ਰੀ ਸਾਹਿਬਾਂ ਦਾ ਜ਼ਿਕਰ ਅਸੀਂ ਇਥੇ ਕਰਾਂਗੇ ਤਾਂ ਜੋ ਪਾਠਕ ਨੂੰ ਇਨ੍ਹਾਂ ਬਾਰੇ ਜਾਣਕਾਰੀ ਹੋ ਸਕੇ।

**ਸ੍ਰੀ ਸਾਹਿਬ**- ਇਹ ਛੋਟੀ ਕ੍ਰਿਪਾਨ ਜੋ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਇਕ ਸਿੱਖ ਨੇ ਭੇਟ ਕੀਤੀ ਸੀ। ਇਹ ਅੱਜਕਲ੍ਹ ਤਖ਼ਤ ਸ੍ਰੀ ਪਟਨਾ ਸਾਹਿਬ, ਗੁਰਦੁਆਰਾ ਹਰਿਮੰਦਰ ਸਾਹਿਬ, ਬਿਹਾਰ ਵਿੱਚ ਸੁਸ਼ੋਭਿਤ ਹੈ।

**ਸ੍ਰੀ ਸਾਹਿਬ**- ਇਹ ਵੱਡੀ ਕ੍ਰਿਪਾਨ ਗੁਰੂ ਸਾਹਿਬ ਨੂੰ ਪਟਨਾ ਨਿਵਾਸੀ ਭਾਈ- ਸ਼ਿਵ ਪ੍ਰਸ਼ਾਦਿ ਨੇ ਭੇਟਾ ਕੀਤੀ ਸੀ। ਇਹ ਸ੍ਰੀ ਸਾਹਿਬ ਵੀ ਤਖ਼ਤ ਸ੍ਰੀ ਪਟਨਾ ਸਾਹਿਬ, ਬਿਹਾਰ ਵਿੱਚ ਸੁਸ਼ੋਭਿਤ ਹੈ।

**ਸ਼ਮਸ਼ੀਰ**- ਇਸ ਸ਼ਮਸ਼ੀਰ ਦੀ ਮੁੱਠ ਪਤਲੀ, ਅੱਧੀ ਤੇ ਬਹੁਤੀ ਥੋੜੀ ਹੈ। ਇਹ ਸ਼ਮਸ਼ੀਰ ਇੰਗਲੈਂਡ ਤੋਂ ਲਾਰਡ ਡਲਹੌਜ਼ੀ ਦੇ ਖਾਨਦਾਨ ਦੀ ਲੇਡੀ ਐਡਿਲ ਬਰਾਊਨ ਲਿੰਡ ਦੇ ਪਾਸੋਂ ਪ੍ਰਾਪਤ ਕਰਕੇ 117 ਵਰ੍ਹੇ ਬਾਅਦ ਪੰਜਾਬ ਆਈ ਸੀ। ਇਹ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿੱਚ ਸ਼ੁਸ਼ੋਭਿਤ ਹੈ।

**ਸ੍ਰੀ ਸਾਹਿਬ**- ਇੰਗਲੈਂਡ ਲੈ ਜਾਏ ਗਏ ਸ਼ਸਤਰਾਂ ਨਾਲ ਇੱਕ ਸ੍ਰੀ ਸਾਹਿਬ ਵੀ ਸੀ। ਇਹ ਈਸਟ ਇੰਡੀਆ ਕੰਪਨੀ ਦੇ ਡਾਇਰੈਕਟਰ ਵੱਲੋਂ ਰਿਕਾਰਡ ਆਫਿਸ ਲੰਡਨ ਭੇਜ ਦਿੱਤੀ ਗਈ ਸੀ।

**ਸ੍ਰੀ ਸਾਹਿਬ**- ਇਹ ਸ੍ਰੀ ਸਾਹਿਬ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ਸੁਸ਼ੋਭਿਤ ਹੈ।

**ਸ੍ਰੀ ਸਾਹਿਬ**- ਇਸ ਸ੍ਰੀ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਮੋਹਰ ਹੈ। "ਗੁਰੂ ਗੋਬਿੰਦ ਸਿੰਘ ਸਹਾਇ ਦੇਗ ਤੇਗ ਫਤਹਿ, ਕੋਈ ਦਰਸ਼ਨ ਕਰੇਗਾ, ਨਿਹਾਲ" ਉਕਰਿਆ ਹੋਇਆ ਹੈ। ਇਸ ਦਾ ਦਸਤਾ ਸੁਨਿਹਰੀ ਚਿੱਤਰਕਾਰੀ ਵਾਲਾ ਹੈ। ਇਹ ਸ੍ਰੀ ਸਾਹਿਬ, ਕਿਲਾ ਮੁਬਾਰਕ ਬੁਰਜ ਬਾਬਾ ਆਲਾ ਸਿੰਘ, ਪਟਿਆਲਾ ਵਿੱਚ ਮੌਜੂਦ ਹੈ।

**ਸ੍ਰੀ ਸਾਹਿਬ**- ਇਸ ਦੀ ਮੁੱਠ ਹੇਠ ਇਹ ਸ਼ਬਦ ਉਕਰੇ ਹੋਏ ਹਨ "ਅਕਾਲ ਸਹਾਇ ਗੁਰੂ ਗੋਬਿੰਦ ਸਿੰਘ ਜੀ।" ਇਸ ਦਾ ਦਸਤਾ ਸੁਨਹਿਰੀ ਹੈ। ਇਹ ਸ੍ਰੀ ਸਾਹਿਬ ਵੀ ਕਿਲ੍ਹਾ ਮੁਬਾਰਕ ਬੁਰਜ ਬਾਬਾ ਆਲਾ ਸਿੰਘ, ਪਟਿਆਲਾ ਵਿੱਚ ਮੌਜੂਦ ਹੈ।

ਤੇਗ– ਇਸ ਤੇਗ ਦੀ ਝਾਲ ਚਾਂਦੀ ਦੀ ਹੈ ਅਤੇ ਕਬਜ਼ਾ ਸਰਬਲੋਹ ਦਾ ਹੈ। ਇਹ ਤੇਗ ਵੀ ਕਿਲ੍ਹਾ ਮੁਬਾਰਕ ਪਟਿਆਲਾ ਵਿੱਚ ਹੈ।

**ਸ੍ਰੀ ਸਾਹਿਬ**- ਇਹ ਤਲਵਾਰ ਫੌਲਾਦੀ ਹੈ ਅਤੇ ਇਸ 'ਤੇ ਚੰਦਰਮਾ ਤੇ ਖੰਡੇ ਦੇ ਨਿਸ਼ਾਨ ਹਨ। ਇਹ ਕਿਲ੍ਹਾ ਮੁਬਾਰਕ, ਪਟਿਆਲਾ ਵਿੱਚ ਹੈ।

**ਸ੍ਰੀ ਸਾਹਿਬ**- ਇਹ ਸ਼ਿਕਾਰਗਾਹ ਤਲਵਾਰ ਹੈ। ਇਸ 'ਤੇ ਇਹ ਸ਼ਬਦ ਉਕਰੇ ਹੋਏ ਹਨ "ਭਗੌਤੀ ਸਹਾਇ ਗੁਰੂ ਗੋਬਿੰਦ ਸਿੰਘ ਪਾਤਸ਼ਾਹੀ 10"। ਇਸ ਦੇ ਦਸਤੇ ਉਤੇ ਸੁਨਹਰਿੀ ਝਾਲ ਹੈ। ਫਲ ਉਤੇ ਜੰਗਲੀ ਜਾਨਵਰਾਂ ਦੇ ਚਿੱਤਰ ਉਕਰੇ ਹੋਏ ਹਨ। ਇਹ ਸ੍ਰੀ ਸਾਹਿਬਾਂ (ਨੰਬਰ 8, 9, 10) ਗੁਰੂ ਸਾਹਿਬ ਨੇ ਭਾਈ ਤਿਲੋਕਾ ਅਤੇ ਭਾਈ ਰਾਮਾ ਨੂੰ "ਖੰਡੇ ਦੀ ਪਾਹੁਲ ਲੈਣ ਉਪਰੰਤ ਬਖਸ਼ਿਸ਼ ਕੀਤੇ ਗਈਆਂ ਸਨ। ਇਹ ਅੱਜਕਲ੍ਹ ਨਵੇਂ ਮੋਤੀ ਮਹੱਲ ਪਟਿਆਲਾ ਵਿਖੇ ਮੌਜੂਦ ਹਨ।

**ਸ੍ਰੀ ਸਾਹਿਬ**- ਇਸ ਸ੍ਰੀ ਸਾਹਿਬ ਦੇ ਕਬਜ਼ 'ਤੇ ਸੁਨਹਿਰੀ ਨਿਸ਼ਾਨ ਹਨ। ਇਹ ਦਸਵੇਂ ਨਾਨਕ ਨੇ ਦਮਦਮਾ ਸਾਹਿਬ ਤੋਂ ਦੱਖਣ ਨੂੰ ਚਾਲੇ ਪਾਉਣ ਸਮੇਂ ਮਹਾਰਾਜਾ ਨੂੰ ਬਖਸ਼ੀ ਸੀ ਜੋ ਉਨ੍ਹਾਂ ਦੇ ਖਾਨਦਾਨ ਪਾਸ ਪੀੜ੍ਹੀਆਂ ਦਰ ਪੀੜ੍ਹੀਆਂ ਚਲੀ ਆ ਰਹੀ ਹੈ। ਇਹ ਅੱਜ ਕਲ੍ਹ ਕਿਲ੍ਹਾ ਮੁਬਾਰਕ ਵਿੱਚ ਮੌਜੂਦ ਹੈ ਅਤੇ ਅੱਜਕਲ੍ਹ ਮਹਾਰਾਜਾ ਯਾਦਵਿੰਦਰ ਸਿੰਘ ਆਫ ਪਟਿਆਲਾ ਦੇ ਮਹੱਲ ਵਿੱਚ ਹੈ।

**ਸ੍ਰੀ ਸਾਹਿਬ**- ਇਸ ਸ੍ਰੀ ਸਾਹਿਬ ਦੀ ਸ਼ਕਲ ਖੋਪਰੀ ਵਾਂਗ ਹੈ ਅਤੇ 9 ਇੰਚ ਲੰਮੀ ਹੈ। ਇਹ ਵੀ ਕਿਲ੍ਹਾ ਮੁਬਾਰਕ ਵਿੱਚ ਮੌਜੂਦ ਹੈ।

**ਸਿਰੋਹੀ**- ਇਹ ਸ੍ਰੀ ਸਾਹਿਬ ਜਿਸ ਨੂੰ ਸਿਰੋਹੀ ਲਿਖਿਆ ਗਿਆ ਹੈ, ਪਟਨਾ ਸਾਹਿਬ ਤੋਂ ਆਈ ਦੱਸੀ ਜਾਂਦੀ ਹੈ। ਇਹ ਵੀ ਕਿਲ੍ਹਾ ਮੁਬਾਰਕ ਮਹਾਰਾਜਾ ਯਾਦਵਿੰਦਰ ਸਿੰਘ, ਪਟਿਆਲਾ ਦੇ ਮਹੱਲ ਵਿੱਚ ਮੌਜੂਦ ਹੈ।

**ਸ੍ਰੀ ਸਾਹਿਬ**- ਇਸ ਸ੍ਰੀ ਸਾਹਿਬ ਉਪਰ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਹੈ "ੴ ਵਾਹਿਗੁਰੂ ਜੀ ਕੀ ਫਤਹਿ ਪਾਤਸ਼ਾਹੀ 10....." ਇਹ ਵੀ ਕਿਲ੍ਹਾ ਮੁਬਾਰਕ ਪਟਿਆਲਾ ਵਿੱਚ ਮੌਜੂਦ ਹੈ।

**ਤੇਗਾ**- ਇਹ ਤੇਗਾ ਗੁਰੂ ਹਰਗੋਬਿੰਦ ਸਾਹਿਬ, ਛੇਵੇਂ ਨਾਨਕ ਜੀ ਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਵੀ ਇਸ ਨੂੰ ਹਸਤ ਛੋਹ ਪ੍ਰਾਪਤ ਹੈ। ਇਸ ਦਾ ਵਜ਼ਨ 12 ਸੇਰ ਹੈ। ਇਹ ਵੀ ਕਿਲ੍ਹਾ ਮੁਬਾਰਕ ਪਟਿਆਲਾ ਵਿੱਚ ਮੌਜੂਦ ਹੈ।

**ਕਰਦ**- ਇਹ ਕਰਦ 3 ਇੰਚ ਲੰਮੀ ਹੈ। ਇਹ ਕਿਲ੍ਹਾ ਨਾਭਾ, ਪਟਿਆਲਾ ਵਿੱਚ ਮੌਜੂਦ ਹੈ।

**ਸ੍ਰੀ ਸਾਹਿਬ-** ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਹ ਸ੍ਰੀ ਸਾਹਿਬ ਬਾਬਾ ਤਰਲੋਕ ਸਿੰਘ ਨੂੰ ਬਖਸ਼ੀ ਸੀ। ਇਹ ਵੀ ਕਿਲ੍ਹਾ ਨਾਭਾ ਪਟਿਆਲਾ ਵਿੱਚ ਹੈ।

**ਸ੍ਰੀ ਸਾਹਿਬ-** ਇਹ ਵੀ ਕਿਲ੍ਹਾ ਨਾਭਾ ਪਟਿਆਲਾ ਹੈ।

**ਸ੍ਰੀ ਸਾਹਿਬ-** ਇਸ ਸ੍ਰੀ ਸਾਹਿਬ ਨੂੰ ਰਾਏ ਕਿਲ੍ਹੇ ਵਾਲੀ ਸ੍ਰੀ ਸਾਹਿਬ ਆਖਿਆ ਜਾਂਦਾ ਹੈ। ਇਹ ਵੀ ਕਿਲ੍ਹਾ ਨਾਭਾ, ਪਟਿਆਲਾ ਵਿੱਚ ਮੌਜੂਦ ਹੈ।

**ਸ੍ਰੀ ਸਾਹਿਬ-** ਇਸ ਦੀ ਲੰਬਾਈ ਦੋ ਫੁਟ ਸਾਢੇ ਅੱਠ ਇੰਚ ਹੈ। ਤੋਲ ਸਵਾ ਸੇਰ ਤੇ ਤਿੰਨ ਤੋਲੇ ਹੈ। ਇਹ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ, ਜ਼ਿਲ੍ਹਾ ਬਠਿੰਡਾ ਵਿੱਚ ਮੌਜੂਦ ਹੈ।

**ਇੱਕ ਖੜਕ-** ਇਹ ਖੜਗ ਪਿੰਡ ਸਾਬੋ ਕੀ ਤਲਵੰਡੀ ਵਿੱਚ ਦਸਵੇਂ ਪਾਤਸ਼ਾਹ ਨੇ ਭਾਈ ਡਲ ਸਿੰਘ ਨੂੰ ਬਖਸ਼ੀ ਸੀ ਜੋ ਉਸ ਦੇ ਖਾਨਦਾਨ ਵਿੱਚੋਂ ਭਾਈ ਸ਼ਮਸ਼ੇਰ ਸਿੰਘ ਦੇ ਘਰ ਸੁਭਾਏਮਾਨ ਹੈ। ਇਸ ਦੇ ਦਰਸ਼ਨ ਜੋੜ ਮੇਲਿਆਂ 'ਤੇ ਜਾਂ ਉਚੇਚੀ ਬੇਨਤੀ 'ਤੇ ਸਵੇਰੇ 12 ਵਜੇ ਤੋਂ ਪਹਿਲਾਂ ਪਹਿਲਾਂ ਕਰਾਏ ਜਾਂਦੇ ਹਨ। ਅੱਜਕਲ੍ਹ ਸੇਵਾ ਮਾਈ ਸੁਖਦੇਵ ਕੌਰ ਧਰਮ ਪਤਨੀ ਸਵਰਗਵਾਸੀ ਸ੍. ਸ਼ਮਸ਼ੇਰ ਸਿੰਘ ਅਤੇ ਉਨ੍ਹਾਂ ਦੇ ਮੁਖਤਾਰ ਕਰਦੇ ਹਨ।

**ਸ੍ਰੀ ਸਾਹਿਬ-** ਇਹ ਸ੍ਰੀ ਸਾਹਿਬ ਦਸਵੇਂ ਪਾਤਸ਼ਾਹ ਨੇ ਭਾਈ ਸੁਖੀਏ ਦੇ ਪੁੱਤਰ ਨੂੰ ਬਖਸ਼ੀ ਸੀ। ਜੋ ਅੱਜਕਲ੍ਹ ਭਾਈ ਸਾਹਿਬ ਭਾਈ ਅਰਦਿਮਨ ਸਿੰਘ ਬਾਗੜੀਆਂ ਜ਼ਿਲ੍ਹਾ ਸੰਗਰੂਰ ਪਾਸ ਮੌਜੂਦ ਹੈ।

**ਸ੍ਰੀ ਸਾਹਿਬ-** ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਹ ਸ੍ਰੀ ਸਾਹਿਬ ਨਾਂਦੇੜ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਦੇਣ ਲੱਗਿਆਂ ਖਾਲਸਾ ਜੀ ਨੇ ਪ੍ਰਾਪਤ ਕੀਤੀ ਸੀ। ਇਸ 'ਤੇ ਸੋਨੇ ਦਾ ਕੰਮ ਹੋਇਆ ਹੈ। ਇਹ ਗੁਰਦੁਆਰਾ ਧਮਤਾਨ ਸਾਹਿਬ, ਜ਼ਿਲ੍ਹਾ ਸੰਗਰੂਰ ਵਿੱਚ ਮੌਜੂਦ ਹੈ।

**ਸ੍ਰੀ ਸਾਹਿਬ-** ਗੁਰੂ ਸਾਹਿਬ ਨੇ ਇਹ ਸ੍ਰੀ ਸਾਹਿਬ ਮਲੇਰਕੋਟਲਾ ਦੇ ਨਵਾਬ ਸਾਹਿਬ ਨੂੰ ਬਖਸ਼ੀ ਸੀ। ਇਹ ਸ੍ਰੀ ਸਾਹਿਬ ਅਜੇ ਤੱਕ ਉਨ੍ਹਾਂ ਦੇ ਖਾਨਦਾਨ ਕੋਲ ਮੌਜੂਦ ਹੈ। ਇਸ ਦੇ ਇੱਕ ਪਾਸੇ ਇਹ ਸ਼ਬਦ ਉਕਰੇ ਹੋਏ ਹਨ "ੴ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਨਵਾਬ ਸ਼ੇਰ ਖਾਂ ਮਾਲੇਰੀ ਨੂੰ ਪ੍ਰੇਮ ਦਾ ਸੰਦੇਸ਼ਾ ਰਾਏ ਕੋਟ" ਅਤੇ ਦੂਸਰੇ ਪਾਸੇ ਸੰਮਤ 1762 ਲਿਖਿਆ ਹੋਇਆ ਹੈ।

**ਸ੍ਰੀ ਸਾਹਿਬ-** ਇਸ ਸ੍ਰੀ ਸਾਹਿਬ ਉਪਰ ਫਾਰਸੀ ਅੱਖਰਾਂ ਵਿੱਚ ਲਿਖਿਆ ਹੈ "ਈ" ਤਲਵਾਰ ਗੁਰੂ ਗੋਬਿੰਦ ਸਿੰਘ ਕੀ ਕਮਰ ਕੀ ਹੈ। ਇਲਾਕਾ ਸੂਰਤ ਬੰਦ ਮੇਂ ਸੇ ਹੈ; ਮੁਹੰਮਦ ਯਾਰ"। ਇਹ ਤਲਵਾਰ ਸਰਕਾਰੀ ਪੁਸਤਕਾਲਾ ਸੰਗਰੂਰ ਵਿੱਚ ਹੈ।

**ਸ੍ਰੀ ਸਾਹਿਬ-** ਇਸ ਸ੍ਰੀ ਸਾਹਿਬ 'ਤੇ ਇਹ ਸ਼ਬਦ ਉਕਰੇ ਹੋਏ ਹਨ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਸੰਮਤ ਸਤਾਰ੍ਹਾਂ ਸੌ"। ਇਹ ਸ੍ਰੀ ਸਾਹਿਬ ਨਾਹਣ (ਹਿਮਾਚਲ ਪ੍ਰਦੇਸ਼) ਵਿੱਚ ਮੌਜੂਦ ਹੈ।

**ਕਰਦ-** ਇਹ ਕਰਦ ਗੁਰੂ ਸਾਹਿਬ ਦੇ ਅੰਗੀਠੇ ਵਿੱਚੋਂ ਨਿਕਲੀ ਦੱਸੀ ਜਾਂਦੀ ਹੈ। ਇਹ ਸੁਨਹਿਰੀ ਹੈ। ਇਹ ਗੁਰਦੁਆਰਾ ਸਾਹਿਬ ਤਖ਼ਤ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ ਵਿੱਚ ਸੁਸ਼ੋਭਿਤ ਹੈ।

**ਜੜਾਉਵਲੀ ਸ੍ਰੀ ਸਾਹਿਬ-** ਇਹ ਸ੍ਰੀ ਸਾਹਿਬ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਸੁਸ਼ੋਭਿਤ ਹੈ।

**ਚੌੜਾ ਤੇਗਾ-** ਇਹ ਤੇਗਾ ਵੀ ਸ੍ਰੀ ਹਜ਼ੂਰ ਸਾਹਿਬ ਵਿੱਚ ਮੌਜੂਦ ਹੈ।

**ਪੰਜ ਸੁਨਹਿਰੀ ਸ੍ਰੀ ਸਾਹਿਬਾਂ-** ਇਹ ਪੰਜ ਸੁਨਹਿਰੀ ਸ੍ਰੀ ਸਾਹਿਬਾਂ, ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਸੁਸ਼ੋਭਿਤ ਹਨ।

ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਸ਼ਸ਼ਤਰਾਂ ਨਾਲ ਬਹੁਤ ਹੀ ਪਿਆਰ ਸੀ। ਦਸਮ ਗ੍ਰੰਥ ਵਿੱਚ ਇੱਕ ਹਿੱਸੇ ਦਾ ਨਾਮ ਸ਼ਸਤਰਨਾਮ ਮਾਲਾ ਹੈ। ਇਸ ਵਿੱਚ ਅਨੇਕਾਂ ਸ਼ਸਤਰਾਂ ਦੇ ਨਾਵਾਂ ਦਾ ਜ਼ਿਕਰ ਹੈ। ਇਸ ਵਿੱਚ ਬਹੁਤੇ ਸ਼ਸਤਰਾਂ ਦੇ ਨਾਵਾਂ ਦਾ ਹੁਣ ਪਤਾ ਨਹੀਂ ਲੱਗਦਾ।

ਗੁਰੂ ਸਾਹਿਬ ਦੇ ਜੋ ਸ਼ਸਤਰ ਸਾਡੇ ਕੋਲ ਮੌਜੂਦ ਹਨ। ਉਨ੍ਹਾਂ ਦਾ ਜ਼ਿਕਰ ਇਸ ਤਰ੍ਹਾਂ ਹੈ:-

**ੳ. ਤੀਰ ਅਤੇ ਕਮਾਨਾਂ:-**

ਗੁਰੂ ਸਾਹਿਬ ਦੀਆਂ ਦੋ ਕਮਾਨਾਂ ਗੁਰਦੁਆਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਮੌਜੂਦ ਹਨ।

ਭੱਥੇ ਵਿੱਚ 65 ਤੀਰ ਵੀ ਗੁਰਦੁਆਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਹਨ।

ਇੱਕ ਤੀਰ ਦੀ ਮੁਖੀ ਕਿਲ੍ਹਾ ਨਾਭਾ, ਜ਼ਿਲਾ ਪਟਿਆਲਾ ਵਿੱਚ ਸੁਰੱਖਿਅਤ ਹੈ।

6 ਤੀਰ- ਜਿਨ੍ਹਾਂ ਦੀ ਮੁਖੀ ਹੇਠ ਚਾਂਦੀ ਦੇ ਪੋਲਰੇ ਹਨ ਅਤੇ ਬਰੀਕ ਬੰਦ ਹਨ। ਇਹ ਸਾਰੇ 3-3 ਤੀਰ ਦਸਵੇਂ ਪਾਤਸ਼ਾਹ ਨੇ ਦਮਦਮਾ ਸਾਹਿਬ ਤੋਂ ਦੱਖਣ ਦੇਸ਼ ਨੂੰ ਚਾਲੇ ਪਾਉਣ ਸਮੇਂ ਸਿਰੋਪਾਓ ਵਜੋਂ ਬਾਬਾ ਤਰਲੋਕ ਸਿੰਘ ਅਤੇ ਬਾਬਾ ਰਾਮ ਸਿੰਘ ਨੂੰ ਬਖਸ਼ੇ ਸਨ ਜੋ ਉਨ੍ਹਾਂ ਦੇ ਖਾਨਦਾਨ ਵਿੱਚ ਚਲੇ ਆਏ ਹਨ। ਇਹ ਕਿਲ੍ਹਾ ਮੁਬਾਰਕ ਵਿੱਚ ਸਨ। ਅੱਜਕਲ੍ਹ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਦੇ ਮਹਿਲ ਵਿੱਚ ਹਨ।

ਤੀਰ (ਬਾਣ): ਇਸ 'ਤੇ ਸੋਨੇ ਤੇ ਚਾਂਦੀ ਦੇ 3 ਬੰਦ ਹਨ। ਇਹ ਤੀਰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭਾਈ ਤ੍ਰਿਲੋਕਾ ਤੇ ਭਾਈ ਰਾਮਾ ਨੂੰ ਹੁਕਮਨਾਮੇ ਦੀ ਪਾਲਨਾ ਕਰਨ ਮਗਰੋਂ ਗੁਰੂ ਜੀ ਦੇ ਹਜ਼ੂਰ ਹੋਣ ਸਮੇਂ ਬਖਸ਼ਿਸ਼ ਕੀਤੇ। ਅੱਜਕਲ੍ਹ ਇਹ ਤੀਰ ਮਹਾਰਾਜਾ ਪਟਿਆਲਾ ਦੇ ਮਹਿਲ ਨਵੇਂ ਮੋਤੀ ਮਹੱਲ ਵਿੱਚ ਮੌਜੂਦ ਹਨ।

ਦੋ ਤੀਰ: ਇਨ੍ਹਾਂ ਤੀਰਾਂ ਦੀਆਂ ਮੁਖੀਆਂ 'ਤੇ ਤੋਲਾ-ਤੋਲਾ ਸੋਨਾ ਲੱਗਾ ਹੋਇਆ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਤੀਰ ਦਾ ਕੋਈ ਵੀ ਵਾਰ ਖਾਲੀ ਨਹੀਂ ਸੀ ਜਾਂਦਾ। ਇਸੇ ਲਈ ਫੱਟੜ ਹੋਣ ਵਾਲੇ ਦੇ ਇਲਾਜ ਲਈ ਅਤੇ ਮਰਨ ਵਾਲੇ ਦੀ ਕਿਰਿਆ ਲਈ ਖਰਚ ਵਜੋਂ ਸੋਨਾ ਭੇਜ ਦਿੰਦੇ ਸਨ। ਮੁਗਲ ਬਾਦਸ਼ਾਹ ਵੀ ਹੈਰਾਨ ਹੁੰਦੇ ਸਨ ਕਿ ਗੁਰੂ ਜੀ ਦੇ ਖਜ਼ਾਨੇ ਵਿੱਚ ਸੋਨੇ ਦਾ ਕੋਈ ਅੰਤ ਨਹੀਂ ਸੀ। ਇਹ ਤੀਰ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿੱਚ ਹਨ।

ਚਾਰ ਤੀਰ: ਇਹ ਚਾਰ ਤੀਰ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ, ਬਿਹਾਰ ਵਿੱਚ ਮੌਜੂਦ ਹਨ। ਇਹ ਤੀਰ ਗੁਰੂ ਜੀ ਬਾਲ ਉਮਰ ਵਿੱਚ ਚਲਾਉਂਦੇ ਸਨ।

**ਅ. ਖੰਡਾ:-**

ਖੰਡਾ: ਗੁਰੂ ਗੋਬਿੰਦ ਸਿੰਘ ਸਾਹਿਬ ਦਾ ਇੱਕ ਖੰਡਾ ਕਪੂਰੇ ਦੀ ਬੰਸ ਵਿੱਚੋਂ ਮਹਾਰਾਜਾ ਫਰੀਦਕੋਟ ਪਾਸ ਮੌਜੂਦ ਹੈ। ਜੋ ਗੁਰੂ ਸਾਹਿਬ ਨੇ ਬਖਸ਼ਿਸ਼ ਕੀਤਾ ਸੀ।

ਖੰਡਾ: ਇਹ ਖੰਡਾ ਜਿਸ ਦਾ ਕਬਜ਼ਾ ਸਰਬਲੋਹ ਤਾਰ ਜੜ੍ਹਤ ਹੈ। ਇਹ ਖੰਡਾ ਦਸਵੇਂ ਪਾਤਸ਼ਾਹ ਨੇ ਭਾਈ ਤ੍ਰਿਲੋਕਾ ਤੇ ਭਾਈ ਰਾਮਾ ਜੀ ਨੂੰ ਦਮਦਮਾ ਸਾਹਿਬ ਵਿਖੇ ਖੰਡੇ ਦੀ ਪਾਹੁਲ ਦੇ ਕੇ ਭਾਈ ਤ੍ਰਿਲੋਕ ਸਿੰਘ ਤੇ ਭਾਈ ਰਾਮ ਸਿੰਘ ਬਣਨ ਉਪਰੰਤ ਬਖਸ਼ਿਸ਼ ਕੀਤਾ। ਇਹ ਅੱਜਕਲ੍ਹ ਨਵੇਂ ਮੋਤੀ ਮਹੱਲ ਪਟਿਆਲਾ ਵਿਖੇ ਸੁਸ਼ੋਭਿਤ ਹਨ।

ਖੰਡਾ: ਇਹ ਖੰਡਾ ਚੋਧਾਰਾ ਫੌਲਾਦੀ ਹੈ ਅਤੇ ਇਸ 'ਤੇ 'ਗੁਰੂ ਤੇਗ ਬਹਾਦਰ ਸਹਾਇ' ਉਕਰਿਆ ਹੋਇਆ ਹੈ। ਇਹ ਖੰਡਾ ਦਸਵੇਂ ਪਾਤਸ਼ਾਹ ਨੇ ਆਪਣੇ ਕਮਰਕੱਸੇ ਵਿੱਚੋਂ ਭਾਈ

ਤ੍ਰਿਲੋਕਾ ਅਤੇ ਭਾਈ ਰਾਮਾ ਜੀ ਨੂੰ ਹੁਕਮਨਾਮੇ ਦੀ ਪਾਲਣਾ ਉਪਰੰਤ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਣ ਸਮੇਂ ਬਖਸ਼ਿਸ਼ ਕੀਤਾ ਸੀ। ਇਹ ਅੱਜ ਕੱਲ੍ਹ ਨਵੇਂ ਮੋਤੀ ਮਹੱਲ, ਪਟਿਆਲਾ ਵਿੱਚ ਮੌਜੂਦ ਹੈ।

ਖੰਡਾ: ਇਹ ਖੰਡਾ ਤਿੰਨ ਫੁੱਟ ਅਤੇ ਸਾਢੇ ਤਿੰਨ ਇੰਚ ਲੰਮਾ ਹੈ। ਇਸ ਉਪਰ ਅਰਬੀ ਲਿਖੀ ਹੋਈ ਹੈ। ਇਸ ਦਾ ਤੋਲ 15 ਸੇਰ ਹੈ। ਇਸ ਨਾਲ ਸਿੱਖੀ ਪਰਖੀ ਗਈ ਸੀ, ਜਦੋਂ ਪੰਜ ਪਿਆਰੇ ਚੁਣੇ ਗਏ ਸਨ। ਇਹ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ ਵਿੱਚ ਸੁਸ਼ੋਭਿਤ ਹੈ।

ਛੋਟਾ ਖੰਡਾ: ਇਹ ਛੋਟਾ ਖੰਡਾ ਵੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਆਨੰਦਪੁਰ ਸਾਹਿਬ ਵਿੱਚ ਮੌਜੂਦ ਹੈ।

ਇੱਕ ਛੋਟਾ ਖੰਡਾ: ਇਹ ਛੋਟਾ ਖੰਡਾ ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਪਟਨਾ ਸਾਹਿਬ ਬਿਹਾਰ ਵਿੱਚ ਹੈ।

ਖੰਡਾ: ਲੰਮਾ ਜਟਪੁਰਾ ਵਿੱਚ ਦਸਵੇਂ ਪਾਤਸ਼ਾਹ ਨੇ ਕਲਾ ਰਾਏ ਨੂੰ ਖੰਡਾ ਬਖਸ਼ਿਸ਼ ਕੀਤਾ ਸੀ ਜਿਸ ਬਾਰੇ ਹੁਣ ਕੁੱਝ ਪਤਾ ਨਹੀਂ ਚੱਲਦਾ।

**ੲ) ਕਟਾਰ:-**

ਕਟਾਰ: ਇਹ ਇੱਕ ਛੋਟੀ ਕਟਾਰ ਹੈ ਜੋ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ ਵਿੱਚ ਹੈ।

ਕਟਾਰ: ਇਹ ਕਟਾਰ ਵਜ਼ਨੀ ਸੱਤ ਸੇਰ, ਲੰਬਾਈ 2 ਫੁੱਟ 1 ਇੰਚ ਹੈ। ਇਹ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਆਨੰਦਪੁਰ ਸਾਹਿਬ ਵਿੱਚ ਮੌਜੂਦ ਹੈ।

ਕਟਾਰ: ਇਹ ਇੱਕ ਸ਼ਿਕਾਰਗਾਹ ਕਟਾਰ ਹੈ। ਇਸ ਉਪਰ ਜੰਗਲੀ ਜਾਨਵਰਾਂ ਦੇ ਚਿੱਤਰ ਉਕਰੇ ਹੋਏ ਹਨ। ਇਸ ਦਾ ਕਬਜ਼ਾ ਸੁਨਹਿਰੀ ਹੈ। ਇਹ ਦਸਵੇਂ ਪਿਤਾ ਨੇ ਭਾਈ ਤ੍ਰਿਲੋਕਾ ਅਤੇ ਭਾਈ ਰਾਮ ਨੂੰ ਦਮਦਮਾ ਸਾਹਿਬ ਵਿਖੇ ਅੰਮ੍ਰਿਤਪਾਨ ਕਰਨ ਉਪਰੰਤ ਬਖਸ਼ਿਸ਼ ਕੀਤੀ ਸੀ। ਇਹ ਅੱਜਕਲ੍ਹ ਨਵੇਂ ਮੋਤੀ ਮਹੱਲ, ਪਟਿਆਲਾ ਵਿੱਚ ਮੌਜੂਦ ਹੈ।

ਦੋ ਕਟਾਰਾਂ: ਗੁਰੂ ਸਾਹਿਬ ਦੀਆਂ ਦੋ ਕਟਾਰਾਂ ਜ਼ਿਲ੍ਹਾ ਸੰਗਰੂਰ ਵਿਖੇ ਭਾਈ ਸਾਹਿਬ ਅਰਦਿਮਨ ਸਿੰਘ ਜੀ ਬਾਗੜੀਆ ਪਾਸ ਮੌਜੂਦ ਹਨ। ਇਹ ਕਟਾਰਾਂ ਗੁਰੂ ਸਾਹਿਬ ਨੇ ਭਾਈ ਰੂਪ ਚੰਦ ਤੇ ਉਸ ਦੇ ਸੱਤ ਪੁੱਤਰਾਂ ਨੂੰ ਬਖਸ਼ੀਆਂ ਸਨ। ਇਨ੍ਹਾਂ ਵਿੱਚੋਂ ਇੱਕ 'ਇੱਕ ਧਾਰੀ ਕਟਾਰ' ਵੀ ਹੈ।

ਦੋ ਕਟਾਰ: ਦਸਵੇਂ ਪਾਤਸ਼ਾਹ ਦੇ ਦੋਵੇਂ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਦੇ ਦੋ ਕਟਾਰ ਵੀ ਪਿਤਾ ਦੇ ਸ਼ਸਤਰਾਂ ਦੇ ਨਾਲ ਹੀ ਅਕਾਲ ਤਖ਼ਤ ਸਾਹਿਬ ਵਿਖੇ ਸੁਸ਼ੋਭਿਤ ਹਨ।

**ਸ) ਪੇਸ਼ ਕਬਜ਼:-**

ਪੇਸ਼ ਕਬਜ਼: ਇੱਕ ਪੇਸ਼ ਕਬਜ਼ ਸਰਕਾਰੀ ਪੁਸਤਕਾਲਾ ਸੰਗਰੂਰ ਵਿੱਚ ਮੌਜੂਦ ਹੈ ਜਿਸ 'ਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਮੋਹਰ ਦੇ ਇਹ ਸ਼ਬਦ ਉਕਰੇ ਹੋਏ ਹਨ:

**ਸਿਕਾ ਜਦ ਬਰ ਹਰਦੋ ਆਲਮ**
**ਫਜ਼ਲ ਸਚੇ ਸਾਹਿਬ ਅਸਤ।।**
**ਗੋਬਿੰਦ ਸਿੰਘ ਖੁਦ ਸ਼ਾ-ਹਿਸ਼ਾਹਾਂ**
**ਤੇਗ ਨਾਨਕ ਵਾਹਿੱਬ ਅਸਤ।।**

ਇਹ ਪੇਸ਼ ਕਬਜ਼ ਦਸਵੇਂ ਪਾਤਿਸ਼ਾਹ ਨੇ ਭਾਈ ਰੂਪ ਚੰਦ ਨੂੰ ਬਖਸ਼ੀ ਸੀ ਜੋ ਉਸ ਦੇ ਵਾਰਸ ਭਾਈ ਗੁਦੜ ਸਿੰਘ ਨੇ ਮਹਾਰਾਜਾ ਗਜਪਤਿ ਸਿੰਘ, ਜੀਂਦ ਨੂੰ ਦਿੱਤੇ ਸਨ।

ਪੇਸ਼ ਕਬਜ਼ਾ: ਤਿੰਨ ਪੇਸ਼ ਕਬਜ਼ਾ ਗੁਰੂ ਸਾਹਿਬ ਦੀਆਂ ਭਾਈ ਸਾਹਿਬ ਬਾਗੜੀਆ, ਜ਼ਿਲ੍ਹਾ ਸੰਗਰੂਰ (ਪੰਜਾਬ) ਪਾਸ ਮੌਜੂਦ ਹਨ। ਇਨ੍ਹਾਂ ਵਿੱਚੋਂ ਇੱਕ ਪੇਸ਼ ਕਬਜ਼ ਨੂੰ 'ਜੰਭੂਆਂ' ਵੀ ਆਖਿਆ ਜਾਂਦਾ ਹੈ। ਇਹ ਗੁਰੂ-ਸਾਹਿਬ ਨੇ ਭਾਈ ਰੂਪ ਚੰਦ ਤੇ ਉਸ ਦੇ ਸੱਤ ਪੁੱਤਰਾਂ ਨੂੰ ਬਖਸ਼ਿਸ਼ ਵਜੋਂ ਦਿੱਤੀਆਂ ਸਨ।

ਪੇਸ਼ ਕਬਜ਼: ਇਹ ਪੇਸ਼ ਕਬਜ਼ ਗੁਰੂ ਸਾਹਿਬ ਨੇ ਦਮਦਮਾ ਸਾਹਿਬ ਤੋਂ ਦੱਖਣ ਦੇਸ਼ ਨੂੰ ਤੁਰਨ ਸਮੇਂ, ਸਿਰੋਪਾਓ ਵਜੋਂ ਬਾਬਾ ਤ੍ਰਿਲੋਕ ਸਿੰਘ ਅਤੇ ਬਾਬਾ ਰਾਮ ਸਿੰਘ ਨੂੰ ਨਿਸ਼ਾਨੀ ਵਜੋਂ ਬਖਸ਼ੀ ਸੀ ਜੋ ਉਨ੍ਹਾਂ ਦੇ ਖਾਨਦਾਨ ਵਿੱਚ ਚਲੀ ਆਈ ਹੈ ਅਤੇ ਕਿਲ੍ਹਾ ਮੁਬਾਰਕ ਵਿੱਚ ਦਰਸ਼ਨ ਦੀਦਾਰ ਹੁੰਦੇ ਹਨ। ਹੁਣ ਮਹਾਰਾਜਾ ਯਾਦਵਿੰਦਰ ਸਿੰਘ ਆਫ ਪਟਿਆਲਾ ਦੇ ਮਹੱਲ ਵਿੱਚ ਹੈ।

ਪੇਸ਼ ਕਬਜ਼: ਇਹ ਪੇਸ਼ ਕਬਜ਼ ਸੁਨਹਿਰੀ ਦਸਤੇ ਵਾਲੀ ਹੈ ਅਤੇ ਅੱਜਕਲ੍ਹ ਸੱਚਖੰਡ ਗੁਰਦੁਆਰਾ ਸ੍ਰੀ ਹਜ਼ੂਰ ਸਾਹਿਬ ਸ੍ਰੀ ਅਬਚਲ ਨਗਰ ਨੰਦੇੜ ਵਿੱਚ ਹੈ।

ਖੰਜਰ ਪੇਸ਼ ਕਬਜ਼: ਇਹ ਖੰਜਰ ਪੇਸ਼ ਕਬਜ਼ ਸੁਨਿਹਰੀ ਦਸਤੇ ਵਾਲਾ ਹੈ ਜਿਸ ਦਾ ਦਸਤਾ ਹਾਥੀ ਦੰਦ ਵਾਲਾ ਹੈ, ਜਿਸ 'ਤੇ ਇੱਕ ਚਾਂਦੀ ਦਾ ਬੰਦ ਹੈ। ਇਹ ਪੇਸ਼ ਕਬਜ਼ਾ ਵੀ ਗੁਰੂ ਸਾਹਿਬ ਨੇ ਭਾਈ ਤ੍ਰਿਲੋਕਾ ਤੇ ਭਾਈ ਰਾਮਾ ਨੂੰ 'ਖੰਡੇ ਦੀ ਪਾਹੁਲ' ਲੈਣ ਉਪਰੰਤ ਬਖਸ਼ਿਸ਼ ਕੀਤਾ ਸੀ। ਇਹ ਅੱਜ ਕੱਲ੍ਹ ਨਵੇਂ ਮੋਤੀ ਮਹੱਲ, ਪਟਿਆਲਾ ਵਿਖੇ ਸੁਸ਼ੋਭਿਤ ਹੈ।

**ਹ) ਬਰਛਾ:-**

ਬਰਛਾ: ਇਸ ਬਰਛੇ ਦੀ ਲੰਬਾਈ 9'-1" ਹੈ। ਇਹ ਇੰਗਲੈਂਡ ਤੋਂ ਲਾਰਡ ਡਲਹੌਜੀ ਦੇ ਖਾਨਦਾਨ ਦੀ ਲੇਡੀ ਐਡਿਲ ਬਰਾਊਨ ਲਿੰਡਜੇ ਪਾਸੋਂ 117 ਵਰ੍ਹੇ ਪਿੱਛੋਂ ਵਾਪਸ ਪੰਜਾਬ ਪੁੱਜਾ। ਇਹ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿੱਚ ਸੁਸ਼ੋਭਿਤ ਹੈ।

ਨਾਗਨੀ ਬਰਛੀ: ਇਸ ਬਰਛੀ ਦੀ ਲੰਬਾਈ 8 ਫੁੱਟ ਤਿੰਨ ਇੰਚ ਹੈ। ਇਸ ਦਾ ਵਜ਼ਨ ਤਕਰੀਬਨ 25 ਸੇਰ ਹੈ। ਇਹ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ ਵਿੱਚ ਮੌਜੂਦ ਹੈ।

ਬਿਛੂਆ/ਜਮਦਾੜ/ਭਾਲਾ/ਬਰਛਾ- ਇਸ ਬਰਛੇ ਨੂੰ ਇਨ੍ਹਾਂ ਸਾਰੇ ਨਾਵਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਸ ਦੀ ਲੰਬਾਈ ਸਤ ਫੁੱਟ ਸਾਢੇ ਗਿਆਰਾਂ ਇੰਚ ਹੈ। ਅਗਲਾ ਫਲ ਦੋ ਫੁੱਟ ਇੱਕ ਇੰਚ ਹੈ। ਲਕੜੀ ਦਾ ਲੰਮਾ ਦਸਤਾ ਹੈ। ਇਹ ਵੀ ਅਨੰਦਪੁਰ ਸਾਹਿਬ ਵਿੱਚ ਮੌਜੂਦ ਹੈ।

ਬਰਛੀ: ਇਸ ਬਰਛੀ ਦੀ ਲੰਬਾਈ 5'-4" ਹੈ। ਇਹ ਵੀ ਇੰਗਲੈਂਡ ਤੋਂ ਪੰਜਾਬ ਆਈ ਸੀ। ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿੱਚ ਸੁਸ਼ੋਭਿਤ ਹੈ।

ਬਰਛਾ: ਇਸ ਬਰਛੇ ਦਾ ਛੜ ਅਨੋਖੇ ਕਿਸਮ ਦਾ ਹੈ, ਜਿਸ ਦੀ ਬਹੁਤ ਲਚਕ ਹੈ। ਲੱਕੜੀ ਦਾ ਪਤਾ ਨਹੀਂ ਕਿ ਕਿਸ ਦੀ ਹੈ। ਇਸ ਬਰਛੇ ਨੂੰ 'ਬਾਲਮ'ਅਤੇ 6 ਇੰਦਰ ਚਮਕ ਭਲਾ' ਵੀ ਆਖਦੇ ਹਨ। ਇਹ ਬਰਛਾ ਵੀ ਦਸਵੇਂ ਪਾਤਸ਼ਾਹ ਨੇ ਭਾਈ ਤ੍ਰਿਲੋਕਾ ਅਤੇ ਭਾਈ ਰਾਮਾ ਨੂੰ ਅੰਮ੍ਰਿਤਪਾਨ ਕਰਨ ਉਪਰੰਤ ਦਮਦਮਾ ਸਾਹਿਬ ਵਿਖੇ ਬਖਸ਼ਿਸ਼ ਕੀਤਾ ਸੀ। ਇਹ ਅੱਜਕਲ੍ਹ ਨਵੇਂ ਮੋਤੀ ਮਹੱਲ, ਪਟਿਆਲਾ ਵਿਖੇ ਮੌਜੂਦ ਹੈ।

ਬਰਛਾ: ਇਹ ਬਰਛਾ ਸਰਬਲੋਹ ਦਾ ਪੌਲਰਾ ਹੈ ਅਤੇ ਉਪਰ ਝਾਲ ਸੋਨੇ ਦੀ ਹੈ। ਇਹ ਬਰਛਾ ਵੀ ਅੱਜਕਲ੍ਹ ਨਵੇਂ ਮੋਤੀ ਮਹੱਲ ਪਟਿਆਲਾ ਵਿੱਚ ਹੈ।

**ਕ) ਬੰਦੂਕਾਂ ਅਤੇ ਤੋਪਾਂ:-**

ਇੱਕ ਬੰਦੂਕ ਤੋੜੇਦਾਰ: ਇਹ ਬੰਦੂਕ ਗੁਰਦੁਆਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਮੌਜੂਦ ਹੈ।

ਦੋ ਤੋਪਾਂ: ਇਹ ਦੋ ਤੋਪਾਂ ਆਨੰਦਪੁਰ ਸਾਹਿਬ ਦੀ ਖੁਦਾਈ ਵਿੱਚੋਂ ਨਿਕਲੀਆਂ ਹਨ ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਮਿੱਥੀਆਂ ਜਾਂਦੀਆਂ ਹਨ। ਇਹ ਅੱਜਕਲ੍ਹ ਪੰਜਾਬ ਸਰਕਾਰ ਅਜਾਇਬ ਘਰ, ਪਟਿਆਲਾ ਵਿੱਚ ਮੌਜੂਦ ਹਨ।

ਬੰਦੂਕ (ਰਮਿੰਜੰਗਾ): ਇਹ ਬੰਦੂਕ ਲਾਹੌਰ ਦੇ ਇੱਕ ਕਾਰੀਗਰ ਵੱਲੋਂ ਦਸਵੇਂ ਪਾਤਸ਼ਾਹ ਨੂੰ ਭੇਟ ਕੀਤੀ ਗਈ ਸੀ। ਭਾਈ ਡੱਲੇ ਦੇ ਚਾਕਰਾਂ ਦੀ ਪਰਖ ਇਸੇ ਨਾਲ ਕੀਤੀ ਗਈ ਦਸੀਦੀ ਹੈ। ਇਹ ਅੱਜਕਲ੍ਹ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਦੀ ਤਲਵੰਡੀ, ਜ਼ਿਲ੍ਹਾ ਬਠਿੰਡਾਵਿੱਚ ਹੈ।

ਬੰਦੂਕ ਸੁਨਹਿਰੀ ਤੋੜੇਦਾਰ: ਇਸ ਬੰਦੂਕ ਦੇ ਉਪਰਲੇ ਹਿੱਸੇ ਵਿੱਚ ਲਿਖਿਆ ਹੈ "ੴ ਅਕਾਲ ਸਹਾਇ ਗੁਰੂ ਗੋਬਿੰਦ ਸਿੰਘ ਸੱਚਾ ਪਾਤਸ਼ਾਹ ਸੀ"। ਇਹ ਬੰਦੂਕ ਕਿਲ੍ਹਾ ਮੁਬਾਰਿਕ ਬੁਰਜ ਬਾਬਾ ਆਲਾ ਸਿੰਘ, ਪਟਿਆਲਾ ਵਿੱਚ ਮੌਜੂਦ ਹੈ।

ਬੰਦੂਕ ਦੀ ਨਾਲੀ: ਚਮਕੌਰ ਸਾਹਿਬ ਦੀ ਖੁਦਾਈ ਵਿੱਚੋਂ ਨਿਕਲੀਆਂ ਕੁੱਝ ਗੋਲੀਆਂ ਅਤੇ ਬੰਦੂਕ ਦੀ ਨਾਲੀ ਮਿਲੀ ਹੈ। ਇਹ ਕੇਂਦਰੀ ਸਿੱਖ ਅਜਾਇਬ ਘਰ ਅੰਮ੍ਰਿਤਸਰ ਵਿੱਚ ਸੁਸ਼ੋਭਿਤ ਹਨ।

ਇੱਕ ਬੰਦੂਕ: ਇਸ ਬੰਦੂਕ ਨੂੰ ਭਾਈ ਡੱਲੇ ਵਾਲੀ ਬੰਦੂਕ ਆਖਿਆ ਜਾਂਦਾ ਹੈ ਜੋ ਆਨੰਦਪੁਰ ਸਾਹਿਬ ਵਿੱਚ ਹੈ। ਪਰ ਅਜਿਹੀ ਇੱਕ ਹੋਰ ਬੰਦੂਕ ਕਿਸੇ ਨਾਮ ਥੱਲੇ ਦਮਦਮਾ ਸਾਹਿਬ ਵਿਖੇ ਰੱਖੀ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਜੇ ਤੱਕ ਇਸ ਬਾਰੇ ਨਿਰਣੇਜਨਕ ਫੈਸਲਾ ਨਹੀਂ ਕੀਤਾ ਗਿਆ ਕਿ ਕਿਹੜੀ ਅਸਲ ਬੰਦੂਕ ਹੈ ਪਰ ਫਿਰ ਵੀ ਇਤਿਹਾਸਕ ਪੱਤਰ 1949-50 ਅਨੁਸਾਰ ਦਮਦਮਾ ਸਹਿਬ ਵਾਲੀ ਅਸਲ ਮੰਨੀ ਜਾਂਦੀ ਹੈ।

**ਖ) ਕਰਪਾ ਸ਼ਸਤਰ:-**

ਇਸ ਨੂੰ ਸੈਫ ਵੀ ਆਖਦੇ ਹਨ। ਇਸ ਨਾਲ ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਬਚਿੱਤਰ ਸਿੰਘ ਨੇ ਰਾਜੇ ਜਸਵਾਲੀਏ ਦੇ ਮਸਤ ਹਾਥੀ ਨੂੰ ਮਾਰ ਭਜਾਇਆ ਸੀ। ਇਹ ਸੈਫ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਆਨੰਦਪੁਰ ਸਾਹਿਬ ਵਿੱਚ ਮੌਜੂਦ ਹੈ।

**ਗ) ਦਾਇ-ਅਹਿਨੀ:-**

ਇੱਕ ਕਟਾਰ ਦੀ ਸ਼ਕਲ ਦਾ ਟਕੂਆ ਹੁੰਦਾ ਹੈ। ਇਸ ਦੀ ਲੰਬਾਈ ਦੋ ਫੁੱਟ, ਸਾਢੇ ਸੱਤ ਇੰਚ ਲੰਮਾ ਹੈ। ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ਸੁਸ਼ੋਭਿਤ ਹੈ।

**ਘ) ਚੱਕਰ:-**

ਇੱਕ ਸੁਨਹਿਰੀ ਚੱਕਰ ਜਿਸ ਦੇ ਦੋਹੀਂ ਪਾਸੀਂ ਜਪੁਜੀ ਸਾਹਿਬ ਉਕਰਿਆ ਹੋਇਆ ਹੈ, ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿੱਚ ਮੌਜੂਦ ਹੈ। ਗੁਰੂ ਸਾਹਿਬ ਦਾ ਇੱਕ ਹੋਰ ਚੱਕਰ ਗੁਰਦੁਆਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਵੀ ਸੁਸ਼ੋਭਿਤ ਹੈ।

**ਙ) ਗੁਰਜ:-**

ਇਹ ਗੁਰਜ ਵੀ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਸੁਸ਼ੋਭਿਤ ਹੈ।

**ਚ) ਤ੍ਰਿਸ਼ੂਲ ਦੀ ਕਿਸਮ ਦਾ ਇੱਕ ਸ਼ਸਤਰ:**

ਇਹ ਸ਼ਸਤਰ ਦੋ ਫੁੱਟ ਲੰਮਾ ਹੈ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਹੈ।

**ਛ) ਨਾਰਵ:-**

ਇਸ ਨੂੰ 'ਸਰਬ ਲੋਹ ਕੀ ਸਾਂਗ' ਵੀ ਆਖਿਆ ਜਾਂਦਾ ਹੈ। ਇਹ ਵੀ ਹਜ਼ੂਰ ਸਾਹਿਬ ਵਿੱਚ ਹੈ।

**ਜ) ਢਾਲ:-**

ਇਹ ਫੁਲਾਦੀ ਜੜਾਊ ਵਾਲੀ ਢਾਲ ਹੈ ਜੋ ਹਜ਼ੂਰ ਸਾਹਿਬ ਵਿੱਚ ਸੁਸ਼ੋਭਿਤ ਹੈ।

ਇੱਕ ਹੋਰ ਢਾਲ ਕਪੂਰੇ ਦੀ ਬੰਸ ਵਿੱਚੋਂ ਮਹਾਰਾਜਾ ਫਰੀਦਕੋਟ ਪਾਸ ਹੈ।

ਇੱਕ ਢਾਲ ਦਾ ਵਤਰ 1'-1" ਹੈ ਅਤੇ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿੱਚ ਸੁਸ਼ੋਭਿਤ ਹੈ।

**ਝ) ਜਮਦਾੜ੍ਹ:-**

ਇਹ ਜਮਦਾੜ੍ਹਾ ਖੰਡੇ ਦੀ ਸ਼ਕਲ ਦਾ ਹੈ ਅਤੇ ਦਾਤੀ ਦੀ ਤਰ੍ਹਾਂ ਦੰਦੇਦਾਰ ਹੈ। ਅੱਜਕਲ੍ਹ ਕਿਲ੍ਹਾ ਮੁਬਾਰਕ, ਬਾਬਾ ਆਲਾ ਸਿੰਘ, ਪਟਿਆਲਾ ਵਿੱਚ ਹੈ।

**ਞ) ਸਫ਼ਾ ਜੰਗ:-**

1. ਇਸ ਸਫਾ ਜੰਗ ਦੇ ਦਸਤੇ ਉਪਰ ਚਾਂਦੀ ਦੀਆਂ ਛੇ ਨਲੀਆਂ ਹਨ ਅਤੇ ਦੋਨੋਂ ਪਾਸੇ ਪੋਲਰੇ ਹਨ। ਇਹ ਵੀ ਕਿਲ੍ਹਾ ਮੁਬਾਰਕ, ਬਾਬਾ ਆਲਾ ਸਿੰਘ, ਪਟਿਆਲਾ ਵਿੱਚ ਹੈ।

ਇੱਕ ਸਫ਼ਾ ਜੰਗ ਹੋਰ ਹੈ ਜਿਸ ਉਪਰ ਚਾਂਦੀ ਦੇ ਪੋਲਰੇ ਚੜ੍ਹੇ ਹੋਏ ਹਨ। ਫਲ ਉਪਰ ਇੱਕ ਪਾਸੇ ਫਾਰਸੀ ਦਾ ਸ਼ਬਦ 'ਈ ਜ਼ਿਨੀਅਤ ਨਿਮਾਜ਼' ਅਤੇ ਦੂਜੇ ਪਾਸੇ 'ਸਰ ਕਲੀਦ ਬਾਫਤਵਾ' ਉਕਰੇ ਹੋਏ ਹਨ। ਇਹ ਸਫਾ ਜੰਗ ਵੀ ਕਿਲ੍ਹਾ ਮੁਬਾਰਕ ਪਟਿਆਲਾ ਦੀ ਜ਼ੀਨਤ ਹੈ।

**ਟ) ਖੰਜਰ:-**

ਗੁਰੂ ਸਾਹਿਬ ਦਾ ਇੱਕ ਖੰਜਰ, ਕਿਲ੍ਹਾ ਨਾਭਾ, ਜ਼ਿਲ੍ਹਾ ਪਟਿਆਲਾ ਵਿੱਚ ਮੌਜੂਦ ਹੈ।

**ਠ) ਪੰਜ ਕਲਾ ਸ਼ਸਤਰ:-**

ਇਹ ਸ਼ਸਤਰ ਰਾਜਾ ਰਤਨ ਰਾਏ ਅਸਾਮ ਨੇ ਦਸਵੇਂ ਪਾਤਸ਼ਾਹ ਨੂੰ ਭੇਟ ਕੀਤਾ ਸੀ। ਇਸ ਸ਼ਸਤਰ ਦੀ ਫੋਟੋ ਕੇਂਦਰੀ ਸਿੱਖ ਅਜਾਇਬ ਘਰ, ਅੰਮ੍ਰਿਤਸਰ ਵਿੱਚ ਵੀ ਲੱਗੀ ਹੋਈ ਹੈ। ਪੰਚ ਕਲਾ ਸ਼ਸਤਰ, ਬੜੌਦੇ ਅਜਾਇਬ ਘਰ, ਬੜੌਦਾ ਵਿੱਚ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਹੋਰ ਪਵਿੱਤਰ ਨਿਸ਼ਾਨੀਆਂ ਜੋ ਵੱਖ-ਵੱਖ ਗੁਰਦੁਆਰਾ ਸਾਹਿਬਾਨ ਤੇ ਹੋਰ ਥਾਵਾਂ ਆਦਿ ਵਿੱਚ ਸਾਂਭੀਆਂ ਪਈਆਂ ਹਨ, ਉਹ ਇਸ ਪ੍ਰਕਾਰ ਹਨ:-

**ਬਟੂਏ ਵਿੱਚ ਕੰਘਾ ਤੇ ਕੇਸ:-**

ਗੁਰੂ ਸਾਹਿਬ ਦਾ ਇੱਕ ਕੰਘਾ ਅਤੇ ਕੇਸ ਇੱਕ ਬਟੂਏ ਵਿੱਚ ਗੁਰਦੁਆਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿੱਚ ਮੌਜੂਦ ਹੈ।

**ਹਾਥੀ ਦੰਦ ਦਾ ਇਕ ਕੰਘਾ:-**

ਇਹ ਹਾਥੀ ਦੰਦ ਦਾ ਕੰਘਾ ਕੇਂਦਰੀ ਸਿੱਖ ਅਜਾਇਬ ਘਰ ਅੰਮ੍ਰਿਤਸਰ ਵਿੱਚ ਹੈ।

**ਕੰਘਾ ਚੰਦਨ ਦਾ:-**

ਗੁਰੂ ਸਾਹਿਬ ਦਾ ਚੰਦਨ ਦਾ ਇਹ ਕੰਘਾ ਗੁਰਦੁਆਰਾ ਸ੍ਰੀ ਹਰਿਮੰਦਰ ਸਿੰਘ ਤਖ਼ਤ ਸ੍ਰੀ ਪਟਨਾ ਸਾਹਿਬ ਬਿਹਾਰ ਵਿੱਚ ਮੌਜੂਦ ਹੈ।

**ਬਾਣਾ:-**

ਦਸਵੇਂ ਪਾਤਸ਼ਾਹ ਦਾ ਇਹ ਬਾਣਾ ਸੱਤ ਧਾਤਾਂ ਦਾ ਬਣਿਆ ਦੱਸਿਆ ਜਾਂਦਾ ਹੈ। ਅੱਜਕਲ੍ਹ ਪਿੰਡ ਨੰਗਲ, ਜ਼ਿਲ੍ਹਾ ਫਰੀਦਕੋਟ ਵਿੱਚ ਸੁਰੱਖਿਅਤ ਹੈ।

**ਨੀਲਾ ਚੋਲਾ:-**

ਗੁਰੂ ਸਾਹਿਬ ਦਾ ਇਹ ਚੋਲਾ ਵੀ ਅੱਜਕਲ੍ਹ ਪਿੰਡ ਨੰਗਲ, ਜ਼ਿਲ੍ਹਾ ਫਰੀਦਕੋਟ ਵਿੱਚ ਹੈ।

**ਚਿੱਟਾ ਚੋਲਾ:-**

ਚਿੱਟੇ ਰੰਗ ਦਾ ਇਹ ਚੋਲਾ ਸਾਦਾ ਅਤੇ ਸੂਤੀ ਹੈ। ਇਹ ਪਵਿੱਤਰ ਨਿਸ਼ਾਨੀ ਭਾਈ ਚੇਤ ਸਿੰਘ ਦੇ ਘਰ ਪਿੰਡ ਫਫੜੇ ਭਾਈਕੇ ਮਾਨਸਾ (ਪੰਜਾਬ) ਵਿੱਚ ਹੈ।

**ਚੋਲਾ ਛੀਟ ਦਾ:-**

ਛੀਟ ਦਾ ਇਹ ਚੋਲਾ ਸੂਤੀ ਦੋਹਰਾ ਹੈ ਅਤੇ ਇਹ ਭਾਈ ਚੇਤ ਸਿੰਘ ਦੇ ਘਰ ਵਿੱਚ ਫਫੜੇ ਭਾਈਕੇ ਵਿੱਚ ਸੁਰੱਖਿਅਤ ਹੈ।

**ਚਮੜੇ ਦਾ ਪਜਾਮਾ:-**

ਇਹ ਪਜਾਮਾ ਕਕੜੈਲ (ਚਮੜੇ) ਦਾ ਹੈ। ਇਹ ਦਸਵੇਂ ਪਾਤਸ਼ਾਹ ਘੋੜ ਸਵਾਰੀ ਜਾਂ ਜੰਗਾਂ ਵਿੱਚ ਪਹਿਨਣ ਸਮੇਂ ਵਰਤਦੇ ਸਨ। ਇਹ ਨਿਸ਼ਾਨੀ ਵੀ ਭਾਈ ਚੇਤ ਸਿੰਘ ਪਿੰਡ ਫਫੜੇ ਭਾਈਕੇ ਵਿੱਚ ਹੈ।

**ਦੋ ਚੋਲੇ:-**

ਗੁਰੂ ਸਾਹਿਬ ਦੇ ਦੋ ਚੋਲੇ ਸਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ (ਬਠਿੰਡਾ) ਵਿੱਚ ਹਨ। ਇਹ ਵਸਤਾਂ ਗੁਰੂ ਜੀ ਨੇ ਭਾਈ ਡੱਲ ਸਿੰਘ ਨੂੰ ਬਖਸ਼ੀਆਂ ਸਨ।

**ਦੋ ਪਜਾਮੇ:-**

ਗੁਰੂ ਸਾਹਿਬ ਦੇ ਦੋ ਪਜਾਮੇ ਵੀ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ ਵਿੱਚ ਹਨ। ਇਹ ਨਿਸ਼ਾਨੀਆਂ ਵੀ ਗੁਰੂ ਸਾਹਿਬ ਨੇ ਭਾਈ ਡੱਲ ਸਿੰਘ ਨੂੰ ਬਖਸ਼ੀਆਂ ਸਨ ਅਤੇ ਅੱਜਕਲ੍ਹ ਉਨ੍ਹਾਂ ਦੇ ਵਾਰਸਾਂ ਭਾਈ ਸ਼ਮਸ਼ੇਰ ਸਿੰਘ ਦੇ ਘਰ ਸੁਭਾਇਮਾਨ ਹਨ।

**ਦੋ ਦਸਤਾਰਾਂ:-**

ਗੁਰੂ ਸਾਹਿਬ ਦੀਆਂ ਦੋ ਦਸਤਾਰਾਂ ਵੀ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤੜਵੰਡੀ ਵਿੱਚ ਹਨ। ਗੁਰੂ ਸਾਹਿਬ ਨੇ ਭਾਈ ਡੱਬ ਸਿੰਘ ਨੂੰ ਇਹ ਨਿਸ਼ਾਨੀ ਦੇ ਤੌਰ 'ਤੇ ਬਖਸ਼ਿਸ਼ ਕੀਤੀਆਂ ਸਨ। ਅੱਜਕਲ੍ਹ ਉਨ੍ਹਾਂ ਦੇ ਖਾਨਦਾਨ ਵਿੱਚੋਂ ਭਾਈ ਸ਼ਮਸ਼ੇਰ ਸਿੰਘ ਦੇ ਘਰ ਹਨ ਜਿਨ੍ਹਾਂ ਦੇ ਦਰਸ਼ਨ ਉਹ ਜੋੜ ਮੇਲਿਆਂ ਜਾਂ ਵਿਸ਼ੇਸ਼ ਬੇਨਤੀ 'ਤੇ ਸਵੇਰੇ 12 ਵਜੇ ਤੋਂ ਪਹਿਲਾਂ-ਪਹਿਲਾਂ ਕਰਾਉਂਦੇ ਹਨ। ਅੱਜਕਲ੍ਹ ਇਹ ਸੇਵਾ ਮਾਈ ਸੁਖਦੇਵ ਕੌਰ (ਧਰਮ ਪਤਨੀ ਸਵਰਗਵਾਸੀ ਭਾਈ ਸ਼ਮਸ਼ੇਰ ਸਿੰਘ) ਅਤੇ ਉਨ੍ਹਾਂ ਦੇ ਮੁਖਤਾਰ ਕਰਦੇ ਹਨ।

**ਬਾਜ ਦੀ ਡੋਰ:-**

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬਾਜ ਦੀ ਡੋਰ ਵੀ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਬਠਿੰਡਾ ਵਿੱਚ ਹੈ। ਇਹ ਵੀ ਨਿਸ਼ਾਨੀ ਦੇ ਤੌਰ 'ਤੇ ਭਾਈ ਡੱਲ ਸਿੰਘ ਨੂੰ ਗੁਰੂ ਸਾਹਿਬ ਨੇ ਬਖਸ਼ੀ ਸੀ। ਇਹ ਵੀ ਭਾਈ ਸ਼ਮਸ਼ੇਰ ਸਿੰਘ ਦੇ ਘਰ ਮੌਜੂਦ ਹੈ।

**ਦਸਤਾਰ:-**

ਗੁਰੂ ਸਾਹਿਬ ਨੇ ਇਹ ਦਸਤਾਰ ਨਿਸ਼ਾਨੀ ਦੇ ਤੌਰ 'ਤੇ ਬਾਬਾ ਤਰਲੋਕ ਸਿੰਘ ਨੂੰ ਬਖਸ਼ੀ ਸੀ। ਇਹ ਅੱਜਕਲ੍ਹ ਕਿਲ੍ਹਾ ਨਾਭਾ, ਜ਼ਿਲਾ ਪਟਿਆਲਾ ਵਿੱਚ ਹੈ।

**ਖੜਾਵਾਂ ਚੰਦਨ ਦੀਆਂ:-**

ਦਸਵੇਂ ਪਾਤਸ਼ਾਹ ਦੀਆਂ ਇਹ ਖੜਾਵਾਂ ਚੰਦਨ ਦੀਆਂ ਹਨ। ਇਹ ਖੜਾਵਾਂ ਇੱਕ ਸੇਠ ਨੇ ਦਸ਼ਮੇਸ਼ ਪਾਤਸ਼ਾਹ ਦੀਆਂ ਦੱਸ ਕੇ ਸਵਰਗਵਾਦੀ ਮਹਾਰਾਜਾ ਭੁਪਿੰਦਰ ਸਿੰਘ ਨੂੰ ਦਿੱਤੀਆਂ ਸਨ। ਮਹਾਰਾਜਾ ਨੇ ਇਸ ਦੇ ਇਵਜ਼ ਵਜੋਂ ਸੇਠ ਨੂੰ 1500 ਰੁਪਏ ਦਿੱਤੇ ਸਨ। ਇਹ ਅੱਜਕਲ੍ਹ ਕਿਲ੍ਹਾ ਮੁਬਾਰਕ ਬੁਰਜ ਆਲਾ ਸਿੰਘ, ਪਟਿਆਲਾ (ਨਵੇਂ ਮੋਤੀ ਮਹੱਲ, ਪਟਿਆਲਾ) ਵਿੱਚ ਹਨ।

**ਖੜਾਵਾਂ ਹਾਥੀ ਦੰਦ ਦੀਆਂ:-**

ਇਹ ਖੜਾਵਾਂ ਸ੍ਰੀ ਹਰਿਮੰਦਰ ਸਾਹਿਬ ਬਿਹਾਰ ਵਿੱਚ ਹਨ।

**ਕਮਰਕੱਸਾ:-**

ਗੁਰੂ ਸਾਹਿਬ ਦਾ ਇਹ ਕਮਰਕੱਸਾ ਸ੍ਰ. ਗੁਰਦਿਆਲ ਸਿੰਘ ਬਠਿੰਡਾ ਤੋਂ 13 ਜੇਠ 1996 ਨੂੰ ਪ੍ਰਾਪਤ ਕਰਕੇ ਮਹਾਰਾਜਾ ਯਾਦਵਿੰਦਰ ਸਿਘ ਪਟਿਆਲਾ ਨੇ ਕਿਲ੍ਹਾ ਮੁਬਾਰਕ ਪਟਿਆਲਾ ਵਿੱਚ ਰੱਖਿਆ ਹੈ।

**ਕਮਰਕੱਸਾ:-**

ਗੁਰੂ ਸਾਹਿਬ ਦਾ ਇਹ ਕਮਰਕੱਸਾ ਸੋਨੇ ਤੇ ਤਿਲੇ ਦੀਆਂ ਕੀਮਤੀ ਤਾਰਾਂ ਦਾ ਬਣਿਆ ਹੋਇਆ ਹੈ। ਇਸ ਕਿਸਮ ਦਾ ਇੱਕ ਗਾਤਰਾ ਵੀ ਅਜਾਇਬ ਘਰ ਵਿੱਚ ਸੁਭਾਇਮਾਨ ਹੈ।

**ਪੰਘੂੜਾ:-**

ਇਹ ਪੰਘੂੜਾ ਗੁਰੂ ਸਾਹਿਬ ਦੀ ਬਾਲ ਅਵਸਥਾ ਦਾ ਹੈ ਜਿਸ ਵਿੱਚ ਬਾਲਾ ਪ੍ਰੀਤਮ ਬਿਰਾਜਦੇ ਸਨ। ਇਹ ਵੀ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ (ਪਟਨਾ ਸਾਹਿਬ) ਬਿਹਾਰ ਵਿੱਚ ਹੈ।

**ਢੋਲਕ:-**

ਇਹ ਢੋਲਕ ਬਾਲਾ ਪ੍ਰੀਤਮ ਦੇ ਖੇਲਣ ਵਾਸਤੇ ਇੱਕ ਮਾਈ ਨੇ ਭੇਟਾ ਕੀਤੀ ਸੀ। ਇਹ ਵੀ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ (ਪਟਨਾ ਸਾਹਿਬ) ਬਿਹਾਰ ਵਿੱਚ ਹੈ।

**ਰਬਾਬ:-**

ਇਹ ਰਬਾਬਾ ਵੀ ਬਿਹਾਰ ਵਿੱਚ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਵਿੱਚ ਹੈ ਜੋ ਦਸਵੇਂ ਪਾਤਸ਼ਾਹ ਨਾਲ ਸਬੰਧਤ ਦੱਸੀ ਜਾਂਦੀ ਹੈ।

**ਖੂਹ:-**

ਇਹ ਖੂਹ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਲਾਗੇ ਬਿਹਾਰ ਵਿੱਚ ਹੈ ਜਿਸ ਦਾ ਪਾਣੀ ਖਾਰਾ ਹੈ। ਬਾਲ ਅਵਸਥਾ ਵਿੱਚ ਗੁਰੂ ਸਾਹਿਬ ਇਸ ਕੋਲ ਬੈਠਿਆ ਕਰਦੇ ਸਨ।

**ਪੈਂਤੀ ਅੱਖਰ:-**

ਕਾਗਜ਼ਾਂ ਉਪਰ ਚਿੰਨਿਤ ਪੈਂਤੀ ਅੱਖਰ (ਗੁਰੂ ਜੀ ਦੇ ਪੈਂਤੀ ਸਿੱਖਣ ਸਮੇਂ ਦੇ ਮੌਜੂਦ ਹਨ)। ਇਨ੍ਹਾਂ ਦੇ ਹੀ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ, ਬਿਹਾਰ ਵਿੱਚ ਦਰਸ਼ਨ ਕਰਾਏ ਜਾਂਦੇ ਹਨ।

**ਮੰਜੇ:-**

ਗੁਰੂ ਸਾਹਿਬ ਦੇ ਮੰਜੇ ਹਨ। ਇਥੇ ਗੁਰੂ ਸਾਹਿਬ ਬਾਲ ਅਵਸਥਾ ਵਿੱਚ ਖੇਡਿਆ ਕਰਦੇ ਸਨ। ਇੱਕ ਕਰੌਂਦੇ ਦਾ ਦਰੱਖਤ ਵੀ ਹੈ ਜਿਸ ਹੇਠ ਬਾਲਾ ਪ੍ਰੀਤਮ ਖੇਡਦੇ ਸਨ। ਇਹ ਮੰਜੇ ਅਤੇ ਕਰੌਂਦੇ ਦਾ ਦਰਖਤ, ਗੁਰਦੁਆਰਾ ਮੈਨੀ ਸੰਗਤ, ਬਾਲ ਲੀਲ੍ਹਾ ਸਾਹਿਬ, ਪਟਨਾ ਸਾਹਿਬ ਵਿੱਚ ਹੈ।

**ਹਾਂਡੀ:-**

ਗੁਰਦੁਆਰਾ ਸਾਹਿਬ ਸੰਗਤ ਹਾਂਡੀਵਾਲੀ ਵਿੱਚ ਉਸ ਹਾਂਡੀ ਦੇ ਦਰਸ਼ਨ ਕਰਾਏ ਜਾਂਦੇ ਹਨ ਜਿਸ ਵਿੱਚ ਮਾਤਾ ਭਗਵੰਤੀ ਸ਼ਰਧਾ ਨਾਲ ਖਿੱਚੜੀ ਤਿਆਰ ਕਰਕੇ ਬਾਬਾ ਪ੍ਰੀਤਮ ਨੂੰ ਘਰ ਲਿਜਾ ਕੇ ਖਵਾਉਂਦੀ ਸੀ।

**ਪੱਥਰ ਉਪਰ ਚੌਪਈ:**

ਗੁਰੂ ਸਾਹਿਬ ਨੇ ਗੁਰਦੁਆਰਾ ਸਾਹਿਬ ਭਬੌਰ (ਗੁਫਾ ਗੁਰੂ ਕੀ) ਅਸਥਾਨ ਉਪਰ ਚੌਪਈ ਦਾ ਉਚਾਰਨ ਕੀਤਾ ਸੀ। ਇਥੇ ਚੌਪਈ ਇੱਕ ਪੱਥਰ ਉਪਰ ਉਕਰੀ ਹੋਈ ਹੈ ਤੇ 'ਗੁਫਾ ਗੁਰੂ ਕੀ' ਕਰਕੇ ਪ੍ਰਸਿੱਧ ਹੈ।

**ਸ਼ੀਸ਼ਾ:-**

ਇਸ ਸ਼ੀਸ਼ੇ ਦੇ ਸਾਈਜ਼ (ਆਕਾਰ) 10"×9" ਹੈ, ਜਿਸ ਦੇ ਦਰਸ਼ਨ ਨਾਲ ਲਕਵਾ ਦੂਰ ਹੋਣ ਦੀ ਕਥਾ ਪ੍ਰਚਲਿਤ ਹੈ। ਇਹ ਸ੍ਰੀ ਦਮਾਦਮਾ ਸਾਹਿਬ, ਸਾਬੋਕੀ ਤਲਵੰਡੀ (ਬਠਿੰਡਾ) ਵਿੱਚ ਹੈ।

**ਖੱਲ ਦਾ ਜੋੜਾ:-**

ਇਹ ਜੋੜਾ ਖੱਲ ਦਾ ਭਾਈ ਚੇਤ ਸਿੰਘ ਦੇ ਘਰ ਪਿੰਡ ਫਫੜੇ ਭਾਈਕੇ ਮਾਨਸਾ ਵਿੱਚ ਹੈ।

ਇੱਕ ਹੋਰ ਪੈਰਾਂ ਦਾ ਜੋੜਾ ਦਸਵੇਂ ਪਾਤਸ਼ਾਹ ਦੇ ਭਾਈ ਭਗਵਾਨ ਸਿਘ ਦੇ ਘਰ ਵਿੱਚ ਨੰਗਲ, ਫਰੀਦਕੋਟ ਵਿੱਚ ਹੈ।

**ਮੋਹਰ ਦਾ ਨਿਸ਼ਾਨ:-**

ਇਹ ਮੋਹਰ ਦਾ ਨਿਸ਼ਾਨ ਦਸਵੇਂ ਪਾਤਸ਼ਾਹ ਨੇ ਇੱਕ ਕਾਗਜ਼ 'ਤੇ ਲਾ ਕੇ ਭਾਈ ਲਾਲ ਚੰਦ ਨੂੰ ਬਖਸ਼ਿਆ ਸੀ। ਇਹ ਭਾਈ ਭਗਵਾਨ ਸਿੰਘ ਦੇ ਘਰ ਵਿੱਚ ਨੰਗਲ ਵਿੱਚ ਹੈ।

**ਨਿਸ਼ਾਨ ਸਾਹਿਬ:-**

ਇਸ ਨਿਸ਼ਾਨ ਸਾਹਿਬ ਦੀ ਛੜ ਦੀ ਇੱਕੋ ਹੀ ਪੋਰੀ ਹੈ ਅਤੇ ਹੇਠਾਂ ਪੋਲਰੇ ਵਿੱਚ ਸਾਦੀ ਹਰੜ ਹੈ। ਇਹ ਗੁਰੂ ਜੀ ਨੇ ਭਾਈ ਤ੍ਰਿਲੋਕਾ ਤੇ ਭਾਈ ਰਾਮਾ ਨੂੰ ਦਮਦਮਾ ਸਾਹਿਬ ਖੰਡੇ ਦਾ ਪਾਹੁਲ ਲੈਣ ਉਪਰੰਤ ਬਖਸ਼ਿਸ਼ ਕੀਤਾ ਸੀ।

**ਸ੍ਰੀ ਗੁਟਕਾ ਸਾਹਿਬ:-**

ਇਸ ਪਵਿੱਤਰ ਗੁਟਕੇ 'ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹਸਤਾਖਰ ਹਨ। ਇਹ ਕਿਲ੍ਹਾ ਮੁਬਾਰਕ, ਪਟਿਆਲਾ ਵਿੱਚ ਹੈ।

**ਨਿਸ਼ਾਨ ਸਾਹਿਬ:-**

ਇਹ ਨਿਸ਼ਾਨ ਸਾਹਿਬ ਦਸਵੇਂ ਪਾਤਸ਼ਾਹ ਨੇ ਦਮਦਮਾ ਸਾਹਿਬ ਤੋਂ ਦੱਖਣ ਦੇਸ਼ ਨੂੰ ਚਾਲੇ ਪਾਉਣ ਸਮੇਂ ਸਿਰੋਪਾਓ ਵਜੋਂ ਬਾਬਾ ਤ੍ਰਿਲੋਕ ਸਿੰਘ ਅਤੇ ਬਾਬਾ ਰਾਮ ਸਿੰਘ ਨੂੰ ਬਖਸ਼ਿਆ ਸੀ ਜੋ ਉਨ੍ਹਾਂ ਦੇ ਖਾਨਦਾਨ ਵਿੱਚੋਂ ਚਲਦੇ ਆਏ ਹਨ। ਅੱਜਕਲ੍ਹ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਦੇ ਮਹੱਲ ਵਿੱਚ ਹਨ।

**ਸੁਰਮਈ ਮਿੱਟੀ:-**

ਗੁਰਦੁਆਰਾ ਚਰਨ ਕੰਵਲ ਮਾਛੀਵਾੜਾ ਵਿੱਚ ਉਸ ਸੁਰਮਈ ਮਿੱਟੀ ਦੇ ਦਰਸ਼ਨ ਕਰਵਾਏ ਜਾਂਦੇ ਹਨ। ਜਿਸ ਤੋਂ ਨੀਲੇ ਬਸਤਰ ਰੰਗਾਏ ਦੱਸੇ ਜਾਂਦੇ ਹਨ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ:-**

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਜੋ ਕਿ ਦਸਵੇਂ ਪਾਤਸ਼ਾਹ ਨੇ ਗੁਰੂ ਕੀ ਕਾਸ਼ੀ ਦਮਦਮਾ ਸਾਹਿਬ ਵਿਖੇ ਤਿਆਰ ਕਰਵਾਈ ਕਹੀ ਜਾਂਦੀ ਹੈ। ਇਹ ਬੀੜ ਅੱਜਕਲ੍ਹ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ, ਪਟਨਾ ਸਾਹਿਬ ਬਿਹਾਰ ਵਿੱਚ ਹੈ।

**ਤਸਵੀਰ:-**

ਇਹ ਤਸਵੀਰ ਅਸਾਮ ਦੇ ਰਾਜਾ ਹਜ਼ੂਰੀ ਸਿੰਘ ਨੇ ਗੁਰੂ ਜੀ ਨੂੰ ਬੇਨਤੀ ਕਰਕੇ ਤਿਆਰ ਕਰਵਾਈ ਸੀ।

ਇੱਕ ਤਸਵੀਰ ਆਨੰਦਪੁਰ ਸਾਹਿਬ ਤੋਂ ਤਿਆਰ ਕਰਵਾ ਕੇ ਲਿਜਾਈ ਗਈ ਦੱਸੀ ਜਾਂਦੀ ਹੈ। ਇਹ ਤਸਵੀਰ ਵੀ ਤਖ਼ਤ ਸ੍ਰੀ ਹਰਿਮੰਦਰ ਸਾਹਿਬ, ਪਟਨਾ ਸਾਹਿਬ ਬਿਹਾਰ ਵਿੱਚ ਹੈ।

**ਗੁਰੂ ਸਾਹਿਬ ਦੇ ਹੁਕਮਨਾਮੇ ਅਤੇ ਹੱਥ ਲਿਖਤ:**

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੰਮਤ 1757, 1758 ਅਤੇ 1762 ਵਿੱਚ ਲਿਖੇ ਗਏ ਹੁਕਮਨਾਮਿਆਂ ਦੇ ਫੋਟੋਜ਼ ਜਿਨ੍ਹਾਂ ਦੇ ਅਸਲ ਹੁਕਮਨਾਮੇ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਨੁਸ਼ਹਿਰਾ ਪੁੰਨੂੰਆਂ ਵਿਖੇ ਸ੍ਰੀ ਠਾਕਰ ਸਿੰਘ ਸਰਪੰਚ ਦੇ ਘਰ ਸੁਰੱਖਿਅਤ ਹਨ। ਇਨ੍ਹਾਂ ਹੁਕਮਨਾਮਿਆਂ ਦੀਆਂ ਫੋਟੋਜ਼ 1984 ਤੋਂ ਪਹਿਲਾਂ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਖੇ ਮੌਜੂਦ ਸਨ।

* ਗੁਰੂ ਸਾਹਿਬ ਵੱਲੋਂ ਸੰਗਤ ਮਾਛੀਵਾੜਾ ਦੇ ਨਾਮ ਲਿਖਿਆ ਇੱਕ ਹੁਕਮਨਾਮਾ ਜਿਸ 'ਤੇ ਗੁਰੂ ਗੋਬਿੰਦ ਸਿੰਘ ਦੇ ਪਵਿੱਤਰ ਹਸਤਾਖਰ ਹਨ। ਇਹ ਹੁਕਮਨਾਮਾ 1984 ਤੋਂ ਪਹਿਲਾਂ ਕੇਂਦਰੀ ਸਿੱਖ ਅਜਾਇਬ ਘਰ ਵਿੱਚ ਮੌਜੂਦ ਸੀ।

ਦਸਵੇਂ ਪਾਤਸ਼ਾਹ ਦੇ ਇਸ ਹੱਥ ਲਿਖਤੀ ਪੱਤਰੇ ਦੀ ਫੋਟੋ ਸ੍ਰ. ਮਨੋਹਰ ਸਿੰਘ ਮਾਰਕੋ (ਦਿੱਲੀ) ਵੱਲੋਂ ਵੀ ਭੇਟਾ ਕੀਤੀ ਗਈ ਹੈ। ਉਨ੍ਹਾਂ ਵੱਲੋਂ ਜ਼ਫਰਨਾਮੇ ਦੇ ਇੱਕ ਪੱਤਰੇ ਦੀ ਫੋਟੋ ਵੀ ਭੇਟਾ ਕੀਤੀ ਗਈ ਹੈ ਜੋ ਕੇਂਦਰੀ ਸਿੱਖ ਅਜਾਇਬ ਘਰ ਵਿੱਚ ਮੌਜੂਦ ਸੀ।

ਗੁਰੂ ਸਾਹਿਬ ਦਾ ਬਖਸ਼ਿਆ ਹੁਕਮਨਾਮਾ ਜੋ ਭਾਈ ਮਨੀ ਸਿੰਘ ਦੀ ਬੰਸ ਵਿੱਚ ਹੈ।

ਇਹ ਅੱਜਕਲ੍ਹ ਗੁਰਦੁਆਰਾ ਸਾਹਿਬ, ਥਾਨੇਸਰ ਸ਼ਹਿਰ ਵਿੱਚ ਹੈ।

ਗੁਰਦੁਆਰਾ ਗੁਰ ਸਰ ਸਾਹਿਬ ਵਿੱਚ ਉਹ ਹੁਕਮਨਾਮਾ ਵੀ ਦਸਵੇਂ ਪਾਤਸ਼ਾਹ ਦਾ ਹੈ ਜੋ ਗੁਰੂ ਜੀ ਨੇ ਨੂਰਪੁਰ ਵਾਲੇ ਸੱਯਦ ਨੂੰ ਹੁਕਮਨਾਮਾ ਬਖਸ਼ਿਆ ਸੀ ਜਿਸ ਦੀ ਬੰਸ ਵਿੱਚ ਹੁਕਮਨਾਮਾ ਚਲਿਆ ਆਇਆ ਹੈ। ਪਾਕਿਸਤਾਨ ਬਣਨ ਸਮੇਂ ਮੁਰਿੰਡੇ ਦੇ ਕਿਸੇ ਬ੍ਰਾਹਮਣ ਦੇ ਹੱਥ ਆਇਆ ਦੱਸੀ ਦਾ ਪਰੰਤੂ ਉਸ ਦਾ ਪੂਰਾ ਪਤਾ ਨਹੀਂ ਮਿਲ ਰਿਹਾ।

**ਗੁਰੂ ਗੋਬਿੰਦ ਸਿੰਘ ਦਾ ਹੱਥ ਲਿਖਤੀ ਪੱਤਰਾ-** ਇੱਕ ਪਾਸੇ 24 ਅਤੇ ਦੂਸਰੇ ਪਾਸੇ 254 ਸਤਰਾਂ ਹਨ। ਇਸ ਵਿੱਚ ਦਿੱਤੀ ਰਚਨਾ ਕਲਕੀ ਅਵਤਾਰ ਵਿੱਚੋਂ ਛੰਦ 5346 ਤੋਂ 5377 ਤੱਕ ਹੈ। 'ਭਾਈ ਕੇਸਰ ਸਿੰਘ ਛਿੱਬਰ ਦੇ ਬੰਸਾਵਾਲੀਆਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿੱਚ ਜਿਨ੍ਹਾਂ ਸੱਤ ਪੱਤਰਿਆਂ ਦਾ ਹਵਾਲਾ ਹੈ, ਉਨ੍ਹਾਂ ਵਿੱਚੋਂ ਹੀ ਇੱਕ ਪ੍ਰਤੀਤ ਹੁੰਦਾ ਹੈ। ਇਹ ਹੱਥ ਲਿਖਤ ਵੀ ਕਿਲ੍ਹਾ ਮੁਬਾਰਕ ਪਟਿਆਲਾ ਵਿੱਚ ਹੈ।

ਦਸਵੇਂ ਪਾਤਸ਼ਾਹ ਦੇ ਦਰਬਾਰੀ ਕਵੀ ਭਾਈ ਅਣੀ ਰਾਏ ਦੀ ਰਚਨਾ 'ਜੰਗਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ' ਕਰਕੇ ਪ੍ਰਸਿੱਧ ਹੈ। ਇਸ ਦੀਆਂ ਕੁੱਲ 68 ਪਉੜੀਆਂ ਹਨ ਅਤੇ ਕੁੱਲ ਪੱਤਰੇ 36 ਹਨ। ਇਹ ਮੋਤੀ ਬਾਗ ਪੁਸਤਕਾਲਾ ਪਟਿਆਲਾ ਵਿੱਚ ਹੈ।

ਭਾਈ ਚੇਤ ਸਿੰਘ ਦੇ ਘਰ ਪਿੰਡ ਫਫੜੇ ਭਾਈਕੇ (ਮਾਨਸਾ) ਵਿੱਚ ਗੁਰੂ ਸਾਹਿਬ ਦਾ ਉਹ ਹੁਕਮਨਾਮਾ ਹੈ, ਜੋ ਭਾਈ ਦੇਸ ਰਾਜ ਸੰਗਤਿ ਸਹਿਲੰਗ ਫਫੜਿਆਂ ਨੂੰ 27 ਵੈਸਾਖ ਸੰਮਤ 1756 ਨੂੰ ਲਿਖਿਆ ਗਿਆ ਸੀ।

ਭਾਈ ਰੂਪਾ ਪਿੰਡ (ਬਠਿੰਡਾ) ਵਿੱਚ ਗੁਰੂ ਸਾਹਿਬ ਦਾ ਇੱਕ ਹੁਕਮਨਾਮਾ ਹੈ ਜੋ ਸੰਗਤ ਭਾਈ ਰੂਪਾ ਨੂੰ ਲਿਖਿਆ ਗਿਆ ਸੀ। ਭਾਈ ਮਿਹਰਚੰਦ ਦੇ ਨਾਮ ਲਿਖਿਆ ਹੁਕਮਨਾਮਾ ਵੀ ਇੱਥੇ ਮੌਜੂਦ ਹੈ। ਸਰਬ ਸੰਗਤ ਬੈਰਾੜ ਦੇ ਨਾਮ ਲਿਖਿਆ ਹੁਕਮਨਾਮਾ ਵੀ ਇੱਥੇ ਮੌਜੂਦ ਹਨ ਜਿਸ 'ਤੇ ਸੰਮਤ 1763 ਲਿਖਿਆ ਹੈ। ਇੱਕ ਹੋਰ ਯਾਦਾਸ਼ਤ ਰੁੱਕਾ ਜਗਨਾਤ ਮਸੰਦ ਦੇ ਨਾਂ ਵੀ ਇੱਥੇ ਮੌਜੂਦ ਹੈ।

ਗੁਰੂ ਸਾਹਿਬ ਸੰਬੰਧੀ ਇਸ ਲੇਖ ਵਿੱਚ ਕਈ ਨਿਸ਼ਾਨੀਆਂ ਦਾ ਜ਼ਿਕਰ ਰਹਿ ਵੀ ਗਿਆ ਹੋਵੇਗਾ ਅਤੇ ਕਈਆਂ ਬਾਰੇ ਕੋਈ ਵੱਧ-ਘੱਟ ਹਵਾਲਾ ਵੀ ਹੋ ਸਕਦਾ ਹੈ। ਇਨ੍ਹਾਂ ਸਾਰਿਆਂ ਲਈ ਗੁਰੂ ਸਾਹਿਬ ਤੋਂ ਮੁਆਫੀਨਾਮਾ ਚਾਹੁੰਦਾ ਹਾਂ।

## ਸਹਾਇਕ ਪੁਸਤਕ ਸੂਚੀ


- ਮਹਾਨ ਕੋਸ਼
- ਗੁਰਦੁਆਰੇ ਗੁਰ ਦਰਸ਼ਨ
- ਇਤਿਹਾਸਕ ਪੱਤਰ ਸੈਂਚੀ-1
- ਦੀ ਸਿੱਖ ਰਿਫਰੈਂਸ ਬੁੱਕ
- ਦੀ ਇਨਸਾਈਕਲੋਪੀਡੀਆ ਆਫ ਸਿੱਖਇਜ਼ਮ
- ਗੁਰਮਤਿ ਪ੍ਰਕਾਸ਼
- ਹੁਕਮਨਾਮੇ


* * *

# ਵਿਸਮਾਦੀ ਚਿੰਤਕ ਪ੍ਰਬੰਧਕ ਬਾਬਾ ਬੁੱਢਾ ਜੀ

ਰੂਹਾਨੀਅਤ ਦਾ ਮੁਜਸਮਾਂ ਬਾਬਾ ਬੁੱਢਾ ਜੀ ਦਾ ਜਨਮ 6 ਅਕਤੂਬਰ 1505 ਈ. ਨੂੰ ਮਾਤਾ ਗੌਰਾਂ ਜੀ ਦੀ ਕੁੱਖੋਂ, ਭਾਈ ਸੁੱਖੇ ਰੰਧਾਵੇ ਦੇ ਘਰ ਪਿੰਡ ਕੱਥੂ ਨੰਗਲ (ਅੰਮ੍ਰਿਤਸਰ) ਵਿੱਚ ਹੋਇਆ। ਇਨ੍ਹਾਂ ਦਾ ਪਹਿਲਾ ਨਾਮ 'ਬੂੜਾ' ਸੀ ਪਰ ਗੁਰੂ ਨਾਨਕ ਸਾਹਿਬ ਦੀ ਮੁਬਾਰਕ ਉਚਾਰਣ ਛੋਹ ਸਦਕਾ 'ਬਾਬਾ ਬੁੱਢਾ ' ਨਾਂ ਪ੍ਰਸਿੱਧ ਹੋ ਗਿਆ। ਭਾਈ ਸੁੱਖਾ ਰੰਧਾਵੇਂ ਦਾ ਸਾਰਾ ਪਰਿਵਾਰ ਸਣੇ ਬਾਬਾ ਬੁੱਢਾ ਜੀ ਕੱਥੂ ਨੰਗਲ ਛੱਡ ਕੇ ਪੱਕੇ ਤੌਰ 'ਤੇ ਪਿੰਡ ਰਾਮਦਾਸ ਆ ਗਏ।

1518 ਈਸਵੀ ਵਿੱਚ ਬਾਬਾ ਬੁੱਢਾ ਜੀ ਗੁਰੂ ਨਾਨਕ ਦੇਵ ਜੀ ਦੇ ਸੇਵਕ ਬਣ ਕੇ ਸਿੱਖ ਧਰਮ ਦੇ ਕੁਟੰਬ ਵਿੱਚ ਸ਼ਾਮਲ ਹੋਏ। ਜਦੋਂ ਗੁਰੂ ਨਾਨਕ ਸਾਹਿਬ ਚੌਥੀ ਉਦਾਸੀ ਸਮੇਂ ਘਰ ਪਰਤ ਰਹੇ ਸਨ, ਬਾਬਾ ਬੁੱਢਾ ਜੀ, ਗੁਰੂ ਸਾਹਿਬ ਨੂੰ ਕਰਤਾਰਪੁਰ ਮਿਲੇ ਅਤੇ 1539 ਈਸਵੀ ਤੱਕ ਸੇਵਾ ਵਿੱਚ ਰਹੇ। ਬਾਬਾ ਬੁੱਢਾ ਜੀ ਤੇ ਅਕਾਲ ਪੁਰਖ ਦੀ ਅਜਿਹੀ ਅੰਤਰ-ਦ੍ਰਿਸ਼ਟੀ ਨਾਜ਼ਲ ਹੋਈ ਕਿ ਆਪ ਜੀ ਨੂੰ ਪੰਜ ਗੁਰੂ ਸਾਹਿਬਾਨ- ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਦੇ ਤਿਲਕ ਲਾਉਣ ਦਾ ਅਵਸਰ ਮਿਲਿਆ ਅਤੇ ਅੱਠ ਗੁਰੂ ਸਾਹਿਬਾਨ ਦੇ ਸਾਖਿਅਤ ਦਰਸ਼ਨ ਦੀਦਾਰ ਕਰਕੇ ਗੁਰੂ ਇਤਿਹਾਸ ਨੂੰ ਨਵੇਂ ਸੰਦਰਭ ਵਿੱਚ ਪ੍ਰਕਾਸ਼ਮਾਨ ਕੀਤਾ।

ਗੁਰੂ ਅਮਰਦਾਸ ਸਾਹਿਬ ਦੇ ਸਮੇਂ ਉਨ੍ਹਾਂ ਦੀ ਨਿਗਰਾਨੀ ਹੇਠ ਹੀ 1552 ਈਸਵੀ ਨੂੰ ਗੋਇੰਦਵਾਲ ਸਾਹਿਬ ਦੀ ਬਾਉਲੀ ਦਾ ਟੱਕ ਲਗਾ ਕੇ, ਤਾਮੀਰ ਕੀਤੀ ਗਈ। ਅੰਮ੍ਰਿਤਸਰ ਪਵਿੱਤਰ ਸਰੋਵਰ ਦੀ ਰੇਖ-ਰੇਖ ਕਰਨ ਦਾ ਸੁਭਾਗ ਵੀ ਬਾਬਾ ਜੀ ਨੂੰ ਹਾਸਲ ਹੋਇਆ। ਗੁਰੂ ਅਮਰਦਾਸ ਸਾਹਿਬ ਦੇ ਸਮੇਂ ਜਦੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਨਿਯਮ-ਬੱਧ ਤਰੀਕੇ ਨਾਲ 22 ਮੰਜੀਆਂ ਦੀ ਸਥਾਪਨਾ ਹੋਈ ਤਾਂ ਇਨ੍ਹਾਂ ਦੇ ਪ੍ਰਮੁੱਖ ਪ੍ਰਬੰਧਕ ਦੀ ਸੇਵਾ ਵੀ ਬਾਬਾ ਬੁੱਢਾ ਜੀ ਨੇ ਹੀ ਬਾ-ਖੂਬੀ ਸੰਭਾਲੀ। ਇੱਕ ਵੇਰ ਅਕਬਰ ਬਾਦਸ਼ਾਹ, ਗੁਰੂ ਦਰਬਾਰ ਵਿੱਚ ਆਇਆ, ਲੰਗਰ ਛੱਕਿਆ ਅਤੇ ਰੂਹਾਨੀ ਵਿਚਾਰਾਂ ਕਰਕੇ ਗੁਰੂ ਜੋਗੇ ਹੀ ਹੋ ਗਿਆ। ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਬਾਦਸ਼ਾਹ ਨੂੰ ਬਾਬਾ ਬੁੱਢਾ ਜੀ ਨੇ ਹੀ ਮੁਹੱਈਆ ਕਰਾਈ ਸੀ। ਸਾਹਿਬ ਗੁਰੂ ਅਮਰਦਾਸ ਜੀ ਜਦੋਂ ਅਕਾਲ ਪੁਰਖ ਦੀ ਜੋਤ ਵਿੱਚ ਲੀਨ ਹੋਏ ਤਾਂ ਆਖਰੀ ਰਸਮਾਂ ਬਾਬਾ ਜੀ ਨੇ ਆਪਣੇ ਹੱਥੀਂ ਨਿਭਾਈਆਂ।

ਰਾਮਦਾਸ ਪੁਰ (ਅੰਮ੍ਰਿਤਸਰ) ਦੀ ਸਥਾਪਨਾ ਜਦੋਂ ਗੁਰੂ ਰਾਮਦਾਸ ਜੀ ਨੇ ਕੀਤੀ ਤਾਂ ਅੰਮ੍ਰਿਤ ਸਰੋਵਰ ਦਾ ਟੱਕ ਲਾਉਣ ਲਈ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ। ਬਾਬਾ ਜੀ ਬੈਠ ਕੇ ਜਿੱਥੇ ਸਰੋਵਰ ਦੀ ਸੇਵਾ ਨਿਗਰਾਨੀ ਕਰਦੇ ਸਨ, ਉਹ ਬੇਰ ਅੱਜ ਵੀ ਦਰਬਾਰ ਸਾਹਿਬ ਸਰੋਵਰ ਕੰਢੇ 'ਬੇਰ ਬਾਬਾ ਬੁੱਢਾ ਜੀ' ਕਰਕੇ ਸੁਭਾਇਮਾਨ ਹੈ। ਗੁਰੂ ਅਰਜਨ ਸਾਹਿਬ ਨੇ ਜਦੋਂ 'ਆਦਿ ਗ੍ਰੰਥ ਸਾਹਿਬ' 1604 ਈ. ਵਿੱਚ ਸੰਪਰਣ ਕਰਕੇ, ਸ੍ਰੀ ਹਰਿਮੰਦਰ ਸਾਹਿਬ ਵਿੱਚ ਸਥਾਪਤ ਕੀਤਾ ਤਾਂ ਬਾਬਾ ਬੁੱਢਾ ਜੀ ਨੂੰ 'ਪਹਿਲੇ ਗ੍ਰੰਥੀ' ਨਿਯੁਕਤ ਹੋਣ ਦਾ ਮਾਣ ਪ੍ਰਾਪਤ ਹੋਇਆ। ਮਾਤਾ ਗੰਗਾ ਜੀ ਦੀ ਦਿਲੀ ਇੱਛਾ ਪੂਰੀ ਕਰਨ ਲਈ, ਗੁਰੂ ਅਰਜਨ ਸਾਹਿਬ ਨੇ

ਬਾਬਾ ਬੁੱਢਾ ਜੀ ਦੀ ਸੇਵਾ ਵਿੱਚ ਜਾਣ ਲਈ ਤਾਕੀਦ ਕੀਤੀ ਤਾਂ ਵਾਹਿਗੁਰੂ ਦੀ ਕ੍ਰਿਪਾ ਦੁਆਰਾ, ਮਾਤਾ ਗੰਗਾ ਜੀ ਦੀ ਖ਼ੁਵਾਇਸ਼ (ਗੁਰੂ) ਹਰਿਗੋਬਿੰਦ ਜੀ ਦੇ ਆਗਮਨ ਨਾਲ ਪੂਰੀ ਹੋਈ। ਬਚਪਨ ਵਿੱਚ ਬਾਲ ਹਰਿਗੋਬਿੰਦ ਨੂੰ ਹਰ ਪੱਖੋਂ ਨਿਪੁੰਨ ਤੇ ਸੂਰਬੀਰ ਯੋਧਾ ਬਣਾਉਣ ਦੀ ਸੇਵਾ ਵੀ ਬਾਬਾ ਬੁੱਢਾ ਜੀ ਤੋਂ ਲਈ ਗਈ।

ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਕਿਲ੍ਹੇ ਵਿੱਚ ਨਜ਼ਰਬੰਦੀ ਦੌਰਾਨ ਸਿੱਖਾਂ ਦੀ ਅਗਵਾਈ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਯੋਗ ਪ੍ਰਬੰਧਕ ਬਣ ਕੇ ਬਾਖ਼ੂਬੀ ਨਿਭਾਈ।

ਜਨਵਰੀ 1620 ਦੇ ਆਖਰੀ ਦਿਨਾਂ ਵਿੱਚ ਬਾਦਸ਼ਾਹ ਜਹਾਂਗੀਰ ਨਾਲ ਜੋ ਮੁਲਾਕਾਤ ਹੋਈ, ਉਸ ਵਿੱਚ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਬਾਲੂ ਰਾਇ ਆਦਿ ਸਿੱਖਾਂ ਨੇ ਅਹਿਮ ਭੂਮਿਕਾ ਨਿਭਾਈ ਸੀ।

16 ਅਗਸਤ 1604 ਈ. ਨੂੰ ਗੁਰੂ ਅਰਜਨ ਸਾਹਿਬ ਨੇ ਬਾਬਾ ਬੁੱਢਾ ਜੀ ਨੂੰ ਦਰਬਾਰ ਸਾਹਿਬ ਦੇ ਪਹਿਲੀ ਗ੍ਰੰਥੀ ਨਿਯੁਕਤ ਕੀਤਾ।

ਕਰਤ ਵਿਚਾਰ ਇਹ ਠਹਰਾਈ।
ਬੁੱਢਾ ਜੀ ਸੇਵਾ ਨਿਪੁਨਾਈ।
ਗੁਰੂ ਨਾਨਕ ਇਨ ਦਰਸ਼ਨ ਕਰੇ।
ਸੇਵਾ ਮੈ ਅਤਿ ਹਿਤ ਇਹ ਧਰੇ। (ਗੁਰਬਿਲਾਸ ਪਾਤਸ਼ਾਹੀ ਛੇਵੀਂ)

1608 ਈ. ਵਿੱਚ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਅਕਾਲ ਤਖ਼ਤ (ਅਕਾਲ ਬੁੰਗਾ) ਸਾਹਿਬ ਦਾ ਤਾਮੀਰੀ ਕੰਮ ਕੀਤਾ। ਇਸ ਦਾ ਨੀਂਹ-ਪੱਥਰ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਰੱਖਿਆ ਸੀ। ਬਾਬਾ ਬੁੱਢਾ ਜੀ ਦੇ ਚਾਰ ਸਪੁੱਤਰ ਸਨ। ਉਨ੍ਹਾਂ ਦੀ ਵੰਸ਼ ਵਿੱਚੋਂ ਹੀ ਭਾਈ ਰਾਮ ਕੰਵਰ 'ਖੰਡੇ ਦਾ ਪਾਹੁਲ' ਲੈ ਕੇ ਗੁਰਬਖਸ਼ ਸਿੰਘ ਨਾਮ ਨਾਲ ਪ੍ਰਸਿੱਧ ਹੋਇਆ। ਬਾਬਾ ਜੀ ਦੀ ਵੰਸ਼ ਅੱਜਕਲ੍ਹ ਵੀ ਬਹੁਤੀ ਕੱਥੂਨੰਗਲ ਦੇ ਆਸ-ਪਾਸ ਰਹਿੰਦੀ ਹੈ। ਇੱਕ ਵਰ੍ਹੇ ਜਦੋਂ ਗੁਰੂ ਅਮਰਦਾਸ ਜੀ, ਗੋਬਿੰਦਵਾਲ ਛੱਡ ਬਾਸਰਕੇ ਆ ਗਏ, ਕਮਰਾ ਬੰਦ ਕਰਕੇ ਨਾਮ ਸਿਮਰਨ ਵਿੱਚ ਲੱਗ ਪਏ। ਜਦੋਂ ਗੋਇੰਦਵਾਲ ਸੰਗਤਾਂ ਆਈਆਂ ਤਾਂ ਬਾਬਾ ਬੁੱਢਾ ਜੀ ਰਾਹੀਂ ਉਸ ਕਮਰੇ ਨੂੰ ਪਿਛਲੇ ਪਾਸਿਓਂ ਸੰਨ੍ਹ ਲਾ ਕੇ ਗੁਰੂ ਚਰਨਾਂ 'ਤੇ ਸੀਸ ਝੁਕਾਇਆ ਸੀ। ਇਥੇ ਹੁਣ ਗੁਰਦੁਆਰਾ 'ਸੰਨ ਸਾਹਿਬ' ਸੁਸ਼ੋਭਿਤ ਹੈ।

ਬਾਬਾ ਬੁੱਢਾ ਜੀ 125 ਵਰ੍ਹੇ ਉਮਰ ਭੋਗ ਕੇ 1631 ਈ. ਵਿੱਚ ਸੱਚਖੰਡ ਪਧਾਰ ਗਏ। ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ ਸਸਕਾਰ ਕੀਤਾ। ਬਾਬਾ ਜੀ ਦੀ ਯਾਦ ਵਿੱਚ 'ਗੁਰਦੁਆਰਾ ਤਪ ਅਸਥਾਨ ਬਾਬਾ ਬੁੱਢਾ ਜੀ' ਅੱਜ ਵੀ ਉਨ੍ਹਾਂ ਦੀ ਯਾਦ ਵਿੱਚ ਸਥਾਪਤ ਹੈ।

ਬਾਬਾ ਬੁੱਢਾ ਜੀ ਨੇ ਕਈ ਬਿੱਖੜੇ ਸਮਿਆਂ ਵਿੱਚ ਪ੍ਰਮੁੱਖ ਸਿੱਖਾਂ ਨੂੰ ਨਾਲ ਲੈ ਕੇ ਦੂਰਦ੍ਰਿਸ਼ਟੀ, ਤੀਖਣਬੁੱਧੀ ਅਤੇ ਬੌਧਕ ਨਜ਼ਰੀਏ ਤੋਂ ਜਿਵੇਂ ਸਾਰੇ ਸਿੱਖਾਂ ਨੂੰ ਇੱਕ ਝੰਡੇ ਹੇਠ ਰਖਿਆ, ਉਹ ਮਹਾਨ ਅਤੇ ਵੱਡਮੁਲਾ ਕਾਰਜ ਸੀ।

ਬਾਬਾ ਜੀ ਉਚੇ ਸੁਚੇ ਜੀਵਨ ਵਾਲੇ ਪੂਰਨ ਗੁਰਸਿੱਖ, ਪ੍ਰਭਾਵਸ਼ਾਲੀ ਸ਼ਖਸੀਅਤ ਦੇ ਮਾਲਕ ਅਤੇ ਗੁਰੂ ਘਰ ਤੋਂ ਵਰਸੋਏ ਹੋਏ ਜੀਅੜੇ ਸਨ, ਜਿਨ੍ਹਾਂ ਦਾ ਨਾਂ ਹਮੇਸ਼ਾ ਸਿੱਖ ਇਤਿਹਾਸ ਵਿੱਚ ਚਾਨਣ ਮੁਨਾਰੇ ਦਾ ਕੰਮ ਕਰਦਾ ਰਹੇਗਾ।

* * *

# ਪੱਗ ਤੇਰੀ ਦੀ ਜਹਾਂਗੀਰ ਦੀ

ਦਰਬਾਰ ਸਾਹਿਬ ਦੇ ਸਾਹਮਣੇ ਅਕਾਲ ਪੁਰਖ ਨੇ ਆਪ ਹੀ 'ਅਕਾਲ ਬੁੰਗਾ' ਸਥਾਪਤ ਕੀਤਾ ਸੀ। ਜੋ ਛੇਵੇਂ ਨਾਨਕ ਗੁਰੂ ਹਰਿਗੋਬਿੰਦ ਸਾਹਿਬ ਨੇ 15 ਜੂਨ 1606 ਨੂੰ ਪਰਗਟ ਕੀਤਾ। 'ਅਕਾਲ ਬੁੰਗੇ' ਦਾ ਨੀਂਹ ਪੱਥਰ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਕਰ-ਕਮਲਾਂ ਨਾਲ ਰੱਖਿਆ। ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਬਿਨ੍ਹਾਂ ਕਿਸੇ ਮਿਸਤਰੀ ਆਦਿ ਦੇ ਸਾਰਾ 'ਅਕਾਲ ਬੁੰਗਾ' ਤਿੰਨ ਸਾਲ ਦੀ ਲਗਾਤਾਰ ਮਿਹਨਤ ਮਗਰੋਂ 1609 ਵਿੱਚ ਤਿਆਰ ਕੀਤਾ।

**ਕਰ ਅਰਦਾਸ ਸ੍ਰੀ ਸਤਿਗੁਰੂ**
**ਪੁੰਨ ਪ੍ਰਸਾਦਿ ਵਰਤਾਇ।**
**ਪ੍ਰਿਥਮ ਨੀਵ ਸਈ ਰਖੀ**
**ਅਬਚਲ ਤਖ਼ਤ ਸਹਾਇ।।**
**ਚੋਪਈ**
**ਕਿਸੀ ਰਾਜ ਨਹਿ ਹਾਥ ਲਗਾਯੋ।**
**ਬੁਢਾ ਔ ਗੁਰਦਾਸ ਬਨਾਯੋ।**

'ਅਕਾਲ ਬੁੰਗੇ' ਨੂੰ 1658 ਵਿੱਚ 'ਅਕਾਲ ਤਖ਼ਤ ਸਾਹਿਬ' ਆਖਿਆ ਗਿਆ। ਕਈ ਲੇਖਕਾਂ ਦਾ ਖਿਆਲ ਹੈ ਕਿ ਦਿੱਲੀ ਦੇ ਲਾਲ ਕਿਲ੍ਹੇ ਦੇ 'ਸ਼ਾਹੀ ਤਖ਼ਤ' ਤੋਂ 'ਅਕਾਲ ਤਖ਼ਤ ਸਾਹਿਬ' ਚਾਰ ਫੁੱਟ ਉੱਚਾ ਹੈ। ਸਚੇ ਪਾਤਸ਼ਾਹ ਦਾ ਇਹ ਤਖ਼ਤ ਕਿਸੇ ਦੀ ਰੂ-ਰਿਆਇਤ ਨਹੀਂ ਕਰੇਗਾ ਅਤੇ ਨਿਆਂ ਲਈ ਹੋਵੇਗਾ। ਲੋਕ ਗੁਰੂ ਹਰਿਗੋਬਿੰਦ ਸਾਹਿਬ ਨੂੰ 'ਚਉਰ ਤਖ਼ਤ ਦਾ ਮਾਲਿਕ' ਆਖ ਕੇ ਖ਼ੁਸ਼ੀ ਪ੍ਰਗਟ ਕਰਦੇ।

'ਅਕਾਲ ਤਖ਼ਤ ਸਾਹਿਬ' ਸਥਾਪਤ ਕਰਨ ਮਗਰੋਂ ਗੁਰੂ ਸਾਹਿਬ ਦੀਵਾਨ ਸਜਾਉਂਦੇ ਅਤੇ ਸਿੱਖ ਸੰਗਤਾਂ ਦਰਸ਼ਨ ਦੀਦਾਰ ਕਰਨ ਵਾਸਤੇ ਅਤੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਬਾਅਦ ਜੀਵਨ ਸੇਧ ਪ੍ਰਾਪਤ ਕਰਨ ਲਈ ਵਹੀਰਾਂ-ਦਰ-ਵਹੀਰਾਂ ਆਉਂਦੀਆਂ। ਗੁਰੂ ਸਾਹਿਬ ਆਈ ਸੰਗਤ ਨੂੰ ਧਰਵਾਸ ਦੇਂਦੇ ਅਤੇ ਅੱਗੋਂ ਜ਼ੁਲਮ ਦਾ ਟਾਕਰਾ ਕਰਨ ਲਈ ਚੜ੍ਹਦੀ ਕਲਾ ਦੇ ਬੋਲਿਆਂ ਰਾਹੀਂ ਸੰਬੋਧਨ ਕਰਦੇ। ਥੋੜੇ ਸਮਿਆਂ ਵਿੱਚ ਹੀ ਕਾਬਲ ਦੇ ਘੋੜਿਆਂ ਉਤੇ ਪੰਜਾਬ ਦੇ ਅਣਖੀਲੇ ਜੰਗਜੂਆਂ ਦੀ ਫੌਜ ਤਿਆਰ ਹੋ ਗਈ।

ਅਕਾਲ ਤਖ਼ਤ ਸਾਹਿਬ 'ਤੇ ਬਿਰਾਜਣ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਦਸਤਾਰ 'ਤੇ ਕਲਗੀ ਸਜਾਈ।

**ਪੀਤ ਪੁਸ਼ਾਕ ਧਰੀ ਸਖ ਸਾਗਰਾਐ**
**ਕਲਗੀ ਗੁਰ ਸੀਸੁ ਸੁਹਾਏ।**

ਇਥੇ ਇਹ ਸਪਸ਼ਟ ਕਰ ਦੇਣਾ ਵੀ ਜ਼ਰੂਰੀ ਹੈ ਕਿ ਮੁਗਲ ਹਕੂਮਤ ਸਮੇਂ ਕੋਈ ਵੀ ਘੋੜੇ, ਹਥਿਆਰ, ਤਾਜ਼, ਤਖ਼ਤ, ਕਲਗੀ, ਪਗੜੀ, ਬਾਜ਼ ਆਦਿ ਨਹੀਂ ਸੀ ਰੱਖ ਸਕਦਾ, ਪਰ

ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਪ੍ਰਗਟ ਹੀ ਨਾ ਕੀਤਾ ਸਗੋਂ ਸੁਤੰਤਰਤਾ ਦੇ ਚਿੰਨ੍ਹ ਕਲਗੀ, ਦਸਤਾਰ, ਬਾਜ਼, ਘੋੜੇ, ਹਥਿਆਰ ਆਦਿ ਵੀ ਰੱਖੇ। ਕਿਉਂਕਿ ਗੁਰੂ ਅਰਜਨ ਸਾਹਿਬ ਲਾਹੌਰ ਜਾਣ ਤੋਂ ਪਹਿਲਾਂ (ਗੁਰੂ) ਹਰਿਗੋਬਿੰਦ (ਸਾਹਿਬ) ਨੂੰ ਤਾਕੀਦ ਕਰ ਗਏ ਸਨ ਕਿ ਆਉਣ ਵਾਲਾ ਸਮਾਂ ਚੁਣੌਤੀਆਂ ਭਰਪੂਰ ਹੋਵੇਗਾ, ਇਸ ਕਰਕੇ ਉਸ ਦਾ ਸਾਹਮਣਾ ਕਰਨ ਲਈ ਹੁਣ ਤੋਂ ਹੀ ਤਿਆਰੀ ਆਰੰਭ ਦੇਣੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਸੰਭਾਲਣ ਸਮੇਂ ਸੰਗਤ ਵਿੱਚ ਐਲਾਨ ਕੀਤਾ 'ਸੈਲੀ ਸੰਭਾਲ ਕੇ ਰੱਖ ਦਿੱਤੀ ਅਤੇ ਗੁਜ਼ਰ ਰਹੇ ਸਮੇਂ ਮੁਤਾਬਕ ਉਨ੍ਹਾਂ ਦੀ ਸੈਲੀ ਤਲਵਾਰ ਤੇ ਗਾਤਰਾ ਹੋਵੇਗੀ ਅਤੇ ਦਸਤਾਰਾ ਸ਼ਾਹੀ ਠਾਠ ਦਾ ਲਖਾਇਕ ਹੋਵੇਗਾ।'

(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਸਫ਼ਾ 150, ਗੁਰੂ ਪੰਥ ਪ੍ਰਕਾਸ਼, ਸਫ਼ਾ 118)

ਬਾਬਾ ਬੁੱਢਾ ਜੀ ਨੇ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਦੋ ਤਲਵਾਰਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਪਹਿਨਾਈਆਂ। ਇੱਕ ਮੀਰੀ ਦੀ ਇੱਕ ਪੀਰੀ ਦੀ। ਇਹ ਨਕਸ਼ਾ ਅਬਦੁਲਾ ਅਤੇ ਨਥਾਮਲ ਢਾਡੀਆਂ ਨੇ ਇੰਝ ਖਿਚਿਆ ਹੈ:

**ਦੋ ਤਲਵਾਰਾਂ ਬੱਧੀਆਂ,**
**ਇੱਕ ਮੀਰੀ ਦੀ ਇੱਕ ਪੀਰੀ ਦੀ**
**ਇੱਕ ਅਜ਼ਮਤ ਦੀ ਇੱਕ ਰਾਜ ਦੀ**
**ਇੱਕ ਰਾਖੀ ਕਰੇ ਵਜੀਰੀ ਦੀ**
**.....ਪੱਗ ਤੇਰੀ ਕੀ ਜਹਾਂਗੀਰ ਦੀ।**

ਮੀਰੀ-ਪੀਰੀ ਦਾ ਸੰਕਲਪ ਅਸਲੋਂ ਗੁਰੂ ਨਾਨਕ ਸਾਹਿਬ ਦੇ ਸਮੇਂ ਹੀ ਸ਼ੁਰੂ ਹੋ ਚੁੱਕਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਹੋਰ ਗੂੜ੍ਹੀ ਰੰਗਤ ਵਿੱਚ ਸਾਕਾਰ ਕੀਤਾ। ਮੀਰੀ-ਪੀਰੀ ਇਨਸਾਨ ਨੂੰ ਆਤਮਿਕ ਤੇ ਸੰਸਾਰਿਕ ਨੁਕਤੇ ਨਿਗਾਹ ਤੋਂ ਉੱਚਾ ਕਰਨ ਦੀ ਇੱਕ ਜੁਗਤ ਹੈ। ਇਹ ਦੋਵੇਂ ਸ਼ਬਦ ਫਾਰਸੀ ਦੇ ਹਨ। ਮੀਰੀ ਦਾ ਮਤਲਬ ਹੈ ਮੀਰ ਦਾ ਕਰਮ। ਮੀਰੀ ਰਾਜ ਦੀ ਸੂਚਕ ਹੈ। ਇਹ ਅਮੀਰ ਸ਼ਬਦ ਦਾ ਸੰਖਿਪਤ ਰੂਪ ਵੀ ਹੈ। ਇਸ ਦੇ ਬੁਨਿਆਦੀ ਅਰਥ ਹੁਕਮ ਕਰਨ ਵਾਲਾ ਮੁਖੀ, ਬਾਦਸ਼ਾਹ, ਸਰਦਾਰ, ਜਰਨੈਲ ਆਦਿ ਹੈ। ਪੀਰੀ ਸ਼ਬਦ ਵੀ ਫਾਰਸੀ ਦਾ ਹੈ ਜਿਸ ਦਾ ਮਤਲਬ ਪੀਰ ਦਾ ਕਰਮ। ਪੀਰੀ ਜੋਗ ਦਾ ਸੂਚਕ ਹੈ। ਇਹ ਰੂਹਾਨੀਅਤ ਦੇ ਰੁਤਬੇ ਦਾ ਸਿੱਖਰ ਹੈ। ਇਹ ਸ਼ਬਦ ਬਹੁਤਾ ਕਰਕੇ ਮੁਸਲਮਾਨਾਂ ਵਿੱਚ ਰੂਹਾਨੀਅਤ ਆਗੂ ਮੁਰਸ਼ਦ ਲਈ ਵਰਤਿਆ ਜਾਂਦਾ ਹੈ। ਪੀਰ ਦਾ ਮਤਲਬ ਨਿਰੋਲ ਧਾਰਮਿਕ ਰੂਹਾਨੀ ਵਿਚਾਰਧਾਰਾ ਹੈ।

ਮੀਰੀ ਸੰਸਾਰਕ ਖੇਤਰ ਦੀ ਸਿੱਖਰ ਹੈ ਤੇ ਪੀਰੀ ਰੂਹਾਨੀਅਤ ਖੇਤਰ ਦੀ। ਮੀਰੀ-ਪੀਰੀ ਭਗਤੀ ਤੀ ਸ਼ਕਤੀ ਦਾ ਸੁਮੇਲ ਹੈ। ਇਹ ਇੱਕ ਅਜਿਹਾ ਵਿਗਿਆਨਕ Symbiosis Process ਹੈ ਜੋ ਇੱਕ ਦੂਜੇ ਬਗੈਰ ਅਸੰਪੂਰਣ ਹੈ। ਇਹ ਹਲਤਮੁਖੀ ਤੇ ਪਲਤਮੁਖੀ ਦਾ ਸੰਤੁਲਨ ਹੈ। ਇਹ ਮਾਲਾ ਦੇ ਰੂਬਰੂ ਤਲਵਾਰ, ਸੰਤ ਦੇ ਰੂਬਰੂ ਸਿਪਾਹੀ, ਸੰਗਤ ਦੇ ਰੂਬਰੂ ਪੰਗਤ, ਦੇਗ ਦੇ ਰੂਬਰੂ ਤੇਗ, ਗੁਰਗੱਦੀ ਦੇ ਰੂਬਰੂ ਵਾਰਾਂ ਦਾ ਗੁੰਜਾਰਾ, ਫਕੀਰੀ ਦੇ ਰੂਬਰੂ ਸ਼ਾਹੀ ਜਾਹੋ-ਜਲਾਲ ਦਾ ਅਲੌਕਿਕ ਸੁਮੇਲ ਹੀ ਮੀਰੀ-ਪੀਰੀ ਦਾ ਅਨੋਖਾ ਚਮਤਕਾਰ ਹੈ।

ਸਿੱਖ ਗੁਰੂ ਸਾਹਿਬਾਨ ਨੇ ਸੰਸਾਰ ਦੀ ਤਵਾਰੀਖ ਵਿੱਚ ਪਹਿਲੀ ਵੇਰ ਤਲਵਾਰ ਦੀ ਮਾਰੂ ਸ਼ਕਤੀ ਨੂੰ ਉਸਾਰੂ ਸ਼ਕਤੀ ਵਿੰਚ ਬਦਲ ਕੇ ਰੱਖ ਦਿੱਤਾ। ਤਾਕਤ ਦੇ ਨਸ਼ੇ ਵਿੱਚ ਮਗਰੂਰ

ਹੋ ਚੁੱਕੇ ਜ਼ਾਲਮ ਨੂੰ ਤਲਵਾਰ ਨਾਲ ਸੋਧਣਾ ਧਰਮ ਕਰਾਰ ਦਿੱਤਾ ਗਿਆ। ਮੀਰੀ-ਪੀਰੀ ਦੇ ਸਿਧਾਂਤ ਗੁਰੂ ਨਾਨਕ ਸਾਹਿਬ ਸਮੇਂ ਹੀ ਦ੍ਰਿਸ਼ਟੀਗੋਚਰ ਹੋ ਚੁੱਕਾ ਸੀ। ਗੁਰੂ ਨਾਨਕ ਸਾਹਿਬ ਨੇ ਜਿੱਥੇ ਜ਼ਾਲਮ ਬਾਦਸ਼ਾਹ ਨੂੰ ਜ਼ਾਲਮ ਆਖ ਕੇ ਫਿਟਕਾਰਿਆ ਉਥੇ ਪਖੰਡੀ ਰੂਹਾਨੀਅਤ ਵਾਲੇ ਆਗੂਆਂ ਨੂੰ ਵੀ ਨਹੀਂ ਬਖਸ਼ਿਆ। ਰਾਗ ਆਸਾ ਵਿੱਚ ਹੀ ਗੁਰੂ ਨਾਨਕ ਸਾਹਿਬ ਦੀ ਸਿੰਘ ਗਰਜਣਾਂ ਸਾਫ ਦਿਖਾਈ ਦੇਂਦੀ ਹੈ।

ਦੋ ਤਲਵਾਰਾਂ ਦਾ ਸੰਕਲਪ ਹਲਤਮੁਖੀ ਪ੍ਰਭੁਤਾ ਅਤੇ ਪਲਤਮੁਖੀ ਪ੍ਰਭੁਤਾ ਵੱਖੋ-ਵੱਖਰੀਆਂ ਵੀ ਹਨ ਅਤੇ ਅੰਤਰ ਸੰਬੰਧਿਤ ਵੀ। ਦਰਬਾਰ ਸਾਹਿਬ ਰੂਹਾਨੀ ਸ਼ਕਤੀ ਦਾ ਅਤੇ ਅਕਾਲ ਤਖ਼ਤ ਸਾਹਿਬ ਸੰਸਾਰਕ ਸ਼ਕਤੀ ਦਾ ਪ੍ਰਤੀਕ ਹੈ। ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਆਹਮੋ-ਸਾਹਮਣੇ ਹਨ। ਦਰਬਾਰ ਸਾਹਿਬ ਵਿੱਚ ਬੈਠਾ ਸਿੱਖ ਕਿਤੇ ਸੰਸਾਰਕ ਸ਼ਕਤੀ ਨਾ ਭੁਲ ਜਾਵੇ ਅਤੇ ਅਕਾਲ ਤਖ਼ਤ ਸਾਹਿਬ ਵਿੱਚ ਬੈਠਾ ਸਿੱਖ ਕਿੱਤੇ ਰੂਹਾਨੀ ਸ਼ਕਤੀ ਨਾ ਭੁੱਲ ਜਾਵੇ। ਗੁਰੂ ਸਾਹਿਬ ਨੇ ਸਾਨੂੰ ਇੱਕ ਅਜਿਹਾ ਫਿਲਸਫਾਨਾ ਨੁਸਖਾ ਦੇ ਦਿੱਤਾ ਹੈ। ਜੋ ਕਾਦਰ ਦੀ ਕੁਦਰਤ ਦਾ ਚਮਤਕਾਰ ਹੀ ਹੋ ਸਕਦਾ ਹੈ। ਮੀਰੀ-ਪੀਰੀ ਦਾ ਵਿਸ਼ਾ ਬੜਾ ਵਿਸ਼ਾਲ ਹੈ।

ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਫੌਜ ਦੇ ਐਲਾਨ-ਨਾਮੇ ਦੀ ਸ਼ੁਰੂਆਤ ਸਮੇਂ ਹੀ ਸਿੱਖ ਕੌਮ ਨੂੰ ਪ੍ਰਭੂਸੱਤਾ ਸਪੰਨ ਬਣਾਉਣ ਦਾ ਅਹਿਦ ਕਰ ਲਿਆ ਸੀ। ਇੰਝ ਗੁਰੂ ਹਰਿਗੋਬਿੰਦ ਸਾਹਿਬ ਨੇ ਪਿਤਾ ਗੁਰੂ ਅਰਜਨ ਸਾਹਿਬ ਦੇ ਆਦੇਸ਼ਾਂ ਨੂੰ ਅਮਲੀ ਰੂਪ ਦਿੱਤਾ ਅਤੇ ਸਿੱਖ ਧਰਮ ਦਾ ਅਨੋਖਾ ਤੇ ਅਸਲੋਂ ਨਵਾਂ ਸਰੂਪ ਨਿੱਖਰ ਕੇ ਬਾਹਰ ਆਇਆ। ਭਗਤ ਗੁਰੂ ਹਰਿਗੋਬਿੰਦ ਸਾਹਿਬ ਰੂਹਾਨੀ ਜਰਨੈਲ ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ ਵਿੱਚ ਪ੍ਰਗਟ ਹੋਏ। ਜੇ ਅਸੀਂ ਗੋਹ ਨਾਲ ਖੁਰਦ ਬੀਨੀ ਨਿਗਾਹਾਂ ਨਾਲ ਵੇਖੀਏ ਤਾਂ ਛੇਵੇਂ ਨਾਨਕ ਨੇ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਰੂਪ ਧਾਰਨ ਕੀਤਾ।

ਜ਼ੁਲਫਕਾਰ ਅਰਦਸਤਾਨੀ ਜਿਸ ਨੂੰ ਗਲਤੀ ਨਾਲ ਕਈ ਮੁੱਲਾ ਮੁਹਸਨ ਫਾਨੀ ਆਖਦੇ ਹਨ। ਆਪਣੀ ਕਿਤਾਬ 'ਦੁਬਿਸਤਾਨਿ-ਮੁਜਾਹਿਬ' ਵਿੱਚ ਲਿਖਦਾ ਹੈ, "ਗੁਰੂ ਹਰਿਗੋਬਿੰਦ ਨੂੰ (ਤਖ਼ਤਨਸ਼ੀਨੀ ਤੋਂ ਬਾਅਦ) ਕਈ ਇੱਕ ਤਕਲੀਫਾਂ ਦਾ ਸਾਹਮਣਾ ਕਰਨਾ ਪਿਆ। ਉਨ੍ਹਾਂ ਸਿਪਾਹੀਆਨਾ ਲਿਬਾਸ ਧਾਰਨ ਕਰ ਲਿਆ। ਆਪਣੇ ਪਿਤਾ ਦੇ ਪ੍ਰਚਲਿਤ ਅਸੂਲਾਂ ਤੋਂ ਇਲਾਵਾ ਉਨ੍ਹਾਂ ਤਲਵਾਰ ਵੀ ਧਾਰਨ ਕੀਤੀ। ਫੌਜਾਂ ਰੱਖੀਆਂ ਅਤੇ ਸ਼ਿਕਾਰ ਵੀ ਖੇਡਣਾ ਆਰੰਭ ਕੀਤਾ।"

**ਕਿ ਵਜ਼ਹ ਸਿਪਾਹੀਆਂ ਪੇਸ਼ ਗਰਿਠਕ।**

**ਬਰ ਖਿਲਾਫ਼ ਪਿਦਰ ਸਮਸ਼ੇਰ ਬਸਤ। (ਦੁਬਿਸਤਾਨਿ-ਮੁਜ਼ਾਹਿਬ, ਸਫਾ: ੨੩੪)**

ਗੁਰੂ ਹਰਿਗੋਬਿੰਦ ਸਾਹਿਬ ਨੇ ਸਿਰਫ ਮਾਦਾ ਚੰਗਿਆਈਆਂ (Femine Virtues) 'ਤੇ ਹੀ ਜ਼ੋਰ ਨਹੀਂ ਦਿੱਤਾ ਸਗੋਂ ਨਰ ਚੰਗਿਆਈਆਂ (Mascline Virtues) ਨੂੰ ਵੀ ਜਾਇਜ਼ ਤੇ ਹੱਕ ਬਾਜਾਨਬ ਕਰਾਰ ਦਿੱਤਾ। ਗੁਰੂ ਸਾਹਿਬ ਦੀਆਂ ਗਤੀਵਿਧੀਆਂ ਜਨਮ ਤੋਂ ਹੀ ਸਿਰਜਣਾਤਮਕ ਤੇ ਕਰਾਂਤੀਕਾਰੀ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਸੰਸਾਰ ਦੀ ਲੋਕਾਈ ਨੂੰ ਆਪਣੀ ਆਤਮ-ਸੁਤੰਤਰਤਾ ਦਾ ਮਾਰਗ ਆਪ ਬਣਾਉਣ ਲਈ ਅਮਲੀ ਪ੍ਰੇਰਨਾ ਦਿੱਤੀ।

ਗੁਰੂ ਹਰਿਗੋਬਿੰਦ ਸਾਹਿਬ ਨੇ 'ਅਕਾਲ ਤਖ਼ਤ ਸਾਹਿਬ' 'ਤੇ ਬੈਠਦਿਆਂ ਹੀ ਸਿੱਖ ਸੰਗਤਾਂ ਨੂੰ ਜੋ ਪਹਿਲਾ ਹੁਕਮਨਾਮਾ ਜਾਰੀ ਕੀਤਾ ਉਹ ਸੀ "ਗੁਰੂ ਅਰਜਨ ਸਾਹਿਬ ਸਚਖੰਡ

ਚਲੇ ਗਏ ਹਨ ਅਤੇ ਛੇਵੇਂ ਗੁਰੂ ਨੂੰ ਤਖ਼ਤ ਨਸ਼ੀਨੀ 'ਤੇ ਬਠਾਇਆ ਗਿਆ ਹੈ। ਜੋ ਵੀ ਉਨ੍ਹਾਂ ਨੂੰ ਇਸ ਤਖ਼ਤ 'ਤੇ ਮਿਲਣ ਆਵੇ ਕੇਵਲ ਚੰਗੇ ਘੋੜੇ ਅਤੇ ਚੰਗੇ ਹਥਿਆਰ ਭੇਟਾ ਲੈ ਕੇ ਆਉਣ।" (ਗੁਰੂ ਪੰਥ ਪ੍ਰਕਾਸ਼, ਸਫਾ 18, ਗੁਰਬਿਲਾਸ ਪਾਤਸ਼ਾਹੀ ਛੇਵੀਂ, ਸਫਾ 150)

ਤਵਾਰੀਖ ਦਾਨ ਮੈਕਾਲਿਫ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਇੱਕੋ ਚਿੱਠੀ ਦੀਆਂ ਬਹੁਤੀਆਂ ਕਾਪੀਆਂ ਕਰਕੇ ਮਸੰਦਾਂ ਵੱਲ ਰਵਾਨਾ ਕੀਤੀਆਂ ਕਿ 'ਗੁਰੂ ਸਾਹਿਬ ਉਨ੍ਹਾਂ 'ਤੇ ਹੀ ਖੁਸ਼ ਹੋਣਗੇ, ਜੋ ਨਗਦੀ ਦੀ ਥਾਂ ਹਥਿਆਰਾਂ ਅਤੇ ਘੋੜਿਆਂ ਦੀਆਂ ਭੇਟਾ ਲਿਆਉਣਗੇ।"

(The Sikh Religion, Vol. 1, P.3)

ਇਸ ਹੁਕਮਨਾਮੇ ਦੇ ਜਾਰੀ ਹੋਣ ਦੀ ਤਾਰੀਕ ਹਾੜ ਸੁਦੀ 20 ਬਿਕਰਮੀ 1663 (ਜੁਲਾਈ 1606) ਲਿਖਦਾ ਹੈ। ਗੁਰੂ ਸਾਹਿਬ ਨੂੰ ਲੋਕੀਂ 'ਸੱਚਾ ਪਾਤਿਸ਼ਾਹ' ਆਖਣ ਲੱਗ ਪਏ ਸਨ। ਅਕਾਲ ਤਖ਼ਤ ਸਾਹਿਬ ਤੇ ਦਰਬਾਰ ਲਗਾਉਣ ਲੱਗ ਪਏ। ਗੁਰੂ ਸਾਹਿਬ ਨੇ ਜੁੜੀ ਸੰਗਤ ਨੂੰ ਮੁਖਾਤਬ ਹੋ ਕੇ ਕਿਹਾ, "ਸਿੱਖਾਂ ਨੂੰ ਪੂਰੀ ਤਰ੍ਹਾਂ ਹਥਿਆਰਬੰਦ ਹੋਣਾ ਚਾਹੀਦਾ ਹੈ, ਕਿਉਂਕਿ ਸ਼ਸਤਰ ਧਾਰਨ ਕਰਨ ਤੋਂ ਬਗੈਰ ਧਰਮ ਸੁਰਖਿਅਤ ਨਹੀਂ ਰਹਿ ਸਕਦਾ। ਜ਼ਾਲਮ ਹਾਕਮਾਂ ਕੋਲੋਂ ਧਰਮ ਨੂੰ ਸੁਰਖਿਅਤ ਰੱਖਣ ਦਾ ਇਹੋ ਤਰੀਕਾ ਹੈ।"

(Guru Nanak To Guru Gobind Singh, A.C. Banerjee, P. 136)

ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਸਿੱਖ ਸੇਵਕਾਂ ਨੂੰ ਗੁਰੀਲਾ ਜੰਗ ਦੇ ਕਰਤਵਾਂ ਅਤੇ ਪੈਂਤੜਿਆਂ ਵਿੱਚ ਨਿਪੁੰਨ ਕਰ ਦਿੱਤਾ। ਗੁਰੂ ਸਾਹਿਬ ਜਾਣਦੇ ਸਨ ਕਿ ਕਿਸੇ ਸਮੇਂ ਵੀ ਜ਼ਾਲਮ ਸਰਕਾਰ ਦਾ ਟਾਕਰਾ ਕਰਨਾ ਹੀ ਪੈਣਾ ਹੈ। ਗੁਰੂ ਸਾਹਿਬ ਨੂੰ ਅਨੇਕਾਂ ਘੋੜੇ ਅਤੇ ਹਥਿਆਰ ਭੇਟਾ ਆਉਣ ਲੱਗੇ। ਇਹ ਹਥਿਆਰ ਤੇ ਘੋੜੇ ਗੁਰੂ ਸਾਹਿਬ ਫੌਜੀ ਟਰੇਨਿੰਗ ਪੂਰੀ ਕਰਨ ਵਾਲੇ ਯੋਧਿਆਂ ਨੂੰ ਭੇਟਾ ਕਰਦੇ। ਦੂਰ-ਦੁਰਾਡੇ ਇਲਾਕਿਆਂ ਤੋਂ ਸਿੱਖ ਨੌਜੁਆਨ ਗਭਰੂ ਗੁਰੂ ਸਾਹਿਬ ਦੀ ਫੌਜ ਵਿੱਚ ਭਰਤੀ ਹੋਣ ਲੱਗੇ। ਕਈਆਂ ਨੂੰ ਲਗਾਤਾਰ ਤਨਖਾਹ ਮਿਲਣ ਲੱਗ ਪਈ। ਕਈ ਦੋ ਡੰਗ ਦਾ ਪ੍ਰਸ਼ਾਦਾ ਛੱਕ ਕੇ ਹੀ ਸੰਤੁਸ਼ਟ ਹੋ ਗਏ। ਉਨ੍ਹਾਂ ਨੂੰ ਹਰ ਛੇ ਮਹੀਨੇ ਬਾਅਦ ਖਾਲਸਾ ਵਰਦੀ ਮਿਲਣ ਲੱਗ ਪਈ। ਇਸ ਬਾਰੇ ਭਾਈ ਸੰਤੋਖ ਸਿੰਘ ਲਿਖਦੇ ਹਨ:

**ਸੁਨ ਸਿਖਨ ਜੋ ਗੁਰ ਕੀ ਕਾਰ**
**ਖਰਚਯੋ ਦਰਬ ਲੀਨ ਹਥਿਆਰ**
**ਚੇਚਲ ਤੁਰੰਗ ਮੋਲ ਕਰ ਲਿਏ**
**ਗੁਰ ਪ੍ਰਸੰਨਤਾ ਚਾਹਿਤ ਕਿਏ।**

ਅਕਾਲ ਤਖ਼ਤ ਸਾਹਿਬ 'ਤੇ ਹੁਣ ਰੋਜ਼ 'ਨਗਾਰਾ' ਵਜਣ ਲੱਗ ਪਿਆ। ਸਿਰਲੱਥ ਯੋਧੇ ਇਕੱਠੇ ਹੋ ਕੇ ਫੌਜੀ ਕਾਰਵਾਈਆਂ ਕਰਨ ਲੱਗ ਪਏ। ਥੋੜੇ ਹੀ ਸਮੇਂ ਬਾਅਦ ਗੁਰੂ ਸਾਹਿਬ ਦੀ ਫੌਜ ਵਿੱਚ 1000 ਬਹਾਦਰ ਸਿਪਾਹੀ ਭਰਤੀ ਹੋ ਗਏ। ਗੁਰੂ ਸਾਹਿਬ ਕੋਲ ਹੁਣ 800 ਘੋੜੇ, 300 ਟ੍ਰੇਨਿੰਗ ਯਾਫਤਾ ਘੋੜ ਸਵਾਰ ਅਤੇ 60 ਤੋਪਖਾਨੇ ਦੇ ਫੌਜੀ ਮੌਜੂਦ ਸਨ (Sikhs ਉਹੀ, ਸਫਾ 20)। ਗੁਰੂ ਸਾਹਿਬ ਨੇ ਜੋ ਫੌਜ ਦੇ ਜਰਨੈਲ ਥਾਪੇ ਉਨ੍ਹਾਂ ਵਿੱਚ ਪ੍ਰਮੁੱਖ ਸਨ ਜਰਨੈਲ ਬਿਧੀ ਚੰਦ, ਜਰਨੈਲ ਪਿਰਾਨ, ਜਰਨੈਲ ਜੇਠਾ, ਜਰਨੈਲ ਲਗਾਹ, ਜਰਨੈਲ ਪਿਆਰਾ ਆਦਿ ਸਨ। ਹਰ ਜਰਨੈਲ 100 ਸਿਪਾਹੀਆਂ ਦੀ ਕਮਾਂਡ ਕਰਦਾ ਸੀ। ਸਮੁੱਚੀ ਫੌਜ ਦੀ ਕਮਾਂਡ ਮੀਰੀ-ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਆਪ ਕਰਦੇ ਸਨ। ਬਹਾਦਰ ਪੰਜਾਬੀ ਸੂਰਬੀਰਾਂ ਭਾਵੇਂ ਪਹਿਲਾਂ ਕੋਈ ਵੀ ਧਰਮ ਚੰਗੀ ਤਰ੍ਹਾਂ ਸਵੀਕਾਰ ਨਹੀਂ ਸੀ ਕੀਤਾ,

ਪਰ ਹੁਣ ਸਿੱਖ ਧਰਮ ਗ੍ਰਹਿਣ ਕਰਕੇ 'ਸਿੱਖ' ਅਖਵਾਉਣ ਵਿੱਚ ਫ਼ਖ਼ਰ ਮਹਿਸੂਸ ਕਰਨ ਲੱਗ ਪਏ ਸਨ। ਇੰਞ ਸਿੱਖ ਧਰਮ ਪੰਜਾਬੀਆਂ ਦਾ ਪਹਿਲਾ ਧਰਮ ਸੀ ਜਿਸ ਨੇ ਸਮਾਜਿਕ-ਸਿਆਸੀ-ਧਾਰਮਿਕ ਇਤਫਾਕ ਦਾ ਗੁਲਦਸਤਾ ਪੇਸ਼ ਕੀਤਾ।

ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਰੋਜ਼ ਸੰਗਤਾਂ ਦੇ ਇਕੱਠ ਹੋਣੇ ਸ਼ੁਰੂ ਹੋ ਗਏ। ਗੁਰੂ ਸਾਹਿਬ ਨੇ ਢਾਡੀਆਂ ਅਤੇ ਕਵੀਆਂ ਨੂੰ ਨਾਮਜ਼ਦ ਕੀਤਾ ਤਾਂ ਜੋ ਉਹ ਬਹਾਦਰ ਸਿੱਖਾਂ ਵਿੱਚ ਧਰਮ ਦੀ ਖਾਤਰ ਮਰ ਮਿਟਣ ਲਈ ਜੋਸ਼ ਤੇ ਸਪਿਰਿੱਟ ਭਰਦੇ ਰਹਿਣ। ਗੁਰੂ ਜੀ ਨੇ ਢਾਡੀਆਂ ਨੂੰ ਮੁਖਾਤਬ ਹੋ ਕੇ ਬਚਨ ਕੀਤਾ, "ਹੁਣ ਲੋੜ ਹੈ ਕਿ ਤੁਹਾਡੇ ਸਾਜਾਂ ਵਿੱਚੋਂ ਲਲਕਾਰ ਨਿਕਲੇ, ਇਨ੍ਹਾਂ ਦੀਆਂ ਸੁਰਾਂ ਕੌਮ ਨੂੰ ਵੰਗਾਰਨ, ਢੱਡ ਦੀ ਥਾਪ ਜਨਤਾ ਨੂੰ ਟੁੰਬ ਕੇ ਜਗਾਏ, ਜੁੱਧ-ਗੀਤਾਂ ਨਾਲ ਲਹੂ ਗਰਮ ਹੋਵੇ। ਮੌਤ ਨੂੰ ਵੰਗਾਰੋ। ਸਿਰ ਉੱਚਾ ਚੁੱਕ ਕੇ ਚਲਣਾ ਸਿਖੋ ਤਾਂ ਘਬਰਾਹਟ ਹਟ ਜਾਵੇਗੀ। ਡਰ ਹੱਟ ਗਿਆ ਤਾਂ ਮੌਤ ਵਿੱਚ ਵੀ ਆਨੰਦ ਆਵੇਗਾ। ਜਦੋਂ ਤੱਕ ਜ਼ੁਲਮ ਹੁੰਦਾ ਰਹੇਗਾ, ਸ਼ਸਤਰ ਚਲਦਾ ਹੀ ਰੱਖੋ। ਇਕੱਠੇ ਹੋ ਕੇ ਹੜ੍ਹ ਬਣ ਜਾਉ। ਦਿਨ ਰਾਤ, ਪਿੰਡਾਂ ਵਿੱਚ ਫਿਰ ਕੇ ਭਾਂਬੜ ਮਚਾ ਦਿਉ। ਸ਼ਹੀਦਾਂ ਦੀਆਂ ਵਾਰਾਂ ਸੁਣ ਕੇ ਭੱਠਾ ਤਪਾ ਦਿਉ ਤਾਂ ਜੋ ਮਿਧਿਆ ਹੋਇਆ ਪੰਜਾਬ ਦੇਸ਼ ਅਤੇ ਕੁਚਲੀ ਜਾ ਰਹੀ ਕੌਮ ਮੁੜ ਪੈਰਾਂ 'ਤੇ ਖਲੋ ਸਕੇ।

ਪੰਜਾਬ ਅਤੇ ਸਿੱਖੀ ਦੀ ਅਣਖ ਤੇ ਇਜ਼ਤ ਖਾਤਰ ਸੂਰਮੇ ਤਿਆਰ ਹੋ ਰਹੇ ਸਨ। ਜੋ ਸਿਰ ਤਲੀ 'ਤੇ ਰੱਖ ਮਰਦੇ-ਕਾਮਿਲਾਂ ਵਾਂਗ ਜ਼ਾਬਰਾ ਤੇ ਜ਼ਾਲਮਾਂ ਦਾ ਟਾਕਰਾ ਕਰਨ ਲਈ ਵਚਨਬੱਧ ਹੋ ਗਏ ਸਨ। ਅਜਿਹੇ ਸੂਰਮਿਆਂ ਦੀ ਬਹਾਦਰੀ ਦੇ ਕਰਤੱਵ ਦਿਲ ਨੂੰ ਦੋਸ਼ ਤੇ ਵੱਲਵਲੇ ਦੇਣ ਵਾਲੀ ਕਵਿਤਾ ਵਾਰਾਂ ਢਾਡੀ ਗਾਉਂਦੇ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖੁਲੇ ਦਲਾਨ 'ਤੇ ਹਜ਼ਾਰਾਂ ਗਿਣਤੀ ਵਿੱਚ ਸੰਗਤਾਂ ਜੁੜਦੀਆਂ। ਗੁਰਬਾਣੀ ਦੇ ਕੀਰਤਨ ਤੋਂ ਬਾਅਦ 'ਨਗਾਰਾ' ਵਜਦਾ। ਢਾਡੀ ਅਬਦੁਲਾ ਅਤੇ ਨੱਥਮਲ ਵਾਰਾਂ ਗਾਉਂਦੇ। ਇਹ ਦੋ ਢਾਡੀ ਗੁਰੂ ਸਾਹਿਬ ਦੇ ਸਮੇਂ ਬੜੇ ਮਕਬੂਲ ਸਨ। ਗੁਰੂ ਸਾਹਿਬ ਨੇ ਉਨ੍ਹਾਂ ਦੀਆਂ ਵਾਰਾਂ ਨੂੰ ਇਨ੍ਹਾਂ ਸਰਹਾਇਆ ਕਿ ਜਦੋਂ ਹੈਦਰਾਬਾਦ ਦੇ ਇੱਕ ਬਾਦਸ਼ਾਹ ਵੱਲੋਂ ਗੁਰੂ ਸਾਹਿਬ ਨੂੰ ਖ਼ੂਬਸੂਰਤ 'ਹਾਥੀ' ਤੋਹਫੇ ਵਜੋਂ ਭੇਟ ਕੀਤਾ ਗਿਆ ਤਾਂ ਗੁਰੂ ਜੀ ਨੇ ਇਹ ਹਾਥੀ 'ਅਬਦੁਲਾ ਢਾਡੀ' ਨੂੰ ਭੇਟਾ ਕਰ ਦਿੱਤਾ। (The Sikhs stuggle for sovereignty An Historical Perpective, Dr. H.S. Dilgeer & Dr. A.S. Sekhon, P. 3)

ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਤੋਂ ਇਹ ਵੀ ਹੁਕਮ ਕੀਤਾ ਕਿ ਸੱਚ ਨੂੰ ਦ੍ਰਿੜਤਾ ਨਾਲ ਪ੍ਰਚਾਰਨਾ ਧਰਮ ਹੈ, ਪਖੰਡ ਦੇ ਵਿਰੁੱਧ ਬੋਲਣਾ ਧਰਮ ਹੈ। ਝੂਠ ਤੇ ਬੇ-ਇਨਸਾਫੀ ਹਟਾ ਕੇ ਸੱਚ ਤੇ ਨਿਆਂ ਦੇਣਾ ਅਤੇ ਧੱਕੇ ਦੇ ਖਿਲਾਫ ਉਠਣ ਲਈ ਲੋਕਾਂ ਨੂੰ ਤਿਆਰ ਕਰਨਾ ਧਰਮ ਹੈ। ਅਕਾਲ ਤਖ਼ਤ ਧਰਮ ਤੇ ਨਿਆਂ ਦਾ ਸੂਚਕ ਹੈ। ਇੱਥੇ ਕਿਸੇ ਦੀ ਰੂ-ਰਿਆਇਤ ਨਹੀਂ ਹੋਵੇਗੀ। ਭਗਤੀ ਤੇ ਸ਼ਕਤੀ ਇਸ ਦੇ ਅਧੀਨ ਹੋਣਗੇ।"

ਮੁਗਲਾਂ ਦੇ ਮੁਖਤਾਰ ਅਕਾਲ ਤਖ਼ਤ ਸਾਹਿਬ ਵੱਲ ਆਉਣ ਲੱਗ ਪਏ ਸਨ। ਸਿੱਖ ਧਰਮ ਹੁਣ "ਸੰਤ ਸਿਪਾਹੀਆਂ" ਦਾ ਧਰਮ ਬਣ ਚੁੱਕਾ ਸੀ। ਸ਼ੋਹਰਤਯਾਫਤਾ ਤਵਾਰੀਖਦਾਨ ਤਾਇਨਬੀ ਇਸੇ ਸੰਕਲਪ ਨੂੰ ਆਪਣੇ ਸ਼ਬਦਾਂ ਵਿੱਚ ਸਿੱਖੀ ਦੇ ਬੋਲਬਾਲੇ ਦੀ ਬਾਤ ਕਰਦਾ ਲਿਖਦਾ ਹੈ।

ਗੁਰੂ ਸਾਹਿਬ ਦੀ ਨਵੀਂ ਨੀਤੀ ਤੇ ਪ੍ਰੋਗਰਾਮਾਂ ਨੇ ਇਤਿਹਾਸਕਾਰਾਂ ਨੂੰ ਹੈਰਾਨ ਕਰ

ਦਿੱਤਾ। ਗੁਰੂ ਸਾਹਿਬ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ:

**ਧਰਮਸਾਲ ਕਰਿ ਬਹੀਦਾ ਇਕਤ**
**ਥਾਉਂ ਨ ਟਿਕੈ ਟਿਕਾਇਆ।**
**ਪਾਤਿਸਾਹ ਘਰਿ ਆਵਦੇ ਗੜਿ**
**ਚੜਿਆ ਪਾਤਿਸਾਹ ਚੜਾਇਆ।**
**ਉਮਤਿ ਮਹਲੁ ਨ ਪਾਵਦੀ**
**ਨਠਾ ਫਿਰੈ ਨਾ ਡਰੈ ਡਰਾਇਆ।**
**ਮੰਜੀ ਬਹਿ ਸੰਤੋਖਦਾ**
**ਕੁਤੇ ਰਖਿ ਸਿਕਾਰੁ ਖਿਲਾਇਆ।**
..........
**ਸੇਵਕ ਪਾਸ ਨ ਰਖੀਅਨਿ**
**ਦੋਖੀ ਦੁਸਟ ਆਗੂ ਮੁਹਿ ਲਾਇਆ।**

* * *

# ਤੇਰੇ ਖੰਡੇ ਨੇ ਜਿਨ੍ਹਾਂ ਦੇ ਮੂੰਹ ਮੋੜੇ

ਗੁਰੂ ਨਾਨਕ ਸਾਹਿਬ ਦੇ ਦਸਵੇਂ ਸਰੂਪ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਕਾਲ ਪੁਰਖ ਦੀ ਰਹਿਮਤ ਸਦਕਾ ਸੰਸਾਰ ਵਿੱਚ ਆਦਰਸ਼ਕ ਮਾਨਵ ਦਾ ਸਰੂਪ, ਖਾਲਸਾ ਪੰਥ ਸਾਜ ਕੇ, ਹਲਤਮੁਖੀ-ਪਲਤਮੁਖੀ ਸੰਪੰਨ ਰੂਪ ਵਿੱਚ ਖਲਕਤ ਦੀ ਖਿਦਮਤ ਲਈ ਸਦਾ ਤੱਤਪਰ ਕਰ ਦਿੱਤਾ ਹੈ। ਬਚਪਨ ਤੋਂ ਜਵਾਨੀ ਤੱਕ ਦੇ ਕੁੱਝ ਵਰ੍ਹੇ ਸੰਘਰਸ਼ਮਈ ਜੀਵਨ ਵਿੱਚ ਗੁਰੂ ਸਾਹਿਬ ਨੂੰ ਅਨੇਕਾਂ ਹੀ ਹਮਲਿਆਂ, ਝੱਖੜਾਂ ਅਤੇ ਮੁਸ਼ਕਲਾਂ ਦਾ ਟਾਕਰਾ ਕਰਨਾ ਪਿਆ। ਵਕਤ ਦੇ ਹਾਲਾਤਾਂ ਨੇ ਉਨ੍ਹਾਂ ਨੂੰ ਇਹ ਮਹਿਸੂਸ ਕਰਨ ਲਈ ਮਜਬੂਰ ਕਰ ਦਿੱਤਾ ਕਿ ਜ਼ੁਲਮ ਸਿਤਮ ਦੇ ਖਿਲਾਫ ਇੱਕ ਬਹੁਤ ਵੱਡੀ ਤਾਕਤਵਰ ਸੈਨਿਕ ਜਥੇਬੰਦਕ ਕੌਮ ਦੀ ਲੋੜ ਹੈ ਜੋ ਸਪਿਰਿਟ ਤੇ ਸਾਹਸ ਦੇ ਹਮਸਫਰ ਹੁੰਦੀ ਹੋਈ ਸਮਾਜ ਦੇ ਸੰਕਟ ਵੀ ਨਿਵਾਰ ਸਕੇ।

**ਅਸੁਰ ਸੰਘਾਰਬੇ ਕੋ**
**ਦੁਰਜਨ ਕੇ ਮਾਰਬੇ ਕੋ।।**
**ਸੰਕਟ ਨਿਵਾਰਬੇ ਕੋ**
**ਖਾਲਸਾ ਬਨਾਓ ਹੈ।।**

29 ਮਾਰਚ 1699 (ਭਟਵਹੀਂ ਅਨੁਸਾਰ 1698) ਦੀ ਮੁਤਬਰਕ ਸਵੇਰ ਨੂੰ ਮਰਦ ਅੰਗਮੜੇ ਗੁਰੂ ਨੇ ਆਨੰਦਪੁਰ ਕਿਲ੍ਹੇ ਨੁਮਾ ਛੋਟੀ ਜਿਹੀ ਟਿੱਬੀ ਤੇ ਇੱਕ ਬਹੁਤ ਵੱਡਾ ਇਕੱਠ ਕੀਤਾ, ਜਿਸ ਇਕੱਠ ਲਈ ਪਹਿਲਾਂ ਹੀ ਸੰਗਤਾਂ ਨੂੰ ਆਨੰਦਪੁਰ ਪਹੁੰਚਣ ਦੀ ਤਾਕੀਦ ਕੀਤੀ ਗਈ ਸੀ। ਤਵਾਰੀਖ ਵਿੱਚ ਜ਼ਿਕਰ ਆਉਂਦਾ ਹੈ ਕਿ ਅਬਦੁਲਾ ਖਾਂ ਔਰੰਗਜ਼ੇਬ ਬਾਦਸ਼ਾਹ ਦਾ ਖੁਫੀਆ ਵੀ ਇਕੱਠ ਵਿੱਚ ਮੌਜੂਦ ਸੀ। ਵਿਸਾਖ ਦੇ ਦਿਨਾਂ ਦੀ ਦਾਸਤਾਨ ਵੀ ਅਜੀਬ ਜਿਹੀ ਹੁੰਦੀ ਹੈ। ਕਿਉਂਕਿ ਇਨ੍ਹਾਂ ਦਿਨਾਂ ਵਿੱਚ ਹੀ ਪਹਾੜਾਂ 'ਤੇ ਜੰਮੀ ਬਰਫ ਪਿੱਘਲ ਕੇ ਕੋਹਿਸਤਾਨਾਂ ਤੋਂ ਮੈਦਾਨਾਂ ਵੱਲ ਕੂਚ ਕਰਦੀ ਹੈ। ਸਦੀਆਂ-ਦਰ-ਸਦੀਆਂ ਪਿਆਸੀਆਂ ਰੂਹਾਂ ਦੀ ਆਤਮਿਕ ਆਬਸ਼ਾਰੀ ਲਈ ਤੇ ਮੁਰਦਾ ਹੋ ਚੁੱਕੀਆਂ ਰੂਹਾਂ ਵਿੱਚ ਨਵੀਂ ਜ਼ਿੰਦਗੀ ਫੂਕਣ ਲਈ ਦਸ਼ਮੇਸ਼ ਪਿਤਾ ਨੇ ਬਸ ਕੁੱਝ ਇਸੇ ਤਰ੍ਹਾਂ ਹੀ ਕੀਤਾ। ਟਿੱਬੀ ਦੇ ਨਾਲ ਹੀ ਛੋਟਾ ਜਿਹਾ ਤੰਬੂ ਲੱਗਾ ਹੋਇਆ ਸੀ ਜਿਸ ਦੇ ਉਪਰ ਕੇਸਰੀ ਨਿਸ਼ਾਨ ਸਾਹਿਬ ਹਵਾ ਵਿੱਚ ਫ਼ਰਾਟੇ ਮਾਰ ਰਿਹਾ ਸੀ।

29 ਮਾਰਚ ਦੀ ਸਵੇਰ ਨੂੰ ਰਬਾਬੀਆਂ 'ਸ੍ਰੀ ਆਸਾ ਦੀ ਵਾਰ' ਦਾ ਕੀਰਤਨ ਕੀਤਾ। ਕੀਰਤਨ ਉਪਰੰਤ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀ ਮਿਆਦ 'ਚੋਂ ਸ਼ਮਸ਼ੀਰ ਬਿਜਲੀ ਦੀ ਚਮਕ ਵਾਂਗ ਬਾਹਰ ਕੱਢੀ ਅਤੇ ਜੁੜੀ ਸੰਗਤ ਨੂੰ ਨਿਸ਼ਾਨਿਆਂ ਤੇ ਆਸ਼ਿਆਂ ਬਾਰੇ ਚਾਨਣਾ ਪਾਇਆ ਅਤੇ ਬਚਨ ਕੀਤਾ, "ਭਾਈ ਸਿੱਖੋ! ਮੁਝੇ ਕਿਸੀ ਸਿੱਖ ਦਾ ਸੀਸ ਚਾਹੀਏ, ਛੇਤੀ ਕਰੋ ਦੇਰ ਨਾ ਲਾਓ। ਤੀਨ ਬਾਰ ਮੁੱਖ ਥੀ ਯਹੀ ਬਚਨ ਕੀਆ"! ਸਾਰੇ ਇਕੱਠ ਵਿੱਚ ਖਾਮੋਸ਼ੀ ਛਾ ਗਈ।

ਹਜ਼ਾਰਾਂ ਦੇ ਇਕੱਠ ਵਿੱਚੋਂ ਸੱਭ ਤੋਂ ਪਹਿਲਾਂ ਭਾਈ ਦਯਾ ਰਾਮ ਸੈਫ਼ਤੀ ਖਤਰੀ

ਮੁੱਲਕੋਟ ਨਿਵਾਸੀ ਖੜ੍ਹਾ ਹੋਇਆ। ਦਸਵੇਂ ਨਾਨਕ ਤਖ਼ਤ ਤੋਂ ਹੇਠਾਂ ਉੱਤਰੇ ਅਤੇ ਦਯਾ ਰਾਮ ਨੂੰ ਬਾਂਹ ਤੋਂ ਪਕੜ ਕੇ ਤੰਬੂ ਵਿੱਚ ਲੈ ਗਏ। ਬਾਹਰ ਸੰਗਤ ਵਿੱਚ ਤਲਵਾਰ ਵੱਜਣ ਦੀ ਆਵਾਜ਼ ਆਈ। ਖ਼ੂਨ ਦੀ ਧਾਰਾ ਤੰਬੂ ਤੋਂ ਬਾਹਰ ਨਿਕਲੀ, ਇਹ ਸਾਰਾ ਸੰਗਤ ਨੇ ਵੇਖਿਆ। ਗੁਰੂ ਸਾਹਿਬ ਲਹੂ ਨਾਲ ਭਿੱਜੀ ਤਲਵਾਰ ਲੈ ਕੇ ਤੰਬੂ ਤੋਂ ਬਾਹਰ ਆਏ ਅਤੇ ਦੂਜੇ ਸਿਰ ਦੀ ਮੰਗ ਕੀਤੀ। ਇਸੇ ਤਰ੍ਹਾਂ ਯਕੇ ਬਾਅਦ ਦੀਗਰੇ ਭਾਈ ਮੋਹਕਮ ਚੰਦ ਛੀਂਬਾ ਦੁਵਾਰਕਾ ਵਾਸੀ, ਭਾਈ ਸਾਹਿਬ ਚੰਦ ਨਾਈ ਬਿਦਰ ਸ਼ਹਿਰ ਤੇ ਭਾਈ ਧਰਮ ਚੰਦ ਜੱਟ ਹਸਤਨਾਪੁਰ ਨਿਵਾਸੀ ਅਤੇ ਪੰਜਵੇਂ ਭਾਈ ਹਿੰਮਤ ਚੰਦ ਮਹਿਰਾ, ਨਿਵਾਸੀ ਜਗਨਨਾਥ ਪੁਰੀ ਸੀਸ ਭੇਟ ਕੌਤਕ ਦੀ ਸਰਦਲ 'ਤੇ ਉੱਤਰੇ। ਇਨ੍ਹਾਂ ਪੰਜਾਂ ਨੂੰ ਤੰਬੂ ਤੋਂ ਬਾਹਰ ਕੱਢ ਕੇ ਕੇਸੀ ਇਸ਼ਨਾਨ ਕਰਾ ਕੇ ਸ਼ਸਤ੍ਰ ਪਹਿਨਾਏ ਗਏ। ਭੱਟ ਵਹੀਆ ਵਿੱਚ ਵੀ ਜ਼ਿਕਰ ਆਉਂਦਾ ਹੈ, "ਇਨ ਪਾਂਚੋ ਕੋ ਬਾਅਦ ਇਸ਼ਨਾਨ ਪਾਂਚ ਪਾਂਚ ਕਕਾਰ ਦੀਏ। ਦੁਹਰੀਆਂ ਦਸਤਾਰਾਂ ਸਜਾਇ ਤਿਆਰ ਕੀਤਾ ਗਿਆ।

ਤਾਂ ਸੀਸ ਕੇਸ ਰੱਖ ਸਿਪਾਹੀ ਕਰਨੇ
ਕੁੱਛ ਸ਼ਸਤਰ ਬੰਧਾਇ ਸਿੰਘ ਨਾਮ ਧਰਨੇ
ਮਾਂ ਕਾਲ ਦਾ ਬਾਵਾ
ਨੀਲਾ ਪਹਿਰਾਣਵਹੁ।
ਕਰਨਾ ਜੁਧ ਨਾਲ ਤੁਰਕਾਂ ਅਤੇ
ਤੁਰਕਾਂ ਕੋ ਮਾਰ ਹਟਾਣਵਹੁ (ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ)
ਨਵਤਨ ਪੰਥ ਮਰਯਾਦ ਕਰ
ਕਰੈ ਕਾਲ ਕੀ ਧਰਮ ਪ੍ਰਕਾਸ਼।
ਸੀਸ ਕੇਸ ਨੀਲ ਅੰਬਰੀ
ਸਿੰਘ ਸੰਗਿਆ ਤੇਜ ਨਿਵਾਸ। (ਮਹਿਮਾ ਪ੍ਰਕਾਸ਼)

**ਦੁਹੂੰ ਪੰਥ ਮੈਂ ਕਪਟ ਬਿਦਿਆ ਚਲਾਨੀ।**
**ਬਹੁਤ ਤੀਸਰੋ ਪੰਥ ਕੀਜੇ ਪ੍ਰਧਾਨੀ।**
**ਕਰੂੰ ਖਾਲਸਾ ਪੰਥ ਤੀਸਰਾ ਪ੍ਰਵੇਗਾ।**
**ਜਗੇ ਸਿੰਘ ਜੋਧੇ ਧਰੇ ਨੀਲ ਭੇਸਾ।**
**ਸਚੇ ਫਤੇ ਬੁਲਾਈ ਗੁਰੂ ਕੀ**
**ਜੀਤਯੋ ਰਵਭਾਰਾ।**
**ਸਭ ਦੈਂਤ ਅਰਿਨ ਕੋ ਘੇਰ**
**ਕਰ ਨੀਜੇ ਪ੍ਰਹਾਰਾ।**
**ਤਬ ਸਹਿਜੇ ਪ੍ਰਗਟਿਓ**
**ਜਗਤ ਮੈਂ ਗੁਰ ਜਾਪ ਉਤਾਰਾ।**
**ਯੋਂ ਉਪਜੇ ਸਿੰਘ ਭੁਗੀਏ**
**ਨੀਲੰਬਰ ਧਾਰਾ। (ਵਾਰਾਂ ਭਾਈ ਗੁਰਦਾਸ ਜੀ)**

ਲਿਬਾਸ ਪਹਿਨਾ ਕੇ ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਗੁਰੂ ਸਾਹਿਬ ਨੇ ਦੀਵਾਨ ਅਸਥਾਨ 'ਤੇ ਲਿਆਂਦਾ। ਸਾਰੀ ਸੰਗਤ ਹੈਰਾਨ ਰਹਿ ਗਈ ਕਿ ਗੁਰੂ ਨਾਨਕ ਸਾਹਿਬ ਦੀ ਦਸਵੀਂ ਜੋਤ ਅੱਜ ਅਲੌਕਿਕ ਜਿਹਾ ਕੌਤਕ ਵਿਖਾ ਰਹੀ ਹੈ। ਇਹ ਪੰਜ ਪਰਖ 'ਤੇ ਉੱਤਰੇ ਸਨ। ਗੁਰੂ

ਸਾਹਿਬ ਨੇ ਇਨ੍ਹਾਂ ਪੰਜਾਂ ਨੂੰ 'ਪੰਜ ਪਿਆਰੇ' ਦੀ ਪਦਵੀ ਦਿੱਤੀ। ਗੁਰੂ ਸਾਹਿਬ ਨੇ ਬਚਨ ਕੀਤਾ ਜਦੋਂ ਤੱਕ ਸੂਰਜ, ਚੰਦ, ਧਰਤੀ ਅਤੇ ਅਸਮਾਨ ਰਹਿਣਗੇ, ਇਨ੍ਹਾਂ ਪੰਜ ਪਿਆਰਿਆਂ ਦਾ ਨਾਮ ਵੀ ਰਹਿੰਦੀ ਦੁਨੀਆਂ ਤੱਕ ਰਹੇਗਾ।

ਦਸਵੇਂ ਨਾਨਕ ਨੇ ਦੀਵਾਨ ਧਰਮ ਚੰਦ ਨੂੰ ਹੁਕਮ ਕੀਤਾ ਕਿ ਇੱਕ ਪਥਰੀ ਦਾ ਕੂੰਡਾ ਤੇ ਲੋਹੇ ਦਾ ਬਾਟਾ ਅਤੇ ਖੰਡਾ ਲੈ ਆਉ। ਗੁਰੂ ਸਾਹਿਬ ਨੇ ਬਾਟੇ ਕੋ ਕੂੰਡੇ ਤੇ ਰਾਖ ਬੀਚ ਸਤਿਲੁਜ ਨਦੀ ਕਾ ਪਾਨੀ ਪਾਇ 'ਪਾਹੁਲ' ਤਿਆਰ ਕੀ! ਭਾਈ ਦਯਾ ਰਾਮ ਆਦਿ ਪੰਜੇ ਹੱਥਾਂ ਨਾਲ ਖੰਡਾ ਫੇਰਨੇ ਲਗੇ ਅਤੇ ਪਹਿਲੇ ਜਪੁਜੀ ਸਾਹਿਬ ਦਾ ਪਾਠ ਕੀਤਾ, ਮਾਤਾ ਜੀਤ ਕੌਰ ਜੀ ਨੇ ਪਤਾਸੇ ਪਾਉਣ ਦੀ ਕਾਰ ਕੀਤੀ। ਗੁਰੂ ਸਾਹਿਬ ਨੇ ਮਨ ਬਿਰਤੀ ਇਕਾਗਰ ਕਰ ਕੇ ਜਪੁਜੀ ਸਾਹਿਬ, ਜਾਪ ਸਾਹਿਬ, ਸੱਵਯੇ, ਚਉਪਈ ਅਤੇ ਅਨੰਦ ਸਾਹਿਬ ਦਾ ਪਾਠ ਕੀਤਾ। ਜਦੋਂ ਪਾਹੁਲ ਤਿਆਰ ਹੋਈ। ਖੜੇ ਹੋ ਕੇ ਅਰਦਾਸ ਕੀਤੀ। ਉਸ ਤੋਂ ਬਾਅਦ ਸਤਿਗੁਰਾਂ ਪੰਜ ਪਿਆਰਿਆਂ ਨੂੰ 'ਖੰਡੇ ਦੀ ਪਾਹੁਲ' ਦਿੱਤੀ। ਗੁਰੂ ਸਾਹਿਬ ਨੇ ਪੰਜਾਂ ਤੋਂ ਆਪ ਪਾਹੁਲ ਛੱਕੀ। ਗੁਰੂ ਸਾਹਿਬ ਨੇ ਆਪਣੇ ਨਾਮ ਨਾਲ 'ਸਿੰਘ' ਲਿਖਿਆ। ਇਸੇ ਤਰ੍ਹਾਂ ਪੰਜ ਪਿਆਰਿਆਂ ਦੇ ਨਾਂ ਨਾਲ ਵੀ 'ਸਿੰਘ' ਸ਼ਬਦ ਲਾਏ ਅਤੇ ਫਿਰ ਜੈਕਾਰਾ ਛਡਿਆ। ਗੁਰੂ ਗੋਬਿੰਦ ਸਿੰਘ ਬਚਨ ਕੀਤਾ। ਹੁਣ ਆਪ ਚਾਰ ਬੱਜਰ ਕੁਰਹਿਤ ਸੁਨਿਏ ਜਿਸ ਸੇ ਸਿੱਖ ਸਿੱਖੀ ਸੇ ਪਤਿਤ ਹੋਇ ਜਾਤਾ ਹੈ ਤੇ ਸੰਗਤ ਪੰਗਤ ਮੇਂ ਅਭੇਦ ਨਹੀਂ ਹੋਇ ਸਕਦਾ। ਪ੍ਰਿਥਮੀ ਚੋਟੀ ਸੇ ਲੈ ਕੇ ਪਾਓਂ ਕੇ ਅੰਗੂਠੇ ਤੱਕ ਰੋਮਾਂ ਦੀ ਬੇਅਦਬੀ, ਕੁੱਠਾ ਮਾਸ ਖਾਨਾ, ਤਮਾਕੂ ਦਾ ਸੇਵਨ, ਤੁਰਕਨੀ ਕਾ ਸੰਗ। ਇਨ ਮੇਂ ਏਕ ਵੀ ਕੁਰਹਿਤ ਹੋਇ ਜਾਏ ਦੁਬਾਰਾ ਖੰਡੇ ਦੀ ਪਾਹੁਲ ਲੈ ਕੇ ਭੁਲ ਬਖਸ਼ਾਨਾ। ਤੁਸਾਂ ਸਿਵਾਇ ਮਹਾਂਕਾਲ ਕੇ ਗਮ, ਮੜ੍ਹੀ, ਗੋਰ ਕੋ ਭੁਲ ਕੇ ਨਹੀਂ ਮਾਨਨਾ, ਮੈਂ ਤੁਸਾਂ ਕੋ ਸੁਨਹਿਰੇ ਮੇਂ ਰਲਾਇ ਦੀਆਂ ਹੈ, ਆਪ ਮੇਂ ਭਰਮ ਭੇਦ ਨਹੀਂ ਰੱਖਣਾਂ। (ਗੁਰਾਂ ਕੀਆਂ ਸਾਖੀਆਂ)

ਇਸ ਤੋਂ ਉਪਰੰਤ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਖਾਲਸਾ ਦੀ ਰਹਿਤ ਮਰਯਾਦਾ' ਬਾਰੇ ਵਿਸੱਥਾਰ ਨਾਲ ਸੰਗਤਾਂ ਨੂੰ ਚਾਨਣਾ ਪਾਇਆ। ਇੱਕ ਮੁਸਲਮਾਨ ਤਵਾਰੀਖਦਾਨ ਲਿਖਦਾ ਹੈ ਕਿ ਭਾਵੇਂ ਕਈ ਲੋਕਾਂ ਨੇ ਖੰਡੇ ਬਾਟੇ ਦੀ ਪਾਹੁਲ ਲੈਣ ਤੋਂ ਇਨਕਾਰ ਵੀ ਕੀਤਾ ਪਰ ਫਿਰ ਵੀ ਉਸ ਦਿਨ ਵੀਹ ਹਜ਼ਾਰ ਲੋਕਾਂ ਨੇ 'ਖੰਡੇ ਦੀ ਪਾਹੁਲ' ਲਈ! ਗੁਰੂ ਸਾਹਿਬ ਨੇ ਸੰਗਤਾਂ ਨੂੰ ਮੁਖਾਤਬ ਹੋ ਕੇ ਕਿਹਾ, "ਤੁਸੀਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰੱਖਣੇ, ਇਹ ਸਾਡੀ ਮੋਹਰ ਹੈ। ਕਿਰਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹੱਥ ਰੱਖਣਾ, ਦੋਵੇਂ ਵਕਤ ਕੇਸਾਂ ਦੀ ਕੰਘੇ ਸੇ ਪਾਲਨਾ ਕਰਨਾ, ਸਰਬ ਸੰਗਤ ਅਭਾਖਿਆ ਦਾ ਕੁਠਾ ਖਾਣਾ ਨਹੀਂ। ਜਗਤ ਜੂਠ ਤਮਾਕੂ ਨਾ ਸੇਵਨਾ, ਪਰਤਨ ਗਾਮੀ ਨਾ ਹੋਣਾ, ਗੁਰੂ ਬਾਣੀ ਪੜ੍ਹਨੀ।

ਭਟ ਵਹੀ ਪਰਗਣਾ ਥਾਨੇਸਰ ਦੇ ਇੱਕ ਪ੍ਰਾਚੀਨ ਲੇਖ ਵਿੱਚ ਦਰਜ ਹੈ, "ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ...... ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਸਾਲ ਸਤ੍ਹਾਂ ਸੈ ਪਚਾਵਨ ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖੰਡੇ ਦੀ ਪਾਹੁਲ ਦੀ, ਸਿੰਘ ਨਾਮ ਰਖਾ। ਹੁੱਕਾ, ਹਲਾਲ, ਹਜਾਮਤ, ਹਰਾਮ, ਟਿੱਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ। ...ਸਭ ਕੇਸਾਧਾਰੀ ਹੁਏ। ਆਗੇ ਗੁਰੂ ਕੀ ਸਤਿਗੁਰੂ ਜਾਣੇ। ਗੁਰੂ ਗੁਰੂ ਜਪਣਾ, ਗੁਰੂ ਹਰ ਥਾਈ ਸਹਾਈ ਹੋਗਾ।"

ਇਹ 'ਖੰਡੇ ਦੀ ਪਾਹੁਲ' ਲਗਾਤਾਰ ਕਈ ਦਿਨ ਚਲਦੀ ਰਹੀ। ਪੰਜ ਪੰਜ ਸਿੰਘਾਂ ਦੇ ਜਥੇ ਹੋਰ ਸਿੱਖਾਂ ਨੂੰ ਖੰਡੇ ਦੀ ਪਾਹੁਲ ਦੇਂਦੇ ਰਹੇ। ਖਾਲਸਾ ਪੰਥ ਦੀ ਇਹ ਸਿਰਜਣਾ ਹਰ ਪੱਖੋਂ

ਨਿਰਾਲੀ ਤੇ ਅਲੋਕਿਕ ਸੀ। ਖਾਲਸਾ ਪੰਥ ਨੂੰ ਫਖਰ ਹੈ ਕਿ ਅੱਜ ਦੁਨੀਆਂ ਦੀਆਂ ਸੈਕੜੇਂ ਕੌਮਾਂ ਵਿੱਚੋਂ ਕੇਵਲ ਸਿੱਖ ਕੌਮ ਹੀ ਆਪਣਾ ਜਨਮ ਦਿਨ ਮਨਾਉਂਦੀ ਹੈ ਜਾਹੋ ਜਲਾਲ ਵਿੱਚ। ਖਾਲਸੇ ਦੀ ਸਾਜਨਾ ਬਾਰੇ ਅੰਗਰੇਜ਼ ਇਤਿਹਾਸਕਾਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਇਸ ਤਰ੍ਹਾਂ ਸਾਜਿਆ ਜਿਵੇਂ ਜੂਪੀਟਰ ਨੇ ਮਿਨਰਵਾ ਆਪਣੇ ਪੱਟਾਂ ਵਿੱਚੋਂ ਕੱਢੀ ਜਾਂ ਜਿਵੇਂ ਦੁਰਗਾ ਨੇ ਆਪਣੇ ਮੱਥੇ ਵਿੱਚੋਂ ਚੰਡੀ ਕੱਢੀ। ਤਾਰੋਥੀ ਫ਼ੀਲਡ ਵੀ ਲਿਖਦੀ ਹੈ ਕਿ ਖੰਡੇਧਾਰ ਪਾਹੁਲ ਨੇ ਜਨਮ ਜਨਮਾਨਤਰਾਂ ਦੇ ਨੀਵੇਂ, ਅਸ਼ੁੱਧ ਤੇ ਡਰਪੋਕ ਲੋਕਾਂ ਨੂੰ ਵੱਡੇ ਸੂਰਬੀਰ ਜੋਧੇ ਬਣਾ ਦਿੱਤਾ! ਇਸ ਇਨਕਲਾਬ ਭਰੀ ਵਿਸਾਖੀ ਨੇ ਬਾਅਦ ਵਿੱਚ ਭਾਰਤ ਨੂੰ ਸਵੈ-ਮਾਣ, ਅਣਖ, ਸਵੈ-ਰੱਖਿਆ ਲਈ ਪ੍ਰੇਰ ਕੇ ਗੁਲਾਮੀ ਦੀਆਂ ਜੰਜ਼ੀਰਾਂ ਵਿੱਚ ਜਕੜੇ ਭਾਰਤ ਨੂੰ ਆਜ਼ਾਦ ਕਰਾਉਣ ਦੀ ਜਾਚ ਸਿਖਾਈ।

ਖਾਲਸਾ ਪੰਥ ਦੀ ਸਾਜਨਾ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਸ ਸੂਰਬੀਰਤਾ ਦੇ ਸਰੂਪ ਵਿੱਚ 'ਖੰਡੇ ਦੀ ਪਾਹੁਲ' ਨੂੰ ਸੰਸਾਰ ਦੇ ਸਾਹਮਣੇ ਪੇਸ਼ ਕੀਤਾ ਉਹ ਬਿਲਕੁਲ ਨਿਰਾਲਾ ਨਵਾਂ ਤੇ ਅਣਖੀਲਾ ਸੈਨਕੀ ਕੌਤਕ ਹੀ ਤਾਂ ਸੀ। ਖਾਲਸਾ ਸਮਾਜਕ, ਰਾਜਸੀ ਪ੍ਰਬੰਧ ਨੂੰ ਸਥਾਪਤ ਅਤੇ ਪ੍ਰਬੰਧ ਸ਼ਾਸ਼ਨ ਦੀ ਰੱਖਿਆ ਕਰਨ ਵਾਲਾ ਮਹਾਨ ਨਿਰਮਾਤਾ ਹੈ।

ਖਾਲਸੇ ਦੀ ਸਾਜਨਾ ਤੋਂ 218 ਵਰ੍ਹੇ ਬਾਅਦ ਜਦ ਲੈਨਿਨ ਨੇ ਕਮਿਊਨਿਸਟ ਪਾਰਟੀ ਦੀ ਸਥਾਪਨਾ ਕੀਤੀ ਤਾਂ ਬੜੇ ਗੌਰਵ ਨਾਲ ਉਸ ਨੇ ਦਾਅਵਾ ਕੀਤਾ ਕਿ ਅਜਿਹਾ ਸੰਘ ਸੰਸਾਰ ਦੇ ਇਤਿਹਾਸ ਵਿੱਚ ਪਹਿਲੀ ਵਾਰ ਸਿਰਜਿਆ ਗਿਆ ਤਾਂ 1952 ਵਿੱਚ ਸੰਸਾਰ ਦੇ ਪ੍ਰਸਿੱਧ ਇਤਿਹਾਸਕਾਰ ਆਰਨਲਡ ਤਾਇਨਬੀ ਨੇ ਆਪਣੀ 'ਹਿਸਟਰੀ ਆਫ਼ ਦੀ ਵਰਲਡ' ਮਹਾਂ ਗ੍ਰੰਥ ਵਿੱਚ ਨਿਰਣਾ ਕੀਤਾ ਕਿ ਲੈਨਿਨ ਦੀ ਕਮਿਊਨਿਸਟ ਪਾਰਟੀ ਦਾ ਪੂਰਵਜ਼ ਗੁਰੂ ਗੋਬਿੰਦ ਸਿੰਘ ਜੀ ਦਾ 'ਖਾਲਸਾ' ਹੈ। ਤਾਇਨਬੀ ਨੇ 'ਖਾਲਸੇ' ਬਾਰੇ ਇਹ ਪੇਸ਼ੀਨ ਗੋਈ ਵੀ ਕੀਤੀ ਹੈ ਕਿ ਸੰਸਾਰ ਦੇ ਸਰਬਨਾਸ਼ ਹੋਣ 'ਤੇ ਵੀ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਬਚ ਜਾਵੇਗਾ।

'ਖਾਲਸਾ ਅਕਾਲ ਪੁਰਖ ਕੀ ਫੌਜ' ਹੋਣ ਦੇ ਨਾਤੇ, ਇਸ ਫੌਜ ਦੀ ਰੱਖਿਆ ਆਪ ਅਕਾਲ ਪੁਰਖ ਹੀ ਕਰ ਸਕਦਾ ਹੈ। ਅੱਜ ਵੀ ਖਾਲਸੇ ਦੇ ਆਸ-ਪਾਸ ਕਾਲੀਆਂ ਹਨੇਰੀਆਂ ਛਾ ਰਹੀਆਂ ਹਨ। ਇਸ ਦੇ ਸਰੂਪ ਨੂੰ ਖਤਮ ਕਰਨ ਦੀਆਂ ਸਾਜ਼ਸ਼ਾਂ ਹਰ ਮੁਹਾਜ਼ 'ਤੇ ਲਗਾਤਾਰ ਉਜਾਗਰ ਹੋ ਰਹੀਆਂ ਹਨ। ਖਾਲਸਾ ਪੰਥ ਦੀ ਰਖਿਆ ਬਾਜ਼ਾਂ ਵਾਲਾ ਆਪ ਆ ਕੇ ਕਰੇਗਾ-

ਤੇਰੇ ਖੰਡੇ ਨੇ ਜਿਨ੍ਹਾਂ ਦੇ ਮੂੰਹ ਮੋੜੇ<br>
ਅਜ ਫ਼ੇਰ ਉਹ ਸਾਨੂੰ ਲਲਕਾਰਦੇ ਨੇ।<br>
ਬਾਜ਼ਾਂ ਵਾਲਿਆ ਘੱਲ ਖਾਂ ਬਾਜ਼ ਨੂੰ ਮੁੜ<br>
ਤਿੱਤਰ ਫ਼ੇਰ ਉਡਾਰੀਆਂ ਮਾਰਦੇ ਨੇ।

* * *

# ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਕਿਲ੍ਹੇ ਵਿੱਚ ਨਜ਼ਰਬੰਦੀ ਤੇ ਰਿਹਾਈ

ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਕਿਲ੍ਹੇ ਵਿੱਚ ਨਜ਼ਰਬੰਦੀ ਦਾ ਕਾਰਨ ਗੁਰੂ ਸਾਹਿਬ ਦੀ ਜੰਗਜੂ ਤਰਜ਼ੇ-ਜ਼ਿੰਦਗੀ ਹੀ ਸੀ ਜਿਸ ਨੂੰ ਬਾਦਸ਼ਾਹ ਜਹਾਂਗੀਰ ਬਗਾਵਤ ਦਾ ਸੂਚਕ ਸਮਝਦਾ ਸੀ। ਜਿਸ ਸਿਆਣਪ ਤੇ ਸੁਚੱਜਤਾ ਨਾਲ ਗੁਰੂ ਸਾਹਿਬ ਨੇ ਸਿੱਖਾਂ ਨੂੰ ਫੌਜੀ ਜਥੇਬੰਦੀ ਵਿੱਚ ਬਦਲਿਆ, ਉਹ ਸੰਸਾਰ ਦੀ ਤਵਾਰੀਖ ਵਿੱਚ ਬੇਮਿਸਾਲ ਅਧਿਆਇ ਦੀ ਸ਼ੁਰੂਆਤ ਕਰਦਾ ਹੈ। ਗੁਰੂ ਸਾਹਿਬ ਦੀਆਂ ਜੰਗੀ ਪੈਂਤੜੇ ਬਾਜ਼ੀਆਂ ਤੇ ਸੁਤੰਤਰਤਾ ਦੇ ਚਿੰਨ੍ਹਾਂ ਨੇ ਜਿਥੇ ਬਾਦਸ਼ਾਹ ਜਹਾਂਗੀਰ ਨੂੰ ਚੇਤਨ ਕੀਤਾ ਉਥੇ ਹਿੰਦੂ ਜਾਗੀਰਦਾਰਾਂ ਦੀਆਂ ਗੁਰੂ ਸਾਹਿਬ ਪ੍ਰਤੀ ਸਾਜਿਸ਼ਾਂ ਦਾ ਵੀ ਇਕ ਕਾਰਨ ਸੀ ਕਿ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਵੱਲੋਂ 'ਅਕਾਲ ਤਖ਼ਤ ਸਾਹਿਬ' ਪ੍ਰਗਟ ਕਰਨਾ, ਮੁਕੱਦਮਿਆਂ ਦੇ ਫੈਸਲੇ ਕਰਨੇ, ਅਦਾਲਤ ਲਾ ਕੇ ਇਨਸਾਫ ਦੇਣਾ, ਲੋਹਗੜ੍ਹ ਦਾ ਕਿਲ੍ਹਾ ਉਸਾਰਨਾ, ਫੌਜੀ ਮਸ਼ਕਾਂ ਕਰਨੀਆਂ, ਆਜ਼ਾਦੀ ਪ੍ਰਤੀ ਲੋਕਾਂ ਨੂੰ ਚੇਤੰਨ ਕਰਨਾ ਆਦਿ ਅਜਿਹੇ ਨੁਕਤੇ ਸਨ ਜੋ ਗ੍ਰਿਫਤਾਰੀ ਦਾ ਹੁਕਮ ਨਾਸਰ ਕਰਨ ਲਈ ਕਾਫੀ ਸਨ।

ਬਹੁਤ ਸਾਰੇ ਇਤਿਹਾਸਕਾਰਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਗ੍ਰਿਫਤਾਰੀ ਦੇ ਕਾਰਨ ਵੱਖੋ ਵੱਖਰੇ ਦਸੇ ਹਨ। ਪਰ ਜ਼ੁਲਫਕਾਰ ਅਰਦਸਤਾਨੀ ਸਾਸਨੀ 'ਦਬਸਤਾਨਿ-ਮੁਜ਼ਾਹਿਬ' ਦੇ ਲੇਖਕ ਨੇ ਲਿਖਿਆ ਹੈ, "ਬਾਦਸ਼ਾਹ ਨੇ ਉਸ (ਗੁਰੂ ਹਰਿਗੋਬਿੰਦ ਸਾਹਿਬ) ਕੋਲੋਂ ਗੁਰੂ ਅਰਜਨ ਉਤੇ ਲਗਾਏ ਗਏ ਜ਼ੁਰਮਾਨੇ ਦੀ ਰਕਮ ਦੀ ਬਾਕੀ ਕੱਢਣ ਲਈ ਗੁਰੂ ਹਰਿਗੋਬਿੰਦ ਨੂੰ ਗਵਾਲੀਅਰ ਕਿਲ੍ਹੇ ਵਿੱਚ ਭੇਜ ਦਿੱਤਾ।" ਇਹ ਤਾਂ ਮਹਿਜ਼ ਇਕ ਜ਼ੁਰਮਾਨੇ ਦਾ ਬਹਾਨਾ ਬਣਾਇਆ ਗਿਆ ਸੀ। ਅਸਲੋਂ ਗੁਰੂ ਹਰਿਗੋਬਿੰਦ ਸਾਹਿਬ ਨਾਲ ਨਾ ਤਾਂ ਉਸ ਜ਼ੁਰਮਾਨੇ ਅਤੇ ਨਾ ਹੀ ਬਾਕੀ ਨਾਲ ਕੋਈ ਸਬੰਧ ਸੀ।

ਆਮ ਤੌਰ 'ਤੇ ਸਿੱਖ ਇਤਿਹਾਸਕਾਰ ਅਤੇ ਗੈਰ-ਸਿੱਖ ਇਤਿਹਾਸਕਾਰ ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਕਿਲ੍ਹੇ ਵਿੱਚ ਨਜ਼ਰਬੰਦੀ ਬਾਰੇ 40 ਦਿਨਾਂ ਤੋਂ ਲੈ ਕੇ 12 ਸਾਲ ਤਕ ਦਾ ਸਮਾਂ ਲਿਖਦੇ ਹਨ। 31 ਦਿਸੰਬਰ 1612 ਦੇ ਦਿਨ ਗੁਰੂ ਸਾਹਿਬ ਅੰਮ੍ਰਿਤਸਰ ਤੋਂ ਦਿੱਲੀ ਵਲ ਚੱਲ ਪਏ। ਜਨਵਰੀ 1612 ਨੂੰ ਗੁਰੂ ਹਰਿਗੋਬਿੰਦ ਸਾਹਿਬ ਦਿੱਲੀ ਪੁੱਜੇ। ਦਿੱਲੀ ਵਿੱਚ ਗੁਰੂ ਸਾਹਿਬ 'ਗੁਰਦੁਆਰਾ ਮਜਨੂੰ ਟਿੱਲਾ' ਅਸਥਾਨ 'ਤੇ ਠਹਿਰੇ। ਜਹਾਂਗੀਰ ਬਾਦਆਹ ਦੇ ਨਾਲ ਹੀ ਗੁਰੂ ਸਾਹਿਬ ਇਕ ਵੇਰ ਸ਼ਿਕਾਰ 'ਤੇ ਗਏ। ਦੌਲੀਪੁਰ ਦੇ ਜੰਗਲਾਂ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਦਸ਼ਾਹ ਦੇ ਸਾਹਮਣੇ ਸ਼ੇਰ ਦਾ ਸ਼ਿਕਾਰ ਕੀਤਾ। ਅੱਜ ਕੱਲ੍ਹ ਉਥੇ 'ਗੁਰਦੁਆਰਾ ਸ਼ੇਰ ਸ਼ਿਕਾਰ ਸਾਹਿਬ' ਬਣਿਆ ਹੈ ਜੋ ਆਗਰਾ ਤੋਂ 21 ਕਿਲੋਮੀਟਰ ਦੂਰ ਹੈ। ਇਸ ਸ਼ਿਕਾਰ ਤੋਂ ਬਾਅਦ ਹੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ

ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਇਥੇ ਹੀ ਜਹਾਂਗੀਰ ਬਾਦਸ਼ਾਹ ਨੇ ਗੁਰੂ ਸਾਹਿਬ ਦੀ ਗ੍ਰਿਫਤਾਰੀ ਦਾ ਹੁਕਮ ਦੇ ਕੇ ਸ਼ਾਹੀ ਜੇਲ੍ਹ ਗਵਾਲੀਅਰ ਕਿਲ੍ਹੇ ਵਿੱਚ ਭੇਜ ਦਿੱਤਾ ਗਿਆ। ਇਸ ਜੇਲ੍ਹ ਵਿੱਚ ਇੱਕ ਸੌ ਤੋਂ ਵੀ ਵੱਧ ਰਾਜੇ-ਰਾਣੇ ਆਦਿ ਕੈਦ ਕੀਤੇ ਹੋਏ ਸਨ। ਇਨ੍ਹਾਂ ਵਿੱਚ 52 ਰਾਜੇ ਲੰਮੀਆਂ ਕੈਦਾਂ ਵਾਲੇ ਅਤੇ 51 ਰਾਜੇ ਛੋਟੀਆਂ ਕੈਦਾਂ ਵਾਲੇ ਸਨ। ਬਹੁਤ ਸਾਰੇ ਲੇਖਕ ਜਜ਼ਬਾਤੀ ਹੋ ਕੇ ਕੈਦ ਦਾ ਸਮਾਂ ਘੱਟ ਤੋਂ ਘੱਟ ਲਿਖਦੇ ਹਨ। ਭੱਟਵਹੀਆ ਪਹਿਲੀਆਂ ਦਸਤਾਵੇਜ਼ਾਂ ਹਨ ਜੋ ਗੁਰੂ ਸਾਹਿਬ ਦੀ ਰਿਹਾਈ ਬਾਰੇ ਸਪੱਸ਼ਟ ਕਰਦੀਆਂ ਹਨ। ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਵੀ ਬਹੁਤ ਸਾਰੇ ਸੰਕੇਤ ਮਿਲਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਕਿਲ੍ਹੇ ਵਿੱਚ ਤਕਰੀਬਨ 6 ਸਾਲ ਰਹੇ। ਕੁਝ ਵਰ੍ਹੇ ਪਹਿਲਾਂ ਜਦੋਂ ਗਵਾਈਅਰ ਕਿਲ੍ਹੇ ਦੇ ਪੁਰਾਤਨ ਖੂਹ ਦੀ ਸਫਾਈ ਕੀਤੀ ਗਈ ਸੀ ਤਾਂ ਉਸ ਸਫਾਈ ਦੌਰਾਨ ਇੱਕ ਪੱਥਰ ਦੀ ਸਿੱਲ ਪ੍ਰਾਪਤ ਹੋਈ ਹੈ ਜਿਸ 'ਤੇ ਇਹ ਫਾਰਸੀ ਅੱਖਰ ਉਕਰੇ ਹੋਏ ਮਿਲਦੇ ਹਨ:-

"ਯਕ ਮਰਦ-ਏ-ਕਾਮਿਲ ਪੀਰ ਹਿੰਦ,
ਸ਼ਾਹਸ਼ਮ ਗੁਰੂ ਨਾਨਕ ਹਰਗੋਬਿੰਦ ਸ਼ਾਹ-ਐਨ ਸ਼ਾਹ
ਨੂਰ-ਉ-ਦੀਨ ਸੁਲਤਾਨ ਹਿੰਦ ਜਹਾਂਗੀਰ ਨਜ਼ਰਬੰਦ ਕਰਦੰਦ
(ਸੰਮਤ 1670 ਬਿਕ੍ਰਮੀ ਵਜ਼ੀਰ ਖਾਨ)

ਇਸ ਸ਼ਿਲਾਲੇਖ ਤੋਂ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ 1613 ਵਿੱਚ ਗ੍ਰਿਫਤਾਰ ਕੀਤੇ ਗਏ ਸਨ। ਇਹ ਖੂਹ ਵਜ਼ੀਰਖਾਨ ਨੇ ਹੀ ਤਾਮੀਰ ਕਰਵਾਇਆ ਸੀ ਅਤੇ ਗੁਰੂ ਸਾਹਿਬ ਨਜ਼ਰਬੰਦੀ ਦੌਰਾਨ ਇਸੇ ਖੂਹ (ਗੰਗਲੂ) ਦੇ ਪਾਣੀ ਨਾਲ ਰੋਜ਼ ਇਸ਼ਨਾਨ ਕਰਦੇ ਸਨ। ਗਵਾਲੀਅਰ ਦਾ ਕਿਲ੍ਹਾ ਬੜਾ ਮਸ਼ਹੂਰ ਕਿਲ੍ਹਾ ਸੀ ਅਤੇ ਬਹੁਤੇ ਪਹਾੜੀ ਰਾਜੇ ਇਸ ਵਿੱਚ ਕੈਦ ਕਰ ਕੇ ਰੱਖੇ ਹੋਏ ਸਨ। ਰਾਜਿਆਂ ਨੂੰ ਕਿਲ੍ਹੇ ਵਿੱਚ ਬੜੇ ਕਠਨ ਤਸੀਹੇ ਦਿੱਤੇ ਜਾਂਦੇ ਸਨ। ਇਹ ਵੀ ਹਕੀਕਤ ਸੀ ਕਿ ਕੋਈ ਖੁਸ਼ਕਿਸਮਤ ਬੰਦਾ ਹੀ ਕਿਲ੍ਹੇ 'ਚ ਰਿਹਾ ਹੋ ਕੇ ਆਉਂਦਾ ਸੀ। ਕਿਲ੍ਹੇ ਵਿੱਚ ਬੰਦੀਵਾਨਾਂ ਦੀ ਗਿਣਤੀ 'ਭੱਟਵਹੀਆਂ' ਅਨੁਸਾਰ 103 ਸੀ (ਜਿਸ ਵਿੱਚ ਵੱਡੀਆਂ ਕੈਦਾਂ ਵਾਲੇ 52 ਅਤੇ ਛੋਟੀਆਂ ਕੈਦਾਂ ਵਾਲੇ 51 ਸਨ)।

ਜਹਾਂਗੀਰ ਬਾਦਸ਼ਾਹ ਸਿਤੰਬਰ 1613 ਤੋਂ ਜਨਵਰੀ 1619 ਤੱਕ ਅਜਮੇਰ, ਗੁਜਰਾਤ ਤੇ ਸਿੰਧ ਵੱਲ ਰਿਹਾ, ਜਿਸ ਕਰਨ ਹਜ਼ਰਤ ਮੀਆਂ ਮੀਰ, ਨੂਰ ਜਹਾਂ, ਵਜ਼ੀਰਖਾਨ ਆਦਿ ਕੁਝ ਨਾ ਕਰ ਸਕੇ। ਗਵਾਲੀਅਰ ਕਿਲ੍ਹੇ ਦਾ ਦਰੋਗਾ ਹਰਿਦਾਸ ਯਾਦਵ ਬਨਜਾਰਾ (ਕਈ ਹਰੀਰਾਮ ਲਿਖਦੇ ਹਨ) ਸੀ ਜੋ ਗੁਰੂ ਜੀ ਦਾ ਸਿੱਖ ਹੋ ਗਿਆ ਸੀ। ਪੰਜਾਬ ਤੋਂ ਆ ਕੇ ਕਈ ਵੇਰ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਲੂ ਜੀ, ਭਾਈ ਪਰਾਨਾ, ਭਾਈ ਕੀਰਤੀਆ ਆਦਿ ਸਿੱਖ ਆ ਕੇ ਠਹਿਰਦੇ ਹੁੰਦੇ ਸਨ। ਬਹੁਤ ਸਾਰੇ ਸਿੱਖ ਗਵਾਲੀਅਰ ਆਉਂਦੇ ਅਤੇ ਕਿਲ੍ਹੇ ਦੀਆਂ ਦੀਵਾਰਾਂ ਨੂੰ ਦਸਤਕ ਦੇ ਕੇ ਚਲੇ ਜਾਂਦੇ

'ਦਰ-ਆਂ-ਹੰਗਾਮਿ ਮਸੰਦਾ ਵ ਸਿੱਖਾਂ
ਮੀ ਰਫਤੰਦ ਦੀਵਾਰ ਕਿਲ੍ਹਾ ਰਾ ਸਜਦਾ ਮੀ ਕਰਦੰਦ' (ਦਬਸਤਾਨਿ-ਮੁਜਾਹਿਬ)

ਗੁਰੂ ਅਰਜਨ ਸਾਹਿਬ ਨੂੰ ਜਦੋਂ ਸ਼ਹੀਦ ਕੀਤਾ ਗਿਆ ਉਦੋਂ ਜਹਾਂਗੀਰ ਬਾਦਸ਼ਾਹ ਵੱਲੋਂ ਹੁਕਮ ਨਾਸਰ ਕੀਤਾ ਗਿਆ ਸੀ ਕਿ ਗੁਰੂ ਸਾਹਿਬ ਦਾ ਬਾਲ ਬੱਚਾ ਸ਼ੇਖ ਫਰੀਦ (ਮੁਰਤਜ਼ਾ ਖਾਨ) ਦੇ ਹਵਾਲੇ ਕੀਤਾ ਜਾਵੇ। ਪ੍ਰਮੁਖ ਗੁਰਸਿੱਖਾਂ ਦੇ ਬਚਨ ਪਾ ਕੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਪ੍ਰਵਾਰ ਜੰਗਲਦੇਸ਼ (ਮਾਲਵਾ, ਡਰੌਲੀ) ਚਲੇ ਗਏ ਸਨ। ਇਥੇ ਬਹੁਤ ਸੰਘਣਾ ਜੰਗਲ

ਸੀ ਅਤੇ ਆਵਾਜਾਈ ਦੇ ਸਾਧਨ ਵੀ ਬੜੇ ਸੀਮਤ ਸਨ। ਸਰਕਾਰੀ ਸੂਹੀਏ (Intelligence) ਲਗਾਤਾਰ ਗੁਰੂ ਸਾਹਿਬ ਦੀ ਤਲਾਸ਼ ਵਿੱਚ ਸਨ। ਜਦੋਂ ਗੁਰੂ ਸਾਹਿਬ ਡੇਢ ਵਰ੍ਹੇ ਬਾਅਦ ਡਰੌਲੀ ਤੋਂ ਗੋਇੰਦਵਾਲ ਪਰਤੇ ਤਾਂ ਉਨ੍ਹਾਂ ਦੀ ਗ੍ਰਿਫਤਾਰੀ ਹੋਈ।

ਚੰਦੂ, ਗੁਰੂ ਸਾਹਿਬ ਨੂੰ ਹਰਿਦਾਸ ਦਰੋਗੇ ਰਾਹੀਂ ਕਈ ਸਾਜਸ਼ਾਂ ਕਰਨਾ ਚਾਹੁੰਦਾ ਸੀ ਪਰ ਕਾਮਯਾਬ ਨਾ ਹੋ ਸਕਿਆ। ਹਰਿਦਾਸ ਦਰੋਗਾ ਨੇ ਕਿਲ੍ਹੇ ਵਿੱਚ ਆ ਕੇ ਇੱਕ ਵੇਰ ਗੁਰੂ ਸਾਹਿਬ ਨੂੰ ਦੱਸਿਆ ਕਿ ਜਦੋਂ ਜਹਾਂਗੀਰ ਬਾਦਸ਼ਾਹ ਰਾਤੀਂ ਮਹੱਲਾਂ ਵਿੱਚ ਆਰਾਮ ਕਰਦਾ ਹੈ ਤਾਂ ਉਸ ਨੂੰ ਭਿਆਨਕ ਸੂਰਤਾਂ ਨਜ਼ਰੀ ਆਉਂਦੀਆਂ ਹਨ ਅਤੇ ਅਗੰਮੀ ਆਵਾਜ਼ਾਂ ਆਉਂਦੀਆਂ ਹਨ ਕਿ ਜਿਸ ਹਿੰਦ ਦੇ ਪੀਰ ਨੂੰ ਤੂੰ ਬੰਦੀ ਬਣਾਇਆ ਹੈ ਉਸ ਨੂੰ ਛੱਡ ਦੇ। ਦੂਸਰੇ ਦਿਨ ਹੀ ਬਾਦਸ਼ਾਹ ਨੇ ਨਜ਼ੂਮੀ ਬੁਲਾ ਕੇ ਸਾਰੀ ਵਿਥਿਆ ਸੁਣਾਈ। ਨਜ਼ੂਮੀਆ ਨੇ ਬਾਦਸ਼ਾਹ ਨੂੰ ਆਖਿਆ ਕਿ ਤੇਰੀ ਕੈਦ ਵਿੱਚ ਕੋਈ ਅੱਲ੍ਹਾ ਦਾ ਬੰਦਾ ਹੈ ਉਸ ਦੀ ਬੰਦ ਖਲਾਸ ਕਰੋ। ਕੁਝ ਦਿਨਾਂ ਬਾਅਦ ਦਰੋਗੇ ਹਰਿਦਾਸ ਨੇ ਗੁਰੂ ਸਾਹਿਬ ਦੀ ਰਿਹਾਈ ਦੀ ਇਤਲਾਹ ਗੁਰੂ ਸਾਹਿਬ ਨੂੰ ਦਿੱਤੀ। ਦਿੱਲੀ ਤੋਂ ਬੰਦਖੁਲਾਸੀ ਦਾ ਹੁਕਮ ਵਜ਼ੀਰ ਖਾਨ ਲੈ ਕੇ ਆਇਆ ਸੀ। ਇਹ ਹੁਕਮ ਸੁਣ ਕੇ 103 ਰਾਜੇ ਰਾਣੇ ਗੁਰੂ ਸਾਹਿਬ ਦੇ ਪੈਰੀਂ ਪੈ ਗਏ ਕਿ "ਗਰੀਬ ਨਿਵਾਜ਼ ਤੁਹਾਡੇ ਬਗੈਰ ਸਾਡੀ ਬੰਦ-ਖੁਲਾਸੀ ਕਿਸੇ ਨਹੀਂ ਕਰਨੀ" ? ਗੁਰੂ ਸਾਹਿਬ ਨੇ ਵਜ਼ੀਰ ਖਾਨ ਨੂੰ ਸਪੱਸ਼ਟ ਕਰ ਦਿੱਤਾ ਕਿ "ਜਦੋਂ ਤਕ ਸਾਰੇ ਰਾਜੇ ਰਾਣੇ ਬੰਦ-ਖੁਲਾਸ ਨਹੀਂ ਹੁੰਦੇ ਤਾਂ ਮੈਂ ਵੀ ਕਿਲ੍ਹੇ ਤੋਂ ਬਾਹਰ ਨਹੀਂ ਆਉਣਾ"। ਵਜ਼ੀਰ ਖਾਨ ਨੇ ਇਹ ਸਾਰੀ ਵਾਰਤਾ ਦਿੱਲੀ ਜਾ ਕੇ ਬਾਦਸ਼ਾਹ ਜਹਾਂਗੀਰ ਨੂੰ ਸੁਣਾਈ। ਜਹਾਂਗੀਰ ਬਾਦਸ਼ਾਹ ਨੇ ਪਰਵਾਨਾ ਲਿਖ ਕੇ ਦੇ ਦਿੱਤਾ ਜੋ ਥੋੜ੍ਹੀ ਮਿਆਦ ਵਾਲੇ ਕੈਦੀ ਹਨ ਉਨ੍ਹਾਂ ਨੂੰ ਰਿਹਾ ਕਰ ਦਿਉ ਅਤੇ ਜੋ ਬੜੀ ਕੈਦ ਵਾਲੇ ਕੈਦੀ ਹਨ ਉਹ ਪੀਰ (ਗੁਰੂ ਸਾਹਿਬ) ਦਾ ਜਾਮਾ ਪਕੜ ਕੇ ਬਾਹਰ ਕਿਲ੍ਹੇ ਤੋਂ ਆ ਜਾਣ, ਉਨ੍ਹਾਂ ਦੀ ਬੰਦ-ਖੁਲਾਸੀ ਕੀਤੀ ਜਾਵੇ।"

ਇਸ ਵਿੱਚ ਸਚਾਈ ਹੈ ਕਿ ਗੁਰੂ ਸਾਹਿਬ ਦੀ ਰਿਹਾਈ ਪਿਛੇ ਹਜ਼ਰਤ ਮੀਆਂ ਮੀਰ, ਮੱਲਕਾ ਨੂਰ ਜਹਾਨ, ਵਜ਼ੀਰ ਖਾਨ, ਨਿਜ਼ਾਮ ਦੀਨ ਔਲੀਆ ਦੀਆ ਸ਼ੁਭ ਕਾਮਨਾਵਾਂ ਵੀ ਕੰਮ ਕਰਦੀਆਂ ਸਨ। ਗੁਰੂ ਸਾਹਿਬ ਨੇ ਭਾਈ ਹਰਿਦਾਸ ਦਰੋਗੇ ਨੂੰ ਆਖ ਕੇ ਇੱਕ ਲੰਬਾ ਚੋਲਾ ਸੁਆ ਕੇ ਲਿਆਉਣ ਲਈ ਹੁਕਮ ਕੀਤਾ ਜਿਸ ਦੀਆਂ ਲੰਮੀਆਂ 52 ਕਲੀਆਂ ਹੋਣ (ਭੱਟਵਹੀਆਂ ਅਨੁਸਾਰ 101 ਕਲੀਆਂ ਵਾਲਾ ਚੋਲਾ, ਇਹੋ ਗਿਣਤੀ ਭਾਈ ਸਰੂਪ ਦਾਸ ਭੱਲਾ (ਮਹਿਮਾ ਪ੍ਰਕਾਸ਼) ਵੀ ਲਿਖਦਾ ਹੈ)। ਹੋ ਸਕਦਾ ਹੈ 52 ਕਲੀਆਂ ਲੰਮੀਆਂ ਕੈਦਾਂ ਵਾਲੇ 52 ਰਾਜੇ ਰਾਣਿਆਂ ਕਰ ਕੇ ਮਸ਼ਹੂਰ ਹੋ ਗਈਆਂ ਹੋਣ। ਪਰ ਸਚਾਈ ਇਹ ਹੈ ਕਿ ਗੁਰੂ ਸਾਹਿਬ ਨਾਲ 101 ਰਾਜੇ ਰਾਣੇ ਰਿਹਾਅ ਹੋਏ ਸਨ।

ਗੁਰੂ ਹਰਿਗੋਬਿੰਦ ਸਾਹਿਬ ਦੀ ਰਿਹਾਈ 26 ਅਕਤੂਬਰ 1619 ਦੇ ਦਿਨ ਹੋਈ। ਭੱਟਵਹੀਆਂ ਵਿੱਚ ਇਸ ਰਿਹਾਈ ਦਾ ਜ਼ਿਕਰ ਆਉਂਦਾ ਹੈ, "ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਸੋਢੀ ਖਤ੍ਰੀ ਚੱਕ ਗੁਰੂ ਕਾ ਪਰਗਣਾ ਨਿਝਰਆਲਾ, ਸੰਮਤ ਸੋਲਾਂ ਸੇ ਛਿਹਤ੍ਰਾ ਕੱਤਕ ਮਾਸੇ ਕ੍ਰਿਸ਼ਨਾ ਪਖੇ ਚੋਂਦਸ ਦੇ ਦਿਹੁੰ ਗੁਰੂ ਜੀ ਬਾਵਨ ਰਾਜਯੋਂ ਕੇ ਗੈਲ ਗੁੜਗੁਆਲੀਅਰ ਸੇ ਬੰਧਨ ਮੁਕਤ ਹੋਏ"।

ਗੁਰੂ ਸਾਹਿਬ ਨਾਇਕ ਹਰਿਦਾਸ ਦਰੋਗੇ ਪੁੱਤਰ ਹਰਬੰਸ ਲਾਲ, ਚੰਦਰ ਬੰਸੀ-ਜਾਦਵ, ਬੜ੍ਹਤੀਆਂ ਕਨਾਵਤ ਨੇ ਜੇਲ੍ਹ ਤੋਂ ਬੰਦੀ ਛੋੜ ਗੁਰੂ ਹਰਿਗੋਬਿੰਦ ਸਾਹਿਬ ਦੀ ਰਿਹਾਈ

ਦੀ ਖੁਸ਼ੀ ਵਜੋਂ ਸਾਰੇ ਘਰ ਵਿੱਚ ਦੀਪਮਾਲਾ ਕੀਤੀ। ਹਰਿਦਾਸ (ਹਰੀਰਾਮ) ਦੇ ਘਰ ਇੱਕ ਦਿਨ ਰਹਿ ਕੇ, ਗੁਰੂ ਸਾਹਿਬ ਗਵਾਲੀਅਰ ਛੱਡ ਕੇ ਆਗਰੇ ਪਹੁੰਚੇ। ਤੋਜ਼ਕਿ ਜਹਾਂਗੀਰੀ ਵਿੱਚ ਭਾਵੇਂ ਜ਼ਿਕਰ ਨਹੀਂ ਆਉਂਦਾ ਪਰ ਭੱਟਵਹੀਆਂ ਅਨੁਸਾਰ ਗੁਰੂ ਸਾਹਿਬ ਅਤੇ ਜਹਾਂਗੀਰ, 8 ਫਰਵਰੀ 1620 ਤਕ ਕਲਾਨੌਰ (ਨੇੜੇ ਬਟਾਲਾ) ਅਪੜੇ ਅਤੇ ਕਰੀਬ 15 ਦਿਨ ਰਹੇ, ਜਿੱਥੇ ਜਹਾਂਗੀਰ ਦੀ ਬੇਨਤੀ 'ਤੇ ਹਜ਼ਰਤ ਮੀਆਂ ਮੀਰ 16 ਫਰਵਰੀ ਦੇ ਆਸ ਪਾਸ ਦਰਸ਼ਨ ਦੇਣ ਲਈ ਗਏ। ਕੁਝ ਦਿਨ ਬਾਅਦ ਹਜ਼ਰਤ ਮੀਆਂ ਮੀਰ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਤੋਂ ਲਾਹੌਰ ਵੱਲ ਚੱਲ ਪਏ। ਤੋਜ਼ਕਿ ਜਹਾਂਗੀਰੀ (ਜਿਲਦ ਕ, ਸਫਾ 114-117) 'ਤੇ ਲਿਖਿਆ ਹੈ "ਫੱਗਣ 1, 1676 ਬਿਕਰਮੀ (28 ਜਨਵਰੀ 1620) ਨੂੰ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਾਲੂ ਰਾਏ, ਭਾਈ ਪਰਮ ਰਾਏ ਆਦਿ ਨੇ ਜਹਾਂਗੀਰ ਨਾਲ ਗੋਇੰਦਵਾਲ ਨੇੜੇ ਮੁਲਾਕਾਤ ਕੀਤੀ"। ਪਹਿਲੀ ਵੇਰ ਵੀਰਵਾਰ 30 ਦਿਸੰਬਰ 1619 ਨੂੰ ਹਜ਼ਰਤ ਮੀਆਂ ਮੀਰ ਜੀ ਅਤੇ ਜਹਾਂਗੀਰ ਬਾਦਸ਼ਾਹ ਦੀ ਮੁਲਾਕਾਤ ਕਲਾਨੌਰ ਵਿੱਚ ਹੋਈ। ਦੀਵਾਲੀ 1619 ਨੂੰ ਗੁਰੂ ਹਰਿਗੋਬਿੰਦ ਸਾਹਿਬ ਨਾਇਕ ਹਰਿਦਾਸ (ਹਰੀਰਾਮ) ਦੇ ਘਰ ਹੀ ਸਨ। ਫਰਵਰੀ 1620 ਤੱਕ ਗੁਰੂ ਸਾਹਿਬ, ਜਹਾਂਗੀਰ ਬਾਦਸ਼ਾਹ ਨਾਲ ਸਨ ਅਤੇ ਫਿਰ ਕਲਾਨੌਰ ਤੋਂ ਅੰਮ੍ਰਿਤਸਰ ਚਲੇ ਗਏ ਸਨ।

ਸ਼ੇਖ ਅਹਿਮਦ ਸਰਹੰਦੀ (ਜਿਸ ਨੇ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ 'ਤੇ ਖੁਸ਼ੀ ਭਰਿਆ ਖੱਤ ਜਹਾਂਗੀਰ ਨੂੰ ਲਿਖਿਆ ਸੀ) ਦਾ ਜਹਾਂਗੀਰ 'ਤੇ ਅਸਰ ਖਤਮ ਹੋਇਆ ਅਤੇ ਜਹਾਂਗੀਰ ਨੇ ਸ਼ੇਖ ਅਹਿਮਦ ਸਰਹੰਦੀ ਨੂੰ ਜੁਲਾਈ 1619 ਵਿੱਚ ਗ੍ਰਿਫਤਾਰ ਕਰਕੇ ਗਵਾਲੀਅਰ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ।

8 ਫਰਵਰੀ 1620 ਨੂੰ ਗੁਰੂ ਸਾਹਿਬ ਅਤੇ ਜਹਾਂਗੀਰ ਬਾਦਸ਼ਾਹ ਇਕੱਠੇ ਨਾਰਨੌਲ ਵਿੱਚ ਹਾਜ਼ਰ ਸਨ। ਇਸੇ ਮਹੀਨੇ ਗੁਰੂ ਸਾਹਿਬ ਅਤੇ ਜਹਾਂਗੀਰ ਫੇਰ ਇਕੱਠੇ ਕਸ਼ਮੀਰ ਵੱਲ ਚਲੇ ਗਏ। ਮਾਰਚ ਦੇ ਅਖੀਰ ਵਿੱਚ ਗੁਰੂ ਸਾਹਿਬ ਪੰਜਾਬ ਆ ਗਏ। 28 ਮਾਰਚ 1620 ਦੇ ਦਿਨ ਗੁਰੂ ਸਾਹਿਬ ਦਾ ਵਿਆਹ (ਮਾਤਾ) ਨਾਨਕੀ ਜੀ ਨਾਲ ਅਤੇ 10 ਜੁਲਾਈ 1620 ਦੇ ਦਿਨ (ਮਾਤਾ) ਮਰਵਾਹੀ ਨਾਲ ਹੋਇਆ। ਇਸ ਤੋਂ ਮਗਰੋਂ ਗੁਰੂ ਸਾਹਿਬ ਨੇ ਸਿੱਖ ਸੰਗਤਾਂ ਨੂੰ ਫੁਰਮਾਨ ਜਾਰੀ ਕੀਤਾ ਕਿ ਕੋਈ ਸਿੱਖ ਆਪਣੀ ਬੱਚੀ ਗੁਰੂ ਸਾਹਿਬ ਦੇ ਅਰਪਣ ਨਾ ਕਰੇ।

28 ਦਸੰਬਰ 1620 ਦੇ ਦਿਨ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਦੇ ਚੱਕ (ਅੰਮ੍ਰਿਤਸਰ) ਵਿਖੇ ਆਏ। ਸਿੱਖ ਸੰਗਤਾਂ ਨੇ ਗੁਰੂ ਸਾਹਿਬ ਦਾ 'ਗੁਰੂ ਦੀ ਨਗਰੀ' ਆਉਣ 'ਤੇ ਦੀਪਮਾਲਾ ਕੀਤੀ ਸੀ। (ਇਸ ਦੀਪਮਾਲਾ ਦਾ ਹਿੰਦੂਆਂ ਦੀ ਕਤਕ ਦੀ ਦੀਵਾਲੀ ਨਾਲ ਕੋਈ ਸਬੰਧ ਨਹੀਂ) ਅੰਮ੍ਰਿਤਸਰ ਦੇ ਆਸਪਾਸ ਗੁਰੂ ਸਾਹਿਬ ਨੇ ਸਿੱਖਾਂ ਨੂੰ ਫੌਜੀ ਟ੍ਰੇਨਿੰਗਾਂ ਅਤੇ ਧਾਰਮਿਕ ਪ੍ਰਚਾਰ ਦੌਰੇ ਆਰੰਭ ਕਰ ਦਿੱਤੇ। ਗੁਰੂ ਸਾਹਿਬ ਦੀ ਰਿਹਾਈ ਬਾਅਦ ਸਿੱਖਾਂ ਵਿੱਚ ਨਵਾਂ ਉਤਸ਼ਾਹ ਅਤੇ ਗੁਰੂ ਜੀ ਲਈ ਮਰ ਮਿਟਣ ਲਈ ਤਿਆਰ ਹੋ ਗਏ। ਜਹਾਂਗੀਰ ਬਾਦਸ਼ਾਹ ਵੀ ਰਹਿੰਦੀ ਉਮਰ ਤੱਕ ਗੁਰੂ ਸਾਹਿਬ ਨਾਲ ਦੋਸਤੀ ਬਣਾ ਕੇ ਰੱਖਣ ਦਾ ਨਿਸ਼ਚਾ ਧਾਰ ਬੈਠਾ ਸੀ। ਜਹਾਂਗੀਰ ਨੇ ਆਪ ਹੀ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਪਿੱਛੇ ਚੰਦੂ ਜੀ ਸਾਜ਼ਿਸ਼ ਦਾ ਇਜ਼ਹਾਰ ਕੀਤਾ ਅਤੇ ਚੰਦੂ ਅਤੇ ਉਸ ਦੇ ਪ੍ਰਵਾਰ ਨੂੰ ਗੁਰੂ ਸਾਹਿਬ ਦੇ ਹਵਾਲੇ ਕਰ ਦਿੱਤਾ। ਗੁਰੂ ਸਾਹਿਬ ਦੇ ਕਹਿਣ 'ਤੇ ਸੂਰਮੇ ਜਰਨੈਲ ਬਿਧੀ ਚੰਦ ਨੇ ਬੀਵੀ ਤੇ ਬੱਚਿਆਂ ਨੂੰ ਛੱਡ ਦਿੱਤਾ। ਭਾਈ ਬਿਧੀ ਚੰਦ ਨੇ ਚੰਦੂ ਦੇ ਨੱਕ ਵਿੱਚ ਨਕੇਲ ਪਾ ਕੇ ਪੈਰੀਂ ਸੰਗਲ ਪਾ ਕੇ ਘੋੜੇ ਦੇ

ਪਿੱਛੇ ਬੰਨ੍ਹ ਕੇ ਘਸੀਟਿਆ। ਗੁਰਦਿਤੇ ਭੜਭੂੰਜੇ ਦੀ ਦੁਕਾਨ ਸਾਹਮਣੇ ਆਉਣ 'ਤੇ ਉਸ ਨੇ ਕੜੱਛਾ ਮਾਰ 'ਚੰਦੂ ਦੇ ਸਿਰ ਤੇ' ਥਾਂ 'ਤੇ ਢੇਰੀ ਕਰ ਦਿੱਤਾ। ਯਾਦ ਰਹੇ ਇਸੇ ਭੜਭੁੱਜੇ ਤੋਂ ਹੀ ਚੰਦੂ ਨੇ ਗੁਰੂ ਅਰਜਨ ਸਾਹਿਬ ਦੇ ਸੀਸ 'ਤੇ ਗਰਮ ਰੇਤਾ ਪੁਆਇਆ ਸੀ।

'ਗੁਰਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ ਜਹਾਂਗੀਰ ਬਾਦਸ਼ਾਹ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੇ ਦਰਸ਼ਨਾਂ ਲਈ ਆਇਆ। 500 ਮਹਰਾਂ ਭੇਟ ਕਰ ਕੇ ਮੱਥਾ ਟੇਕਿਆ। ਅਕਾਲ ਤਖ਼ਤ ਸਾਹਿਬ ਦੀ ਤਾਮੀਰੀ ਦਾ ਕੰਮ ਸ਼ਾਹੀ ਖ਼ਜ਼ਾਨੇ 'ਚੋਂ ਕਰਨ ਦੀ ਤਜਵੀਜ਼ ਰੱਖੀ ਪਰ ਗੁਰੂ ਸਾਹਿਬ ਨੇ ਕਿਹਾ,

"ਕਹਾ ਗੁਰੂ ਅਬ ਧਹੀ ਸੁਹਾਵੈ,<br>
ਸਮਾਂ ਪਾਇ ਇਹ ਅਧਿਕ ਬਨਾਵੈ। (ਗੁਰਬਿਲਾਸ ਪਾ. ਛੇਵੀ)

ਡਾ. ਗੰਡਾ ਸਿੰਘ ਨੇ ਵੀ ਇਹੋ ਨੁਕਤਾ ਆਪਣੀ ਪੁਸਤਕ 'ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼' (ਜਿਲਦ ਪਹਿਲੀ ਪੰਨਾ 41) 'ਤੇ ਲਿਖਿਆ ਹੈ।

* * *

# ਆਖ਼ਰ ਕਿਥੇ ਗਈ ਗੁਰੂ ਗੋਬਿੰਦ ਸਿੰਘ ਜੀ ਦੀ ਕਲ਼ਗੀ ?

ਗੁਰੂ ਗੋਬਿੰਦ ਸਿੰਘ ਜੀ ਅਪਣੇ ਦਸਤਾਰੇ ਉਪਰ ਖ਼ੂਬਸੂਰਤ 'ਕਲ਼ਗੀ' ਸਜਾਉਂਦੇ ਸਨ। ਗੁਰੂ ਸਾਹਿਬ ਨੂੰ ਇਸੇ ਕਾਰਨ ਆਮ ਤੌਰ 'ਤੇ 'ਕਲਗੀਧਰ' ਅਤੇ 'ਕਲਗੀਵਾਲਾ' ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। 'ਕਲਗੀ' ਦੀ ਪ੍ਰੀਭਾਸ਼ਾ ਬਾਰੇ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿੱਚ ਲਿਖਿਆ ਹੈ, "ਰਤਨਾਂ ਨਾਲ ਜੜਾਊ ਖੰਭਦਾਰ ਇਕ ਭੂਖਣ ਜਿਸ ਨੂੰ ਹਿੰਦੁਸਤਾਨ ਦੇ ਬਾਦਸ਼ਾਹ ਅਤੇ ਮਹਾਰਾਜੇ ਸਿਰ ਪੁਰ ਪਹਿਰਦੇ ਹਨ।" ਇਸੇ ਤਰ੍ਹਾਂ ਲਫ਼ਜ਼ 'ਕਲਗੀਧਰ' ਬਾਰੇ ਲਿਖਿਆ ਹੈ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜੋ ਅਦਭੁਤ ਕਲਗੀ ਸੀਸ 'ਤੇ ਧਾਰਨ ਕਰਦੇ ਸਨ।" ਇਸੇ ਤਰ੍ਹਾਂ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵੱਲੋਂ ਛਪੀ 'ਪੰਜਾਬੀ-ਪੰਜਾਬੀ ਕੋਸ਼' (ਜਿਲਦ ਪਹਿਲੀ) ਵਿੱਚ 'ਕਲਗੀ' ਬਾਰੇ ਦਰਜ ਹੈ, "ਕੀਮਤੀ ਮੋਤੀਆਂ ਅਤੇ ਸਜੀਲੇ ਖੰਭਾਂ ਵਾਲਾ ਗਹਿਣਾ ਜਿਸ ਨੂੰ ਬਾਦਸ਼ਾਹ ਪੱਗਾਂ ਉਤੇ ਲਾਉਂਦੇ ਹਨ।" 'ਕਲਗੀਧਰ' ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਦੇ ਸੀਸ ਪੁਰ ਕਲਗੀ ਸੋਂਹਦੀ ਸੀ, 'ਕਲਗੀਵਾਲਾ' ਗੁਰੂ ਗੋਬਿੰਦ ਸਿੰਘ ਜੀ ਕਲਗੀਧਰ"।

ਸਿੱਖ ਇਤਿਹਾਸ ਵਿੱਚ ਬਾਰ-ਬਾਰ ਜ਼ਿਕਰ ਆਇਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਅਪਣੇ ਦਸਤਾਰੇ ਉਪਰ 'ਕਲਗੀ' ਸਜਾਉਂਦੇ ਸਨ। ਜਦੋਂ ਗੁਰੂ ਸਾਹਿਬ ਨੇ1705 ਵਿੱਚ ਸਿੰਘਾਂ ਦੇ ਜ਼ੋਰ ਪਾਉਣ 'ਤੇ ਆਨੰਦਪੁਰ ਸਾਹਿਬ ਛਡਣਾ ਮੰਨਜ਼ੂਰ ਕਰ ਲਿਆ ਤਾਂ ਜਿਹੜੇ ਚਾਲੀ ਸਿੰਘਾਂ ਨੇ ਕਲਗੀਧਰ ਪਿਤਾ ਦੇ ਅੰਗਸੰਗ ਰਹਿ ਕੇ ਸ਼ਹੀਦੀਆਂ ਦੇਣ ਦਾ ਪ੍ਰਣ ਕੀਤਾ ਸੀ, ਉਨ੍ਹਾਂ ਵਿੱਚੋਂ ਕੇਵਲ ਸੱਤ ਸਿੰਘ ਹੀ ਗੜ੍ਹੀ ਵਿੱਚ ਰਹਿ ਗਏ ਸਨ। ਗੁਰੂ ਸਾਹਿਬ ਨੇ 5-6 ਦਸੰਬਰ 1705 ਦੀ ਰਾਤ ਨੂੰ ਆਨੰਦਪੁਰ ਸਾਹਿਬ ਛੱਡਣ ਦਾ ਇਕਰਾਰ ਕਰ ਲਿਆ। ਇਹ ਲੜਾਈ ਸਿੱਖ ਇਤਿਹਾਸ ਦੀ ਸੱਭ ਤੋਂ ਵੱਧ ਖ਼ਤਰਨਾਕ ਲੜਾਈ ਸੀ। 5-6 ਦਸੰਬਰ ਦੀ ਰਾਤ ਨੂੰ ਭਾਈ ਨਿਹੰਗ ਖਾਂ ਦੀ ਭੂਆ 'ਉਸਰੀ' ਦੇ ਬੇਟੇ ਭਾਈ ਨਬੀ ਖਾਂ ਅਤੇ ਗਨੀ ਖਾਂ ਮੁਗਲ ਫੌਜ ਦਾ ਨੀਲਾ ਬਾਣਾ ਲੈ ਕੇ ਆ ਗਏ। ਉਨ੍ਹਾਂ ਗੁਰੂ ਸਹਿਬ ਨੂੰ ਵੇਸ ਬਦਲਣ ਵਾਸਤੇ ਬੇਨਤੀ ਕੀਤੀ, ਪਰ ਗੁਰੂ ਜੀ ਨੇ ਨਾਂਹ ਕਰ ਦਿੱਤੀ ਤਾਂ ਹਾਜ਼ਰ ਸਿੰਘਾਂ ਨੇ 'ਗੁਰਮਤਾ' ਕਰ ਕੇ ਗੁਰੂ ਸਾਹਿਬ ਨੂੰ ਹੁਕਮ ਕੀਤਾ ਤਾਂ ਗੁਰੂ ਜੀ ਨੂੰ ਮੰਨਣਾ ਪਿਆ। ਗੁਰੂ ਸਾਹਿਬ ਨਾਲ ਉਸ ਸਮੇਂ ਗੜ੍ਹੀ ਵਿੱਚ ਕੇਵਲ ਸਤ ਸਿੰਘ ਹੀ ਸਨ। ਸਾਰੇ ਸਿੰਘਾਂ ਦੇ ਜ਼ੋਰ ਦੇਣ 'ਤੇ ਗੁਰੂ ਸਾਹਿਬ ਨੇ ਵੇਸ ਬਦਲਿਆ ਅਤੇ ਗੜ੍ਹੀ ਵਿੱਚੋਂ ਜਾਣ ਵਾਸਤੇ ਤਿਆਰ ਹੋ ਗਏ। ਗੜ੍ਹੀ ਵਿੱਚ ਕੇਵਲ ਦੋ ਸਿੰਘਾਂ ਨੂੰ ਰਹਿਣ ਦਾ ਹੁਕਮ ਹੋਇਆ। ਇਹ ਦੋ ਸਿੰਘ ਸਨ ਭਾਈ ਸੰਗਤ ਸਿੰਘ ਛਾਬੜਾ ਅਤੇ ਦੂਜਾ ਭਾਈ ਸੰਤ ਸਿੰਘ ਬੰਗੇਸ਼ਰੀ। ਭਾਈ ਸੰਗਤ ਸਿੰਘ ਬਹਾਦਰ ਯੋਧਾ ਹੋਣ ਦੇ ਨਾਤੇ, ਗੁਰੂ ਸਾਹਿਬ ਦੇ ਦਰਬਾਰੀ ਸਿੱਖਾਂ ਵਿੱਚੋਂ ਖਾਸ ਸੀ। ਭਾਈ ਸੰਗਤ ਸਿੰਘ ਦਾ ਕੱਦ ਅਤੇ ਚਿਹਰਾ-ਮੂਹਰਾ ਗੁਰੂ ਸਾਹਿਬ ਨਾਲ ਮਿਲਦਾ ਜੁਲਦਾ ਸੀ।

ਗੁਰੂ ਸਾਹਿਬ ਨੇ ਆਪਣਾ ਲਿਬਾਸ ਭਾਈ ਸੰਗਤ ਸਿੰਘ ਨੂੰ ਪਹਿਨਣ ਲਈ ਦਿੱਤਾ

ਅਤੇ 'ਕਲਗੀ' ਉਸ ਦੇ ਸੀਸ 'ਤੇ ਸਜਾਈ ਤਾਂ ਜੋ ਮੁਗਲ ਫੌਜਾਂ-ਭੁਲੇਖਾ ਖਾ ਜਾਣ। ਬਾਕੀ ਪੰਜ ਸਿੰਘ ਭਾਈਆਂ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ, ਰਾਮ ਸਿੰਘ ਅਤੇ ਦਇਆ ਸਿੰਘ ਪੁਰੋਹਿਤ ਨੂੰ ਆਪਣੇ ਪਿੱਛੋਂ ਨਿਕਲ ਜਾਣ ਵਾਸਤੇ ਆਖਿਆ।

ਹੁਣ ਗੜ੍ਹੀ ਵਿੱਚ ਸਿਰਫ ਭਾਈ ਸੰਗਤ ਸਿੰਘ ਛਾਬੜਾ ਅਤੇ ਸੰਤ ਸਿੰਘ ਬੰਗੇਸ਼ਰੀ ਹੀ ਰਹਿ ਗਏ ਸਨ। 8 ਦਸੰਬਰ 1705 ਦੀ ਸਵੇਰ ਨੂੰ ਜਦੋਂ ਮੁਗਲ ਫੌਜਾਂ ਨੇ ਗੜ੍ਹੀ 'ਤੇ ਫਿਰ ਜ਼ਬਰਦਸਤ ਹਮਲਾ ਕੀਤਾ ਤਾਂ ਦੋਵੇਂ ਸਿੰਘ ਲੜਦੇ ਲੜਦੇ ਸ਼ਹੀਦ ਹੋ ਗਏ। ਭਾਈ ਸੰਗਤ ਸਿੰਘ ਛਾਬੜਾ ਦੇ ਲਿਬਾਸ ਅਤੇ ਕਲਗੀ ਨੂੰ ਵੇਖ ਕੇ ਮੁਗਲ ਫੌਜਾਂ ਦੇ ਕਮਾਂਡਰ ਨੇ ਭੁਲੇਖਾ ਖਾਧਾ ਕਿ ਉਨ੍ਹਾਂ ਨੇ ਸਿੱਖਾਂ ਦਾ ਗੁਰੂ ਮਾਰ ਲਿਆ ਹੈ। ਭਾਈ ਸੰਗਤ ਸਿੰਘ ਦਾ ਸਿਰ ਕੱਟ ਕੇ ਗਵਰਨਰ ਸਰਹਿੰਦ ਕੋਲ ਪਹੁੰਚਾਇਆ ਗਿਆ। ਇੰਝ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ 'ਕਲਗੀ' ਮੁਗਲਾਂ ਦੇ ਹੱਥ ਆ ਗਈ। ਮੁਗਲਾਂ ਤੋਂ ਇਹ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਵਿੱਚ ਕਿਵੇਂ ਪੁੱਜੀ, ਇਸ ਦਾ ਵਿਸਥਾਰ ਨਹੀਂ ਮਿਲਦਾ।

ਪੰਜਾਬ 1849 ਵਿੱਚ ਅੰਗਰੇਜ਼ਾਂ ਦੇ ਕਬਜ਼ੇ ਹੇਠ ਆ ਗਿਆ। 'ਗੁਰਸ਼ਬਦ ਰਤਨਾਕਰ ਮਹਾਨਕੋਸ਼' ਅਨੁਸਾਰ ਲੇਡੀ ਲੌਗਨ ਆਪ ਲਿਖਦੀ ਹੈ, "ਜਦੋਂ ਲਾਹੌਰ 'ਤੇ ਅੰਗ੍ਰੇਜ਼ ਕਾਬਜ਼ ਹੋ ਗਏ ਤਾਂ ਮੇਰੇ ਪਤੀ ਡਾਕਟਰ ਜੈ.ਐਸ. ਲੌਗਨ ਨੇ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਦੀ ਸੂਚੀ ਬਣਾ ਕੇ ਚਾਰਜ ਲਿਆ ਤਾਂ ਤੋਸ਼ੇਖਾਨੇ ਵਿੱਚ ਉਸ ਸਮੇਂ 'ਦਸ਼ਮੇਸ਼ ਦੀ ਕਲਗੀ' ਮੌਜੂਦ ਸੀ।" ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ, ਪਤਾ ਨਹੀਂ ਕਲਗੀ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਵਿੱਚ ਕਿਸ ਤਰ੍ਹਾਂ ਆਈ ਅਤੇ ਹੁਣ ਉਹ ਅਮੋਲਕ ਵਸਤੂ ਕਿਥੇ ਹੈ ?

ਇਸ ਗੱਲ ਦੀ ਤਸਦੀਕ ਹੋਰ ਇਤਿਹਾਸਕ ਦਸਤਾਵੇਜ਼ਾਂ ਤੋਂ ਵੀ ਹੁੰਦੀ ਹੈ ਕਿ ਤੋਸ਼ੇਖਾਨੇ ਵਿੱਚ 'ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ' ਮੌਜੂਦ ਸੀ। ਡਾ: ਗੌਲਨ ਨੇ ਜਦੋਂ ਲਾਹੌਰ ਵਿੱਚ ਤੋਸ਼ੇਖਾਨੇ ਦਾ ਚਾਰਜ ਸੰਭਾਲਿਆ ਤਾਂ ਉਸ ਵਿੱਚ ਕੋਹਿਨੂਰ ਹੀਰਾ, ਲਾਹੌਰ ਦਰਬਾਰ ਦੇ ਹੀਰੇ, ਸੋਨੇ ਚਾਂਦੀ ਦੇ ਘੜੇ, ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ, ਗੁਰੂ ਸਾਹਿਬ ਦੇ ਸ਼ਸਤਰ, ਕਸ਼ਮੀਰੀ ਸ਼ਾਲਾਂ, ਚੋਗੇ, ਮਹਾਰਾਜਾ ਰਣਜੀਤ ਸਿੰਘ ਦੀ ਸੋਨੇ ਦੀ ਕੁਰਸੀ, ਕਾਬਲ ਦੇ ਵਜ਼ੀਰ ਫਤਹਿ ਖਾਨ ਦੀ ਤਲਵਾਰ, ਇਰਾਨ ਦੇ ਯੋਧੇ ਰੁਸਤਮ ਦੀ ਤਲਵਾਰ, ਮਰਾਠਾ ਮਹਾਰਾਜਾ ਹੋਲਕਰ ਦੀ ਤਲਵਾਰ, ਬਹਾਦਰ ਜਰਨੈਲਾਂ ਦੇ ਹਥਿਆਰ, ਮਹਾਂ ਸਿੰਘ ਦੇ ਵਿਆਹ ਦਾ ਲਿਬਾਸ ਆਦਿ ਦੁਰਲੱਭ ਚੀਜ਼ਾਂ ਸਨ ਜਿਨ੍ਹਾਂ ਦਾ ਵੇਰਵਾ ਕਈ ਸਫਿਆਂ 'ਤੇ ਫੈਲਿਆ ਹੋਇਆ ਸੀ।

1849 ਵਿੱਚ ਨਾਬਾਲਗ ਮਹਾਰਾਜਾ ਦਲੀਪ ਸਿੰਘ ਦੇ ਨਾਲ ਹੀ ਇਹ ਦੁਰਲੱਭ ਸਿੱਖ ਖਜ਼ਾਨਾ ਜਦੋਂ ਇੰਗਲੈਂਡ ਪੁੱਜਿਆ ਤਾਂ ਯਕੀਨਨ 'ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ' ਵੀ ਇਸੇ ਖਜ਼ਾਨੇ ਵਿੱਚ ਸ਼ਾਮਲ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਪਵਿੱਤਰ ਸ਼ਸਤਰ ਜਦੋਂ 117 ਸਾਲਾਂ ਬਾਅਦ ਪੰਜਾਬ ਵਿੱਚ ਆਏ ਤਾਂ ਉਨ੍ਹਾਂ ਵਿੱਚ ਸ਼ਮਸ਼ੀਰ, ਇਕ ਸ੍ਰੀ ਸਾਹਿਬ, ਇਕ ਬਰਛਾ ਅਤੇ ਇਕ ਦਾਇ-ਆਹਿਨੀ ਸ਼ਾਮਲ ਸੀ। ਇਹ ਸ਼ਸਤਰ ਇੰਗਲੈਂਡ ਤੋਂ ਲਾਰਡ ਡਲਹੌਜ਼ੀ ਦੇ ਖਾਨਦਾਨ ਦੀ ਲੇਡੀ ਐਡਿਲ ਬਰਾਊਨ ਲਿੰਡਜ਼ੇ ਪਾਸੋਂ ਪ੍ਰਾਪਤ ਕੀਤੇ ਗਏ ਸਨ। ਪਰ ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ ਅਜੇ ਤੱਕ ਇੰਗਲੈਂਡ ਤੋਂ ਪ੍ਰਾਪਤ ਨਹੀਂ ਕੀਤੀ ਗਈ।

ਅੰਗ੍ਰੇਜ਼ ਸਿੰਘ ਵੀ ਇਸ ਨੂੰ 'ਖਜ਼ਾਨੇ ਅਤੇ ਤਾਕਤ ਦੀ ਅਮੀਰ ਵਿਰਾਸਤ' ਦਾ ਨਾਂ ਦੇਂਦੇ ਹਨ। ਸਵਿਟਜ਼ਰਲੈਂਡ ਦੇ ਬੈਂਕ ਵਿੱਚ ਵੀ ਦਲੀਪ ਸਿੰਘ ਦੀ ਸਪੁੱਤਰੀ ਸ਼ਹਿਜ਼ਾਦੀ ਕੈਥਰੀਨ ਦੇ ਨਾਂ ਹੇਠ ਕਾਫੀ ਖਜ਼ਾਨਾ ਜਮ੍ਹਾਂ ਪਿਆ ਹੈ। ਉਸ ਦਾ ਦੇਹਾਂਤ 1942 ਵਿੱਚ ਹੋਇਆ। ਇਸ ਬੈਂਕ ਵਿੱਚ 1,31,883 ਸਵਿਸ ਫ਼ਰੈਂਕ ਤੋਂ ਇਲਾਵਾ ਲਾਹੌਰ ਦਰਬਾਰ ਦੀਆਂ ਸ਼ਾਹੀ ਵਸਤੂਆਂ ਕਾਫੀ ਮਾਤਰਾ ਵਿੱਚ ਹਨ। ਜੁਲਾਈ 1997 ਵਿੱਚ ਅਖਬਾਰਾਂ ਵਿੱਚ ਇਸ ਸਬੰਧੀ ਕਾਫੀ ਚਰਚਾ ਹੋਈ ਸੀ। ਇਸ ਖਜ਼ਾਨੇ ਵਿੱਚ ਕਈ ਗੁਪਤ ਦਸਤਾਵੇਜ਼ਾਂ ਵੀ ਦਸੀਆਂ ਜਾਂਦੀਆਂ ਹਨ ਜਿਨ੍ਹਾਂ ਦਾ ਸਬੰਧ ਮਹਾਰਾਜਾ ਦਲੀਪ ਸਿੰਘ ਨਾਲ ਹੈ।

ਇੰਗਲੈਂਡ ਦੀ ਸਰਕਾਰ ਦਾ ਪਹਿਲਾ ਫਰਜ਼ ਬਣਦਾ ਹੈ ਕਿ ਉਹ ਸਿੱਖ ਖਜ਼ਾਨੇ ਦੀਆਂ ਸਾਰੀਆਂ ਵਸਤੂਆਂ ਸਿੱਖਾਂ ਨੂੰ ਵਾਪਸ ਕਰੇ ਜਿਨ੍ਹਾਂ ਵਿੱਚ ਗੁਰੂ ਸਾਹਿਬ ਦੀ 'ਕਲਗੀ' ਵੀ ਸ਼ਾਮਲ ਹੈ।

* * *

# ਪਾਤਸ਼ਾਹੀ ਦਸਵੀਂ ਦੀਆਂ ਹਜ਼ੂਰੀ ਕਲਮਾਂ

ਗੁਰੂ ਗੋਬਿੰਦ ਸਿੰਘ ਸਾਹਿਬ ਜਿੱਥੇ ਚੜ੍ਹਦੀ ਕਲਾ ਵਾਲੇ ਮਹਾਂਪੁਰਸ਼ ਸਨ ਉੱਥੇ ਆਪ ਜੀ ਕਈ ਭਾਸ਼ਾਵਾਂ ਦੇ ਕਵੀ ਤੇ ਵਿਦਵਾਨ ਫ਼ਿਲਾਸਫ਼ਰ ਵੀ ਸਨ। ਗੁਰੂ ਸਾਹਿਬ ਦੀ ਬਾਣੀ ਵਿਚੋਂ ਧਾਰਮਿਕ ਰੰਗ ਆਫ਼ਤਾਬ ਵਾਂਗ ਨਜ਼ਰੀ ਪੈਂਦਾ ਹੈ। ਗੁਰੂ ਸਾਹਿਬ ਦੀਆਂ ਪ੍ਰਸਿੱਧ ਰਚਨਾਵਾਂ 'ਚ **ਜਾਪ ਸਾਹਿਬ, ਅਕਾਲ ਉਸਤਤਿ, ਚੰਡੀ ਦੀ ਵਾਰ, ਸ਼ਬਦ ਹਜ਼ਾਰੇ, ਚੌਪਾਈ, ਸਵੱਈਏ, ਜ਼ਫ਼ਰਨਾਮਾ** ਆਦਿ ਜ਼ਿਕਰੇ ਖ਼ੈਰ ਹਨ। ਇਨ੍ਹਾਂ ਰਚਨਾਵਾਂ ਵਿਚ ਅਕਾਲ ਪੁਰਖ ਦੀ ਉਸਤਤਿ, ਬਿੰਬਾਵਲੀ, ਸ਼ਬਦਾਵਲੀ, ਰੂਪਾਵਲੀ, ਤਲਵਾਰ ਦੀ ਧਾਰ ਵਾਂਗ ਤਿੱਖੇ ਫ਼ਿਕਰੇ, ਜਿਥੇ ਬੀਰ ਰਸ ਨਾਲ ਲਬਰੇਜ਼ ਹਨ ਉੱਥੇ ਮਨ ਨੂੰ ਪ੍ਰਚੰਡ ਕਰ ਜਲਾਲੀ ਰੰਗ ਚਾੜ੍ਹਦੇ ਵੀ ਪ੍ਰਤੀਤ ਹੁੰਦੇ ਹਨ। ਗੁਰੂ ਸਾਹਿਬ ਦੀ ਬਾਣੀ ਵਿਚ ਵਿਭਿੰਨ ਭਾਸ਼ਾਵਾਂ ਦੇ ਸ਼ਬਦ ਮਿਲਦੇ ਹਨ। ਇਨ੍ਹਾਂ ਭਾਸ਼ਾਵਾਂ ਦਾ ਲਕਸ਼ ਗੁਰੂ ਸਾਹਿਬ ਦੀਆਂ ਕਈ ਰਚਨਾਵਾਂ ਵਿਚੋਂ ਪ੍ਰਤੱਖ ਨਜ਼ਰੀਂ ਆਉਂਦਾ ਹੈ:

ਖਗ ਖੰਡ ਬਿਹੰਡੰ ਖਲਦਲ ਖੰਡੰ
ਅਤਿ ਰਣ ਮੰਡੰ ਬਰਬੰਡੰ ॥
ਭੁਜਦੰਡ ਅਖੰਡੰ, ਤੇਜ ਪਰਚੰਡੰ
ਜੋਤਿ ਅਮੰਡੰ ਭਾਨ ਪਰਭੰ ॥
ਸੁਖ ਸੰਤਾ ਕਰਣੰ ਦੁਰਮਤ ਦਰਣੰ
ਕਿਲ ਬਿਖ ਹਰਣੰ ਅਸਿ ਸਰਣੰ ॥
ਜੈ ਜੈ ਜਗ ਕਾਰਣ ਸ੍ਰਿਸ਼ਟ ਉਬਾਰਣ
ਮਮ ਪ੍ਰਤਿਪਾਰਣ ਜੈ ਤੇਗੰ ॥[1]

ਗੁਰੂ ਸਾਹਿਬ ਦੀ ਬਾਣੀ ਛੰਦਾਂ ਵਿਚ ਵੰਡੀ ਹੋਈ ਹੈ, ਜੋ ਦਸਮ ਗ੍ਰੰਥ ਵਿਚ ਸ਼ਾਮਲ ਹੈ। ਇਹ ਜਲਾਲ (ਤੇਜ਼, ਸ਼ਕਤੀ ਤੇ ਬੀਰ-ਰਸ) ਦਾ ਪ੍ਰਯੋਗ ਹੀ ਹੈ। ਇਸ ਬਾਣੀ ਵਿਚ ਸੱਚਾਈ, ਅਟਲ ਵਿਸ਼ਵਾਸ, ਚੜ੍ਹਦੀ ਕਲਾ, ਪ੍ਰੇਮ ਤੇ ਬੀਰਤਾ ਸੂਰਜ ਵਾਂਗ ਚਮਕਦੇ ਹਨ। ਬਾਦਸ਼ਾਹ ਦਰਵੇਸ਼ ਗੁਰੂ ਨੇ ਮੁਗਲਈ ਸਲਤਨਤ ਅਤੇ ਬਾਈਧਾਰ ਦੇ ਪਹਾੜੀ ਰਾਜਿਆਂ ਦੇ ਦੰਭੀ ਪੈਂਤੜਿਆਂ ਨੂੰ ਮੈਦਾਨੇ-ਜੰਗ ਵਿਚ ਪਾਸ਼ ਪਾਸ਼ ਕਰਕੇ ਰੱਖ ਦਿੱਤਾ। ਸ੍ਰੀ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਤੇ ਨਵੇਂ ਤਾਰੀਖ਼ੀ ਅਧਿਆਇਆਂ ਦੀ ਸ਼ੁਰੂਆਤ ਕਰਕੇ ਬਾਦਸ਼ਾਹਤ ਦੇ ਅੰਗਮੀ ਪੈਂਡਿਆਂ ਦਾ ਆਗਾਜ਼ ਕਰ ਦਿੱਤਾ।

ਇਨ ਗ਼ਰੀਬ ਸਿੰਘਨ ਕੋ ਦਯੋ ਪਾਤਿਸ਼ਾਹੀ
ਏ ਯਾਦ ਰਖੈਂ ਹਮਰੀ ਗੁਰਿਆਈ।[2]

ਇਹੋ ਕਾਰਨ ਹੈ ਕਿ ਸ੍ਰੀ ਅਨੰਦਪੁਰ ਸਾਹਿਬ 1699 ਤੋਂ 1708 ਤੱਕ ਮੈਦਾਨੇ-ਜੰਗ ਦਾ ਅਖਾੜਾ ਬਣਿਆ ਰਿਹਾ। ਕਲਗੀਧਰ ਪਿਤਾ ਨੇ ਖ਼ਾਲਸੇ ਦੇ ਸਿਧਾਂਤਾਂ ਨੂੰ ਮੂਲ ਵਿਚਾਰਧਾਰਾ

ਰਾਹੀਂ ਸਦ੍ਰਿੜ੍ਹ ਕਰਕੇ ਤੇਜਸਵੀ ਭਾਵਾਂ ਦੇ ਰੂਬਰੂ ਸਿਰੜ, ਸਿਦਕ, ਕੁਰਬਾਨੀ, ਨਿਰਭੈਵ ਤੇ ਤਿਆਗ ਦੇ ਉੱਚਤਮ ਜੀਵਨ ਜਾਚ ਦੀ ਨਵੀਨ ਭਾਸ਼ਾ ਨਾਲ ਸਰਸ਼ਾਰ ਕੀਤਾ। ਇਸ ਲਈ ਗੁਰੂ ਸਾਹਿਬ ਦਾ ਗਿਆਨ ਅਤੇ ਅਕਾਦਮਿਕ ਖੇਤਰ ਖ਼ਾਸ ਤੌਰ 'ਤੇ ਉਲੇਖਨੀਯ ਅਤੇ ਓਜਮਈ ਪਹਿਲੂ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪਹਿਲੀ ਵਾਰ ਦੁਨੀਆ ਨੂੰ ਤਲਵਾਰ ਦੀ ਮਾਰੂ ਤਾਕਤ ਨੂੰ ਉਸਾਰੂ ਤਾਕਤ ਵਿਚ ਬਦਲ ਕੇ ਰੱਖ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਕਵੀਆਂ ਦੇ ਕਦਰਦਾਨ ਸਨ ਅਤੇ ਚੰਗੇ ਕਵੀਆਂ ਨੂੰ ਵਿਸ਼ੇਸ਼ ਮਾਣ ਪ੍ਰਦਾਨ ਕਰਦੇ ਸਨ। ਗੁਰੂ ਸਾਹਿਬ ਦੇ ਦਰਬਾਰ ਵਿਚ ਬਵੰਜਾ ਕਵੀ ਸਨ।

ਬਾਵਨ ਕਵੀ ਹਜ਼ੂਰ ਗੁਰੂ, ਰਹਿਤ ਸਦਾ ਹੀ ਪਾਸ।
ਆਵਹਿ ਜਾਹਿ ਅਨੇਕ ਹੀ, ਕਹਿ ਜਸ ਲੇ ਧਨ ਰਾਸ॥ (ਗੁਰਪ੍ਰਤਾਪ ਸੂਰਯ)

ਸ੍ਰੀ ਅਨੰਦਪੁਰ ਸਾਹਿਬ ਵਿਚ ਬੇਅੰਤ ਕਵੀਆਂ ਅਤੇ ਵਿਦਵਾਨਾਂ ਦੀ ਇਕ ਵੱਡੀ ਸੰਖਿਆ ਜਮ੍ਹਾਂ ਹੋ ਚੁੱਕੀ ਸੀ। ਇਸ ਸਾਹਿਤਕ ਦਰਬਾਰ ਦੀ ਸ਼ੁਰੂਆਤ 1678 ਦੇ ਆਸਪਾਸ[3] ਮਿਥੀ ਗਈ ਹੈ। ਇਹ ਬਵੰਜਾ ਕਵੀ ਕਿਹੜੇ ਸਨ ਅਤੇ ਇਕੱਤਰ ਕਿਵੇਂ ਹੋਏ, ਬਾਬਾ ਸਰੂਪ ਦਾਸ ਭੱਲਾ ਲਿਖਦੇ ਹਨ :

ਆਗਯਾ ਕੀਨੀ ਸਤਿਗੁਰੂ ਦਿਆਲ। ਵਿਦਵਾਨ ਪੰਡਤ ਲੇਹੁ ਭਾਲ॥ ੧॥
ਜੋ ਜਿਸ ਵਿਦਿਆ ਗਯਾਤਾ ਹੋਇ। ਵਹੀ ਤਮਲ ਸੰਗ ਲਜਾਵੇ ਸੋਇ॥ ੨॥
ਦੇਸ ਦੇਸ ਕੇ ਸਿੱਖ ਪਠਾਏ। ਪੰਡਤ ਪੁਰਾਨ ਸੰਯੁਕਤ ਲੇ ਆਏ॥
ਗੁਰਮੁਖੀ ਲਿਖਾਰੀ ਨਿਕਟ ਬੁਲਾਏ। ਤਾਕੋ ਸਭ ਬਿਧਿ ਕਈ ਬੁਝਾਏ॥
ਕਰ ਭਾਖਾ ਲਿਖੋ ਗੁਰਮੁਖੀ ਭਾਇ। ਪੁਨਿ ਮੋ ਕੋ ਦੇਹੁ ਕਥਾ ਸੁਨਾਇ॥ ੬॥
(ਗੁਰੂ ਪਦ, ਪ੍ਰੇਮ ਪ੍ਰਕਾਸ਼)

ਭਾਈ ਸੰਤੋਖ ਸਿੰਘ ਦੀ ਕਵੀਆਂ ਦੀ ਗਿਣਤੀ 52 ਦੱਸਦੇ ਹਨ ਜਦਕਿ ਭਾਈ ਸੁੱਖਾ ਸਿੰਘ 36 ਲੇਖਕਾਂ ਦਾ ਜ਼ਿਕਰ ਕਰਦੇ ਹਨ। ਕੁਝ ਕਵੀ ਜਿਵੇਂ ਪੰਡਤ ਸੁਖਦੇਵ, ਬਰਿੰਦ, ਆਲਮ, ਕੁਵਰੇਸ਼, ਕਾਸ਼ੀ ਰਾਮ, ਨੰਦ ਲਾਲ ਆਦਿ ਪਹਿਲਾਂ ਮੁਗਲ ਦਰਬਾਰ ਵਿਚ ਸਨ, ਉਨ੍ਹਾਂ ਆਪਣੀ ਜ਼ਿੰਦਗੀ ਦਾ ਆਖ਼ਰੀ ਸਮਾਂ ਦਸ਼ਮੇਸ਼ ਪਿਤਾ ਦੇ ਚਰਨਾਂ ਵਿਚ ਗੁਜ਼ਾਰਿਆ। ਗੁਰੂ ਸਾਹਿਬ ਨੇ ਇਸ ਸਾਹਿਤਕ ਦਰਬਾਰ ਦੇ ਕਵੀਆਂ ਨੂੰ ਹਿੰਦੀ, ਸੰਸਕ੍ਰਿਤ, ਫ਼ਾਰਸੀ ਆਦਿ ਗ੍ਰੰਥਾਂ ਦੇ ਅਨੁਵਾਦ ਕਰਨ ਦੀ ਜ਼ਿੰਮੇਵਾਰੀ ਸੌਂਪੀ।

ਗੁਰਗੱਦੀ 'ਤੇ ਬੈਠਣ ਤੋਂ ਦੋ-ਤਿੰਨ ਵਰ੍ਹੇ ਬਾਅਦ ਗੁਰੂ ਸਾਹਿਬ ਨੇ ਸਿੱਖਾਂ ਵੱਲ ਇਸ ਭਾਸ਼ਾ ਦੇ ਹੁਕਮਨਾਮੇ ਲਿੱਖ ਕੇ ਭੇਜੇ ਕਿ ਜੋ ਕਿਥੇ ਲਿਖਾਰੀ ਸਿੱਖ ਜਾਂ ਗ਼ੈਰ-ਸਿੱਖ ਹੋਵੇ, ਉਸ ਨੂੰ ਆਨੰਦਪੁਰ ਸਾਹਿਬ ਭੇਜ ਦਿੱਤਾ ਜਾਵੇ। ਇਹੋ ਜਿਹਾ ਇਕ ਹੁਕਮਨਾਮਾ[4] ਅੱਜ ਵੀ ਪ੍ਰਾਪਤ ਹੈ।

**ਭਾਈ ਜੋਧਰਾਮ ਛਿਬਰ ਪ੍ਰਤੀ ਹੁਕਮਨਾਮਾ**

ਸਤਿਗੁਰ ਜੀਉ
ਭਾਈ ਜੋਧਾ ਰਾਮ
ਨੂੰ ਹਜ਼ੂਰ ਭੇਜਣਾ
ਸ੍ਰੀ ਗੁਰੂ ਜੀ ਕੀ ਆਗਿਆ ਹੈ ਭਾਈ ਜੋਧਾ ਰਾਮ ਛਿਬਰ ਸਰਬਤ ਸੰਗਤ (ਕਰਿਆਕੇ)

ਸ੍ਰੀ ਗੁਰੂ ਰਖੈਗਾ ਗੁਰੂ ਗੁਰੂ ਜਪਨਾ ਜਨਮ ਸਵਰੇਗਾ ਧਰਮਚੰਦ ਦੇ ਪਰਿਵਾਰ ਉੱਪਰ ਮੇਰੀ ਖੁਸ਼ੀ ਹੈ। ਗੁਰਬਖਸ਼ ਸਿੰਘ ਨੂੰ ਹਜੂਰ ਭੇਜਨਾ ਬਹੁਤ ਖੁਸ਼ੀ ਹੋਗੁ। ਦੋ ਲਿਖਾਰੀ ਆਪਣੇ ਕਬੀਲੇ ਵਿਚੋਂ ਹੁਕਮ ਦੇਖਦਿਆਂ ਹਜੂਰ ਭੇਜਣ। ਤੁਹਾਡੇ ਮਨੋਰਥ ਗੁਰੂ ਪੂਰੇ ਕਰੇਗਾ। ਤੁਸੀਂ ਮੇਰੇ ਸਿੱਖ ਹੋ। ਤੁਸਾਡੇ ਉੱਪਰ ਮੇਰੀ ਖੁਸ਼ੀ ਹੈ।

ਮਿਤੀ ਭਾਦਰੋਂ ਬਾਰਵੀਂ ੧੨ ਸੰਮਤ ੧੭੫੬ ॥ ਸਤਰਾਂ ਬਾਰਾਂ ॥ ੧੨ ॥

ਗੁਰੂ ਸਾਹਿਬ ਨੇ ਜੋ ਇਨ੍ਹਾਂ ਗ੍ਰੰਥ ਵਿਚੋਂ ਅਨੁਵਾਦ ਕਰਵਾਏ ਉਨ੍ਹਾਂ ਵਿਚ ਚਾਰ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤਰ ਤੇ ਸਤਾਈ ਸਿਮ੍ਰਤੀਆਂ ਸ਼ਾਮਲ ਸਨ ਤੇ ਫੇਰ ਇਹ ਸਾਰੇ ਹੀ ਅਨੁਵਾਦਤ ਗ੍ਰੰਥ **'ਵਿਦਯਾ-ਸਾਗਰ'** ਨਾਮਕ ਮਹਾਂਗ੍ਰੰਥ ਵਿਚ ਕ੍ਰਮਵਾਰ ਗਰੰਥਿਤ ਕੀਤੇ ਗਏ। ਇਸ ਗ੍ਰੰਥ ਦਾ ਭਾਰ ਪੱਕਾ ਨੌਂ ਮਣ ਦੱਸਿਆ ਜਾਂਦਾ ਹੈ। ਭਾਈ ਸੰਤੋਖ ਸਿੰਘ ਅਨੁਸਾਰ :

ਤਿਨ ਕਵੀਅਨ ਬਾਣੀ ਰਚੀ ਲਿਖ ਕਾਗਦ ਤੁਲਵਾਏ
ਨੌ ਮਨ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਏ।
ਵਿਦਿਆਸਾਗਰ ਤਿਸ ਗ੍ਰੰਥ ਕੋ ਨਾਮ ਧਰਓ ਕਰ ਪ੍ਰੀਤ।
ਨਾਨਾ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸ ਪ੍ਰੀਤੀ।
ਮਚਿਯੋ ਜੰਗ ਗੁਰ ਸੰਗ ਬਡ, ਗਯੋ ਗ੍ਰੰਥ ਸੁਬੀਚ।
ਨਿਕਸੇ ਆਨੰਦਪੁਰਿ ਤਜਯੋ ਲੁਟਿਯੋ ਪੁਨਿ ਮਿਲਿ ਨੀਚ।
ਪ੍ਰਿਥਕ ਪ੍ਰਿਥਕ ਪਤ੍ਰੇ ਹੁਤੇ, ਲੁਟਿਯੋ ਸੁ ਗ੍ਰੰਥ ਬਿਖੇਰ।
ਇਕ ਥਲ ਰਹਯੋ ਨਾ ਇਮ ਗਯੋ ਜਿਸ ਤੇ ਮਿਲਿਯੋ ਨਹ ਫੇਰ।[5]

ਇਹੋ ਜਿਹਾ ਹਵਾਲਾ 'ਦੀ ਇਨਸਾਇਕਲੋਪੀਡੀਆ ਆਫ਼ ਸਿੱਖਇਜ਼ਮ'[6] ਵਿਚ ਵੀ ਆਇਆ ਹੈ। ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ ਵਿਚ ਦਰਿਆ ਯਮੁਨਾ ਦੇ ਕੰਢੇ ਰਮਣੀਕ ਸ਼ਹਿਰ 'ਪਾਉਂਟਾ ਸਾਹਿਬ' ਸਥਿਤ ਹੈ ਜਿੱਥੇ ਗੁਰੂ ਸਾਹਿਬ 29 ਅਪ੍ਰੈਲ 1685 ਤੋਂ ਲੈ ਕੇ 27 ਅਕਤੂਬਰ 1688 ਤੱਕ ਰਹੇ। ਗੁਰੂ ਸਾਹਿਬ ੫੨ ਕਵੀਆਂ ਨਾਲ ਕਵੀ ਦਰਬਾਰ ਸਜਾਇਆ ਕਰਦੇ ਸਨ। ਗੁਰੂ ਸਾਹਿਬ ਨੇ ਵਧੇਰੇ ਬਾਣੀਆਂ ਜਾਪੁ ਸਾਹਿਬ, ਸਵੀਏ ਪਾਤਸ਼ਾਹੀ ਦਸਵੀਂ, ਚੌਪਈ, ਚੰਡੀ ਦੀ ਵਾਰ ਆਦਿ ਇੱਥੇ ਹੀ ਉਚਾਰੀ ਦਸੀ ਜਾਂਦੀ ਹੈ। ਗੁਰੂ ਸਾਹਿਬ ਚੰਗੇ ਕਵੀਆਂ ਨੂੰ ਇਨਾਮ/ਸਨਮਾਨ ਵੀ ਕਰਦੇ ਸਨ। ਇਥੇ ਗੁਰਦੁਆਰੇ 'ਕਵੀ ਦਰਬਾਰ ਅਸਥਾਨ' ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਪਹਿਲੀ ਵੇਰ ਗੁਰੂ ਸਾਹਿਬ ਦੇ ਬਵੰਜਾ ਕਵੀਆਂ ਦੇ ਯਕੇ-ਬਾਅਦ ਦੀਗਰੇ ਨਾਮ ਦਿੱਤੇ ਹਨ। ਜਿਵੇਂ ਉਦੇ ਰਾਇ, ਅਣੀ ਰਾਇ, ਅੰਮ੍ਰਿਤ ਰਾਇ, ਅਲੂ, ਆਸਾ ਸਿੰਘ, ਆਲਮ, ਈਸ਼ਰ ਦਾਸ, ਸੁਖਦੇਵ, ਸੁੱਖਾ ਸਿੰਘ, ਸੁਖੀਆ, ਸੁਦਾਮਾ, ਸੈਨਾਪਤਿ, ਸ਼ਯਾਮ, ਹੀਰ, ਹੁਸੈਨ, ਅਲੀ, ਹੰਸ ਰਾਮ, ਕੁੱਲੂ, ਕੁਵਰੇਸ਼, ਖਾਨ ਚੰਦ, ਗੁਣੀਆਂ, ਗੁਰਦਾਸ, ਗੋਪਾਲ, ਚੰਦਨ, ਚੰਦਾ, ਨਿਹਾਲ ਚੰਦ, ਨੰਦ ਲਾਲ, ਪਿੰਡੀ ਦਾਸ, ਬਲਭ, ਮਥੁਰਾ, ਮਦਨ ਸਿੰਘ, ਮਦਨਗਿਰਿ, ਮੱਲੂ, ਮਾਨ ਦਾਸ, ਮਾਲਾ ਸਿੰਘ, ਮੰਗਲ, ਰਾਮ, ਰਾਵਲ, ਰੋਸ਼ਨ ਸਿੰਘ ਅਤੇ ਲੱਖਾ।

ਇਨ੍ਹਾਂ ਕਵੀਆਂ/ਲਿਖਾਰੀਆਂ ਤੋਂ ਇਲਾਵਾ ਜੋ ਹੋਰ ਨਾਮ **ਸੌ ਸਾਖੀ, ਮਹਿਮਾ ਪ੍ਰਕਾਸ਼, ਗੁਰਬਿਲਾਸ ਪਾਤਸ਼ਾਹੀ ਦਸਵੀਂ, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਗੁਰਪਦ ਪ੍ਰੇਮ ਪ੍ਰਕਾਸ਼, ਤਵਾਰੀਖ**

**ਗੁਰੂ ਖਾਲਸਾ** ਵਿਚ ਆਉਂਦੇ ਹਨ ਉਨ੍ਹਾਂ ਦੀ ਸਾਰੀ ਗਿਣਤੀ ਤਕਰੀਬਨ 76 ਦੇ ਕਰੀਬ ਆਉਂਦੀ ਹੈ। ਇਹ ਸਾਰੇ ਕਵੀ ਬਾਅਦ ਵਿਚ ਗੁਰੂ ਸਾਹਿਬ ਨਾਲ ਆਨੰਦਪੁਰ ਸਾਹਿਬ ਆ ਟਿੱਕੇ ਸਨ। ਸ੍ਰੀ ਆਨੰਦਪੁਰ ਸਾਹਿਬ ਦੀ ਪਵਿੱਤਰ ਜ਼ਰਖੇਜ਼ ਮਿੱਟੀ 'ਚ ਸੁਤੰਤਰਤਾ ਦੀ ਦਾਸਤਾਨ ਰੂਹਾਨੀ ਸਰਗੰਮ ਛੇੜਦੀ ਸੀ। ਇਨ੍ਹਾਂ ਸਾਰਿਆਂ ਕਵੀਆਂ ਤੇ ਸੰਖੇਪ ਤੌਰ 'ਤੇ ਚਾਨਣਾ ਪਾਉਣ ਦਾ ਯਤਨ ਕਰਾਂਗੇ।

**ਭਾਈ ਮਨੀ ਸਿੰਘ** : ਭਾਈ ਮਨੀ ਸਿੰਘ (ਪਹਿਲਾ ਨਾਮ ਮਨੀ ਰਾਮ) ਦਾ ਜਨਮ 10 ਮਾਰਚ 1944 ਨੂੰ ਭਾਈ ਮਾਈ ਦਾਸ ਦੇ ਘਰ ਪਿੰਡ ਅਲੀਵਾਲ (ਜ਼ਿਲ੍ਹਾ ਮੁਜ਼ੱਫਰਾਬਾਦ) ਵਿਚ ਹੋਇਆ। ਇਨ੍ਹਾਂ ਦਾ ਦਾਦਾ ਭਾਈ ਬੱਲੂ (ਸ਼ਹੀਦ) ਸੀ। 1657 ਈ. ਨੂੰ ਕੀਰਤਪੁਰ ਸਾਹਿਬ ਆਇਆ। ਕਾਫ਼ੀ ਸਮਾਂ ਇਹ ਪਾਤਸ਼ਾਹੀ ਸਤਵੀਂ ਅਤੇ ਅੱਠਵੇਂ ਨਾਲ ਰਹੇ। ਨੌਵੇਂ ਪਾਤਸ਼ਾਹ ਨਾਲ ਵੀ 1672 ਵਿਚ ਅਨੰਦਪੁਰ ਸਾਹਿਬ ਮਿਲਣ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਰਬਾਰੀ ਕਵੀਆਂ ਵਿਚੋਂ ਇਸ ਨੂੰ ਕਿਸੇ ਮਹਾਨ ਯੋਜਨਾ ਲਈ ਤਿਆਰ ਕਰ ਰਹੇ ਸਨ। ਇਸ ਬਾਤ ਦੀ ਪ੍ਰੌੜ੍ਹਤਾ ਇਨ੍ਹਾਂ ਸਤਰਾਂ ਤੋਂ ਸਪੱਸ਼ਟ ਹੋ ਜਾਂਦੀ ਹੈ :

ਕਵੀ ਬਵੰਜ ਥੇ ਗੁਰ ਪਾਸ,
ਉਨਮੇ ਗਨਨਾ ਇਕ ਕੀ ਖਾਸ।[7]

ਭਾਈ ਸਾਹਿਬ ਦਸ਼ਮੇਸ਼ ਪਿਤਾ ਦੇ ਵਿਸ਼ੇਸ਼ ਵਿਸ਼ਵਾਸ ਪਾਤਰ ਅਤੇ ਬਹੁਤ ਹੀ ਨੇੜਤਾ ਰੱਖਦੇ ਸਨ। ਜਿੱਥੇ ਉਹ ਵੱਡੇ ਕਲਮਕਾਰ ਸਨ ਉੱਥੇ ਜੰਗ ਵਿਚ ਜੂਝਣ ਵਾਲੇ ਸੂਰਬੀਰ ਯੋਧੇ ਸਨ। ਉਹ ਆਪਣੀ ਵਿਦਵਤਾ ਅਤੇ ਗਿਆਨ ਸਦਕਾ ਹਰ ਰੋਜ਼ ਆਨੰਦਪੁਰ ਸਾਹਿਬ ਵਿਚ ਸੰਗਤਾਂ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਕਥਾ[8] ਸੁਣਾਇਆ ਕਰਦੇ ਸਨ। ਭਾਈ ਮਨੀ ਸਿੰਘ ਨੇ ਭੰਗਾਣੀ, ਨੌਦੇਣ ਆਦਿ ਦੀਆਂ ਜੰਗਾਂ ਵੀ ਖੂਬ ਲੜੀਆਂ। ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਹੀ ਇਨ੍ਹਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ' (ਦਮਦਮੇ ਵਾਲੀ ਬੀੜ) ਲਿਖੀ, ਜੋ ਗੁਰੂ ਸਾਹਿਬ ਨੇ ਲਿਖਵਾਈ ਸੀ। ਫ਼ਰਵਰੀ-ਮਾਰਚ 1707 ਵਿਚ ਕਲਗੀਧਰ ਪਿਤਾ ਦੇ ਹੁਕਮ ਨਾਲ ਅੰਮ੍ਰਿਤਸਰ ਦੇ ਗੁਰਦੁਆਰਿਆਂ ਦੀ ਸੇਵਾ ਸੰਭਾਲੀ। ਮੀਰ-ਮਨੂੰ ਨੇ ਇਨ੍ਹਾਂ ਨੂੰ ਜੂਨ 1734 ਵਿਚ ਤਸੀਹੇ ਅਤੇ ਬੰਦ-ਬੰਦ ਕਟਵਾ ਕੇ ਸ਼ਹੀਦ ਕਰ ਦਿੱਤਾ। ਭਾਈ ਸਾਹਿਬ ਦੀਆਂ ਰਚਨਾਵਾਂ ਜੋ ਪ੍ਰਾਪਤ ਹਨ, ਉਨ੍ਹਾਂ ਵਿਚ **ਪੋਥੀਆਂ ਦੀ ਲਿਖਾਈ, ਦਮਦਮੀ ਬੀੜ ਦੀ ਸੰਪਾਦਨਾ, ਸਾਖੀਆਂ ਦੀ ਰਚਨਾ** (ਗਿਆਨ ਰਤਨਾਵਲੀ, ਭਗਤ ਰਤਨਾਵਲੀ ਆਦਿ) **ਦਸਮ ਗ੍ਰੰਥ ਦੀ ਸੰਪਾਦਨਾ, ਗੁਰੂ ਗ੍ਰੰਥ ਸਾਹਿਬ ਦੀ ਪੁਨਰ-ਸੰਪਾਦਨਾ, ਫੁਟਕਲ ਰਚਨਾਵਾਂ ਆਦਿ।**

**ਭਾਈ ਨੰਦ ਲਾਲ ਗੋਯਾ** : ਇਨ੍ਹਾਂ ਦਾ ਜਨਮ 1633 ਈ. ਨੂੰ ਗਜ਼ਨੀ (ਅਫ਼ਗਾਨਿਸਤਾਨ) ਵਿਚ ਪਿਤਾ ਮੁਨਸ਼ੀ ਛੱਜੂ ਮਲ ਆਗਰਸ ਖੱਤਰੀ ਦੇ ਘਰ ਹੋਇਆ ਜੋ ਫ਼ਾਰਸੀ ਤੇ ਅਰਬੀ ਦੇ ਪ੍ਰਸਿੱਧ ਵਿਦਵਾਨ ਸਨ। ਆਗਾਪੁਰ ਮੁਹੱਲੇ ਦੀ ਇਕ ਖੱਤਰੀ ਲੜਕੀ ਨਾਲ ਇਨ੍ਹਾਂ ਦੀ ਸ਼ਾਦੀ ਹੋਈ ਜੋ ਅੰਮ੍ਰਿਤ ਵੇਲੇ ਉੱਠ ਕੇ ਗੁਰੂ ਨਾਨਕ ਜੀ ਦੀ ਬਾਣੀ ਪੜ੍ਹਦੀ ਸੀ, ਜਿਸ ਤੋਂ ਭਾਈ ਸਾਹਿਬ ਦੇ ਮਨ ਵਿਚ ਸਿੱਖੀ ਦੀ ਪ੍ਰੀਤ ਉਪਜੀ। ਮੁਲਤਾਨ ਦੇ ਸੂਬੇਦਾਰ ਨੂੰ ਬੇਨਤੀ ਕਰਕੇ ਪਿਤਾ ਨੇ ਭਾਈ ਨੰਦ ਲਾਲ ਨੂੰ ਮੁਨਸ਼ੀ ਰੱਖ ਲਿਆ। ਆਪਣੀ ਕਾਬਲੀਅਤ ਅਤੇ ਮਿਹਨਤ ਨਾਲ ਨੰਦ ਲਾਲ ਮੀਰ ਮੁਨਸ਼ੀ ਦੀ ਪਦਵੀ ਤੱਕ ਪੁੱਜਿਆ। ਬਾਅਦ ਵਿਚ ਮੁਲਤਾਨ ਦੇ ਡਿਪਟੀ ਗਵਰਨਰ ਦੇ ਅਹੁਦੇ ਤੱਕ ਵੀ ਪੁੱਜੇ।

ਭਾਈ ਨੰਦ ਲਾਲ ਬਾਅਦ ਵਿਚ ਦਿੱਲੀ ਆ ਕੇ 'ਆਗਾ-ਮੁਹੱਲੇ' ਵਿਚ ਰਹਿਣ ਲੱਗੇ। ਕੁਝ ਸਮਾਂ ਦਰਬਾਰ-ਏ-ਮੁਗਲੀਆ ਵਿਚ ਵੀ ਰਹੇ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਭਾਈ ਸਾਹਿਬ ਅਨੰਦਪੁਰ ਸਾਹਿਬ ਵਿਸਾਖੀ ਦੇ ਦਿਨ 29 ਮਾਰਚ 1682 ਨੂੰ ਆਏ ਅਤੇ ਗੁਰੂ ਜੀ ਦੀ ਅਸ਼ੀਰਵਾਦ ਲਈ। ਭਾਈ ਸਾਹਿਬ ਦੀਆਂ ਜਿਨ੍ਹਾਂ ਰਚਨਾਵਾਂ ਦਾ ਹੁਣ ਤੱਕ ਪਤਾ ਲੱਗ ਸਕਿਆ ਹੈ, ਉਹ ਹਨ : **ਦੀਵਾਨਿ ਗੋਯਾ** (ਗ਼ਜ਼ਲਾਂ), **ਜ਼ਿੰਦਗੀਨਾਮਾ**, **ਗੰਜਨਾਮਾ**, **ਜੋਤਿ ਬਿਗਾਸ** (ਫ਼ਾਰਸੀ, ਪੰਜਾਬੀ), **ਰਹਿਤਨਾਮਾ**, **ਤਨਖ਼ਾਹ ਨਾਮਾ**, **ਦਸਤੂਰੁਲ-ਇਨਸ਼ਹ**, **ਅਰਜ਼ੁਲ-ਅਲਫ਼ਾਜ਼**, **ਤੌਸੀਫੋ-ਸਨਾ**, **ਖਾਤਿਮਾ**[9]।

ਭਾਈ ਨੰਦ ਲਾਲ ਦੇ ਦਿਲ ਵਿਚ ਕਲਗੀਧਰ ਪਿਤਾ ਪ੍ਰਤੀ ਸ਼ਰਧਾ ਅਤੇ ਪਿਆਰ ਅਜਿਹਾ ਉਤਪੰਨ ਹੋਇਆ ਕਿ ਉਨ੍ਹਾਂ ਖਾਲਸੇ ਦੇ ਅੰਤ੍ਰੀਵ ਭਾਵਾਂ ਅਤੇ ਰੂਹਾਨੀ ਰਮਜ਼ਾਂ ਨੂੰ ਸਮਝਿਆ, ਜੋ ਬਾਕੀ ਵਿਦਵਾਨਾਂ ਨੂੰ ਨਸੀਬ ਨਹੀਂ ਹੋਈ। ਦਸੰਬਰ 1705 ਈ. ਤੱਕ ਭਾਈ ਸਾਹਿਬ ਆਨੰਦਪੁਰ ਸਾਹਿਬ ਵਿਚ ਹੀ ਠਹਿਰੇ ਰਹੇ, ਬਾਅਦ ਵਿਚ ਜੰਗਾਂ/ਯੁਧਾਂ ਦਾ ਜ਼ੋਰ ਪੈਣ ਤੇ ਗੁਰੂ ਸਾਹਿਬ ਨੇ ਸਾਰੇ ਕਵੀਆਂ/ਵਿਦਵਾਨਾਂ ਨੂੰ ਰੁਖ਼ਸਤ ਕੀਤਾ।

**ਸੈਨਾਪਤਿ (ਸੈਨਾ ਸਿੰਘ)** : ਇਸ ਦਾ ਨਾਂ ਚੰਦਰਸੈਨ 'ਸੈਨਾਪਤਿ' ਸੀ ਅਤੇ ਇਸ ਦੇ ਪਿਤਾ ਦਾ ਨਾਂ ਭਾਈ ਬਾਲ ਚੰਦ ਮਾਨ ਸੀ ਜੋ ਲਾਹੌਰ ਰਹਿੰਦੇ ਸਨ। ਜਦੋਂ ਗੁਰੂ ਸਾਹਿਬ ਨੇ ਖਾਲਸਾ ਪੰਥ ਸਾਜਿਆ ਤਾਂ ਇਹ 'ਖੰਡੇ ਦੀ ਪਾਹੁਲ' ਲੈ ਕੇ ਚੰਦਰਾਸੈਨ ਤੋਂ ਸੈਨਾ ਸਿੰਘ ਹੋ ਗਿਆ। ਇਸ ਦਾ ਵਿਦਿਆ ਗੁਰੂ ਦੇਵੀ ਦਾਸ ਚੰਦਨ ਸੀ, ਜਿਸ ਨੇ ਉਸ ਨੂੰ ਚੰਗਾ ਕਵੀ/ਵਿਦਵਾਨ ਬਣਾ ਦਿੱਤਾ। ਇਹ ਵੀ ਦਰਬਾਰੀ ਕਵੀ ਸੀ ਜਿਸ ਨੇ 1711 ਈ. ਵਿਚ '**ਸ੍ਰੀ ਗੁਰ ਸੋਭਾ**' ਗ੍ਰੰਥ ਦੀ ਰਚਨਾ ਕੀਤੀ ਜਿਸ ਦੀ ਭਾਸ਼ਾ ਪੰਜਾਬੀ/ਹਿੰਦੀ/ਬ੍ਰਜ ਦਾ ਮਿਸ਼ਰਣ ਹੈ। '**ਸ੍ਰੀ ਗੁਰ ਸੋਭਾ**' ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਵਿਸਤ੍ਰਿਤ ਚਾਨਣਾ ਪਾਇਆ ਗਿਆ ਹੈ ਜਿਵੇਂ ਪਾਤਸ਼ਾਹ ਦੀਆਂ ਜੰਗਾਂ, ਖਾਲਸਾ ਪ੍ਰਗਟ ਹੋਣਾ, ਹਿੰਦੂਆਂ ਦੇ ਨਜ਼ਰੀਏ ਆਦਿ।

ਸੈਨਾ ਸਿੰਘ ਕਹੀ ਗੁਰ ਸੋਭਾ।
ਸਤ੍ਰਾ ਸਹਸ ਅਠਸਠ ਨਿਜ ਓਭਾ।
ਮਨੀ ਸਿੰਘ ਹੂੰ ਗ੍ਰੰਥ ਬਨਾਯੋ।
ਗੁਰ ਬਿਲਾਸ ਅਤਿ ਅਨੂਪਮ ਗਾਯੋ।[10]

'**ਚਾਣੱਕਾ ਰਾਜਨੀਤੀ ਭਾਖਾ**' ਇਸੇ ਕਵੀ ਦੀ ਅਨੁਵਾਦ ਸਮਝੀ ਜਾਂਦੀ ਹੈ।

**ਅੰਮ੍ਰਿਤ ਰਾਇ** : ਇਹ ਕਵੀ ਲਾਹੌਰ ਦਾ ਰਹਿਣ ਵਾਲਾ ਅਤੇ ਚੈਹਿਲ ਰਾਇ ਦਾ ਪੁੱਤਰ ਸੀ। ਇਹ ਪ੍ਰਸਿੱਧ ਕਵੀ ਚਤਰਦਾਸ ਭੱਟ ਦਾ ਸ਼ਾਗਿਰਦ ਸੀ। ਇਸ ਕਵੀ ਨੇ '**ਚਿਤਰ ਬਿਲਾਸ**' (1679) ਵਿਚ ਸੰਪੂਰਨ ਕੀਤੀ ਅਤੇ '**ਹੰਸ ਰਤਨਾਕਰ**' ਦੀ ਰਚਨਾ ਵੀ ਕੀਤੀ। ਗੁਰੂ ਦਰਬਾਰ ਵਿਚ ਆਉਣ ਤੋਂ ਪਹਿਲਾਂ ਦੋ ਪੁਸਤਕਾਂ ਦੀ ਰਚਨਾ ਕਰ ਚੁੱਕਿਆ ਸੀ। ਇਸ ਕਵੀ ਨੇ 'ਸਭਾ ਪਰਬ' (ਮਹਾਭਾਰਤ), ਕਰਨ ਪਰਬ, ਅਨਵ-ਰਸ ਦੀ ਰਚਨਾ/ਅਨੁਵਾਦ ਵੀ ਕੀਤੇ। ਪੁਰਾਣਾਂ ਅਤੇ ਧਰਮ-ਸ਼ਾਸਤਰਾਂ ਦਾ ਗਿਆਨ ਹੋਣ ਕਾਰਨ ਇਸ ਦੀ ਕਵਿਤਾ ਵਿਚ ਬੀਰ-ਰਸ ਦਾ ਚਾਨਣ ਉਦੇ ਹੁੰਦਾ ਹੈ। 'ਸਭਾ ਪਰਬ' ਦੇ ਅਨੁਵਾਦ ਤੇ ਦਸਮੇਸ਼ ਪਿਤਾ ਨੇ ਇਸ ਨੂੰ 'ਸੱਠ ਹਜ਼ਾਰ ਟੱਕੇ' ਇਨਾਮ ਵਜੋਂ ਦਿੱਤੇ ਸਨ। ਇਹ ਕਵੀ ਫ਼ਾਰਸੀ, ਸੰਸਕ੍ਰਿਤ ਤੇ ਬ੍ਰਿਜ

ਭਾਸ਼ਾ[11] ਦਾ ਚੰਗਾ ਵਿਦਵਾਨ ਸੀ। 'ਸਭਾ ਪਰਬ' 8 ਅਪ੍ਰੈਲ 1696 ਨੂੰ ਸੰਪੂਰਨ ਹੋਇਆ। ਇਸ ਦੀ ਗੁਰਮੁਖੀ ਲਿਖਤ ਮਹਾਰਾਜਾ ਪਟਿਆਲਾ ਦੇ ਨਿੱਜੀ-ਸੰਗ੍ਰਹਿ ਵਿਚ ਮੌਜੂਦ ਹੈ। ਇਸ ਦੀ ਇਕ ਕਾਪੀ 1984 ਤੋਂ ਪਹਿਲਾਂ ਅੰਮ੍ਰਿਤਸਰ ਦੀ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਮੌਜੂਦ ਸੀ।

**ਅਣੀ ਰਾਏ (ਅਣੀ ਸਿੰਘ)** : ਇਹ ਕਵੀ ਭੱਟਾਂ ਦੇ ਖਾਨਦਾਨ ਵਿਚੋਂ ਸੀ ਅਤੇ ਲਾਹੌਰ ਦਾ ਰਹਿਣ ਵਾਲਾ ਸੀ। ਆਨੰਦਪੁਰ ਸਾਹਿਬ ਦੇ ਯੁੱਧ ਦਾ ਹਾਲ ਅੱਖੀਂ ਵੇਖ ਕੇ ਲਿਖਿਆ ਸੀ। ਬੀਰ-ਰਸ ਨਾਲ ਠਾਠਾਂ ਮਾਰਦੀ ਕਵਿਤਾ ਦੀ ਬੋਲੀ ਹਿੰਦੀ ਤੇ ਪੰਜਾਬੀ ਹੈ। ਅਸਲੀ ਹੱਥ-ਲਿਖਤ ਵਾਲੀ ਪੋਥੀ ਮਹਾਰਾਜਾ ਪਟਿਆਲਾ ਦੇ ਨਿੱਜੀ-ਸੰਗ੍ਰਹਿ ਵਿਚ ਮੌਜੂਦ ਹੈ। ਇਸ ਦੀ ਪੁਸਤਕ **'ਜੰਗਨਾਮਾ ਗੁਰੂ ਗੋਬਿੰਦ ਸਿੰਘ ਕਾ'** 1947 ਵਿਚ ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਪਾਦਨ ਕੀਤੀ ਅਤੇ 1950 ਵਿਚ ਸ਼੍ਰੋ: ਗੁ: ਪ੍ਰੰ: ਕਮੇਟੀ ਅੰਮ੍ਰਿਤਸਰ ਨੇ ਛਾਪ ਦਿੱਤੀ ਹੈ। ਭਾਸ਼ਾ ਵਿਭਾਗ ਪੰਜਾਬ ਨੇ ਵੀ ਇਸ ਕਵਿਤਾ ਨੂੰ **'ਪੰਚਨਾਦ'** ਵਿਚ ਸ਼ਾਮਲ ਕੀਤਾ ਹੈ। ਇਹ ਜੰਗਨਾਮਾ ਲਿਖਣ 'ਤੇ ਗੁਰੂ ਸਾਹਿਬ ਨੇ ਕਵੀ ਨੂੰ 'ਸੋਨਾ' ਅਤੇ ਇਕ 'ਹੁਕਮਨਾਮਾ'[12] ਬਖ਼ਸ਼ਿਆ। ਅਣੀ-ਰਾਏ ਪਹਿਲੇ ਦਿਨ ਹੀ ਜਦੋਂ ਗੁਰੂ ਸਾਹਿਬ ਨੇ ਖਾਲਸਾ ਪ੍ਰਗਟ ਕੀਤਾ, ਅੰਮ੍ਰਿਤਪਾਨ ਕਰਕੇ 'ਅਣੀ ਸਿੰਘ' ਹੋ ਗਿਆ ਸੀ।

**ਲੱਖਣ** : ਰਾਜਪੂਤ ਜ਼ਾਤ ਦੇ ਇਸ ਕਵੀ ਦਾ ਪੂਰਾ ਨਾਂ ਭਾਈ ਲੱਖਣ ਰਾਇ ਚਾਂਗੜਾ ਸੀ। ਪਿਤਾ-ਪੁਰਖੀ ਤੋਂ ਇਹ ਗੁਰੂ ਘਰ ਦੇ ਸੇਵਕ ਸਨ। ਇਹ ਊਨਾਂ (ਹਿਮਾਚਲ ਪ੍ਰਦੇਸ਼) ਦਾ ਰਹਿਣ ਵਾਲਾ ਸੀ। ਇਸ ਦਾ ਇਕ ਭਰਾ ਭਾਈ ਬੋਧ ਰਾਜ ਵੀ ਗੁਰੂ ਸਾਹਿਬ ਦਾ ਦਰਬਾਰੀ ਕਵੀ ਸੀ। ਇਸ ਨੇ **'ਹਿੱਤ ਉਪਦੇਸ਼'** (ਸੰਸਕ੍ਰਿਤ) ਨੂੰ ਹਿੰਦੀ ਵਿਚ 1680[13] ਨੂੰ ਅਨੁਵਾਦ ਕੀਤਾ ਸੀ।

**ਟਹਿਕਨ** : ਇਹ ਰੰਗੀਲਦਾਸ ਖੱਤਰੀ ਦਾ ਪੁੱਤਰ ਸੀ ਜੋ ਜਲਾਲਪੁਰ ਜਟਾਂ (ਗੁੱਜਰਾਂਵਾਲਾ) ਦਾ ਰਹਿਣ ਵਾਲਾ ਸੀ। ਇਹ ਪਹਿਲਾਂ ਕ੍ਰਿਸ਼ਨ ਦਾ ਪੁਜਾਰੀ ਅਤੇ ਵੈਸ਼ਨਵ ਮਤ ਦਾ ਮੁੱਦਈ ਸੀ। ਖੋਜੀਆਂ ਨੂੰ ਇਸ ਦੀਆਂ ਦੋ ਰਚਨਾਵਾਂ ਉਪਲੱਬਧ ਹੋਈਆਂ ਹਨ ਜਿਨ੍ਹਾਂ ਵਿਚ **ਜੈਂਪਨੀਜ ਅਸਵਮੇਧ** (ਮਹਾਭਾਰਤ) ਅਤੇ **ਰਤਨਦੀਪ (ਅਮਰਕੋਸ਼)** ਹਨ। ਪਹਿਲੀ ਪੁਸਤਕ ਦੀ ਰਚਨਾ 1669 ਦੀ ਹੈ। ਦੂਜੀ ਰਚਨਾ ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਪਾਦਿਤ ਕੀਤੀ ਹੈ। ਪਹਿਲੀ ਪੁਸਤਕ ਪੱਥਰ ਦੇ ਛਾਪੇ ਵਿਚ ਛੱਪ ਚੁੱਕੀ ਹੈ। ਅਸਲੀ ਹੱਥ ਲਿਖਤ 1984 ਤੋਂ ਪਹਿਲਾਂ ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿਚ ਮੌਜੂਦ ਸੀ।

**ਚੰਦਨ** : ਬ੍ਰਿਜ ਭਾਸ਼ਾ ਤੇ ਸੰਸਕ੍ਰਿਤ ਵਿਚ ਕਾਫ਼ੀ ਮੁਹਾਰਤ ਰੱਖਣ ਵਾਲਾ ਪ੍ਰਸਿੱਧ ਕਵੀ ਸੀ। ਇਸ ਨੂੰ ਆਪਣੀ ਕਲਾ ਦਾ ਬੜਾ ਮਾਣ ਸੀ। ਇਹ ਮਾਣ ਭਾਈ ਧੰਨਾ ਸਿੰਘ ਨੇ ਆਪਣੀ ਕਵਿਤਾ ਰਾਹੀਂ ਤੋੜ ਦਿੱਤਾ।

**ਭਾਈ ਦਯਾ ਸਿੰਘ** : ਭਾਈ ਦਯਾ ਸਿੰਘ ਗੁਰੂ ਸਾਹਿਬ ਦੇ ਪੰਜ ਪਿਆਰਿਆਂ ਵਿਚੋਂ ਪਹਿਲਾ ਪਿਆਰਾ ਸੀ। ਇਨ੍ਹਾਂ ਦਾ ਜਨਮ 1661 (1669) ਵਿਚ ਭਾਈ ਸੁਧਾ ਸੋਭਤੀ, ਸੋਨੀ ਖੱਤਰੀ ਦੇ ਘਰ ਹੋਇਆ। ਇਹ ਖਾਲਸਾ ਸਿਰਜਣਾ ਸਮੇਂ 30 ਮਾਰਚ 1699 ਨੂੰ ਆਪਣੀ ਧਰਮਪਤਨੀ ਅਤੇ ਬੱਚੇ ਸਮੇਤ ਆਨੰਦਪੁਰ ਸਾਹਿਬ ਵਿਚ ਹਾਜ਼ਰ ਸੀ। ਇਹ ਪੂਰੀ ਜ਼ਿੰਦਗੀ ਗੁਰੂ ਸਾਹਿਬ ਨਾਲ ਰਿਹਾ। ਆਪਣੇ ਪਿਤਾ ਨਾਲ 1677 ਵਿਚ ਆਨੰਦਪੁਰ ਸਾਹਿਬ ਵਿਚ

ਆਏ ਸਨ ਅਤੇ ਪੱਕੇ ਤੌਰ 'ਤੇ ਰਹਿਣ ਲੱਗ ਪਏ। ਇਹ ਪੰਜਾਬੀ ਅਤੇ ਫ਼ਾਰਸੀ ਦੇ ਬੜੇ ਚੰਗੇ ਵਿਦਵਾਨ ਸਨ। ਗੁਰੂ ਸਾਹਿਬ ਨਾਲ ਰਹਿ ਕੇ ਇਨ੍ਹਾਂ ਸਾਰੀਆਂ ਜੰਗਾਂ/ਯੁੱਧਾਂ ਵਿਚ ਖ਼ੂਬ ਹਿੱਸਾ ਲਿਆ ਸੀ। ਇਨ੍ਹਾਂ ਰਾਹੀਂ ਹੀ ਗੁਰੂ ਸਾਹਿਬ ਨੇ ਔਰੰਗਜ਼ੇਬ ਬਾਦਸ਼ਾਹ ਨੂੰ **'ਜ਼ਫਰਨਾਮਾ'** ਰੁਵਾਨਾ ਕੀਤਾ ਸੀ। ਇਨ੍ਹਾਂ ਦੀ ਰਚਨਾ **'ਰਹਿਤਨਾਮਾ'** ਮੌਜੂਦ ਹੈ। ਗੁਰੂ ਸਾਹਿਬ ਦੀ ਦੱਖਣ ਫ਼ੇਰੀ ਸਮੇਂ ਇਹ ਵੀ ਹਮਸਫ਼ਰ ਸੀ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਵਣ ਬਾਅਦ ਇਹ 8-9 ਸਾਲ ਜ਼ਿੰਦਾ ਰਿਹਾ। 7 ਅਕਤੂਬਰ 1708 ਨੂੰ ਹਜ਼ੂਰ ਸਾਹਿਬ ਵਿਚ ਹੀ ਇਹ ਗੁਰਪੁਰੀ ਸਿਧਾਰ ਗਿਆ, ਜਿੱਥੇ ਗੁਰਦੁਆਰੇ ਦੇ ਨਾਲ ਹੀ ਇਸ ਦਾ ਸਸਕਾਰ ਕੀਤਾ ਗਿਆ ਸੀ।

**ਹੰਸ ਰਾਮ** : ਇਹ ਕਵੀ ਬਾਜਪਾਈ ਬ੍ਰਾਹਮਣ ਸੀ ਅਤੇ ਫ਼ਤਹਿਪੁਰ (ਉੱਤਰ ਪ੍ਰਦੇਸ਼) ਦਾ ਰਹਿਣ ਵਾਲਾ ਸੀ। ਗੁਰੂ ਸਾਹਿਬ ਦਾ ਦਰਬਾਰੀ ਕਵੀ ਹੋਣ ਦੇ ਨਾਤੇ, ਗੁਰੂ ਸਾਹਿਬ ਨੇ ਇਸ ਦੀ ਡਿਊਟੀ ਸੰਸਕ੍ਰਿਤ ਦਿਆਂ ਪ੍ਰਮੁੱਖ ਗ੍ਰੰਥਾਂ ਦਾ ਅਨੁਵਾਦ ਬ੍ਰਿਜ, ਗੁਰਮੁਖੀ ਵਿਚ ਕਰਨ ਦਾ ਹੁਕਮ ਕੀਤਾ। ਇਸ ਕਵੀ ਨੇ **'ਕਰਣ-ਪਰਬ'** (ਮਹਾਂਭਾਰਤ) ਦਾ ਅਨੁਵਾਦ 12 ਨਵੰਬਰ 1695 ਨੂੰ ਕੀਤਾ। ਇਸ ਤੇ ਖੁਸ਼ ਹੋ ਕੇ ਗੁਰੂ ਜੀ ਨੇ ਇਸ ਕਵੀ ਨੂੰ 60,000 ਟੱਕੇ ਇਨਾਮ ਵਜੋਂ ਦਿੱਤੇ। ਜਦੋਂ ਗੁਰੂ ਸਾਹਿਬ ਨੇ ਮਹਾਭਾਰਤ ਦੇ ਅਠਾਰਾਂ ਪਰਬਾਂ ਦਾ ਅਨੁਵਾਦ ਕਰਵਾਇਆ ਤਾਂ ਕਵੀਆਂ ਨੂੰ ਦਿਲ ਖੋਲ੍ਹ ਕੇ ਦਾਨ ਦਿੱਤਾ। ਇਸ ਦੇ 'ਚਰਣ-ਪਰਬ' ਦੀ ਹੱਥ-ਲਿਖਤੀ ਕਾਪੀ ਮਹਾਰਾਜਾ ਪਟਿਆਲਾ ਦੀ ਨਿੱਜੀ ਲਾਇਬ੍ਰੇਰੀ ਵਿਚ ਮੌਜੂਦ ਦੱਸੀ ਜਾਂਦੀ ਹੈ। ਬਾਅਦ ਵਿਚ ਇਸ ਕਵੀ ਦਾ ਪੋਤਾ ਚੰਦਰ ਸ਼ੇਖਰ ਬਾਜਪਾਈ ਪਟਿਆਲਾ ਰਾਜ ਦਾ ਰਾਜ ਕਵੀ ਵੀ ਅਖਵਾਇਆ।

**ਸੁਦਾਮਾ** : ਇਹ ਗੁਰੂ ਸਾਹਿਬ ਦਾ ਭਗਤ ਸ਼ਰਧਾਲੂ ਸੀ। ਇਹ ਸੁਦਾਮਾ ਬੁੰਦੇਲਖੰਡ ਦਾ ਰਹਿਣ ਵਾਲਾ ਸੀ ਅਤੇ ਹਿੰਦੀ ਕਵੀ ਸੀ। ਹਿੰਦੀ ਤੋਂ ਇਲਾਵਾ ਸੰਸਕ੍ਰਿਤ, ਬ੍ਰਿਜ ਭਾਸ਼ਾ ਅਤੇ ਫ਼ਾਰਸੀ ਦਾ ਚੰਗਾ ਗਿਆਨੀ ਸੀ।

**ਕੁਵਰੇਸ਼** : ਇਹ ਮਹਾਂਕਵੀ ਕੇਸ਼ਵ ਦਾਸ ਦਾ ਪੁੱਤਰ ਸੀ। ਇਸ ਨੇ ਆਨੰਦਪੁਰ ਸਾਹਿਬ ਵਿਚ ਮਹਾਂਭਾਰਤ ਦੇ **'ਕਰਣ ਪਰਬ'** ਨੂੰ ਕਵਿਤਾ ਵਿਚ ਅਨੁਵਾਦ ਕੀਤਾ। ਗੁਰੂ ਸਾਹਿਬ ਨੇ ਇਸ ਅਨੁਵਾਦ ਬਦਲੇ ਕਵੀ ਨੂੰ ਚੌਖਾ ਇਨਾਮ ਦਿੱਤਾ। 1697 ਈ. ਦੇ ਆਸ ਪਾਸ ਔਰੰਗਜ਼ੇਬ ਬਾਦਸ਼ਾਹ ਤੋਂ ਡਰਦਾ ਹੋਇਆ, ਗੁਰੂ ਸਾਹਿਬ ਦੀ ਸ਼ਰਨ ਆਨੰਦਪੁਰ ਸਾਹਿਬ ਆ ਗਿਆ ਸੀ। ਇਸ ਨੂੰ ਕੰਵਰ ਸੈਨ ਵੀ ਆਖਿਆ ਜਾਂਦਾ ਹੈ।

**ਭਾਈ ਧੰਨਾ ਸਿੰਘ** : ਇਹ ਗੁਰੂ ਸਾਹਿਬ ਦਾ ਦਰਬਾਰੀ ਕਵੀ ਸੀ, ਉੱਥੇ ਅਸ਼ਵ-ਸ਼ਾਲਾ ਦਾ ਸਾਰਾ ਜ਼ਿੰਮਾਂ ਇਹਦੇ ਸਿਰ ਸੀ। ਇਹ ਬ੍ਰਿਜ ਭਾਸ਼ਾ ਤੇ ਸੰਸਕ੍ਰਿਤ ਦਾ ਪ੍ਰਸਿੱਧ ਵਿਦਵਾਨ ਸੀ। ਇਕ ਵੇਰਾਂ ਕਵੀ ਚੰਦਨ ਨੂੰ ਆਪਣੀ ਕਵਿਤਾ ਤੇ ਇੰਨਾ ਮਾਣ ਸੀ ਕਿ ਉਸ ਨੇ ਪੂਰੇ ਦਰਬਾਰ ਵਿਚ ਐਲਾਨ ਕੀਤਾ ਕਿ ਉਸ ਦੀ ਕਵਿਤਾ ਦੀ ਪ੍ਰੀਭਾਸ਼ਾ ਕਿਸੇ ਨੂੰ ਸਮਝ ਨਹੀਂ ਆ ਸਕਦੀ। ਗੁਰੂ ਪਾਤਸ਼ਾਹ ਨੇ ਭਾਈ ਧੰਨਾ ਸਿੰਘ ਵੱਲ ਇਸ਼ਾਰਾ ਕੀਤਾ ਅਤੇ ਭਾਈ ਸਾਹਿਬ ਨੇ ਦੇਰੀ ਕਰਨ ਬਗ਼ੈਰ ਹੀ ਚੰਦਨ ਨੂੰ ਕਵਿਤਾ ਦੀ ਪ੍ਰੀਭਾਸ਼ਾ ਸਮਝਾਈ। ਦੋ ਹੱਥ ਜੋੜ ਕੇ ਕਵੀ ਚੰਦਨ ਨੇ ਭਾਈ ਧੰਨਾ ਸਿੰਘ ਤੋਂ ਖ਼ਿਮਾ ਮੰਗੀ ਅਤੇ ਭਵਿੱਖ ਵਿਚ ਅਜਿਹੀ ਸ਼ਰਾਰਤ ਤੋਂ ਤੋਬਾ ਕੀਤੀ।

**ਮੰਗਲ** : ਇਸ ਨੂੰ ਮੰਗਲ ਰਾਇ ਕਰਕੇ ਵੀ ਯਾਦ ਕੀਤਾ ਜਾਂਦਾ ਹੈ। ਇਸ ਕਵੀ ਨੇ ਗੁਰੂ ਸਾਹਿਬ ਦੇ ਵਿਭਿੰਨ ਪਹਿਲੂਆਂ ਜਿਵੇਂ ਦਾਨ, ਵੀਰਤਾ ਆਦਿ 'ਤੇ ਰੋਸ਼ਨੀ ਪਾਈ। ਸੰਸਕ੍ਰਿਤ ਤੇ ਖੜ੍ਹੀ ਬੋਲੀ ਦੇ ਸ਼ਬਦ-ਭੰਡਾਰ ਇਸ ਦੀ ਕਵਿਤਾ ਦੀ ਨਿਧੀ ਹੈ। ਇਹ ਕਵੀ ਪਸਰੂਰ (ਸਿਆਲਕੋਟ) ਦਾ ਰਹਿਣ ਵਾਲਾ ਸੀ। ਇਹ ਹਿੰਦੀ, ਪੰਜਾਬੀ ਅਤੇ ਡੋਗਰੀ ਵਿਚ ਕਵਿਤਾ ਲਿੱਖਦਾ ਸੀ। ਇਸ ਕਵੀ ਨੇ '**ਸ਼ਲਯ-ਪੁਰਬ**'[14] (ਮਹਾਂਭਾਰਤ) ਦਾ ਅਨੁਵਾਦ ਹਿੰਦੀ ਕਵਿਤਾ ਵਿਚ 10 ਮਾਰਚ 1697 ਵਿਚ ਸੰਪੂਰਨ ਕੀਤਾ। ਇਸ ਕਵੀ ਨੇ ਦੱਸਿਆ ਹੈ ਕਿ ਕਿਵੇਂ ਗੁਰੂ ਜੀ ਨੇ ਕਵੀਆਂ ਨੂੰ ਮਾਲੋਮਾਲ ਕੀਤਾ। ਹਿੰਦੀ ਅਤੇ ਪੰਜਾਬੀ ਕਾਵਿ-ਟੁਕੜੀਆਂ ਵਿਚ ਗੁਰੂ ਸਾਹਿਬ ਅਤੇ ਆਨੰਦਪੁਰ ਸਾਹਿਬ ਦੀ ਤਰਜ਼ੇ-ਜ਼ਿੰਦਗੀ ਬਾਰੇ ਸਿਫ਼ਤ-ਸਲਾਹ ਕੀਤੀ ਹੈ। ਇਸ ਦਾ '**ਸ਼ਲਯ-ਪੁਰਬ**' ਦੀ ਹੱਥ-ਲਿਖਤ ਪੋਥੀ ਮਹਾਰਾਜਾ ਪਟਿਆਲਾ ਦੇ ਨਿੱਜੀ ਸੰਗ੍ਰਾਲੇ ਵਿਚ ਪਈ ਹੈ। ਇਹ ਵੀ ਅਨੁਮਾਨ ਹੈ ਕਿ ਇਕ ਕਾਪੀ ਵਾਰਾਨਸੀ ਦੇ ਮਹਾਰਾਜੇ ਦੀ ਨਿੱਜੀ ਲਾਇਬਰੇਰੀ ਵਿਚ 'ਮੰਗਲ ਰਾਇ' ਦੇ ਨਾਂ ਹੇਠ ਮੌਜੂਦ ਹੈ।

**ਰੋਸ਼ਨ ਸਿੰਘ** : ਇਹ ਕਵੀ ਸੂਰਬੀਰ ਅੰਮ੍ਰਿਤਧਾਰੀ ਸਿੰਘ ਸੀ। ਕਲਮ ਦੇ ਰੂਬਰੂ ਤਲਵਾਰ ਦਾ ਵੀ ਬੜਾ ਧਨੀ ਸੀ। ਇਸ ਕਵੀ ਨੇ ਇਕ ਵੇਰਾਂ 1708 ਵਿਚ ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਇਕ ਸ਼ੇਰ ਨੂੰ ਮਾਰਿਆ ਸੀ। ਇਹ ਹਮੇਸ਼ਾਂ ਗੁਰੂ ਸਾਹਿਬ ਦੇ ਨਾਲ ਰਹਿੰਦਾ ਸੀ। ਸੰਸਾਰੀ ਇਨਾਮ ਲੈਣ ਤੋਂ ਇਹ ਹਮੇਸ਼ਾਂ ਇਨਕਾਰ ਕਰਦਾ ਸੀ, ਇਸ ਲਈ ਗੁਰੂ ਸਾਹਿਬ ਨੇ ਇਸ ਨੂੰ ਢੇਰ ਅਸ਼ੀਰਵਾਦ ਦਿੱਤੇ।

**ਕੰਕਣ** : ਕਵੀ ਕੰਕਣ ਦਸ਼ਮੇਸ਼ ਪਿਤਾ ਦਾ ਦਰਬਾਰੀ ਕਵੀ ਸੀ। ਇਹ ਲਾਹੌਰ ਦਾ ਰਹਿਣ ਵਾਲਾ ਸੀ। ਅਨੰਦਪੁਰੋਂ ਆ ਕੇ ਇਸ ਨੇ 1706-07 ਈਸਵੀ ਵਿਚ '**ਦਸ ਗੁਰ ਕਥਾ**' ਲਿਖੀ। ਕਈਆਂ ਨੇ ਇਸ ਨੂੰ ਦਰਬਾਰੀ ਕਵੀ ਮੰਨਣ ਤੋਂ ਇਨਕਾਰ[15] ਕੀਤਾ ਹੈ। ਇਸ ਦੀ ਕਵਿਤਾ ਦੀ ਅੰਦਰਲੀ ਗਵਾਹੀ (ਬੰਦ/ਪੰਨਾ—290/66) ਇਸ ਵਿਚਾਰ ਨੂੰ ਗ਼ਲਤ ਸਿੱਧ ਕਰਦਾ ਹੈ।

**ਉਦੇ ਰਾਇ** : ਇਹ ਭੱਟ ਕਵੀ ਲਾਹੌਰ ਦਾ ਰਹਿਣ ਵਾਲਾ ਸੀ। ਇਹ ਗੁਰੂ ਸਾਹਿਬ ਦਾ ਦਰਬਾਰੀ ਕਵੀ ਸੀ ਪਰ ਅਜੇ ਤੱਕ ਕੋਈ ਕਵਿਤਾ ਉਪਲੱਬਧ ਨਹੀਂ ਹੋਈ।

**ਆਲਮ** : ਇਹ ਕਵੀ ਦਿੱਲੀ ਦਰਬਾਰ ਦਾ ਸਨਮਾਨਿਤ ਰਾਜ ਕਵੀ ਸੀ ਅਤੇ ਬਾਅਦ ਵਿਚ ਗੁਰੂ ਸਾਹਿਬ ਦੇ ਦਰਬਾਰ ਆਨੰਦਪੁਰ ਆ ਗਿਆ ਸੀ। ਇਸ ਕਵੀ ਨੇ ਤਜਰਬੇ ਦੇ ਆਸਰੇ ਇਹ ਸਿੱਟਾ ਕੱਢਿਆ ਸੀ ਕਿ ਦਿੱਲੀ ਦਰਬਾਰ ਦੇ ਹਾਕਮ ਤਾਂ ਕਦੀ-ਕਦਾਈਂ ਹੀ ਸਨਮਾਨ ਦੇਂਦੇ ਸਨ ਪਰ ਕਲਗੀਧਰ ਦੇ ਦਰਬਾਰ ਵਿਚ ਇਹ ਦਾਤਾਂ ਰੋਜ਼ ਵੰਡੀਆਂ ਜਾਂਦੀਆਂ ਹਨ। ਇਤਿਹਾਸ ਵਿਚ ਇਸ ਨੂੰ ਆਲਮ ਸ਼ਾਹ, ਆਲਮ ਸਿੰਘ ਕਰਕੇ ਵੀ ਕਈਆਂ ਨੇ ਲਿਖਿਆ ਹੈ ਪਰ ਅਸਲ ਵਿਚ ਇਹ ਮੁਸਲਮਾਨ ਕਵੀ ਸੀ। ਗੁਰੂ ਸਾਹਿਬ ਦੇ ਦਰਬਾਰ ਵਿਚ ਇਹ ਕਵੀ 1687-94 ਦੇ ਕਰੀਬ ਆਇਆ ਸੀ[16]। ਇਸ ਦਾ ਇਕ ਬੰਦ ਹੀ ਹਿੰਦੀ, ਗੁਰਮੁਖੀ ਵਿਚ ਬਚਿਆ ਹੋਇਆ ਹੈ।

**ਭੇਗ ਰਾਜ** : ਇਹ ਕਵੀ ਰਾਜਪੂਤ ਜ਼ਾਤ ਨਾਲ ਸੰਬੰਧ ਰੱਖਦਾ ਸੀ। ਅਜੇ ਤੱਕ ਇਸ ਦੀ ਕੋਈ ਕਵਿਤਾ ਉਪਲੱਬਧ ਨਹੀਂ ਹੋਈ।

**ਹੀਰ** : ਇਹ ਧੜੱਲੇਦਾਰ ਵਿਦਵਾਨ ਭੱਟ ਕਵੀ ਸੀ। ਗ਼ਰੀਬ ਹੋਣ ਕਾਰਨ ਇਹ ਭੁੱਖ-ਨੰਗ ਨਾਲ ਜੂਝਦਾ ਫਿਰਦਾ ਸੀ। ਕਿਸੇ ਤੋਂ ਅਨੰਦਪੁਰ ਸਾਹਿਬ ਦੀ ਮਹਿਮਾ ਸੁਣ ਕੇ ਆਨੰਦਪੁਰ ਦੀ ਧਰਤੀ 'ਤੇ ਆ ਗਿਆ। ਗੁਰੂ ਸਾਹਿਬ ਨੇ ਇਸ ਨੂੰ ਗੁਣਾਂ ਦਾ ਕ੍ਰਿਸ਼ਮਾ ਵੇਖ ਕੇ ਹਰ ਤਰ੍ਹਾਂ ਦੀ ਮਦਦ ਕੀਤੀ।

**ਧਰਮ ਸਿੰਘ** : ਇਹ ਕਵੀ ਵੀ ਅੰਮ੍ਰਿਤਧਾਰੀ ਸਿੰਘ ਸੀ ਅਤੇ ਕਲਮ ਦੇ ਰੂਬਰੂ ਤਲਵਾਰ ਦਾ ਧਨੀ ਵੀ ਸੀ। ਇਸ ਦੀ ਇਕ ਰਚਨਾ **'ਹਿੱਤ ਉਪਦੇਸ਼'** ਭਾਸ਼ਾ ਅਨੁਵਾਦ ਮਿਲਦਾ ਹੈ।

**ਰਾਮ ਅਤੇ ਸ਼ਯਾਮ** : ਇਨ੍ਹਾਂ ਦੋਵਾਂ ਕਵੀਆਂ ਬਾਰੇ ਸਿੱਖਾਂ ਅਤੇ ਗ਼ੈਰ-ਸਿੱਖ ਵਿਦਵਾਨਾਂ ਵਿਚ ਬੜੇ ਮਤੱਭੇਦ ਹਨ। ਇਹ ਦੋਵੇਂ ਕਵੀ ਆਪਸ ਵਿਚ ਰਲ਼ ਕੇ ਲਿਖਦੇ ਸਨ।28 ਅਵਤਾਰਾਂ ਦੀ ਕਥਾ, ਸ਼ਸਤ੍ਰਨਾਮਾ ਮਾਲਾ, ਚਰਿਤ੍ਰੋਪਾਖਯਾਨ ਅਤੇ ਚੰਡੀ ਚਰਿਤ੍ਰੋਕਤੀ ਬਿਲਾਸ ਨੂੰ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਇਨ੍ਹਾਂ ਕਵੀਆਂ ਦੀ ਰਚਨਾ ਮੰਨਦੇ ਹਨ।

**ਚੰਦ (ਚੰਦਾ)** : ਇਹ ਕਵੀ ਪੁਸ਼ਤਨੀ ਸੁਨਿਆਰੇ ਦਾ ਕੰਮ ਕਰਦਾ ਸੀ। ਗੁਰੂ ਸਾਹਿਬ ਦੀਆਂ ਹਜ਼ੂਰੀ ਕਲਮਾਂ ਵਿਚ ਗਿਣਿਆ ਜਾਂਦਾ ਹੈ। ਇਸ ਨੇ **'ਉਦਯੋਗ ਪਰਵ'** (ਮਹਾਂਭਾਰਤ) ਦਾ ਅਨੁਵਾਦ ਹਿੰਦੀ ਕਵਿਤਾ ਵਿਚ ਕੀਤਾ। ਆਪਣੇ ਪਹਿਲੇ ਬੰਦ ਵਿਚ **'ਕਰਣ-ਪਰਵ'** (ਸੰਸਕ੍ਰਿਤ) ਦਾ ਅਨੁਵਾਦ ਦਾ ਉਲੇਖ ਵੀ ਕੀਤਾ ਹੈ। ਇਸ ਦੀ ਕੋਈ ਹੱਥ-ਲਿਖਤ ਮੌਜੂਦ ਨਹੀਂ। ਭਾਸ਼ਾ ਵਿਭਾਗ ਪੰਜਾਬ ਵਿਚ **'ਪ੍ਰੀਚਾ'** ਹੱਥ-ਲਿਖਤ ਨੰਬਰ 135 ਵਿਚ ਛੋਟਾ ਜਿਹਾ ਕੰਮ ਅੰਕਿਤ ਹੈ। ਇਸ ਦੀ ਇਕ ਹੋਰ ਰਚਨਾ 'ਤ੍ਰਿਯਾ-ਚਰਿਤ੍ਰ' ਇਕ ਅਧੂਰੀ ਪਤਰੀ 1984 ਤੋਂ ਪਹਿਲਾਂ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਮੌਜੂਦ ਸੀ। 'ਉਦਯੋਗ ਪਰਵ' ਦੀ ਕਾਪੀ 'ਮਹਾਭਾਰਤ ਹੱਥ-ਲਿਖਤ' ਮਹਾਰਾਜਾ ਪਟਿਆਲਾ ਦੇ ਨਿੱਜੀ ਸੰਗ੍ਰਹਾਲੇ ਵਿਚ ਮੌਜੂਦ ਹੈ।

**ਸੁੱਖਾ ਸਿੰਘ** : ਇਸ ਕਵੀ ਦੀ ਫੁਟਕਲ **ਛੰਦ/ਕਵਿਤਾ** ਮਿਲਦੀ ਹੈ।

**ਸੁਖਦੇਵ** : ਇਸ ਦਾ **'ਅਧਿਆਤਮ ਪ੍ਰਕਾਸ਼'** ਮੌਜੂਦ ਹੈ।

**ਬ੍ਰਹਮ ਭੱਟ** : ਇਹ ਕਵੀ ਭੱਟ ਸੀ ਅਤੇ ਗੁਰੂ ਸਾਹਿਬ ਬਾਰੇ ਇਸ ਦੀ ਰਚਨਾ **'ਗੁਰੂ ਗੋਬਿੰਦ ਸਿੰਘ ਪ੍ਰਕਾਸ਼'** ਨੱਮੂਦਾਰ ਹੋਈ ਹੈ।

**ਸੁੱਖਾ** : ਇਸ ਦੀ ਰਚਨਾ ਗਾਇਨ **ਉਰੰਜ ਛੰਦ** ਦਾ ਜ਼ਿਕਰ ਆਇਆ ਹੈ।

**ਲੱਖਾ** : ਇਸ ਕਵੀ ਦੀ **'ਹਿਤ-ਉਪਦੇਸ਼'** ਦਾ ਜ਼ਿਕਰ ਤਵਾਰੀਖ਼ ਵਿਚ ਆਇਆ ਹੈ।

**ਕਾਸ਼ੀ ਰਾਮ** : ਇਸ ਕਵੀ ਦੀ **'ਪਾਂਡਵ ਗੀਤਾ'** ਦਾ ਜ਼ਿਕਰ ਆਉਂਦਾ ਹੈ।

**ਗੋਪਾਲ** : ਇਸ ਕਵੀ ਦੀ ਦਾਰਸ਼ਨਿਕ ਰਚਨਾ **'ਅਨੁਭਉ ਪ੍ਰਕਾਸ਼'** ਮਿਲੀ ਹੈ।

ਇਨ੍ਹਾਂ ਉੱਪਰ ਵਰਨਣ ਕਵੀਆਂ ਤੋਂ ਇਲਾਵਾ ਕਾਸ਼ੀ ਤੋਂ ਵਿਸ਼ਨੂੰ ਪਾਲ, ਕਸ਼ਮੀਰ ਤੋਂ ਸ਼ਿਵਬ੍ਰਕ ਪੰਡਿਤ[17], ਗੁਜਰਾਤ ਤੋਂ ਪੰਡਿਤ ਕਾਲਕਾ ਦਾਸ, ਦਿੱਲੀ ਤੋਂ ਮਹਾਨ ਵਿਦਵਾਨ ਗਿਆਸੁਦੀਨ ਦਾ ਆਨੰਦਪੁਰ ਆਉਣ ਦਾ ਜ਼ਿਕਰ ਤਵਾਰੀਖ ਵਿਚ ਮਿਲਦਾ ਹੈ। ਜੰਗ ਵਿਚ ਕੰਮ ਆਉਣ ਵਾਲੇ ਜਾਨਵਰਾਂ, ਹਥਿਆਰਾਂ ਸੰਬੰਧੀ **ਫੀਲਨਾਮਾ**, **ਬਾਜਨਾਮਾ** ਤੇ **ਅਸਪਨਾਮ** ਆਦਿ ਵੀ ਲਿਖਾਏ ਗਏ ਸਨ।

ਦਸਮ ਪਾਤਸ਼ਾਹ ਦੀਆਂ ਹਜ਼ੂਰੀ ਕਲਮਾਂ ਦਾ ਇਹ ਵਿਸ਼ਾਲ ਕਾਫ਼ਲਾ 1677 ਤੋਂ 1702 ਈ. ਤੱਕ ਕਾਇਮ ਰਿਹਾ। ਯੁੱਧਾਂ/ਜੰਗਾਂ ਦਾ ਬੜਾ ਜ਼ੋਰ ਪੈਣ ਤੇ ਗੁਰੂ ਸਾਹਿਬ ਨੇ ਕਵੀਆਂ ਨੂੰ ਵਿਦਾ ਕੀਤਾ। ਕੇਵਲ ਉਹ ਹੀ ਕਵੀ ਗੁਰੂ ਸਾਹਿਬ ਨਾਲ ਰਹੇ ਜੋ ਕਲਮ ਦੇ ਰੂਬਰੂ ਤਲਵਾਰ ਦੇ ਵੀ ਧਨੀ ਸਨ।

## ਟਿੱਪਣੀਆਂ ਅਤੇ ਹਵਾਲੇ

1. ਭਾਈ ਰਣਧੀਰ ਸਿੰਘ (ਸੰ.) — **ਸ਼ਬਦਾਰਥ ਦਸਮ ਗ੍ਰੰਥ ਸਾਹਿਬ**, ਤੀਜਾ ਸੰਸਕਰਣ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1975, ਅੰਕ 86.
2. ਭੰਗੂ, ਭਾਈ ਰਤਨ ਸਿੰਘ — **ਸ੍ਰੀ ਗੁਰੂ ਪੰਥ ਪ੍ਰਕਾਸ਼**, ਬੰਦ ੨੫, ਅੰਕ : 42
3. Harbans Singh (E) – **The Encyclopaedia of Sikhism**, Vol. I, 1998, P. 302.

   "The work appears to have been taken in hand quite early in his carrier probably in 1678 and spread over the next two decades and more, including four very productive years at Paonta Sahib (1685-88) until the Guru foreseeing the impending conflicts that were to engulp Anandpur, relieved the poets, scholars and scribes."
4. Dhillon, Balwant Singh – **Some Un-known Hukamnamas of Guru Gobind Singh**, The Punjab History Conference Proceedings XIII, March 1979, P. 107.
5. ਸੰਤੋਖ ਸਿੰਘ, ਕਵੀ — **'ਗੁਰਪ੍ਰਤਾਪ ਸੂਰਜ'**, ਰੁਤ 4, ਅੰਸ : 42
6. Harbans Singh (E) – op. cit., Vol. II,

   "According to Bhai Santokh Singh **'Sri Gurpratap Suraj Granth'**. The entire work was collected into a single anthology called **'Vidya Sar'** or **'Vidya Sagar'**. A ocean of Knowledge. The poet even mentions the weight of the whole mass of manuscripts – nine maunds or approximately 350 kilograms. Whatever the quantity of the material, the entire treasure was lost consequent upon the evacution of Anandpur in December 1705, most of it is the flooded Sarsa stream. Only small fragments and copies of some of the manuscripts already prepared and carried out of, Anandpur by the authors themselves or by other survived."

7. ਗਿਆਨ ਸਿੰਘ ਗਿਆਨੀ — **ਪੰਥ ਪ੍ਰਕਾਸ਼**, ਅੰਕ : 677
8. ਸੇਵਾ ਸਿੰਘ — **ਸ਼ਹੀਦ ਬਿਲਾਸ**, ਅੰਕ : 29
9. ਗੰਡਾ ਸਿੰਘ (ਸੰ.) — **ਭਾਈ ਨੰਦ ਲਾਲ ਗ੍ਰੰਥਾਵਲੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਛਾਪ 2009, ਅੰਕ : 21-23
10. ਕੁਇਰ ਸਿੰਘ — **ਗੁਰਬਿਲਾਸ ਪਾਤਸ਼ਾਹੀ ੧੦**, ਅੰਕ : 2
11. ਪਦਮ, ਪ੍ਰੋ. ਪਿਆਰਾ ਸਿੰਘ — ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ, **ਖੋਜ ਪਤ੍ਰਿਕਾ**, ਪੰਜਾਬੀ ਯੂਨੀਵਰਸਿਟੀ ਪਟਿਆਲਾ, ਅੰਕ-48
12. ਪੂਰਵ ਅੰਕਤ,
13. ਪੂਰਵ ਅੰਕਤ,
14. Harbans Singh (E) – **The Encyclopaedia of Sikhism,** Vol. III, 1997, P. 35.

    "In the concluding stanzas, he waxes eloquent about the rich bounties Guru Gobind Singh bestowed upon the poets. **"The Satya Parva"** says the poet, "has been rendered into bhakha (Hindi) during the reign of Guru Gobind (Singh) money in millions and billions he distributes to meet the needs of the poets."
15. ਪਦਮ, ਪ੍ਰੋ. ਪਿਆਰਾ ਸਿੰਘ — **ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਰਤਨ**, ਅੰਕ : 55
16. ਪੂਰਵ ਅੰਕਤ,
17. ਛਿੱਬਰ, ਕੇਸਰ ਸਿੰਘ — **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**, ਅੰਕ : 26-28 (ਸੰ.) ਪਿਆਰਾ ਸਿੰਘ ਪਦਮ

    "ਕਾਸੀ ਤੇ ਵਿਸਨ ਪਾਲ ਬ੍ਰਹਮਨ ਆਇਆ।
    ਤ੍ਰੈ ਸੈ ਵਿਦਿਆਰਥੀ ਨਾਲ ਲੈ ਆਇਆ।
    ਕਸ਼ਮੀਰੋ ਸਿਵਬਾਕ੍ਰ ਬ੍ਰਹਮਨ ਟੁਰ ਆਇਆ।"

# ਗੁਰੂ ਨਾਨਕ ਸਾਹਿਬ ਦੇ ਮੁਸਲਮਾਨ ਉਪਾਸ਼ਕ

ਇਹ ਇਤਫ਼ਾਕ ਸੀ ਕਿ ਦਸ ਗੁਰੂ ਸਾਹਿਬਾਨ (੧੪੬੯-੧੭੦੮) ਅਤੇ ਮੁਗ਼ਲ ਸਲਤਨਤ (੧੫੨੬-੧੭੦੭) ਦਾ ਸਮਾਂ ਇੱਕੋ ਸੀ। ਸਿੱਖ ਧਰਮ ਦਾ ਮੁੱਖ ਮੰਤਵ ਮੁਸਲਮਾਨਾਂ ਅਤੇ ਹਿੰਦੂਆਂ ਨੂੰ ਇਕ ਪਲੇਟਫਾਰਮ 'ਤੇ ਇਕੱਠਾ ਕਰਨਾ ਸੀ। ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਸਿੱਖ ਤੇ ਮੁਸਲਿਮ ਸ਼ਖ਼ਸੀਅਤਾਂ ਦਾ ਆਪਸ ਵਿਚ ਬੜਾ ਪਿਆਰ ਸੀ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਜੀ ਦੀ ਹਿੰਦੂ ਤੇ ਮੁਸਲਮਾਨ ਬੜੀ ਇੱਜ਼ਤ ਕਰਦੇ ਸਨ। ਇਕ ਕਵੀ ਨੇ ਠੀਕ ਹੀ ਲਿਖਿਆ ਹੈ :

**ਨਾਨਕ ਸ਼ਾਹ ਫਕੀਰ, ਹਿੰਦੂ ਕਾ ਗੁਰੂ ਮੁਸਲਿਮ ਕਾ ਪੀਰ।**

ਗੁਰੂ ਨਾਨਕ ਜੀ ਨੂੰ ਸਭ ਤੋਂ ਪਹਿਲਾਂ ਹੱਥ ਇਕ ਮੁਸਲਮਾਨ ਔਰਤ 'ਦਾਈ' ਦਾ ਹੀ ਲੱਗਾ, ਜਦੋਂ ਆਪ ਜੀ ਦਾ ਪ੍ਰਕਾਸ਼ ਹੋਇਆ। ਇਕ ਮੁਸਲਮਾਨ ਲਿਖਾਰੀ ਗ਼ੁਲਾਮ ਮੁਹੰਮਦ ਮਸਲੀਨ ਨੇ ਲਿਖਿਆ ਹੈ ਕਿ ਗੁਰੂ ਨਾਨਕ ਜੀ ਦੀ ਪਹਿਲੀ ਪੜ੍ਹਾਈ ਵੀ ਮਾਸਟਰ ਮੁਹੰਮਦ ਹਸਨ ਕੋਲੋਂ ਹੋਈ, ਜੋ ਗੁਰੂ ਸਾਹਿਬ ਦੇ ਘਰ ਕੋਲ ਰਹਿੰਦਾ ਸੀ। ਇਸ ਮਾਸਟਰ ਦੇ ਘਰ ਕੋਈ ਬੱਚਾ ਨਹੀਂ ਸੀ। ਇਸ ਲਈ ਉਹ ਬਾਲ ਨਾਨਕ ਨੂੰ ਬੇਹੱਦ ਪਿਆਰ ਕਰਦਾ ਸੀ। ਜਦੋਂ ਇਕ ਦਿਨ ਬਾਲ ਨਾਨਕ ਨੇ ਇਸ ਮਾਸਟਰ ਨੂੰ ਅਰਬੀ ਦੇ ਲਫ਼ਜ਼ਾਂ ਦੇ ਅਰਥ ਪੁੱਛੇ ਤਾਂ ਇਹ ਬੜਾ ਸ਼ਰਮਿੰਦਾ ਹੋਇਆ। ਫਿਰ ਬਾਲ ਨਾਨਕ ਨੇ ਸਿੱਧੇ-ਸਾਧੇ ਲਫ਼ਜ਼ਾਂ ਵਿਚ ਸਮਝਾਇਆ :

**ਅੱਲ੍ਹਾ ਨੂੰ ਯਾਦ ਕਰ, ਗ਼ਫ਼ਲਤ ਮਨੋਂ ਵਿਸਾਰ**

ਅੱਜ ਵੀ ਪੂਰੇ ਸੰਸਾਰ ਵਿਚ ਮੁਸਲਮਾਨ ਗੁਰੂ ਨਾਨਕ ਜੀ ਨੂੰ ਅੱਲ੍ਹਾ ਦਾ ਪਿਆਰਾ ਬਜ਼ੁਰਗ ਸਮਝ ਕੇ ਸਤਿਕਾਰ ਕਰਦੇ ਹਨ, ਜਦੋਂਕਿ ਅਹਿਮਦੀ ਜਾਂ ਕਾਦਰਾਨੀ ਬਾਬਾ ਨਾਨਕ ਜੀ ਦੀ ਇੱਜ਼ਤ ਕਰਨਾ ਆਪਣੇ ਅਕੀਦੇ ਦਾ ਜ਼ਰੂਰੀ ਜੁਜ਼ ਸਮਝਦੇ ਹਨ। ਮਿਰਜ਼ਾ ਸਾਹਿਬ ਅਹਿਮਦੀ ਨੇ ਲਿਖਿਆ ਸੀ :

**ਬੂਦ ਨਾਨਕ ਆਰਫ਼ ਮਰਦ ਖ਼ੁਦਾ, ਰਾਜ਼ ਹਾਏ ਮਜਰ-ਫ਼ਕਦਾ ਰਾਹ ਕੁਸ਼ਾ।**

ਇਕ ਮੁਸਲਮਾਨ ਲੇਖਕ ਆਪਣੀ ਪੁਸਤਕ 'ਪੈਗ਼ਾਮ' ਦੇ ਸਫ਼ਾ ੭ 'ਤੇ ਲਿਖਦਾ ਹੈ—"ਇਸ ਵਿਚ ਕੁਝ ਸ਼ੱਕ ਨਹੀਂ ਹੋ ਸਕਦਾ ਕਿ ਬਾਬਾ ਨਾਨਕ ਏਕ ਨੇਕ ਔਰ ਬਜ਼ੁਰਗ ਇਨਸਾਨ ਥਾ ਔਰ ਉਨ ਲੋਗੋਂ ਮੇਂ ਸੇ ਥਾ ਜਿਨ ਕੁ ਖ਼ੁਦਾ ਅਜ਼ਲ ਆਪਨੀ ਮੁਹੱਬਤ ਕਾ ਸ਼ਰਬਤ ਪਿਲਾਤਾ ਥਾ।"

ਗੁਰੂ ਨਾਨਕ ਜੀ ਦੇ ਅਨੇਕਾਂ ਹੀ ਉਪਾਸ਼ਕ ਸਨ ਪਰ ਇੱਥੇ ਕੁਝ ਕੁ ਉਪਾਸ਼ਕਾਂ ਬਾਰੇ ਸੰਖੇਪ ਤੌਰ 'ਤੇ ਜ਼ਿਕਰ ਕਰ ਰਹੇ ਹਾਂ।

**ਰਾਇ ਬੁਲਾਰ :** ੧੫ਵੀਂ ਸਦੀ ਦੇ ਮੱਧ ਵਿਚ ਤਲਵੰਡੀ ਰਾਇ ਭੋਇ ਦਾ ਮੁਖੀ ਮੁਸਲਮਾਨ ਭੱਟੀ ਰਾਜਪੂਤ ਰਾਇ ਬੁਲਾਰ ਸੀ। ਗੁਰੂ ਨਾਨਕ ਸਾਹਿਬ ੧੪੬੯ ਵਿਚ ਇਥੇ ਹੀ

ਪੈਂਦਾ ਹੋਏ ਸਨ। ਰਾਇ ਬੁਲਾਰ ਗੁਰੂ ਨਾਨਕ ਜੀ ਦਾ ਦਿਲੀ ਸਤਿਕਾਰ ਕਰਦਾ ਸੀ। ਰਾਇ ਬੁਲਾਰ ਨੇ ਮਹਿਤਾ ਕਾਲੂ ਨੂੰ ਕਿਹਾ, "ਤੇਰਾ ਬੇਟਾ ਇਕ ਵੱਡਾ ਆਦਮੀ ਹੈ। ਇਹ ਮੇਰੇ ਸ਼ਹਿਰ ਦੀ ਖ਼ੁਸ਼ਕਿਸਮਤੀ ਹੈ।" ਇਕ ਵਾਰ ਰਾਇ ਬੁਲਾਰ ਨੇ ਜੁੱਤੀ ਉਤਾਰ ਕੇ ਨੰਗੇ ਪੈਰੀਂ ਗੁਰੂ ਸਾਹਿਬ ਕੋਲ ਜਾ ਕੇ ਹੱਥ ਜੋੜ ਕੇ ਬੱਚੇ ਦੀ ਮੁਰਾਦ ਮੰਗੀ। ਬਾਬਾ ਜੀ ਨੇ ਕੁਝ ਦੇਰ ਸੋਚ ਕੇ ਆਖਿਆ, "ਜਾਹ ਤੇਰੀ ਮੁਰਾਦ ਪੂਰੀ ਹੋਈ।" ਸਾਲ ਬਾਅਦ ਰਾਇ ਬੁਲਾਰ ਦੇ ਘਰ ਬੇਟਾ ਹੋਇਆ। ਰਾਇ ਬੁਲਾਰ ਏਨਾ ਖ਼ੁਸ਼ ਹੋਇਆ ਕਿ ਉਸ ਨੇ ਵੱਡੀ ਦਾਅਵਤ ਕੀਤੀ। ਇਸ ਵੱਡੇ ਇਕੱਠ ਵਿਚ ਸ਼ੁਕਰਾਨੇ ਵਜੋਂ ਰਾਇ ਬੁਲਾਰ ਨੇ ਆਪਣੀ ਅੱਧੀ ਜ਼ਮੀਨ ਗੁਰੂ ਨਾਨਕ ਜੀ ਦੇ ਨਾਮ ਇੰਤਕਾਲ ਕਰਵਾ ਕੇ ਐਲਾਨਨਾਮਾ ਜਾਰੀ ਕੀਤਾ। ਇਹ ਹਕੀਕਤ ਹੈ ਕਿ ਇਸ ਜ਼ਮੀਨ ਦੇ ਮਾਲਕ ਕਾਸ਼ਤਕਾਰ ਸਭ ਭੱਟੀ ਸਰਦਾਰ ਹਨ ਪਰ ਕਾਗਜ਼ਾਂ ਵਿਚ ਗੁਰੂ ਨਾਨਕ ਜੀ ਦਾ ਨਾਮ ਹੀ ਹੈ। ਇਹ ਸਾਰੀ ਜ਼ਮੀਨ ਤਕਰੀਬਨ ੧੮,੭੫੦ ਏਕੜ ਹੈ। ਜਦੋਂ ਰਾਇ ਬੁਲਾਰ ੧੫੧੫ ਈਸਵੀ ਵਿਚ ਅਕਾਲ ਚਲਾਣਾ ਕਰ ਗਿਆ ਤਾਂ ਗੁਰੂ ਜੀ ਉਸ ਦੇ ਬਿਸਤਰ ਕੋਲ ਖੜ੍ਹੇ ਸਨ।

ਇਕ ਵਾਰ ਸ੍ਰੀ ਮਹਿਤਾ ਕਾਲੂ ਨੇ ੨੦ ਰੁਪਏ ਸ੍ਰੀ ਗੁਰੂ ਨਾਨਕ ਜੀ ਨੂੰ ਵਪਾਰ ਦੇ ਪੱਖੋਂ ਦਿੱਤੇ ਤਾਂ ਜੋ ਨਫ਼ਾ ਹੋ ਸਕੇ ਪਰ ਗੁਰੂ ਜੀ ਨੇ ਭੁੱਖੇ ਸਾਧਾਂ ਅਤੇ ਫ਼ਕੀਰਾਂ ਵਿਚ ਵੰਡ ਦਿੱਤੇ। ਜਦੋਂ ਸ੍ਰੀ ਮਹਿਤਾ ਕਾਲੂ ਨੂੰ ਇਸ ਬਾਰੇ ਪਤਾ ਲੱਗਿਆ ਤਾਂ ਉਹ ਬਹੁਤ ਗੁੱਸੇ ਹੋਏ ਅਤੇ ਬਾਬਾ ਗੁਰੂ ਨਾਨਕ ਜੀ ਨੂੰ ਖ਼ੂਬ ਝਿੜਕਿਆ। ਜਦੋਂ ਰਾਇ ਬੁਲਾਰ ਨੂੰ ਇਸ ਬਾਰੇ ਪਤਾ ਲੱਗਿਆ ਤਾਂ ਉਸ ਨੇ ਮਹਿਤਾ ਕਾਲੂ ਨੂੰ ਆਖਿਆ ਕਿ ਬਾਲਕ ਨਾਨਕ ਨਾਲ ਨਾਰਾਜ਼ ਨਾ ਹੋਵੇ। ਰਾਇ ਬੁਲਾਰ ਨੇ ਆਪਣੇ ਨੌਕਰ ਨੂੰ ਕਿਹਾ ਕਿ ਘਰੋਂ ੨੦ ਰੁਪਏ ਲਿਆ ਕੇ ਮਹਿਤਾ ਕਾਲੂ ਨੂੰ ਦੇ ਜਾਵੀਂ। ਰਾਇ ਬੁਲਾਰ ਨੇ ਸ੍ਰੀ ਮਹਿਤਾ ਕਾਲੂ ਨੂੰ ਇੱਥੋਂ ਤੱਕ ਕਿਹਾ ਕਿ ਬਾਲਕ ਨਾਨਕ ਨੂੰ ਪੁਸ਼ਾਕਾਂ, ਸਾਰਾ ਖਰਚਾ ਅਤੇ ਖ਼ਿਦਮਤ ਅਸੀਂ ਕਰਾਂਗੇ। ਇਸ ਤਰ੍ਹਾਂ ਰਾਇ ਬੁਲਾਰ ਨੂੰ ਗੁਰੂ ਸਾਹਿਬ ਨਾਲ ਅੰਤਾਂ ਦਾ ਪਿਆਰ ਸੀ। ਜਦੋਂ ਗੁਰੂ ਜੀ ਦੂਰ-ਦੁਰਾਡੇ ਉਦਾਸੀਆਂ ਤੋਂ ਬਾਅਦ ਘਰ ਆਉਂਦੇ ਤਾਂ ਰਾਇ ਬੁਲਾਰ ਉਨ੍ਹਾਂ ਦੀ ਖ਼ੂਬ ਸੇਵਾ ਕਰਦੇ। ਇਕ ਵਾਰ ਗੁਰੂ ਸਾਹਿਬ ਨੇ ਰਾਇ ਬੁਲਾਰ ਕੋਲ ਪਾਣੀ ਦੀ ਘਾਟ ਦਾ ਜ਼ਿਕਰ ਕੀਤਾ ਤਾਂ ਰਾਇ ਸਾਹਿਬ ਨੇ ਨਾਨਕਸਰ ਇਕ ਤਾਲਾਬ ਤਾਮੀਰ ਕਰਾ ਦਿੱਤਾ। ਇਹ ਤਲਾਬ ਅੱਜ ਵੀ ਸ੍ਰੀ ਨਨਕਾਣਾ ਸਾਹਿਬ ਵਿਚ ਮੌਜੂਦ ਹੈ। ਇਹ ਗੁਰਦੁਆਰਾ ਬਾਲ ਲੀਲ੍ਹਾ ਦੇ ਨੇੜੇ ਹੈ। ਰਾਇ ਬੁਲਾਰ ਨੇ ਜ਼ਮੀਨ ਤੋਂ ਇਲਾਵਾ ੩੧ ਰੁਪਏ ਸਾਲਾਨਾ ਜਾਗੀਰ ਵੀ ਲਗਵਾਈ ਸੀ।

**ਨਵਾਬ ਦੌਲਤ ਖਾਂ ਲੋਧੀ :** ਦੌਲਤ ਖਾਂ ਲੋਧੀ, ਇਬਰਾਹਿਮ ਲੋਧੀ ਵੱਲੋਂ ਥਾਪਿਆ ਹੋਇਆ ਪੰਜਾਬ ਦਾ ਗਵਰਨਰ ਸੀ। ਸੁਲਤਾਨਪੁਰ ਦਾ ਇਲਾਕਾ ਦੌਲਤ ਖਾਂ ਨੂੰ ਜਗੀਰ ਵਜੋਂ ਮਿਲਿਆ ਸੀ। ਬਾਬਰ ਨੇ ਇਸ ਨੂੰ ਮੱਦਦ ਦਾ ਭਰੋਸਾ ਦੇ ਕੇ ਹਿੰਦੁਸਤਾਨ 'ਤੇ ਚੜ੍ਹਾਈ ਕਰਨ ਦਾ ਭਰੋਸਾ ਦਿੱਤਾ ਸੀ। ਆਖਰ ਉਸ ਦੀ ਬਾਬਰ ਨਾਲ ਅਣ-ਬਣ ਹੋ ਗਈ। ਦੌਲਤ ਖਾਂ ਦਾ ਦੇਹਾਂਤ ੧੫੨੬ ਨੂੰ ਹੋਇਆ। ਉਸ ਦੇ ਦੋ ਬੇਟੇ ਗਾਜ਼ੀ ਖਾਂ ਤੇ ਦਿਲਾਵਰ ਖਾਂ ਬਾਬਰ ਦੇ ਨਾਲ ਰਹੇ। ਦੌਲਤ ਖਾਂ ਦੇ ਕਿਲ੍ਹੇ ਦੇ ਨਿਸ਼ਾਨ ਇਸ ਸਮੇਂ ਸੁਲਤਾਨਪੁਰ ਵਿਚ ਦਿਸਦੇ ਹਨ। ਨਵਾਬ ਦੌਲਤ ਖਾਂ ਲੋਧੀ ਇਕ ਪ੍ਰਭਾਵਸ਼ਾਲੀ ਤੇ ਖਾਨਦਾਨੀ ਅਫ਼ਗਾਨ ਸੀ। ਇਸ ਦੇ ਇਕ ਮੁਲਾਜ਼ਮ ਜੈਰਾਮ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੈਣ ਬੀਬੀ ਨਾਨਕੀ ਵਿਆਹੀ ਹੋਈ ਸੀ। ਜੈਰਾਮ

ਨੇ ਨੌਜਵਾਨ ਬਾਬੇ ਨਾਨਕ ਜੀ ਨੂੰ ਨਵਾਬ ਦੇ ਰਾਸ਼ਨ ਦੀ ਸਾਂਭ-ਸੰਭਾਲ ਲਈ ਮੋਦੀ ਰੱਖ ਲਿਆ। ਗੁਰੂ ਸਾਹਿਬ ਨੇ ਨੌਕਰੀ ਪੂਰੀ ਤਨਦੇਹੀ ਨਾਲ ਕੀਤੀ। ਸਾਰੇ ਪਾਸੇ ਗੁਰੂ ਜੀ ਦੇ ਚੰਗੇ ਸੁਭਾਅ ਤੇ ਇਖ਼ਲਾਕ ਦੀ ਚਰਚਾ ਹੋਣ ਲੱਗੀ। ਇਸ ਵਡਿਆਈ ਦੇ ਚਰਚੇ ਕਈਆਂ ਨੂੰ ਰਾਸ ਨਾ ਆਏ ਅਤੇ ਕ੍ਰੋਧਿਤ ਹੋ ਕੇ ਨਵਾਬ ਨੂੰ ਜਾ ਕਿਹਾ, "ਨਾਨਕ ਨੇ ਸਟੋਰਾਂ ਵਿਚੋਂ ਅਨਾਜ ਖਤਮ ਕਰ ਦਿੱਤਾ ਹੈ।" ਜਦੋਂ ਦੋ ਵੇਰਾਂ ਸਟੋਰਾਂ ਅਤੇ ਰਿਕਾਰਡ ਦੀ ਪੜਤਾਲ ਕੀਤੀ ਤਾਂ ਉਹ ਬਿਲਕੁਲ ਦਰੁੱਸਤ ਨਿਕਲੇ। ਗੁਰੂ ਜੀ ਨੇ ਨਵਾਬ ਨੂੰ ਕਿਹਾ, "ਇੱਥੇ ਨਾ ਕੋਈ ਹਿੰਦੂ ਹੈ ਤੇ ਨਾ ਮੁਸਲਮਾਨ।" ਨਵਾਬ ਦੌਲਤ ਖਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਬੇਹੱਦ ਪਿਆਰ ਕਰਦਾ ਸੀ। ਆਖਰ ਗੁਰੂ ਸਾਹਿਬ ਨੇ ਮੋਦੀਖਾਨੇ ਦਾ ਕੰਮ ਛੱਡ ਕੇ 'ਪੈਗ਼ਾਮ ਇਲਾਹੀ' ਨੂੰ ਲੋਕਾਂ ਤੱਕ ਪਹੁੰਚਾਉਣ ਦਾ ਅਹਿਦ ਕਰ ਲਿਆ। ਜਦੋਂ ਦੌਲਤ ਖਾਂ ਨੂੰ ਪਤਾ ਚੱਲਿਆ ਤਾਂ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਖਿਆ, "ਨਾਨਕ ਇਹ ਮੇਰੀ ਬਦਕਿਸਮਤੀ ਹੈ ਕਿ ਤੇਰੇ ਜਿਹਾ ਮੇਰਾ ਅਹਿਲਕਾਰ ਫ਼ਕੀਰ ਹੋਇਆ ਹੈ।" ਤਵਾਰੀਖ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਸਿਫ਼ਾਰਸ਼ ਤੇ ਕਈ ਨੌਕਰ ਰੱਖੇ। ਗੁਰੂ ਨਾਨਕ ਸਾਹਿਬ ਦੇ ਵਿਆਹ ਸਮੇਂ ਦੌਲਤ ਖਾਂ ਨੇ ਕਾਫ਼ੀ ਨਕਦੀ ਅਤੇ ਸਾਮਾਨ ਦਿੱਤਾ ਸੀ। ਇਕ ਵਾਰੀ ਦੌਲਤ ਖਾਂ ਨਮਾਜ਼ ਪੜ੍ਹਦੇ-ਪੜ੍ਹਦੇ ਸੋਚਦੇ ਸਨ ਕਿ ਘੋੜੀ ਦਾ ਛੋਟਾ ਬੱਚਾ ਖੂਹ ਵਿਚ ਨਾ ਡਿੱਗ ਪਵੇ। ਇਸ 'ਤੇ ਗੁਰੂ ਨਾਨਕ ਜੀ ਨੇ ਆਖਿਆ, "ਨਮਾਜ਼ ਅਦਾ ਕਰਦੇ ਸਮੇਂ ਵਛੇਰੇ ਬਾਰੇ ਸੋਚਦੇ ਰਹੇ।" ਇਸ ਗੱਲ ਨੇ ਨਵਾਬ ਨੂੰ ਏਨਾ ਝੰਜੋੜਿਆ ਕਿ ਉਹ ਹਮੇਸ਼ਾਂ ਲਈ ਗੁਰੂ ਜੀ ਦਾ ਮੁਰੀਦ ਬਣ ਗਿਆ। ਨਵਾਬ ਦੌਲਤ ਖਾਂ ਬਾਅਦ ਵਿਚ ਪੂਰੇ ਪੰਜਾਬ ਦਾ ਗਵਰਨਰ ਬਣਿਆ, ਜਿਸ ਦੀ ਰਾਜਧਾਨੀ ਲਾਹੌਰ ਸੀ।

**ਅਫ਼ਗਾਨਿਸਤਾਨ ਦਾ ਹਾਕਮ** : ਜਦੋਂ ਗੁਰੂ ਜੀ ਆਪਣੀ ਇਕ ਉਦਾਸੀ ਸਮੇਂ ਅਫ਼ਗਾਨਿਸਤਾਨ ਗਏ ਤਾਂ ਉਥੋਂ ਦਾ ਹਾਕਮ ਆਪ ਜੀ ਦੀ ਖ਼ਿਦਮਤ ਵਿਚ ਹਾਜ਼ਰ ਹੋਇਆ। ਉਸ ਨੇ ਆਪਣਾ ਤਾਜ ਗੁਰੂ ਸਾਹਿਬ ਦੀ ਨਜ਼ਰ ਕੀਤਾ। ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਜੀ ਨੇ ਤਾਜ ਮੋੜ ਦਿੱਤਾ। ਇਸ ਤੋਂ ਸਪੱਸ਼ਟ ਹੈ ਕਿ ਹਾਕਮ ਗੁਰੂ ਜੀ ਲਈ ਕਿੰਨੀ ਸ਼ਰਧਾ ਰੱਖਦਾ ਸੀ।

**ਨਵਾਬ ਫੈਜ਼ ਤਾਲਬ ਖਾਂ** : ਨਵਾਬ ਫੈਜ਼ ਤਾਲਬ ਖਾਂ ਜੂਨਾਗੜ੍ਹ ਦਾ ਨਵਾਬ ਸੀ। ਇਹ ਗੁਰੂ ਜੀ ਨਾਲ ਮੁਹੱਬਤ ਤੇ ਅਕੀਦਤ ਰੱਖਣ ਵਾਲਿਆਂ ਵਿਚੋਂ ਇਕ ਸੀ। ਚੇਤ ੧੪੭੦ ਬਿਕਰਮੀ ਵਿਚ ਗੁਰੂ ਜੀ ਜੂਨਾਗੜ੍ਹ ਗਏ। ਨਵਾਬ ਉਨ੍ਹਾਂ ਦਾ ਕਲਾਮ ਸੁਣ ਕੇ ਖ਼ੁਸ਼ ਹੋਇਆ ਅਤੇ ਇੱਜ਼ਤ ਬਖ਼ਸ਼ੀ। ਨਵਾਬ ਨੇ ਗੁਰੂ ਜੀ ਦੀਆਂ ਖੜਾਵਾਂ ਯਾਦਗਾਰੀ ਨਿਸ਼ਾਨੀ ਵਜੋਂ ਰੱਖ ਲਈਆਂ, ਜੋ ਅਜੇ ਤੱਕ ਕਿਲ੍ਹੇ ਕੋਲ ਇਕ ਧਰਮਸ਼ਾਲਾ ਵਿਚ ਪਈਆਂ ਹਨ। ਇਸ ਦੀ ਪੂਜਾ 'ਨਾਨਕ ਸ਼ਾਹੀ ਫਕੀਰ' ਕਰਦੇ ਹਨ। ਨਵਾਬ ਨੇ ਗੁਰੂ ਨਾਨਕ ਜੀ ਦੇ ਕਹਿਣ 'ਤੇ ਸ਼ਹਿਰਾਂ-ਪਿੰਡਾਂ ਵਿਚ ਲੰਗਰ ਸ਼ੁਰੂ ਕਰ ਦਿੱਤੇ ਸਨ।

**ਜ਼ੈਹਰ-ਉਦ-ਦੀਨ ਮੁਹੰਮਦ ਬਾਬਰ** : ਬਾਬਰ (੧੪੮੩-੧੫੩੦) ਹਿੰਦੁਸਤਾਨ ਵਿਚ ਮੁਗ਼ਲ ਹਕੂਮਤ ਦਾ ਬਾਨੀ ਸੀ। ਉਹ ਇਕ ਸ਼ਾਇਰ ਵੀ ਸੀ। ਸਰੋਤਾਂ ਮੁਤਾਬਕ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਬਰ ਦੀ ਮੁਲਾਕਾਤ ੧੫੨੦ ਵਿਚ ਹੋਈ ਜਦੋਂ ਬਾਬਰ ਨੇ ਸੈਦਪੁਰ

(ਏਮਨਾਬਾਦ, ਗੁੱਜਰਾਂਵਾਲਾ) 'ਤੇ ਹਮਲਾ ਕੀਤਾ ਸੀ। ਬਾਬਰ ਦੇ ਸਿਪਾਹੀਆਂ ਨੇ ਬੜੇ ਜ਼ੁਲਮ ਕਰਕੇ ਹਜ਼ਾਰਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ। ਪੁਰਾਤਨ ਜਨਮ ਸਾਖੀ ਮੁਤਾਬਕ ਸ੍ਰੀ ਗੁਰੂ ਨਾਨਕ ਜੀ ਅਤੇ ਭਾਈ ਮਰਦਾਨਾ ਜੀ ਵੀ ਕੈਦ ਵਿਚ ਪਾ ਦਿੱਤੇ ਗਏ ਸਨ। ਜਦੋਂ ਫ਼ੌਜੀਆਂ ਨੇ ਬਾਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਦੱਸਿਆ ਤਾਂ ਉਸ ਕਿਹਾ, "ਜੇਕਰ ਅਜਿਹੇ ਪਵਿੱਤਰ ਪੁਰਖ ਹਨ ਤਾਂ ਸ਼ਹਿਰ ਨੂੰ ਤਬਾਹ ਨਹੀਂ ਕਰਨਾ ਚਾਹੀਦਾ ਸੀ।" ਕਹਿੰਦੇ ਹਨ ਕਿ ਬਾਬਰ ਨੇ ਗੁਰੂ ਜੀ ਦੇ ਪੈਰਾਂ ਨੂੰ ਚੁੰਮਿਆ ਅਤੇ ਕਿਹਾ ਕਿ ਇਸ ਫ਼ਕੀਰ ਦੇ ਮੁਖੜੇ ਤੋਂ ਅੱਲ੍ਹਾ ਦੇ ਦੀਦਾਰ ਹੁੰਦੇ ਹਨ। ਸਾਰੇ ਮੁਸਲਮਾਨ ਅਤੇ ਹਿੰਦੂ ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਨਤਮਸਤਕ ਹੋਏ। ਬਾਬਰ ਨੇ ਗੁਰੂ ਸਾਹਿਬ ਨੂੰ ਕੁਝ ਮੰਗਣ ਲਈ ਆਖਿਆ। ਗੁਰੂ ਸਾਹਿਬ ਨੇ ਬਾਬਰ ਨੂੰ ਕਿਹਾ ਕਿ ਸੈਦਪੁਰ ਦੇ ਸਾਰੇ ਕੈਦੀ ਛੱਡ ਦੇਵੇ ਅਤੇ ਉਨ੍ਹਾਂ ਦਾ ਸਾਮਾਨ ਵਾਪਸ ਕਰ ਦੇਵੇ। ਸਾਰੇ ਕੈਦੀ ਰਿਹਾਅ ਕੀਤੇ ਗਏ ਪਰ ਬਾਬਰ ਦੇ ਹਮਲੇ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਚਾਰ ਤੁਕਾਂ ਨੂੰ 'ਬਾਬਰਬਾਣੀ' ਆਖਿਆ ਜਾਂਦਾ ਹੈ। ਕਈ ਇਤਿਹਾਸਕਾਰ ਇਹ ਵੀ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਬਾਬਰ ਦਾ ਪ੍ਰੇਮ ਵੇਖ ਕੇ ਬਾਬਰ ਦੀਆਂ ਸੱਤ ਪੁਸ਼ਤਾਂ ਨੂੰ ਬਾਦਸ਼ਾਹਤ ਕਰਨ ਦਾ ਵਰ ਦਿੱਤਾ। ਬਾਬਰ ਨੇ ਆਪਣੇ ਬੇਟੇ ਹਮਾਯੂੰ ਨੂੰ ਤਾਕੀਦ ਕੀਤੀ ਸੀ ਕਿ ਸਾਰੀਆਂ ਕੌਮਾਂ 'ਤੇ ਮਜ਼ਹਬਾਂ ਦਾ ਖ਼ਿਆਲ ਰੱਖੇ। ਇਹ ਵਸੀਅਤ ਭੁਪਾਲ ਦੀ ਲੜਾਈ ਵਿਚ ਕੀਤੀ, ਜਿਹੜੀ ਫ਼ਾਰਸੀ ਜ਼ੁਬਾਨ ਵਿਚ ਹੈ। ਕਈ ਲੇਖਕ ਇਹ ਵੀ ਲਿਖਦੇ ਹਨ ਕਿ ਬਾਬਰ ਨੇ ਗੁਰੂ ਸਾਹਿਬ ਨਾਲ ਅਹਿਦ ਕੀਤਾ ਸੀ ਕਿ ਗੁਰੂ ਦੇ ਸਿੱਖਾਂ ਤੋਂ ਜਜ਼ੀਆ ਨਹੀਂ ਲਿਆ ਜਾਵੇਗਾ। ਇਸ ਦਾ ਸੰਕੇਤ ਆਸਾ ਰਾਗ ਵਿਚ (ਪੰਨਾ ੪੩੦) 'ਤੇ ਵੀ ਆਇਆ ਹੈ। ਬਾਬਰ ਦੀ ੨੬ ਦਸੰਬਰ ੧੫੩੦ ਨੂੰ ਆਗਰੇ ਵਿਚ ਮੌਤ ਹੋਈ ਪਰ ਉਸ ਦੀ ਕਬਰ ਕਾਬਲ ਦੇ ਇਕ ਬਾਗ਼ ਵਿਚ ਹੈ।

**ਸ਼ੇਖ ਬ੍ਰਹਮ** : ਸਿੱਖ ਤਵਾਰੀਖ਼ ਵਿਚ ਸ਼ੇਖ ਬ੍ਰਹਮ ਨੂੰ ਸ਼ੇਖ ਅਬਰਾਹੀਮ, ਫ਼ਰੀਦ ਸਾਨੀ ਤੇ ਸਾਲਸ ਫ਼ਰੀਦ ਆਦਿ ਨਾਵਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਪੁਰਾਣੀਆਂ ਸਾਖ਼ੀਆਂ ਤੇ 'ਨਾਨਕ ਪ੍ਰਕਾਸ਼' ਵਿਚ ਵੀ ਸ਼ੇਖ਼ ਬ੍ਰਹਮ ਨਾਂ ਹੀ ਆਇਆ ਹੈ। ਸ਼ੇਖ ਬ੍ਰਹਮ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਬੜਾ ਪਿਆਰ ਤੇ ਖਲੂਸ ਸੀ। ਉਨ੍ਹਾਂ ਦੀ ਮੁਲਾਕਾਤ ਗੁਰੂ ਸਾਹਿਬ ਨਾਲ ਕਈ ਵਾਰ ਹੋਈ। ਜਨਮ ਸਾਖੀ ਬਾਲਾ ਮੁਤਾਬਕ ਇਕ ਵਾਰ ਜਦੋਂ ਸ਼ੇਖ ਬ੍ਰਹਮ ਜੀ ਗੁਰੂ ਸਾਹਿਬ ਨੂੰ ਮਿਲੇ ਤਾਂ ਖ਼ੁਸ਼ੀ ਵਿਚ ਆਖਿਆ, "ਉਹ ਭਾਈ ਸਾਹਿਬ ਅੱਜ ਖ਼ੁਦਾ ਸਾਡੇ 'ਤੇ ਮਿਹਰਬਾਨ ਹੋਇਆ ਏ, ਜੋ ਆਪ ਦਾ ਦੀਦਾਰ ਹੋਇਆ ਏ।" ਗੁਰੂ ਸਾਹਿਬ ਦਾ ਧਰਮ ਇਕੱਤਰਤਾ ਤੇ ਮਿਲਾਪ ਦਾ ਧਰਮ ਹੈ।

**ਪੀਰ ਜਲਾਲ ਜੀ** : ਤਵਾਰੀਖ਼ ਵਿਚ ਅੰਕਿਤ ਹੈ ਕਿ ਪੀਰ ਜਲਾਲ ਨੂੰ ਗੁਰੂ ਸਾਹਿਬ ਨਾਲ ਜਿੱਥੇ ਪਿਆਰ ਸੀ ਉਥੇ ਉਹ ਗੁਰੂ ਸਾਹਿਬ ਦੀ ਬੜੀ ਇੱਜ਼ਤ ਕਰਦਾ ਸੀ। ਪੀਰ ਜਲਾਲ ਨੇ ਆਖਿਆ, "ਫ਼ਕੀਰਾਂ ਦਾ ਦੀਦਾਰ ਖ਼ੁਦਾ ਦਾ ਦੀਦਾਰ ਏ।" ਉਹ ਗੁਰੂ ਸਾਹਿਬ ਨਾਲ ਬਦਨ-ਬਿਲਾਸ ਕਰਕੇ ਆਨੰਦਤ ਹੁੰਦਾ। ਜਦੋਂ ਪੀਰ ਜਲਾਲ ਗੁਰੂ ਸਾਹਿਬ ਨੂੰ ਮਿਲਿਆ ਤਾਂ ਗੁਰੂ ਜੀ ਨੇ ਉਸ ਨੂੰ ਨੇਕ ਤੇ ਪਵਿੱਤਰ ਸਮਝ ਕੇ ਉੱਠ ਕੇ ਉਸ ਨਾਲ ਦਸਤਪੰਜਾ ਕੀਤਾ।

**ਮੀਆਂ ਮਿੱਠਾ ਜੀ** : ਮੀਆਂ ਮਿੱਠਾ ਇਕ ਪਵਿੱਤਰ ਰੂਹ ਸੀ, ਜੋ ਪਿੰਡ ਕੋਟਲਾ ਮੀਆਂ

ਮਿੱਠਾ (ਸਿਆਲਕੋਟ, ਪਾਕਿਸਤਾਨ) ਰਹਿੰਦਾ ਸੀ। ਉਹ ਗੁਰੂ ਸਾਹਿਬ ਨੂੰ ਉਸ ਸਮੇਂ ਮਿਲਿਆ ਜਦੋਂ ਗੁਰੂ ਸਾਹਿਬ ਉਸ ਦੇ ਪਿੰਡ ਵਿਚੋਂ ਲੰਘ ਰਹੇ ਸਨ ਅਤੇ ਦੋਵਾਂ ਨੇ ਬਹਿ ਕੇ ਮੁਲਾਕਾਤ ਕੀਤੀ। ਪੁਰਾਤਨ ਜਨਮ ਸਾਖੀ ਮੁਤਾਬਕ ਮੀਆਂ ਮਿੱਠਾ ਨੇ ਕਿਹਾ ਦੋ ਨਾਂ ਉੱਤਮ ਹਨ, ਪਹਿਲਾ ਖ਼ੁਦਾ ਅਤੇ ਦੂਜਾ ਪੈਗ਼ੰਬਰ। ਪਹਿਲਾ ਨਾਂ ਖ਼ੁਦਾ ਦਾ ਹੈ, ਜਿਸ ਦੀ ਸਰਦਲ ਅੱਗੇ ਅਨੇਕਾਂ ਪੈਗ਼ੰਬਰ (ਨਬੀ) ਬੈਠੇ ਹਨ। ਗੁਰੂ ਜੀ ਨੇ ਉਸ ਨੂੰ ਜਵਾਬ ਦੇ ਕੇ ਤਸੱਲੀ ਕਰਾ ਦਿੱਤੀ। ਉਹ ਆਮ ਤੌਰ 'ਤੇ ਗੁਰੂ ਸ਼ਾਹਿਬ ਨੂੰ ਆਖਦਾ, "ਨਾਨਕ ਜੀ ਆਪ ਬਜ਼ੁਰਗ ਹੋ ਖ਼ੁਦਾ ਨੇ ਤੁਹਾਨੂੰ ਬਜ਼ੁਰਗੀ ਬਖ਼ਸ਼ੀ ਏ।"

**ਪੀਰ ਅਬਦੁਲ ਰਹਿਮਾਨ ਜੀ** : ਇਕ ਵਾਰ ਗੁਰੂ ਸਾਹਿਬ ਦੀ ਮੁਲਾਕਾਤ ਪੀਰ ਅਬਦੁਲ ਰਹਿਮਾਨ ਨਾਲ ਹੋਈ, ਜਿਹੜਾ ਬੜੀ ਇੱਜ਼ਤ ਤੇ ਖਲੂਸ ਨਾਲ ਪੇਸ਼ ਆਇਆ। ਉਹ ਗੁਰੂ ਸਾਹਿਬ ਨੂੰ ਆਪਣੇ ਹੁਜਰੇ ਵਿਚ ਲੈ ਗਿਆ। ਉਥੇ ਗੁਰੂ ਸਾਹਿਬ ਨਾਲ ਵਿਚਾਰਾਂ ਕੀਤੀਆਂ ਅਤੇ ਬੜੀ ਖ਼ਿਦਮਤ ਕੀਤੀ। ਮੁਲਾਕਾਤ ਦਾ ਜ਼ਿਕਰ ਵੀ ਬਾਲੇ ਵਾਲੀ ਜਨਮਸਾਖੀ ਵਿਚ ਆਇਆ ਹੈ।

**ਸ਼ਾਹ ਸ਼ਰਫ ਜੀ** : ਸ਼ਾਹ ਸ਼ਰਫ ਇਕ ਮੁਸਲਮਾਨ ਫ਼ਕੀਰ ਸੀ। ਉਹ ਗੁਰੂ ਜੀ ਨਾਲ ਬੜਾ ਪਿਆਰ ਕਰਦਾ ਸੀ। ਗੁਰ-ਬੰਸਾਵਲੀ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਸਾਹਿਬ ਨੇ ਉਸ ਨੂੰ ਆਪਣੇ ਮਿਸ਼ਨ ਦਾ ਪ੍ਰਚਾਰਕ ਮੁਕੱਰਰ ਕੀਤਾ ਸੀ।

**ਉਬਾਰੇ ਖ਼ਾਨ ਜੀ** : ਜਨਮਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਉਬਾਰੇ ਖ਼ਾਨ ਨੇ ਗੁਰੂ ਨਾਨਕ ਜੀ ਨੂੰ ਬੜੇ ਸਤਿਕਾਰ ਤੇ ਪ੍ਰੇਮ ਨਾਲ ਇਕ ਕੱਪੜਾ ਭੇਟ ਕੀਤਾ ਸੀ। ਗੁਰੂ ਸਾਹਿਬ ਨੇ ਉਸ ਦੀਆਂ ਦੋ ਚਾਦਰਾਂ ਬਣਵਾਈਆਂ। ਇਕ ਆਪਣੇ ਪਿਆਰੇ ਸਾਥੀ ਭਾਈ ਮਰਦਾਨਾ ਜੀ ਨੂੰ ਦਿੱਤੀ ਤੇ ਇਕ ਆਪਣੇ ਕੋਲ ਰੱਖੀ।

**ਬਾਬਾ ਬੁੱਢਣ ਸ਼ਾਹ ਜੀ** : ਇਹ ਮੁਸਲਮਾਨ ਫ਼ਕੀਰ ਗੁਰੂ ਨਾਨਕ ਜੀ ਦਾ ਬੜਾ ਉਪਾਸ਼ਕ ਸੀ। ਇਕ ਵਾਰ ਉਸ ਨੇ ਗੁਰੂ ਸਾਹਿਬ ਨੂੰ ਪਿਆਰ ਨਾਲ ਬੱਕਰੀ ਦਾ ਦੁੱਧ ਨਜ਼ਰ ਕੀਤਾ ਤਾਂ ਗੁਰੂ ਸਾਹਿਗਬ ਨੇ ਕਬੂਲ ਕੀਤਾ। ਇਸ ਦਾ ਜ਼ਿਕਰ ਵੀ 'ਗੁਰ-ਬੰਸਾਵਲੀ' ਅਤੇ 'ਗੁਰਧਾਮ ਦੀਦਾਰ' ਪੁਸਤਕਾਂ ਵਿਚ ਮਿਲਦਾ ਹੈ।

**ਮੀਰ ਸਈਦ ਹਸਨ ਜੀ** : ਇਹ ਤਲਵੰਡੀ ਦਾ ਰਹਿਣ ਵਾਲਾ ਬਜ਼ੁਰਗ ਮੁਸਲਮਾਨ ਸੀ। ਉਸ ਦੇ ਦਿਲ ਵਿਚ ਗੁਰੂ ਨਾਨਕ ਸਾਹਿਬ ਲਈ ਬੜੀ ਇੱਜ਼ਤ ਤੇ ਮੁਹੱਬਤ ਸੀ। ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਮੀਰ ਸਈਦ ਹਸਨ ਆਪਣੇ ਇਲਾਕੇ ਦਾ ਵਲੀ ਸੀ। ਕਰਾਮਾਤੀ ਬੇਲਾਗ ਪੀਰ ਮੰਨਿਆ ਜਾਂਦਾ ਸੀ। ਇਹ ਗੁਰੂ ਸਾਹਿਬ ਦੇ ਪਿਤਾ ਮਹਿਤਾ ਕਾਲੂ ਜੀ ਦੇ ਘਰ ਦੇ ਲਾਗੇ ਹੀ ਰਹਿੰਦਾ ਸੀ। ਉਸ ਨੇ ਗੁਰੂ ਸਾਹਿਬ ਨੂੰ ਦੀਨੀ ਤੇ ਦੁਨਿਆਵੀ ਇਲਮ ਪੜ੍ਹਾਇਆ। ਇਸ ਦਾ ਜ਼ਿਕਰ 'ਤਵਾਰੀਖ ਗੁਰੂ ਖ਼ਾਲਸਾ' ਅਤੇ 'ਗੁਰੂ ਨਾਨਕ ਚਮਤਕਾਰ' ਵਿਚ ਆਇਆ ਹੈ।

**ਵਲੀ ਕੰਧਾਰੀ** : ਵਲੀ ਕੰਧਾਰੀ ਹਸਨ ਅਬਦਾਲ (ਪੰਜਾ ਸਾਹਿਬ) ਦਾ ਰਹਿਣ ਵਾਲਾ ਸੀ। ਇਹ ਫ਼ਕੀਰ ਅਸਲੋਂ ਸਈਦ ਸਬਵਾਰ (ਇਲਾਕਾ ਖ਼ੁਰਾਸਾਨ) ਦਾ ਰਹਿਣ ਵਾਲਾ ਸੀ ਅਤੇ ਤਜ਼ਾਰਤ ਵਿਚ ਮਿਰਜ਼ਾ ਸ਼ਾਹਰੁਖ ਨਾਲ ਆਇਆ ਸੀ।

**ਮੁਲਤਾਨ ਦੇ ਫ਼ਕੀਰ :** ਜਦ ਗੁਰੂ ਨਾਨਕ ਸਾਹਿਬ ਮੱਕੇ-ਮਦੀਨੇ ਤੋਂ ਵਾਪਸ ਆਏ ਤਾਂ ਮੁਲਤਾਨ ਅੱਪੜੇ। ਉਥੋਂ ਦੇ ਫ਼ਕੀਰਾਂ ਨੇ ਗੁਰੂ ਜੀ ਕੋਲ ਇਕ ਦੁੱਧ ਦਾ ਪਿਆਲਾ ਲਿਆਂਦਾ ਅਤੇ ਉਨ੍ਹਾਂ ਕੋਲ ਅਜ਼ਮਾਇਸ਼ ਲਈ ਰੱਖ ਦਿੱਤਾ। ਇਹ ਦਾ ਮਤਲਬ ਸੀ ਕਿ ਮੁਲਤਾਨ ਤਾਂ ਇਸ ਦੁੱਧ ਭਰੇ ਪਿਆਲੇ ਵਾਂਗ ਪਹਿਲਾਂ ਹੀ ਪੀਰਾਂ-ਫ਼ਕੀਰਾਂ ਨਾਲ ਭਰਿਆ ਹੋਇਆ ਹੈ। ਆਪ ਦੀ ਇਸ ਥਾਂ ਗੁੰਜਾਇਸ਼ ਨਹੀਂ। ਗੁਰੂ ਸਾਹਿਬ ਨੇ ਇਸ ਵਿਚ ਪਤਾਸੇ ਅਤੇ ਫੁੱਲ ਪਾ ਕੇ ਜਵਾਬ ਦਿੱਤਾ ਕਿ ਅਸੀਂ ਕਿਸੇ ਦੇ ਰਸਤੇ ਵਿਚ ਰੁਕਾਵਟ ਨਹੀਂ ਬਣਾਂਗੇ ਸਗੋਂ ਦੁੱਧ ਵਿਚ ਖੰਡ ਤੇ ਫੁੱਲ ਦੀ ਤਰ੍ਹਾਂ ਰਹਾਂਗੇ। ਇਸ ਜਵਾਬ ਨਾਲ ਮੁਲਤਾਨ ਦੇ ਫ਼ਕੀਰ ਬੜੇ ਖ਼ੁਸ਼ ਹੋ ਅਤੇ ਦਿਲ-ਜਾਨ ਨਾਲ ਆਪ ਦੀ ਇੱਜ਼ਤ ਕੀਤੀ। ਮੁਲਤਾਨ ਦੇ ਮੁਸਲਮਾਨਾਂ ਨੇ ਗੁਰੂ ਨਾਨਕ ਜੀ ਦੀ ਇਕ ਯਾਦਗਾਰ ਕਾਇਮ ਕੀਤੀ ਹੋਈ ਹੈ, ਜੋ ਉਨ੍ਹਾਂ ਦੇ ਦਿਲੀ ਜਜ਼ਬਾਤਾਂ ਦੀ ਆਰਸੀ ਹੈ।

**ਭਾਈ ਮਰਦਾਨਾ ਜੀ :** ਭਾਈ ਮਰਦਾਨਾ ਜੀ (੧੪੫੯-੧੫੩੪) ਗੁਰੂ ਨਾਨਕ ਸਾਹਿਬ ਦਾ ਲੰਮੀ ਦੇਰ ਤਕ ਮੁਸਲਮਾਨ ਸਾਥੀ ਰਿਹਾ ਜੋ ਦੇਸ਼-ਵਿਦੇਸ਼ ਦੀਆਂ ਉਦਾਸੀਆਂ ਵਿਚ ਹਮਸਫ਼ਰ ਰਿਹਾ। ਇਸ ਦਾ ਜਨਮ ਤਲਵੰਡੀ ਵਿਚ ਮਾਤਾ ਲੱਖੋ ਜੀ ਦੇ ਘਰ ਹੋਇਆ। ਇਸ ਨੇ ਗੁਰੂ ਨਾਨਕ ਜੀ ਦਾ ਸਿੱਖ ਬਣ ਕੇ 'ਭਾਈ' ਪਦ ਪ੍ਰਾਪਤ ਕੀਤਾ। ਇਹ ਰਬਾਬ ਵਜਾ ਕੇ ਗੁਰੂ ਸਾਹਿਬ ਨਾਲ ਕੀਰਤਨ ਕਰਦਾ ਸੀ। ਜਨਮਸਾਖੀਆਂ ਵਿਚ ਇਸ ਬਾਰੇ ਵਿਸਥਾਰਪੂਰਵਕ ਜਾਣਕਾਰੀ ਆਈ ਹੈ। ਗੁਰੂ ਸਾਹਿਬ ਨੇ ਇਸ ਨੂੰ ਇਕ ਰਬਾਬ ਖਰੀਦ ਕੇ ਦਿੱਤੀ, ਜਿਸ 'ਤੇ ਇਹ ਭਗਤ ਕਬੀਰ ਜੀ, ਭਗਤ ਤਰਲੋਚਨ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਤੇ ਭਗਤ ਬੇਣੀ ਜੀ ਦੇ ਸ਼ਬਦ ਗਾਉਂਦਾ ਸੀ। ਇਹ ਗੁਰੂ ਸਾਹਿਬ ਦਾ ਬਚਪਨ ਦਾ ਸਾਥੀ ਸੀ ਅਤੇ ਗੁਰੂ ਜੀ ਤੋਂ ਦਸ ਸਾਲ ਵੱਡਾ ਸੀ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਧੁਰ ਕੀ ਬਾਣੀ' ਨੂੰ ਰਬਾਬ ਨਾਲ ਉਚਾਰਦਾ ਸੀ। 'ਵਾਰਾਂ ਭਾਈ ਗੁਰਦਾਸ' ਵਿਚ ਜ਼ਿਕਰ ਆਉਂਦਾ ਹੈ :

**ਬਾਬਾ ਗਿਆ ਬਗਦਾਦ ਨੂੰ ਬਾਹਰ ਜਏ ਕੀਆ ਅਸਥਾਨਾ।**
**ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।**

**(ਵਾਰ ੧ : ੩੫)**

ਭਾਈ ਮਰਦਾਨਾ ਜੀ ੧੫੩੪ ਵਿਚ ਕਰਤਾਰਪੁਰ ਵਿਖੇ ਬੀਮਾਰ ਹੋ ਗਿਆ। ਉਸ ਦੀ ਇੱਛਾ ਮੁਤਾਬਕ ਉਸ ਦੀ ਮ੍ਰਿਤਕ ਦੇਹ ਨੂੰ ਰਾਵੀ ਦਰਿਆ ਵਿਚ ਸੁੱਟਿਆ ਗਿਆ। ਤਵਾਰੀਖ਼ ਇਸ ਗੱਲ ਦੀ ਗਵਾਹੀ ਦਿੰਦੀ ਹੈ ਕਿ ਭਾਈ ਮਰਦਾਨਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਿਆਰਾ ਸਾਥੀ ਸੀ।

**ਫ਼ਕੀਰ ਮੁਰਾਦ :** ਜਦੋਂ ਗੁਰੂ ਨਾਨਕ ਜੀ ਬਗ਼ਦਾਦ ਗਏ ਤਾਂ ਉਨ੍ਹਾਂ ਨੇ ਕਬਰਸਤਾਨ ਕੋਲ ਜਾ ਕੇ ਟਿਕਾਣਾ ਕੀਤਾ, ਜਿਸ ਦੀ ਗਵਾਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਅੰਕਿਤ ਹੈ। ਗੁਰੂ ਨਾਨਕ ਜੀ ਦਾ ਬਗ਼ਦਾਦ ਜਾਣਾ ਇਕ ਤਾਰੀਖ਼ੀ ਹਕੀਕਤ ਹੈ। ਬਗ਼ਦਾਦ ਇਰਾਕ (ਅਰਬ) ਵਿਚ ਨੌਸ਼ੇਰਾਂ ਦਾ ਵਸਾਇਆ ਹੋਇਆ ਨਗਰ ਹੈ, ਜਿੱਥੇ ਦਰਿਆ ਦਜ਼ਲਾ ਤੇ ਫਿਰਾਤ ਦਾ ਸੰਗਮ ਹੁੰਦਾ ਹੈ। ਇੱਥੇ ਗੁਰੂ ਸਾਹਿਬ ਮੱਕੇ-ਮਦੀਨੇ ਦੀ ਯਾਤਰਾ ਸਮੇਂ ਪਹੁੰਚੇ ਸਨ। ਬਗ਼ਦਾਦ ਵਿਚ ਪੀਰ ਦਸਤਗੀਰ ਅਤੇ ਬਿਲੋਲ ਜਿਹੇ ਵਲੀਆਂ ਦੇ ਜਾਨਸ਼ੀਨ ਗੁਰੂ ਜੀ ਦੇ ਬੜੇ ਸ਼ਰਧਾਲੂ ਹੋ ਗਏ ਸਨ। ਗੁਰੂ ਜੀ ਦੀ ਯਾਦ ਵਿਚ ਇਕ ਖ਼ੁਤਬਾ ਜੋ ਫ਼ਾਰਸੀ ਅਤੇ ਤੁਰਕੀ

ਜ਼ੁਬਾਨ ਵਿਚ ਲਿਖਿਆ ਹੈ, ਬਗ਼ਦਾਦ ਰੇਲਵੇ ਸਟੇਸ਼ਨ ਤੋਂ ਡੇਢ ਮੀਲ ਦੇ ਫਾਸਲੇ ਉੱਤੇ ਹੈ। ਬਗ਼ਦਾਦ ਇਰਾਨੀ ਸ਼ਬਦ ਹੈ, ਜਿਸ ਦੇ ਅਰਥ 'ਰੱਬ ਦਾ ਦਿੱਤਾ ਤੋਹਫ਼ਾ' ਹੈ। ਬਗ਼ਦਾਦ ਵਿਚ ਗੁਰੂ ਸਾਹਿਬ ਨੇ ਸ਼ੇਖ਼ ਅਬਦੁਲ ਕਾਦਰ ਜਿਲਾਨੀ (੧੦੭੭-੧੧੬੮) ਦੇ ਮਜ਼ਾਰ ਦੇ ਮੁਖਦਮ ਨਾਲ ਵਿਚਾਰਾਂ ਕੀਤੀਆਂ। ਸ਼ੇਖ਼ ਅਬਦੁਲ ਕਾਦਰ ਜਿਲਾਨੀ ਵਾਂਗ ਇਨ੍ਹਾਂ ਨੂੰ ਵੀ ਪੀਰ ਦਸਤਗੀਰ ਆਖਿਆ ਜਾਂਦਾ ਸੀ। ਜਿੱਥੇ ਗੁਰੂ ਸਾਹਿਬ ਨੇ ਵਿਚਾਰ-ਵਟਾਂਦਰਾ ਕੀਤਾ, ਉੱਥੇ ਹੁਣ ਥੜ੍ਹਾ ਸਾਹਿਬ ਹੈ। ਪਹਿਲੀ ਵੱਡੀ ਜੰਗ ਵਿਚ ਕਈ ਸਿੱਖ ਫ਼ੌਜੀਆਂ ਨੇ ਇਸ ਥੜ੍ਹਾ ਸਾਹਿਬ ਦੇ ਦਰਸ਼ਨ ਕੀਤੇ ਸਨ। ਇਕ ਸ਼ਿਲਾਲੇਖ ੧੯੧੬ ਦੀ ਲੱਗੀ ਹੈ। ਇਸ ਸ਼ਿਲਾਲੇਖ ਦੀ ਬੋਲੀ ਅਰਬੀ, ਫ਼ਾਰਸੀ ਤੇ ਤੁਰਕੀ ਦੀ ਰਲ਼ੀ-ਮਿਲੀ ਹੈ।

ਇਸ ਯਾਦਗਾਰ ਦੇ ਕਰਤਾ-ਧਰਤਾ ਦਾ ਨਾਂ ਮਜੀਦ ਯੂਸਫ਼ ਹੈ। ਮੁਰਾਦ ਨੇ ਹਜ਼ਰਤ ਅਥੇ ਮਜ਼ੀਦ ਬਾਬਾ ਨਾਨਕ ਫਕੀਰ ਔਲੀਆ ਦੀ ਇਮਾਰਤ ਖਸਤਾ ਹਾਲਤ ਵਿਚ ਵੇਖੀ ਤੇ ਆਪਣੇ ਹੱਥੀਂ ਮੁਰੰਮਤ ਕੀਤੀ ਤਾਂ ਕਿ ਇਤਿਹਾਸਕ ਯਾਦਗਾਰ ਕਾਇਮ ਰਹੇ। ਸਵਾਮੀ ਅਨੰਦ ਉਚਾਰਿਆ ਨੇ ੧੯੧੯ ਵਿਚ ਇਹ ਸ਼ਿਲਾਲੇਖ ਵੇਖਿਆ ਸੀ ਅਤੇ ਆਪਣੀ ਕਿਤਾਬ ਵਿਚ ਜ਼ਿਕਰ ਕਰ ਕੇ ਇਕ ਕਵਿਤਾ ਲਿਖੀ। ਇਸ ਸ਼ਿਲਾਲੇਖ ਦਾ ਜ਼ਿਕਰ ਪਾਕਿਸਤਾਨੀ ਲੇਖਕ ਜਫ਼ਰ ਪਿਆਮੀ ਨੇ ਵੀ ਆਪਣੀ ਇਕ ਲਿਖਤ ਵਿਚ ਕੀਤਾ ਹੈ। "ਮੁਕਾਮ ਬਾਬਾ ਔਲੀਆ ਅੱਲ੍ਹਾ ਦੀ ਬਰਕਤ ਨਾਲ ਇਸ ਜਗ੍ਹਾ ਦੀ ਮੁਰੰਮਤ ਕਰਾਈ। ਮਜੀਦ ਸ਼ਰੀਫ਼ ਹਸਨ ਅਲ੍ਹਾ ਰਜ਼ਵੀ ਪਾਕਿਸਤਾਨੀ ਨੇ ਸੰਨ ੧੯੪੧ ਵਿਚ।" ਇਹ ਤਾਰੀਖ਼ੀ ਮੁਕਾਮ ੧੯੬੬ ਵਿਚ ਫਿਰ ਖਸਤਾ ਹਾਲਤ 'ਚ ਕਈ ਸਿੱਖਾਂ ਨੇ ਦੇਖਿਆ। ਇਸ ਤੋਂ ਪਹਿਲਾਂ ੧੯੪੨ ਵਿਚ ਸ. ਉਜਾਗਰ ਸਿੰਘ, ਸ. ਤਾਰਾ ਸਿੰਘ ਤੇ ਅਬਦੁੱਲ ਮਜੀਦ ਆਦਿ ਨੇ ਇਸ ਨੂੰ ਦੁਬਾਰਾ ਤਾਮੀਰ ਕੀਤਾ। ਇਸ ਸਾਰੀ ਇਮਾਰਤ ਦਾ ਮਾਲਕ ਇਕ ਇਰਾਕੀ ਮੁਸਲਮਾਨ ਹੈ। ਗੁਰੂ ਨਾਨਕ ਜੀ ਨੂੰ ਮੰਨਣ ਵਾਲੇ ਅੱਜ ਵੀ ਅਲਕੋਟ ਅਤੇ ਬਗ਼ਦਾਦ ਵਿਚ ਦਰਿਆ ਦੇ ਕੰਢਿਆਂ 'ਤੇ ਵੱਸਦੇ ਹਨ, ਜਿਨ੍ਹਾਂ ਨੂੰ 'ਸਾਫ਼ੀ' ਆਖਿਆ ਜਾਂਦਾ ਹੈ। ਗੁਰੂ ਜੀ ਬਗ਼ਦਾਦ ਵਿਚ ਪੂਰੇ ਚਾਰ ਮਹੀਨੇ ਰਹੇ। ਇੱਥੇ ਦੇ ਆਲਮਾਂ-ਫ਼ਾਜ਼ਲਾਂ ਨਾਲ ਗੁਰੂ ਸਾਹਿਬ ਦੇ ਕਾਫ਼ੀ ਵਿਚਾਰ-ਵਟਾਂਦਰੇ ਹੋਏ। ਜਦੋਂ ਆਲਮਾਂ ਨੇ ਪੁੱਛਿਆ, "ਤੁਸੀਂ ਮੁਹੰਮਦ ਦਾ ਨਾਂ ਇਲਮੇ ਅਬਜਦ ਨਾਲ ਕਿੰਝ ਲਿਖੋਗੇ" ਤਾਂ ਗੁਰੂ ਸਾਹਿਬ ਨੇ ਜਵਾਬ ਦਿੱਤਾ :

**"ਨਾਮ ਲੋ ਜਿਸ ਹਿੰਦਸੇ ਕਾ ਕਰਲੋ ਚੌ ਗੁਨਾ**
**ਦੋ ਔਰ ਮਿਲਾ ਲੋ ਫ਼ਿਰ ਕਰ ਲੋ ਪਾਂਚ ਗੁਨਾ**
**ਬੀਚ ਸੇ ਉੜਾ ਲੋ ਬਾਕੀ ਕਰ ਲੋ ਨੌ ਗੁਨਾ**
**ਇਸ ਮੇਂ ਦੋ ਔਰ ਮਿਲਾ ਲੋ**
**ਨਾਨਕ ਇਸ ਤਰ੍ਹਾਂ ਨਾਮ ਮੁਹੰਮਦ ਬਨਾ ਲੋ।"**

ਇਸ ਤੋਂ ਬਾਅਦ ਜਦੋਂ ਗੁਰੂ ਸਾਹਿਬ ਬਗ਼ਦਾਦ ਤੋਂ ਵਾਪਸ ਆਉਣ ਲੱਗੇ ਤਾਂ ਆਲਮਾਂ ਨੇ ਇਕ ਖ਼ੂਬਸੂਰਤ ਚੋਲਾ ਭੇਂਟ ਕੀਤਾ ਜਿਸ 'ਤੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਲਿਖੀਆਂ ਹੋਈਆਂ ਸਨ, ਜੋ ਅੱਜਕਲ੍ਹ ਡੇਰਾ ਬਾਬਾ ਨਾਨਕ ਵਿਖੇ ਸੁਰੱਖਿਅਤ ਹੈ।

**ਮੱਕੇ ਦੇ ਮੁਸਲਮਾਨ :** ਗੁਰੂ ਨਾਨਕ ਸਾਹਿਬ ਮੱਕੇ ਗਏ ਤਾਂ ਉੱਥੇ ਮੁਸਲਮਾਨ ਆਲਮਾਂ-

ਫ਼ਾਜ਼ਲਾਂ ਨਾਲ ਚਰਚਾ ਹੋਈ। ਖ਼ਿਆਲ ਹੈ ਕਿ ਕਾਬਾ ਖ਼ੁਦਾ ਦਾ ਘਰ ਹੈ। ਇਸ ਵੱਲ ਪੈਰ ਕਰ ਕੇ ਸੌਣਾ ਗੁਨਾਹ ਹੈ। ਮੱਗਰਬ ਵੱਲ ਮੁਸਲਮਾਨਾਂ ਦਾ ਕਾਬਲੇ ਅਹਿਤਰਾਮ 'ਮੱਕਾ ਤੇ ਕਾਬਾ' ਹਨ। ਇਸ ਪਾਸੇ ਦੀ ਅਦਬ ਤੇ ਇੱਜ਼ਤ ਕਰਨੀ ਵੱਡੀ ਗੱਲ ਹੈ। ਗੁਰੂ ਸਾਹਿਬ ਦਾ ਮਕਸਦ ਕਿਸੇ ਧਾਰਮਿਕ ਅਸੂਲ ਨੂੰ ਤੋੜਨਾ ਨਹੀਂ ਸੀ। ਉਹ ਕਿਸੇ ਦਾ ਦਿਲ ਦੁਖਾਉਣਾ ਨਹੀਂ ਚਾਹੁੰਦੇ ਸਨ। ਗੁਰੂ ਨਾਨਕ ਜੀ ਦਾ ਪੈਗ਼ਾਮ ਇਹ ਸੀ ਕਿ ਅੱਲ੍ਹਾ ਦਾ ਘਰ ਹਰ ਪਾਸੇ ਹੈ। ਗੁਰੂ ਸਾਹਿਬ ਨੇ ਬੜੇ ਅਦਬ ਨਾਲ ਮੱਕੇ ਦਾ ਹੱਜ ਕੀਤਾ। ਗੁਰੂ ਜੀ ਨੇ ਹੱਜ ਕਰਨ ਸਮੇਂ ਹਾਜੀਆਂ ਵਾਲੇ ਕੱਪੜੇ ਪਾਏ ਹੋਏ ਸਨ। ਮੱਕੇ ਵਿਚ ਹਾਜੀਆਂ ਨਾਲ ਵਿਚਾਰਾਂ ਵੀ ਹੋਈਆਂ।

**ਫ਼ਕੀਰ ਕਮਾਲ** : ਗੁਰੂ ਨਾਨਕ ਸਾਹਿਬ ਆਪਣੀ ਇਕ ਉਦਾਸੀ ਸਮੇਂ ਕਸ਼ਮੀਰ ਆਏ ਤਾਂ ਉਨ੍ਹਾਂ ਨਾਲ ਫ਼ਕੀਰ ਕਮਾਲ ਨੇ ਮੁਲਾਕਾਤ ਕੀਤੀ, ਜੋ ਗੁਰੂ ਸਾਹਿਬ ਦੇ ਏਕਤਾ ਤੇ ਰੂਹਾਨੀ ਇਲਮ ਤੋਂ ਬੜਾ ਪ੍ਰਭਾਵਿਤ ਹੋਇਆ। ਜਨਮਸਾਖੀ ਵਿਚ ਇਸ ਦਾ ਨਾਂ ਗਲਤੀ ਨਾਲ ਕਨਾਲ ਲਿਖਿਆ ਗਿਆ ਹੈ। ਉਹ ਕਸ਼ਮੀਰ ਵਿਚ ਗੁਰੂ ਜੀ ਦਾ ਸਿੱਖ ਬਣ ਕੇ ਬੀਜ ਬਿਹਾੜੇ ਦੇ ਪੰਡਤ ਬ੍ਰਹਮ ਦਾਸ ਨਾਲ ਸਿੱਖ ਧਰਮ ਦਾ ਪ੍ਰਚਾਰ ਕਰਦਾ ਰਿਹਾ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਦਾ ਪੂਰੇ ਸੰਸਾਰ ਵਿਚ ਮੁਸਲਮਾਨ ਬੜਾ ਸਤਿਕਾਰ ਕਰਦੇ ਸਨ। ਉਨ੍ਹਾਂ ਦੇ ਰੱਬੀ ਦੀਦਾਰ ਦੀ ਅਜ਼ਮਤ ਸਾਹਵੇਂ ਨਤਮਸਤਕ ਹੁੰਦੇ ਸਨ।

**ਕਾਜ਼ੀ ਰੁਕੁਨਦੀਨ** : ਕਾਜ਼ੀ ਰੁਕੁਨਦੀਨ ਅਰਬ ਦੇਸ਼ ਦਾ ਰਹਿਣ ਵਾਲਾ ਮੁਸਲਮਾਨ ਕਾਜ਼ੀ ਸੀ। ਜਦੋਂ ਗੁਰੂ ਨਾਨਕ ਸਾਹਿਬ ਮੱਕੇ-ਮਦੀਨੇ ਗਏ ਤਾਂ ਇਸ ਦੀ ਮੁਲਾਕਾਤ ਗੁਰੂ ਸਾਹਿਬ ਨਾਲ ਹੋਈ। ਖ਼ਵਾਜਾ ਜ਼ੈਨਉਲ ਆਬਦੀਨ ਦੀ ਕਿਤਾਬ **'ਤਵਾਰੀਖੇ-ਅਰਬ'** ਵਿਚ ਵਿਸਥਾਰ ਨਾਲ ਜ਼ਿਕਰ ਆਇਆ ਹੈ। ਇਸ ਕਿਤਾਬ ਅਨੁਸਾਰ ਗੁਰੂ ਨਾਨਕ ਸਾਹਿਬ ਅਤੇ ਕਾਜ਼ੀ ਰੁਕੁਨਦੀਨ ਦਰਮਿਆਨ 360 ਸਵਾਲ ਜਵਾਬ ਅਰਬੀ ਭਾਸ਼ਾ ਵਿਚ ਹੋਏ ਸਨ। ਇਨ੍ਹਾਂ ਸਵਾਲਾਂ ਦੇ ਘੇਰਾ ਮਜ਼ਬ ਬਾਰੇ, ਕੇਸਾਂ ਬਾਰੇ, ਸੰਗੀਤ ਬਾਰੇ, ਖ਼ੁਦਾ ਦੇ ਘਰ ਆਦਿ ਬਾਰੇ ਸੀ। ਗੁਰੂ ਨਾਨਕ ਸਾਹਿਬ ਦੀ ਫੇਰੀ ਤੋਂ ਬਾਅਦ ਰੁਕੁਨਦੀਨ, ਰੰਗ ਵਿਚ ਰੰਗਿਆ ਗਿਆ ਸੀ ਅਤੇ ਅੱਠੇ ਪਹਰ ਸਿਮਰਨ ਬੰਦਗੀ ਵਿਚ ਲੀਨ ਹੋ ਗਿਆ। ਪਹਾੜਾਂ ਦੀਆਂ ਕੰਦਰਾਂ ਵਿਚ ਇਕਾਂਤ ਰਹਿ ਕੇ ਰਸ ਮਾਨਣ ਲੱਗ ਪਿਆ।

ਕਾਜ਼ੀ ਰੁਕੁਨਦੀਨ ਬਾਬੇ ਨਾਨਕ ਦਾ ਸਿੱਖ ਬਣ ਗਿਆ। ਇਹ ਖ਼ਬਰ ਜਦੋਂ ਅਮੀਰ (ਸ਼ਾਹੇ) ਮੱਕਾ ਨੂੰ ਹੋਈ ਕਿ ਕਾਜ਼ੀ ਰੁਕੁਨਦੀਨ ਨੇ ਨਾਨਕ ਸ਼ਾਹ ਨੂੰ ਮੁਰਸ਼ਦ ਕਬੂਲ ਕਰ ਲਿਆ ਹੈ ਤਾਂ ਮੁਲਾਣਿਆਂ ਨੇ ਕਾਫ਼ਰ ਹੋਣ ਦਾ ਫ਼ਤਵਾ ਦੇ ਦਿੱਤਾ। ਭਜਨ ਬੰਦਗੀ ਵਿਚ ਮਸਤ ਕਾਜ਼ੀ ਰੁਕੁਨਦੀਨ ਨੂੰ ਕੰਦਰਾਂ ਵਿਚੋਂ ਕੱਢ ਕੇ ਲਿਆਂਦਾ ਗਿਆ ਅਤੇ ਫ਼ਤਵੇ ਸੁਣਾਏ ਗਏ :

(1) ਉਹ ਆਪ ਕਾਫ਼ਰ ਹੈ ਤੇ ਉਸ ਦਾ ਮੁਰਸ਼ਦ ਨਾਨਕ ਫ਼ਕੀਰ ਵੀ ਕਫ਼ਰ ਹੈ।

(2) 30 ਕੋੜੇ ਮਾਰਨ ਦੀ ਸਜ਼ਾ ਤੇ 11 ਦਿਨ ਦੀ ਫ਼ਾਕਾਕਸ਼ੀ, ਕੋਠੀ ਬੰਦ ਕੀਤਾ ਜਾਵੇ।

(3) ਉਸ ਦੇ ਖ਼ਵੇਸ਼ ਕਬੀਲੇ ਨੂੰ ਦੇਸ਼ ਨਿਕਾਲਾ ਹੋਵੇ।

(4) ਤਮਾਮ ਜਾਇਦਾਦ ਜ਼ਬਤ ਕਰ ਲਈ ਜਾਵੇ।

(5) ਮੂੰਹ ਕਾਲਾ ਕਰਕੇ ਮੱਕੇ ਵਿਚ ਫੇਰਿਆ ਜਾਵੇ।

(6) ਪੁਠਾ ਟੰਗਿਆ ਜਾਵੇ।

(7) ਰੇਤ ਵਿਚ ਗਲ਼ੇ ਤੱਕ ਦੱਬ ਕੇ ਸੰਗਸਾਰ (ਪੱਥਰ ਮਾਰ ਮਾਰ ਕੇ ਕਤਲ) ਕੀਤਾ ਜਾਵੇ।

ਕਾਜ਼ੀ ਰੁਕੁਨਦੀਨ ਜੀ, ਜੇਠ ਦੀ ਗਰਮੀ ਵਿਚ ਸਾਰੀਆਂ ਸਜ਼ਾਵਾਂ ਭੁਗਤਦੇ ਅਡੋਲ ਰਹੇ। ਜਦ ਜ਼ਮੀਨ ਵਿਚੋਂ ਕੱਢਦੇ, ਰੋਮ ਰੋਮ ਵਿਚੋਂ 'ਸਤਿ ਕਰਤਾਰ' ਦੀ ਆਵਾਜ਼ ਆਉਂਦੀ। ਅਖ਼ੀਰ 22ਵੇਂ (ਬਾਈਵੇਂ) ਦਿਨ ਜ਼ਮੀਨ ਵਿਚ ਦੱਬ ਸੰਗਸਾਰ ਕਰਨ ਦਾ ਫ਼ਤਵਾ ਲਾਇਆ ਗਿਆ। ਕਾਜ਼ੀ ਜੀ ਰੂਹਾਨੀ ਮਸਤੀ ਵਿਚ ਮਗਨ ਰਹੇ, ਸਿਮਰਨ ਜਾਰੀ ਸੀ। ਉਦਾਸੀ ਦਾ ਨਾਂ ਤੱਕ ਨਹੀਂ ਸੀ। ਅੰਤ ਵਿਚ ਬਾਈਵੇਂ ਦਿਨ ਸ਼ਾਹ ਮੱਕਾ ਨੇ ਆਖ਼ਰੀ ਬਿਆਨ ਕਲਮਬੰਦ ਕਰਨ ਦਾ ਹੁਕਮ ਦਿੱਤਾ। ਕਲਮ ਦਵਾਤ ਮੰਗਵਾਈ ਗਈ। ਰੁਕੁਨਦੀਨ ਜੀ ਦੀ ਸੁਰਤ ਟੁੱਟੀ। ਵੇਖਿਆ ਤੇ ਮੁਰਸ਼ਦ ਦੇ ਬਚਨ ਚੇਤੇ ਆਏ, "ਜੋ ਕੁਝ ਤੁਸਾਂ ਅਨੁਭਵ ਕੀਤਾ ਹੈ, ਉਸ ਦਾ ਪ੍ਰਚਾਰ ਕਰਨਾ।" ਇਸ ਤੋਂ ਚੰਗਾ ਸਮਾਂ ਕੀ ਹੋ ਸਕਦਾ ਸੀ। ਮੱਕੇ ਦੇ ਸਾਰੇ ਲੋਕ ਇਕੱਠੇ ਸਨ। ਸਭ ਦੇ ਸਾਹਮਣੇ ਇਉਂ ਬਿਆਨ ਦਰਜ ਕਰਾਇਆ।

"ਰੁਬਾਨੀਆ ਖਤੀਬਾ ਅਲ ਇਮਾਮੇ ਹਜ਼ਰਤ ਨਾਨਕ ਮਾ
ਅਲਕਲਾਮੇਹੂ ਇਨਾ ਹਮ ਫੀਹੇ ਸੁਸਲੇਮੂਲ।"

(ਭਾਵ : "ਮੇਰਾ ਰਬ, ਮੇਰਾ ਦੀਨ ਇਮਾਮ ਨਾਨਕ ਹੀ ਹੈ, ਜੋ ਸਭ ਤੋਂ ਵੱਡੀ ਕਲਮ ਤੇ ਕਿਤਾਬ ਦਾ ਮਾਲਕ ਹੈ। ਤਹਿਕੀਮ ਗੋਸ਼ ਨਾਨਕ ਸਾਹਿਬ ਨੂੰ ਮੰਨਣ ਵਾਲਾ ਹਾਂ। ਜੇ ਤੁਸੀਂ ਮੁਕਤੀ ਦੇ ਚਾਹਵਾਨ ਹੋ ਤਾਂ ਨਾਨਕ ਦੀ ਸ਼ਰਨ ਵਿਚ ਆ ਜਾਇਉ। ਜੋ ਇਸ ਨੂੰ ਵਿਚਾਰੇਗਾ ਬਹਿਸ਼ਤ ਜਾਵੇਗਾ।)

ਇਹ ਬਚਨ ਕਹਿ ਕੇ ਸਰੀਰ ਛੱਡ ਦਿੱਤਾ। ਜੋ ਲੋਕ ਮਾਰਨ ਲਈ ਪੱਥਰਾਂ ਦੀਆਂ ਝੋਲੀਆਂ ਭਰ ਕੇ ਲਿਆਏ ਸਨ, ਉਹ ਉਨ੍ਹਾਂ ਦੇ ਪੈਰਾਂ 'ਤੇ ਡਿਗ ਪਏ। ਇਸ ਸਮੇਂ ਉੱਥੇ ਮੌਜੂਦ ਬਹੁਤੇ ਸੱਜਣ, ਬਾਬਾ ਨਾਨਕ 'ਤੇ ਈਮਾਨ ਲੈ ਆਏ। ਅੱਜ ਤੱਕ ਕਬੀਰੇ ਦੇ ਲੋਕ, ਜੋ ਬੜੇ ਸ਼ੇਰਦਿਲ ਹਨ ਅਤੇ ਗੁਰੂ ਨਾਨਕ ਨਾਮ ਲੇਵਾ ਦੀ ਅੰਸ਼ ਹਨ, ਮੱਕੇ ਤੇ ਬੈਤਉਲ ਮੁਕੱਦਸ ਵਿਚ ਬਾਬੇ ਨਾਨਕ ਦੇ ਸਿੱਖ ਹੋ ਕੇ ਵਸਦੇ ਹਨ ਅਤੇ ਜਟਾਜੂਟ ਹਨ। ਜਦੋਂ ਖ਼ਵੇਸ਼ ਕਬੀਲੇ ਨੂੰ ਦੇਸ਼ ਨਿਕਾਲਾ ਹੋਇਆ ਸੀ, ਉਹ ਹੁਣ ਤੱਕ ਤੀਰਾਹ ਅਤੇ ਅਫ਼ਗਾਨਿਸਤਾਨ ਦੀਆਂ ਪਹਾੜੀਆਂ ਵਿਚ ਰਹਿ ਰਹੇ ਹਨ। ਗੁਰੂ ਨਾਨਕ ਸਾਹਿਬ ਨੂੰ ਜੋ ਚੋਲਾ ਪੇਸ਼ ਕੀਤਾ ਗਿਆ ਸੀ ਉਸ ਤੇ ਕੁਝ ਕੁਰਾਨ ਦੀਆਂ ਆਯਤਾਂ ਅਤੇ ਹਜ਼ੂਰ ਬਾਬਾ ਨਾਨਕ ਜੀ ਦੀ ਸਿਫ਼ਤ ਸਿਲਾਹ ਲਿਖੀ ਹੋਈ ਸੀ ਪੰਜ ਸੇਰ ਖਜੂਰ ਤੇ ਸ਼ਹਿਦ ਵੀ ਭੇਟਾ ਕੀਤਾ ਗਿਆ ਸੀ। ਅਰਬ ਵਾਲੇ ਚੋਲੇ ਦੀ ਨਿਸ਼ਾਨੀ ਇਉਂ ਦਿੰਦੇ ਹਨ, "ਉਸ 'ਤੇ **'ਲਾਹਿਲਾਇਆ ਅਲਾਂ ਸੁਬਹਾਨ ਕਾਆਨੀਕੁਨ ਤੋ ਮਿਲ ਜ਼ਾਲਸੀਨ'** (ਪੂਜਣਯੋਗ ਪ੍ਰਮਾਤਮਾ ਹੀ ਕੇਵਲ ਹੈ ਮੇਰੇ ਵਰਗੇ ਪਾਪੀ ਤੇ ਬਖ਼ਸ਼ਿਸ਼ ਤੇ ਮਿਹਰ ਕਰਨ ਵਾਲਾ) ਲਿਖਿਆ ਹੋਇਆ ਸੀ।

ਮੱਕੇ ਦੀ ਪੱਛਮੀ ਗੁੱਠ ਵਿਚ ਤਿੰਨ ਹੁਜਰੇ (ਕੋਠੇ) ਹਨ : (1) ਸੁਲਤਾਨ ਬਾਹੂ (2) ਬਾਬਾ ਫ਼ਰੀਦ (3) ਬਾਬਾ ਨਾਨਕ ਸ਼ਾਹ ਫ਼ਕੀਰ ਦੇ ਦੱਸੇ ਜਾਂਦੇ ਹਨ। ਮੱਕੇ ਲਾਗੇ ਅਮਰਾ ਸ਼ਹਿਰ ਦੇ ਪੇਸ਼ਵਾ ਇਮਾਮ ਜਾਫ਼ਰ ਤੇ ਪੁੱਤਰ ਇਮਾਮ ਗ਼ੁਲਾਮ ਕਾਦਰ ਦਾ ਉਧਾਰ ਕੀਤਾ। ਆਪਣੇ

ਪ੍ਰੇਮ ਦੇ ਸਦਕੇ ਨਿਜੀ ਮਸਜਿਦ ਗੁਰੂ ਨਾਨਕ ਸ਼ਾਹ ਦੇ ਪ੍ਰਚਾਰ ਲਈ ਵਕਫ਼ (ਦਾਨ) ਕਰ ਦਿੱਤੀ, ਜੋ ਅੱਜ ਤੱਕ '**ਮਸਜਿਦ ਵਲੀ ਹਿੰਦ**' ਕਰਕੇ ਪ੍ਰਸਿੱਧ ਹੈ। ਸ਼ਹਿਰ ਵਾਸੀਆਂ ਨੇ ਹੋਰ ਬਣਾਈ। ਮੱਕਾ-ਮਦੀਨੇ ਵਿਚ ਗੁਰੂ ਸਾਹਿਬ ਨਾਲ ਹੋਰ ਵੀ ਬਹੁਤ ਸਾਰੀਆਂ ਸਾਖੀਆਂ ਜੁੜੀਆਂ ਹੋਈਆਂ ਹਨ।

# ਸਿੱਖ ਧਰਮ ਵਿੱਚ ਪੰਜ ਪਿਆਰਿਆਂ ਦੀ ਸੰਸਥਾ

ਸੰਸਾਰ ਦੇ ਸਨਮੁੱਖ ਸਿੱਖ ਧਰਮ ਅਥਵਾ ਗੁਰੂ ਨਾਨਕ ਸਾਹਿਬ ਨੇ ਜੋ 'ਪੰਚ ਪਰਵਾਣ ਪੰਚ ਪਰਧਾਨ' ਦਾ ਸੰਕਲਪ ਦਿੱਤਾ, ਉਸੇ ਸੰਕਲਪ ਨੂੰ ਚੰਡੀ ਦੇ ਉਪਾਸ਼ਕ ਪਿਤਾ ਨੇ ਪੰਜ ਪਿਆਰਿਆਂ ਦੇ ਪ੍ਰਤੱਖ ਰੂਪ ਵਿੱਚ ਮੂਰਤੀਮਾਨ ਕੀਤਾ।

ਖਾਲਸੇ ਦੀ ਸ਼ਕਤੀ ਅਤੇ ਸਿੱਖੀ ਸਰੂਪ ਨੂੰ ਜਿਸ ਢੰਗ ਨਾਲ ਸਮੇਂ ਦੇ ਹਾਕਮਾਂ ਨੇ ਮਲੀਆਮੇਟ ਕਰਨ ਦੇ ਮਨਸੂਬੇ ਘੜੇ ਉਹਨਾਂ ਕਰੜੇ ਇਮਤਿਹਾਨਾਂ ਵਿੱਚੋਂ ਕੁੰਦਨ ਬਣ ਕੇ ਨਿਕਲਣਾ ਹੀ ਖਾਲਸਾ ਪੰਥ ਦਾ ਅਸਲੀ ਰਹੱਸ ਹੈ। ਸੰਸਾਰ ਦੇ ਤਵਾਰੀਖ਼ਦਾਨ ਹੈਰਾਨ ਹਨ ਕਿ ਕਿਵੇਂ ਇਕ ਸੰਤ ਸਿਪਾਹੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਆਪੇ ਗੁਰ ਚੇਲਾ ਦੀ ਪ੍ਰਥਾ ਚਲਾ' ਪੰਜ ਪਿਆਰਿਆਂ ਨੂੰ ਗੁਰੂ ਮੰਨ, ਅੰਮ੍ਰਿਤ ਦੀ ਅਨੋਖੀ ਤਾਸੀਰ ਮੁਰਦੇ ਦਿਲਾਂ ਵਿੱਚ ਭਰ ਦਿੱਤੀ। ਸੰਸਾਰ ਵਿੱਚ ਵਿੱਚਰ ਰਹੀ ਮਨੁੱਖਤਾ ਲਈ ਅਨੋਖੇ ਨੂਰ ਦੀ ਝਲਕ 'ਗੁਰੂ ਗ੍ਰੰਥ ਸਾਹਿਬ' ਦੇ ਹਜ਼ੂਰ ਵਿੱਚ ਪੰਜ ਪਿਆਰਿਆਂ ਨੂੰ ਬਾਣੀ ਦੇ ਪ੍ਰਚਾਰਨ ਵਿਚਾਰਨ ਤੋਂ ਇਲਾਵਾ ਕਿਸੇ ਵੀ ਕਿਸਮ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਮੱਤ-ਭੇਦ ਸੁਲਝਾਣ ਦੀ ਪੂਰੀ ਵਾਗਡੋਰ ਦੇ ਕੇ ਸੰਸਾਰ ਦੀਆਂ ਸੁਪਰੀਮ ਕੋਰਟਾਂ ਤੋਂ ਉੱਪਰ ਪੰਜ ਪਿਅਰਿਆਂ ਦੇ ਫ਼ੈਸਲਿਆਂ ਨੂੰ ਸਰਬ-ਉੱਚ ਕਰਾਰ ਦਿੱਤਾ ਅਤੇ ਤਾਕੀਦ ਕੀਤੀ ਹਰ ਸਿੱਖ ਪੰਜ ਪਿਆਰਿਆਂ ਦਾ ਹੁਕਮ ਸਿਰ ਮੱਥੇ ਪ੍ਰਵਾਨ ਕਰੇ।

ਅਕਾਲ ਪੁਰਖ ਨੇ ਸੰਸਾਰ ਦੀ ਰਚਨਾ ਸਮੇਂ ਹੀ ਪੰਜ ਤੱਤਾਂ ਦਾ ਸੰਕਲਪ ਦ੍ਰਿੜ ਕਰਾ ਦਿੱਤਾ ਸੀ:-

ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ
ਕੋਈ ਛੇਵਾ ਕਰਿਉ ਜੇ ਕਿਛ ਕੀਤਾ ਹੋਵੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ ੭੩੬)

ਗੁਰੂ ਨਾਨਕ ਸਾਹਿਬ ਨੇ ਸੰਸਾਰ ਦੇ ਸਮੂਹ ਜੀਵਾਂ ਲਈ ਪੰਜ ਖੰਡਾਂ- ਧਰਮ ਖੰਡ, ਸਰਮ ਖੰਡ, ਗਿਆਨ ਖੰਡ, ਕਰਮ ਖੰਡ ਸਥਾਪਤ ਕੀਤੇ, ਇਨ੍ਹਾਂ ਚਾਰ ਖੰਡਾਂ ਦੀਆਂ ਮੰਜ਼ਲਾਂ ਸਰ ਕਰ ਕੇ ਹੀ ਅਕਾਲ ਪੁਰਖ ਦੇ ਸੱਚ ਖੰਡ ਵਿੱਚ ਪੁੱਜਿਆ ਜਾ ਸਕਦਾ ਹੈ। ਇਸੇ ਸੱਚ ਖੰਡ ਵਿੱਚ ਨਿਰੰਕਾਰ ਨਿਵਾਸ ਰੱਖਦਾ ਹੈ।

ਸਚ ਖੰਡਿ ਵਸੈ ਨਿਰੰਕਾਰੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ: ੮)

ਗੁਰਮਤਿ ਪੰਚ ਸਖੇ ਗੁਰ ਭਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ ੧੦੪੧)

ਗੁਰੂ ਨਾਨਕ ਸਾਹਿਬ ਤੋਂ ਬਾਅਦ ਵੀ ਪੰਜ ਗੁਰਸਿੱਖਾਂ ਦੀ ਸਰਵਉੱਚ ਮਰਯਾਦਾ

ਬਾਰੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "…. ਗੁਰੂ ਨਾਨਕ ਸਾਹਿਬ ਤੋਂ ਲੈ ਕੇ ਪੰਜ ਪਿਆਰੇ ਚੁਣੇ ਜਾਂਦੇ ਰਹੇ ਹਨ, ਪਰ ਇਤਿਹਾਸ ਵਿੱਚ ਸਾਰਿਆਂ ਦੇ ਨਾਮ ਨਹੀਂ ਲਿਖੇ, ਕੇਵਲ ਥੋੜੇ ਨਾਮ ਦਿੱਤੇ ਹਨ, ਜੇਹਾ ਕਿ ਗੁਰੂ ਅਰਜਨ ਸਾਹਿਬ ਦੇ ਪੰਜ ਪਿਆਰੇ- ਬਿਧੀ ਚੰਦ, ਜੇਠਾ, ਲੰਗਾਹ, ਪਿਰਾਣਾ ਅਤੇ ਭਾਈ ਪੈੜਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਆਤਮਗਯਾਨੀ ਪੰਜ ਪਯਾਰੇ- ਦੀਵਾਨ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਊਦਾ ਅਤੇ ਜੈਤਾ।" (ਮਹਾਨ ਕੋਸ਼, ੧੯੯੦, ਪੰਨਾ ੭੯)

ਪੰਜ ਗੁਮੁਖਾਂ ਦੀ ਪ੍ਰਧਾਨਤਾ ਮੁੱਢ ਤੋਂ ਹੀ ਗੁਰੂ ਘਰ ਵਿੱਚ ਚਲੀ ਆਈ ਹੈ। ਭਾਈ ਗੁਰਦਾਸ ਜੀ ਇਸ ਬਾਰੇ ਲਿਖਦੇ ਹਨ:

- ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ ॥
  (ਵਾਰ: ੧੩/੧੯)
- ਪੰਜ ਮਿਲੇ ਪਰਪੰਚ ਤਜਿ ਅਨਹਦ
  ਸਬਦ ਸਬਦਿ ਲਿਵ ਲਾਈ।
  ਸਾਧ ਸੰਗਤਿ ਸੋਹਨਿ ਗੁਰ ਭਾਈ।
  (ਵਾਰ: ੨੯/੬)
- ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ,
  ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ।
  (ਕਬਿਤ: ੨੯)

ਜਦੋਂ ਗੁਰੂ ਨਾਨਕ ਸਾਚਿਬ ਦੀ ਵਿਚਾਰਧਾਰ ਦਾ ਪ੍ਰਚਾਰ ਤੇ ਪਾਸਾਰ ਕਰਨ ਲਹੀ ਗੁਰੂ ਸਾਹਿਬਾਨ ਬਾਹਰ ਦੂਰ-ਦੁਰਾਡੇ ਸਫ਼ਰਾਂ ਆਦਿ 'ਤੇ ਜਾਂਦੇ ਸਨ ਤਾਂ ਪੰਜ ਪਿਆਰੇ ਹੀ ਸਿੱਖ ਸੰਗਤਾਂ ਦੀ ਅਗਵਾਈ ਕਰਨ ਵਿਚ ਮੁਹੱਰੀ ਹੁੰਦੇ ਸਨ! ਇਹ ਪਿਆਰੇ ਮੁੱਖ ਸਲਾਹਕਾਰ ਵਜੋਂ ਵੀ ਭੂਮਿਕਾ ਨਿਭਾਉਂਦੇ ਸਨ! ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ 'ਪੰਜ' ਦੀ ਗਿਣਤੀ ਨੂੰ ਅਹਿਮ ਰੁਤਬਾ ਹਾਸਿਲ ਹੋਇਆ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦੋਂ ਖ਼ਾਲਸਾ ਪੰਥ ਪ੍ਰਗਟ ਕੀਤਾ ਤਾਂ 'ਖੰਡੇ ਦੀ ਪਾਹੁਲ' ਤਿਅਰ ਕਰਨ ਸਮੇਂ ਪੰਜ ਬਾਣੀਆਂ ਦਾ ਪਾਠ ਕੀਤਾ ਅਤੇ ਪੰਜਾਂ ਬਾਣੀਆਂ ਦਾ ਪਾਠ ਵੀ ਗੁਰਸਿੱਖਾਂ ਨੂੰ ਕਰਨ ਦੀ ਤਾਕੀਦ ਕੀਤੀ। ਪੰਜ ਕਕਾਰਾਂ ਦਾ ਬਾਣਾ ਬਖ਼ਸ਼ਿਆ ਅਤੇ ਇਸੇ ਸੰਕਪਲ ਨੂੰ ਦ੍ਰਿੜ੍ਹ ਕਰਾਉਣ ਲਈ ਪੰਜ ਪਿਆਰੇ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਨੂੰ ਚੁਣਿਆ। ਗੁਰੂ ਸਾਹਿਬ ਨੇ ਇਸੇ ਸਮੇਂ ਪੰਜ ਆਜ਼ਾਦੀਆਂ ਬਖ਼ਸ਼ੀਆਂ ਧਰਮ ਨਾਸ਼, ਕਰਮ ਨਾਸ਼, ਭਰਮ ਨਾਸ਼, ਕੁਲ ਨਾਸ਼ ਤੇ ਕਿਰਤ ਨਾਸ਼। ਭਾਵੇਂ ਸੰਸਾਰ ਦੇ ਹੋਰ ਧਰਮਾਂ ਵਿੱਚ ਵੀ 'ਪੰਜ' ਅੱਖਰ ਦਾ ਕਨਸੈਪਟ ਹੋਵੇਗਾ ਪਰ ਸਿੱਖ ਧਰਮ ਵਿੱਚ ਇਸ ਦਾ ਕੋਈ ਸਾਨੀ ਨਹੀਂ।

'ਪੰਜ ਪਿਆਰਿਆਂ' ਦੇ ਵਿਸ਼ੇਸ਼ ਰੁਤਬੇ ਬਾਰੇ 'ਰਹਿਤਨਾਮਿਆਂ' ਵਿੱਚ ਕਾਫ਼ੀ ਵੇਰਾਂ ਜ਼ਿਕਰ ਆਇਆ ਹੈ।

ਪੰਜ ਸਿਖ ਮਿਲ ਕੇ ਪਾਹੁਲ ਦੇਣੀ
ਗੁਰੂ ਕਾ ਸਿੱਖ ਕਰਨਾ।
(ਰਹਿਤਨਾਮਾ, ਭਾਈ ਚੌਪਾ ਸਿੰਘ)

ਪੰਚ ਸਿੱਖ ਮਿਲ ਇਕੱਠੇ, ਕਰੇ ਬਿਬੇਕ ਬਿਚਾਰ।
ਤਨਖਾਹ ਰਹਿਤ ਉਪਦੇਸ਼ ਕਰ, ਦੇਤ ਦੋਖ ਕੋ ਟਾਰ।
(ਰਹਿਤਨਾਮਾ, ਭਾਈ ਦਇਆ ਸਿੰਘ)
ਗੁਰੂ ਖਾਲਸਾ ਮਾਨੀਐ ਪ੍ਰਗਟ ਗੁਰੂ ਕੀ ਦੇਹ।
ਜੋ ਸਿੱਖ ਮੈ ਮਿਲਿਆ ਚਹੇ, ਖੋਜ ਇਨੋ ਮੈ ਲੇਹ॥
(ਤਨਖਾਹ ਨਾਮਾ, ਭਾਈ ਪ੍ਰਹਲਾਦ ਸਿੰਘ)

'ਗੁਰ ਸੂਰਜ ਪ੍ਰਕਾਸ਼ ਗ੍ਰੰਥ' ਵਿੱਚ ਭਾਈ ਸੰਤੋਖ ਸਿੰਘ ਜੀ ਨੇ ਵੀ 'ਪੰਚ' ਦੇ ਸੰਕਲਪ ਨੂੰ ਉਜਾਰ ਕੀਤਾ ਹੈ। ਯਾਦ ਰਹੇ ਇਸ ਨੂੰ 'ਸੂਰਜ ਪ੍ਰਕਾਸ਼' ਵੀ ਆਖਿਆ ਜਾਂਦਾ ਹੈ, ਜੋ ੧੮੪੩ ਵਿੱਚ ਮੁਕੰਮਲ ਕੀਤੀ ਗਈ ਸੀ। ਭਾਈ ਸਾਹਿਬ ਵੀ ਪੰਜ ਸਿੰਘਾਂ ਦੀ ਸ੍ਰੇਸ਼ਟਤਾ ਬਾਰੇ ਜ਼ਿਕਰ ਕਰਦੇ ਹਨ:

- ਸਿੰਘ ਸੁ ਰਹਤ ਪੰਚ ਜਹਿਂ ਮਿਲੇਂ।
  ਮਮ ਸਰੂਪ ਸੋ ਦੇਖਹੁ ਭਲੇ।
  ਸਿਖ ਪੰਚਨ ਮਹਿਂ ਮੇਰੋ ਬਾਸਾ
  ਪੂਰਨ ਕਰੋਂ ਧਰਹਿਂ ਜੋ ਆਸਾ।
  (ਐਨ ੨ ਅੰਸੂ ੨੩)
- ਗੁਰੂ ਘਰ ਕੀ ਮਿਰਜਾਦਾ ਪੰਚਹੁਂ
  ਪੰਚਹੁਂ ਪਾਹੁਲ ਪੂਰਬ ਪੀਨ।
- ਹੁਇ ਤਨਖਾਹੀਆ ਬਖਸ਼ਹਿਂ ਪੰਚਹੁਂ
  ਪਾਹੁਲ ਦੇਂ ਮਿਲਿ ਪੰਚ ਪ੍ਰਬੀਨ।
  (ਰੁਤ ੬ ਅੰਸੂ ੪੧)

ਸਿੱਖ ਤਵਾਰੀਖ ਦਾ ਇਕ ਹੋਰ ਗ੍ਰੰਥ ੧੭੭੩ ਵਿੱਚ ਸਰੂਪ ਦਾਸ ਭੱਲਾ ਨੇ 'ਮਹਿਮਾ ਪ੍ਰਕਾਸ਼' ਨਾਂ ਹੇਠ ਰਚਿਆ। ਇਸੇ ਪ੍ਰਕਾਰ ਦਾ ਇਕ ਹੋਰ ਗ੍ਰੰਥ ਬਾਬਾ ਕ੍ਰਿਪਾਲ ਸਿੰਘ ਭੱਲਾ ਨੇ ਰਚਿਆ ਹੈ। ਸਰੂਪ ਦਾਸ ਭੱਲਾ ਵੀ ਪੰਜ ਸਿੱਖਾਂ ਦੇ ਸੰਕਲਪ ਨੂੰ ਉਜਾਗਰ ਕਰਦੇ ਲਿਖਦੇ ਹਨ।

ਪੰਚ ਸਿੱਖ ਗੁਰਮੁਖ ਜੋ ਹੋਇ।
ਤਾਂ ਸਿਉਂ ਲਏ ਮੰਤ੍ਰ ਸਭ ਕੋਇ।

ਸਿੱਖ ਤਵਾਰੀਖ਼ ਦਾ ਇਕ ਖ਼ਾਸ ਗ੍ਰੰਥ 'ਪ੍ਰਾਚੀਨ ਪੰਥ ਪ੍ਰਕਾਸ਼' ਹੈ ਜੋ ਭਾਈ ਰਤਨ ਸਿੰਘ ਭੰਗੂ ਨੇ ੧੮੪੧ ਵਿੱਚ ਲਿਖਿਆ। ਭਾਈ ਰਤਨ ਸਿੰਘ, ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਦਾ ਪੋਤਾ ਸੀ (ਜਿਸ ਨੇ ਮੱਸੇ ਰੰਗੜ ਦਾ ਸਿਰ ੧੭੪੧ ਵਿੱਚ ਵੱਢਿਆ ਸੀ)। ਇਸ ਗ੍ਰੰਥ ਵਿੱਚ ਭਾਈ ਰਤਨ ਸਿੰਘ ਭੰਗੂ ਜੀ ਨੇ ਪੰਜ ਸਿੰਘਾਂ ਦੇ ਕੰਮ-ਕਾਜ ਬਾਰੇ ਇਸ਼ਾਰਾ ਕੀਤਾ ਹੈ।

ਜਹਿਂ ਜਹਿਂ ਪੰਜ ਭੁਜੰਗੀ ਹੋਇ।
ਗੁਰਦੁਆਰੈ ਤੁਲ ਮੰਨ ਲਯੋ ਸੋਇ।
ਪੰਜ ਭੁਜੰਗੀ ਜਹਿਂ ਇਕੱਤ੍ਰ ਹੋਇ।
ਬੇਸ਼ੱਕ ਪਾਹੁਲ ਕਰ ਪਯਾਵੈ ਸੋਇ।
ਪੰਜ ਭੁਜੰਗੀਅਨ ਤੇ ਅਰਦਾਸ ਕਰਾਓ।
ਜੋ ਮਾਂਗੋ ਸੋਈ ਫਲ ਪਾਉ।
(ਪ੍ਰਾਚੀਨ ਪੰਥ ਪ੍ਰਕਾਸ਼)

ਸਿੱਖ ਧਰਮ ਵਿੱਚ ਹਰ ਦੀਵਾਨ ਦੀ ਸਮਾਪਤੀ ਮਗਰੋਂ ਪਵਿੱਤਰ ਦੇਗ ਪਹਿਲਾਂ 'ਪੰਜਾਂ ਪਿਆਰਿਆਂ' ਨੂੰ ਹੀ ਦਿੱਤੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦੋਂ ਕਾਸ਼ੀ ਲਈ ਉੱਚ ਵਿਦਿਆ ਪ੍ਰਾਪਤ ਕਰਨ ਲਈ ਸਿੰਘਾਂ ਨੂੰ ਚੁਣਿਆ ਤਾਂ ਪਹਿਲਾਂ ਪੰਜ ਸਿੰਘਾਂ ਦੀ ਹੀ ਚੋਣ ਕੀਤੀ। ਇਕ ਵੇਰ ਤਵਾਰੀਖ਼ ਗਵਾਹ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤੀਰ ਦੀ ਨੋਕ ਨਾਲ ਦਾਦੂ ਦੀ ਕਬਰ ਨੂੰ ਨਮਸਕਾਰ ਕੀਤੀ ਤਾਂ ਪੰਜ ਪਿਆਰਿਆਂ ਕੋਲੋਂ ਭੁੱਲ ਬਖਸ਼ਵਾ ਕੇ ਗੁਰੂ ਸਾਹਿਬ ਨੇ ਤਨਖਾਹ ਲੁਆਈ। ਚਮਕੌਰ ਦੀ ਗੜ੍ਹੀ ਵਿੱਚੋਂ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਪੰਜ ਪਿਆਰਿਆਂ ਦੇ ਰੂਪ ਵਿੱਚ ਸਿੰਘਾਂ ਗੜ੍ਹੀ ਵਿੱਚੋਂ ਜ਼ਿੰਦਾ ਚਲੇ ਜਾਣ ਦਾ ਹੁਕਮ ਕੀਤਾ ਤਾਂ ਕਲਗੀਆਂ ਵਾਲੇ ਨੇ ਸਿਰ ਨਿਵਾ ਕੇ ਹੁਕਮ ਦੀ ਪਾਲਣਾ ਕੀਤੀ।

ਗੁਰੂ ਗੋਬਿੰਦ ਸਿੰਘ ਨੇ ਜਦੋਂ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾ ਕੇ ਪੰਜਾਬ ਵੱਲ ਰਵਾਨਾ ਕੀਤਾ ਤਾਂ ਪੰਜ-ਤੀਰਾਂ ਦੇ ਨਾਲ ਪੰਜ ਪਿਆਰੇ ਵੀ ਅਗਵਾਈ ਲਈ ਨਾਲ ਤੋਰੇ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਕੁਝ ਸਮੇਂ ਲਈ 'ਪੰਚ ਪਰਧਾਨੁ' ਦੇ ਸੰਕਲਪ ਵਿੱਚ ਖੜੋਤ ਆ ਗਈ ਅਤੇ ਇਨ੍ਹਾਂ ਦਾ ਕਾਰਜ ਖੇਤਰ ਸੀਮਤ ਹੋ ਕੇ ਰਹਿ ਗਿਆ। ਮਹਾਰਾਜ ਰਣਜੀਤ ਸਿੰਘ ਸਮੇਂ 'ਫ਼ੌਜੀ ਪੰਚਾਇਤਾਂ'ਦੇ ਕਾਨਸੈਪਟ ਨੂੰ ਉਜਾਗਰ ਕੀਤਾ ਗਿਆ ਅਤੇ ੧੮੩੯ ਵਿੱਚ ਰਣਜੀਤ ਸਿੰਘ ਦੇ ਅਕਾਲ ਚਲਾਣੇ ਬਾਅਦ ਲਾਹੌਰ ਦਰਬਾਰ ਦੀ ਕੇਂਦਰੀ ਸ਼ਕਤੀ ਖੇਰੂੰ-ਖੇਰੂੰ ਹੋ ਗਈ। ਥੋੜ੍ਹੇ ਸਮੇਂ ਬਾਅਦ ਸਰਕਾਰ ਦਾ ਸਾਰਾ ਪ੍ਰਬੰਧ ਫੌਜ ਤੋਂ ਆਜ਼ਾਦ ਹੋ ਗਿਆ। ਇਨ੍ਹਾਂ ਸਮਿਆਂ ਦੌਰਾਨ ਹੀ ਸਿੱਖ ਫੌਜੀ ਇਕੱਠੇ ਹੋਏ ਅਤੇ 'ਫੌਜੀ ਪੰਚਾਇਤ' ਨੂੰ ਸੰਗਠਤ ਕੀਤਾ। ਇਨ੍ਹਾਂ ਪੰਚਾਇਤਾਂ ਵਿੱਚੋਂ 'ਪੰਜ ਪੰਚ' (ਜੱਜ) ਇਕ ਕੰਪਨੀ ਪ੍ਰਤੀ ਨਾਮਜ਼ਦ ਕੀਤੇ ਜਾਂਦੇ ਸਨ। ਇਹ ਹੀ 'ਪੰਜ ਸਲਾਹਕਾਰਾਂ' ਦਾ ਕਾਨਸੈਪਟ ਸੀ ਜਿਸ ਨੇ ਲਾਹੌਰ ਦਰਬਾਰ ਦੀ ਫੌਜੀ ਸ਼ਕਤੀ ਨੂੰ ਇਕੱਠਾ ਕਰ ਕੇ ਰੱਖਿਆ ਹੋਇਆ ਸੀ। ਬਾਬਾ ਫੂਲਾ ਸਿੰਘ ਅਕਾਲੀ ਨੇ ਵੀ ਇਕ ਵੇਰ ਅਕਾਲ ਤਖ਼ਤ ਸਾਹਿਬ ਤੇ ਮਹਾਰਾਜਾ ਰਣਜੀਤ ਸਿੰਘ ਨੂੰ 'ਤਨਖਾਹੀਆ' ਕਰਾਰ ਦਿੱਤਾ ਜਿਸ ਨੇ ਸਿੱਖ ਮਰਯਾਦਾ ਦੀ ਉਲੰਘਣਾ ਕੀਤੀ ਸੀ। ਮਹਾਰਾਜਾ ਨੇ ਇਸ ਤਨਖਾਹ ਨੂੰ ਸਿਰ ਮੱਥੇ ਪ੍ਰਵਾਨ ਕੀਤਾ।

ਤਵਾਰੀਖ਼ ਗਵਾਹ ਹੈ ਕਿ ਜਦੋਂ ੧੭੬੨ ਵਿੱਚ ਫਰਾਂਸੀਸੀ ਫਿਲਾਸਫਰ ਜੇ.ਜੇ. ਰੋਸੂ ਨੇ 'ਸ਼ੋਸ਼ਲ ਕੰਨਟ੍ਰੈਕਟ ਦੀ ਥੀਉਰੀ' ਨੂੰ ਮੂਰਤੀਮਾਨ ਕੀਤਾ ਅਤੇ ੧੮੪੮ ਵਿੱਚ ਕਾਰਲ ਮਾਰਕਸ ਨੇ 'ਕੌਮਨਿਸਟ ਪਾਰਟੀ ਦਾ ਮੈਨੀਫੈਸਟੋ' ਲੋਕਾਂ ਸਾਹਮਣੇ ਰੱਖਿਆ ਤਾਂ ਬੜੇ ਮਾਣ ਨਾਲ ਉਨ੍ਹਾਂ ਆਪਣੇ ਦਾਅਵੇ ਪੇਸ਼ ਕੀਤੇ ਪਰ ਧੰਨ ਹਨ ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜਿਨ੍ਹਾਂ ਨੇ ਪੰਜ ਪਿਆਰਿਆਂ ਦੇ ਸੰਕਪਲ ਨੂੰ ਅਮਲੀ ਜੀਵਨ ਵਿੱਚ ਢਾਲ ਕੇ ਪੂਰੇ ਸੰਸਾਰ ਦੀ ਰਹਿਬਰੀ ਕੀਤੀ ਹੈ। ਸਿੱਖ ਤਵਾਰੀਖ਼ ਵਿੱਚ ਦਲ ਖ਼ਾਲਸਾ, ਸਰਬਤ ਖ਼ਾਲਸਾ, ਮਿਸਲਾਂ, ਖ਼ਾਲਸਾ ਰਾਜ, ਫੌਜੀ ਪੰਚਾਇਤਾਂ, ਸਿੰਘ ਸਭਾ ਲਹਿਰ ਆਦਿ ਵਿੱਚ 'ਪੰਚ ਪਿਆਰਿਆਂ' ਦੀ ਵਿਸ਼ੇਸ਼ ਭੂਮਿਕਾ ਰਹੀ ਹੈ। 'ਸਿੰਘ ਸਭਾ ਲਹਿਰ' ਦੀ ਤਵਾਰੀਖ਼ ਤੋਂ ਵੀ ਪਤਾ ਚੱਲਦਾ ਹੈ ਕਿ ਇਸ ਲਹਿਰ ਦੀ ਸਫਲਤਾ ਦਾ ਮੁੱਖ ਕਾਰਨ, ਇਸ ਲਹਿਰ ਦੇ ਪੰਜ ਸਿੱਖ ਨੇਤਾ ਸਨ ਜੋ ਕਰਮਵਾਰ ਸ. ਠਾਕਰ ਸਿੰਘ ਸੰਧਾਂਵਾਲੀਆ, ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਸ. ਮਾਇਆ ਸਿੰਘ ਤੇ ਸ. ਜਵਾਹਰ ਸਿੰਘ ਸਨ। ਇਨ੍ਹਾਂ ਪੰਜ ਨੇਤਾਵਾਂ ਦੀ ਬਦੌਲਤ ਹੀ 'ਸਿੰਘ ਸਭਾ ਲਹਿਰ' ਥੋੜ੍ਹੇ ਸਮੇਂ ਵਿੱਚ ਸਿੱਖਾਂ ਦੀ ਲਹਿਰ ਬਣ ਕੇ ਉੱਭਰੀ ਅਤੇ ਸਫਲਤਾ ਪ੍ਰਾਪਤ ਕੀਤੀ। ਪੰਜ ਪਿਆਰਿਆਂ ਦੀ ਸੰਸਥਾ, ਗੁਰੂ ਸਾਹਿਬਾਨ ਤੋਂ ਬਾਅਦ ਸਿੱਖਾਂ ਵਿੱਚ

ਵਿਸ਼ੇਸ਼ ਰੁਤਬੇ ਦੀ ਅਧਿਕਾਰੀ ਹੈ। ਸਿੱਖ ਧਰਮ ਦੇ ਧਾਰਮਿਕ, ਸਮਾਜਿਕ ਅਤੇ ਰਾਜਸੀ ਮਸਲਿਆਂ ਵਿੱਚ ਖ਼ਾਸ ਭੂਮਿਕਾ ਨਿਭਾਉਂਦੀ ਹੈ। ਕੋਈ ਵੀ ਸਿੱਖ 'ਪੰਜ ਪਿਆਰਿਆਂ' ਦੇ 'ਹੁਕਮ' ਅਤੇ 'ਤਨਖਾਹ' ਨੂੰ ਚੈਲੰਜ ਨਹੀਂ ਕਰ ਸਕਦਾ। ਜਦੋਂ ਸਿੱਖ ਰਹਿਤ ਮਰਯਾਦਾ, ਸਿੱਖ ਅਕੀਦਿਆਂ, ਸਿੱਖ ਪ੍ਰੰਪਰਾਵਾਂ ਅਤੇ ਸਿੱਖ ਕਲਚਰ ਬਾਰੇ ਮਸਲੇ ਜ਼ੇਰੇ-ਗੌਰ ਹੋਣ। 'ਪੰਜ ਪਿਆਰੇ' ਸਿੱਖ ਸੰਗਤਾਂ ਵੱਲੋਂ ਚੁਣੇ ਜਾਂਦੇ ਹਨ ਪਰ ਪੰਜ ਤਖ਼ਤਾਂ ਦੇ ਸਰਬਰਾਹ (ਅਕਾਲ ਤਖ਼ਤ ਸਾਹਿਬ, ਕੇਸਗੜ੍ਹ ਸਾਹਿਬ, ਦਮਦਮਾ ਸਾਹਿਬ, ਪਟਨਾ ਸਾਹਿਬ, ਹਜ਼ੂਰ ਸਾਹਿਬ) ਨੂੰ ਪੰਜ ਪਿਆਰਿਆਂ ਦਾ ਵਿਸ਼ੇਸ਼ ਰੁਤਬਾ ਹਾਸਲ ਹੈ। ਅਜੋਕੇ ਸਮੇਂ ਵੀ ਸਿੱਖਾਂ ਦੀ ਪਾਰਲੀਮੈਂਟ ਵਜੋਂ ਜਾਣੀ ਜਾਂ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਬੜੇ ਸਤਿਕਾਰ ਨਾਲ 'ਪੰਜ ਪਿਆਰਿਆਂ' ਦੇ ਕੰਮ-ਕਾਜ ਦਾ ਸਤਿਕਾਰ ਕਰਦੀ ਹੈ। ਸਿੱਖਾਂ ਦੀਆਂ ਸਮਾਜਿਕ, ਧਾਰਮਿਕ ਅਤੇ ਸਿਆਸੀ ਗੁੰਝਲਾਂ ਨੂੰ ਪੰਜ ਪਿਆਰਿਆਂ ਰਾਹੀਂ ਹੀ ਨਜਿੱਠਣ ਦਾ ਉਪਰਾਲਾ ਕਰਦੀ ਹੈ। ਸਮੇਂ ਦੀ ਪ੍ਰਮੁੱਖ ਜ਼ਰੂਰਤ ਹੈ ਕਿ ਇਸ 'ਪੰਜ ਪਿਆਰਿਆਂ ਦੀ ਸੰਸਥਾ' ਨੂੰ ਹੋਰ ਵਿਸ਼ਾਲ ਅਤੇ ਮਜ਼ਬੂਤ ਕੀਤਾ ਜਾਵੇ ਤਾਂ ਜੋ ਸੰਸਾਰ ਦੇ ਹਰ ਜੀਵ ਲਈ ਦ੍ਰਿੜ੍ਹਤਾ ਦੀ ਅਮਰ ਦਾਸਤਾਨ ਹੋ ਨਿਬੜੇ!

ਪੰਚਹੁੰ ਮਹਿਂ ਨਿੱਤ ਵਰਤਤਿ ਮੈਂ ਹੌਂ ਪੰਚ ਮਿਲਹਿਂ ਸੋ ਪੀਰਨ ਪੀਰ।

(ਰੁਤ ੬ ਅੰਸੂ ੪੧)

* * *

# ਸੰਸਾਰ ਦੀ ਸ਼ਹੀਦੀ ਤਵਾਰੀਖ਼ 'ਚ ਛੋਟੀ ਉਮਰ ਦੀ ਵੱਡੀ ਦਾਸਤਾਨ- ਗੁਰੂ ਗੋਬਿੰਦ ਸਿੰਘ ਦੇ ਚਾਰ ਸਾਹਿਬਜ਼ਾਦੇ

ਗੁਰੂ ਗੋਬਿੰਦ ਸਿੰਘ ਸਾਹਿਬ, ਇਨਕਲਾਬ ਦੀ ਸਾਕਾਰ ਮੂਰਤ, ਸਮੁੱਚੇ ਸੰਸਾਰ ਦਾ ਨੂਰ, ਤੇਜਸਵੀ ਹੁਸੀਨ ਆਤਮਾ, ਬੇਮਿਸਾਲ ਕਾਰਨਾਮਿਆਂ ਦਾ ਲਿਸ਼ਕਾਰਾ, ਨਿਡਰਤਾ ਤੇ ਚੜ੍ਹਦੀ ਕਲਾ ਜਲੌ ਤੇ ਰੂਪ, ਸੰਸਾਰ ਦੇ ਇਤਿਹਾਸ ਵਿੱਚ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ ਜਿਨ੍ਹਾਂ ਸਾਰਾ ਸਰਬੰਸ ਹੀ ਮਨੁੱਖੀ ਆਜ਼ਾਦੀ ਲਈ, ਲੋਕਾਂ ਦੀ ਮਾਨਸਿਕ ਗੁਲਾਮੀ ਨੂੰ ਪਾਸ਼ ਪਾਸ਼ ਕਰਨ ਲਈ, ਦਲੇਰੀ ਭਰੇ ਸੰਗਰਾਮ ਹੀ ਨਹੀਂ ਲੜੇ ਸਗੋਂ ਮੁਸਮਿਮ-ਦ੍ਰਿੜ੍ਹ ਲੋਹ-ਸੰਕਲਪ ਦਾ ਨਵਾਂ ਬਾਬ ਇਤਿਹਾਸ ਵਿੱਚ ਆਣ ਜੋੜਿਆ।

ਗੁਰੂ ਗੋਬਿੰਦ ਸਿੰਘ ਸਾਹਿਬ ਦੀ ਦ੍ਰਿੜ੍ਹਤਾ, ਸਵੈ-ਵਿਸ਼ਵਾਸ, ਹੌਸਲੇਂ ਤੇ ਕੁਰਬਾਨੀ ਦੀ ਸਪਿਰਿਟ ਨੇ ਸਰਬ ਸਮਿਆਂ ਲਈ ਨਿਰਭਉ ਅਤੇ ਨਿਰਵੈਰ ਹੋ ਕੇ ਜੀਵਨ ਸੰਗ੍ਰਾਮ ਵਿੱਚ ਜੂਝਣ ਦੀਆਂ ਪੈੜਾਂ ਉਲੀਕ ਦਿੱਤੀਆਂ। ਗੁਰੂ ਸਾਹਿਬ ਨੇ ਆਪਣੀ ਛੋਟੀ ਜਿਹੀ ਉਮਰ ਵਿੱਚ ਜੋ ਕੌਤਕ, ਕਰਤੱਬ ਤੇ ਬਖ਼ਸ਼ਿਸ਼ਾਂ ਕਰ ਕੇ ਮੁਰਦਾ ਕੌਮ ਵਿੱਚ ਅਜਿਹੀ ਰੂਹ ਫੂਕੀ, ਜੋ ਸੰਸਾਰ ਦੀ ਤਵਾਰੀਖ਼ ਦਾ ਇਕ ਅਦਭੁਤ ਕ੍ਰਿਸ਼ਮਾ ਸੀ। ਕਲਗੀਧਰ ਪਾਤਸ਼ਾਹ ਦੀ ਜ਼ਿੰਦਗੀ ਵਿੱਚ ਅਜਿਹੇ ਸਮੇਂ ਵੀ ਆਏ ਜਦੋਂ ਉਨ੍ਹਾਂ ਨੂੰ ਭੁੱਖਾਂ ਕੱਟਣੀਆਂ ਪਈਆਂ, ਪੈਰਾਂ ਵਿੱਚ ਕੰਡੇ ਵੀ ਚੁਭਵਾਏ, ਧੁਪਾਂ ਵਿੱਚ ਵੀ ਸੜੇ ਅਤੇ ਅਨੇਕਾਂ ਮੁਸੀਬਤਾਂ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਪਰ ਆਪਣੇ ਮਿਸ਼ਨ ਵਿੱਚ ਕਦਮ-ਬ-ਕਦਮ ਅੱਗੇ ਹੀ ਤੁਰਦੇ ਗਏ। ਅਜਿਹੇ ਮਰਦ ਅਗੰਮੜੇ ਲਈ ਹੀ ਕਿਸੇ ਲਿਖਿਆ ਹੈ।

**ਏਕ ਵੋਹ ਹੈਂ ਜੋ ਚਲਤੇ ਹੈਂ ਜ਼ਮਾਨੇ ਕੇ ਸਾਥ ਸਾਥ**
**ਮਰਦ ਵੋਹ ਹੈਂ ਜੋ ਜ਼ਮਾਨੇ ਕੋ ਬਦਲ ਦੇਤੇਂ ਹੈਂ।**

5 ਤੇ 6 ਦਸੰਬਰ 1705 ਦੀ ਤਾਰੀਕ ਹੈ। ਆਨੰਦਪੁਰ ਸਾਹਿਬ ਨੂੰ ਅੱਠ ਮਹੀਨਿਆਂ ਤੋਂ ਮੁਗਲਾਂ, ਪਹਾੜੀ ਰੰਗੜਾਂ ਤੇ ਗੁਜਰਾਂ ਨੇ ਘੇਰਿਆ ਹੋਇਆ ਹੈ। ਆਨੰਦਪੁਰ ਸਾਹਿਬ ਦੇ ਹਾਲਾਤ ਬੜੀ ਸ਼ਿੱਦਤ ਨਾਲ਼ ਦਰਦਨਾਕ ਸਥਿਤੀ ਅਖਤਿਆਰ ਕਰ ਚੁੱਕੇ ਹਨ। ਕਿਲੇ ਅੰਦਰ ਰਾਸ਼ਨ ਪਾਣੀ ਆਉਣ ਦੇ ਸਾਰੇ ਸਾਧਨ ਦੁਸ਼ਮਣ ਫੌਜਾਂ ਨੇ ਬੰਦ ਕਰ ਦਿੱਤੇ ਹਨ। ਕਿਲ੍ਹੇ ਅੰਦਰ 460 ਦੇ ਕਰੀਬ ਸਿੰਘ, ਸਿੰਘਣੀਆਂ ਤੇ ਮਾਸੂਮ ਬੱਚੇ ਹਨ। ਸਿੰਘ ਰੁੱਖਾਂ ਦੇ ਪੱਤਿਆਂ ਤੇ ਛਿੱਲੜਾਂ 'ਤੇ ਗੁਜ਼ਾਰਾ ਕਰ ਕੇ ਵੀ ਆਪਣਾ ਸਿਦਕ ਬਲਵਾਨ ਰੱਖ ਰਹੇ ਹਨ। ਸਿੰਘਾਂ ਨੇ ਕਿਲ੍ਹੇ ਅੰਦਰ ਕੁੱਝ ਘੋੜੇ ਵੀ ਮਾਰ ਕੇ ਖਾ ਲਏ ਹਨ। ਤ੍ਰਿਪੁਰਾਂ ਤੋਂ ਤੋਹਫ਼ੇ ਵਜੋਂ ਮਿਲਿਆ ਪਰਸਾਦੀ ਹਾਥੀ ਵੀ ਭੁੱਖਮਰੀ ਨਾਲ਼ ਮਰ ਚੁੱਕਾ ਸੀ। ਸਿੰਘਾਂ ਕੋਲੋਂ ਹੁਣ ਹੋਰ ਭੁੱਖ ਬਰਦਾਸ਼ਤ ਨਹੀਂ ਸੀ ਹੋ ਰਹੀ। ਸਿੰਘ ਆਨੰਦਪੁਰ ਕਿਲ੍ਹੇ ਨੂੰ ਛੱਡ ਕੇ ਨਿਕਲ ਜਾਣਾ ਚਾਹੁੰਦੇ ਸਨ। ਕੁਝ ਸਿੰਘਾਂ ਨੇ ਮਾਤਾ ਗੁਜਰੀ ਜੀ ਅੱਗੇ ਫ਼ਰਿਆਦ ਕੀਤੀ। ਕਲਗੀਧਰ ਪਿਤਾ ਨੇ ਪ੍ਰਮੁੱਖ ਸਿੰਘਾਂ ਨਾਲ਼

ਵਿਚਾਰ ਕਰ ਕੇ ਆਨੰਦਪੁਰ ਸਾਹਿਬ ਨੂੰ ਆਖ਼ਰੀ ਅਲਵ੍ਹਦਾ ਕਰਨ ਦਾ ਫ਼ੈਸਲਾ ਸੁਣਾ ਦਿੱਤਾ। ਤਬ ਸਾਹਿਬ ਆਪਣੀ ਮਾਤਾ ਗੁਜਰੀ ਨੂੰ ਐਸਾ ਕਹਿਆ।

"ਮਾਤਾ ਜੀ। ਤੁਸੀਂ ਨਿੱਕੇ ਨੀਂਗਰ ਨਾਲ ਲੈ ਚਾਹੀਐ ਗਇਆਂ।
ਵੱਡੇ ਦੋਨੋਂ ਭਾਈ ਰਹਿਨ ਅਸਾਡੇ ਨਾਲ।
ਤੁਸੀਂ ਪਹਿਲੋਂ ਟੁਰੋਂ ਪਾਉ ਚਾਲ।੫੪੧॥ (ਬੰਸਾਵਲੀ ਨਾਮਾ)

ਆਨੰਦਪੁਰ ਸਾਹਿਬ ਛੱਡਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਔਰੰਗਜ਼ੇਬ ਵਲੋਂ ਆਈ ਚਿੱਠੀ ਪੜ੍ਹੀ। ਗੁਰੂ ਸਾਹਿਬ ਨੇ ਸਾਰਿਆਂ ਨੂੰ ਸਮਝਾ ਦਿੱਤਾ ਸੀ ਕਿ ਸਾਰੇ ਪੈਦਲ, ਇਕੱਠੇ ਜਾਣ ਗਏ ਅਤੇ ਰਸਤੇ ਵਿਚ ਕੋਈ ਨਹੀਂ ਰੁਕੇਗਾ। ਹਥਿਆਰਾਂ ਤੋਂ ਬਗੈਰ ਹੋਰ ਸਾਜ਼ੋ-ਸਾਮਾਨ ਨਾਲ ਲੈ ਜਾਣ ਦੀ ਸਖਤ ਮਨਾਈ ਸੀ।

"ਗੁਰੂ ਜੀ ਬਾਦਸ਼ਾਹ ਔਰੰਗਜ਼ੇਬ ਕੋ ਦਖਣ ਦੇਸ਼ ਮੇਂ ਭੇਜੀ ਪਤ੍ਰਕਾ ਕੀ ਉਡੀਕ ਮੇਂ ਸਨ।...ਸਾਲ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁ ਪੰਚ ਗਏ ਦੱਖਣ ਦੇਸ਼ ਸੇ ਬਾਦਸ਼ਾਹ ਕਾ ਭੇਜਾ ਸ਼ਾਹੀ ਪ੍ਰਵਾਨਾ ਕੁਰਾਨ ਕੀ ਜਿਲਦ ਤੇ ਲਿਖਾ ਹੂਆ ਕਾਜ਼ੀ ਲੈ ਕੇ ਅਨੰਦਪੁਰ ਮੇਂ ਆਏ ਗਇਆ।...ਗੁਰੂ ਜੀ ਨੇ ਉਦੈ ਸਿੰਘ ਆਦਿ ਮੁੱਖੀ ਸਿੰਘਾਂ ਸਾਥ ਵਿਚਾਰ ਕਰਕੇ ਫ਼ੈਸਲਾ ਕੀਆ ਕਿ ਆਜ ਰਾਤ ਕੇ ਸਮੇਂ ਕਿਲ੍ਹਾ ਅਨੰਦਪੁਰ ਤਿਆਗ ਦੇਣਾ ਚਾਹੀਏ"। (ਗੁਰੂ ਦੀਆਂ ਸਾਖੀਆਂ ਸਰੂਪ ਸਿੰਘ ਕੌਸ਼ਿਸ਼)

ਪਹਾੜੀਆਂ ਤੇ ਮੁਗਲਾਂ ਨੇ ਗਊ ਅਤੇ ਕੁਰਾਨ ਦੀਆਂ ਕਸਮਾਂ ਚੁੱਕੀਆਂ ਸਨ ਕਿ ਬਾਹਰ ਜਾਣ ਸਮੇਂ ਕੋਈ ਰੁਕਾਵਟ ਨਹੀਂ ਪਾਉਣਗੇ। ਕਕਰਾਲੀ ਰਾਤ ਦਾ ਹਨੇਰਾ, ਸਿਆਲ ਦੀ ਰੁੱਤ, ਮੋਸਲੇਧਾਰ ਬਾਰਸ਼, ਇਹੋ ਜਿਹੇ ਵਾਤਾਵਰਨ ਵਿੱਚ ਦੁਸ਼ਮਣ ਫ਼ੌਜਾਂ ਦੇ ਘੇਰੇ ਵਿੱਚੋਂ ਬਾਹਰ ਨਿਕਲਣਾ, ਬੜਾ ਢੁਕਵਾਂ ਸਮਾਂ ਸੀ। ਔਰੰਗਜ਼ੇਬ ਬਾਦਸ਼ਾਹ ਵੱਲੋਂ ਆਈ ਚਿੱਠੀ ਦਾ ਜ਼ਿਕਰ ਗੁਰੂ ਸਾਹਿਬ ਨੇ 'ਜ਼ਫ਼ਰਨਾਮਾ' ਵਿੱਚ ਕੀ ਕੀਤਾ ਹੈ।

ਨਵਿਸ਼ਤਾ ਰਸੀਦੋ ਬ ਗੁਫ਼ਤਾ ਜ਼ਬਾਂ।
ਬ ਬਾਯਦ ਕਿ ਈਂ ਕਾਰ ਰਾਹਤ ਰਸਾਂ।

ਇਸੇ ਚਿੱਠੀ ਦਾ ਜ਼ਿਕਰ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਦਾ ਕਰਤਾ ਵੀ ਕਰਦਾ ਹੈ, "---ਜੋ ਕਾਗਤ ਕਰ ਮੈ ਲੈ ਪਿਖਯੋ। ਪੁਨ ਔਰੰਗ ਕੋ ਲਿਖਯੋ ਮੰਗਾਯੋ। ਲਿਯੋ ਸੰਭਾਰ ਜੇਬ ਮਹਿ ਪਾਯੋ। ਸਭ ਕੋ ਕਹਿਯੋ ਤਿਆਰ ਹੋ ਜਾਵੋ। ਨਿਕਸਹੁ ਵਹਿਰ ਭਲੇ ਮਗ ਪਾਵੋ"। (ਰਿਤੁ ਛੇਵੀਂ, ਅੰਸ਼ੂ: ੨੧)

ਇਕ ਪਾਸੇ ਦੁਸ਼ਮਣ ਫ਼ੌਜਾਂ ਦੀ ਘੇਰਾਬੰਦੀ, ਬਿਖੜੇ ਤੇ ਭਿਆਨਕ ਰਸਤੇ, ਜੰਗਲ ਤੇ ਮੋਸਲੇਧਾਰ ਬਾਰਸ਼, ਕਕਰਾਲੀ ਕਾਲੀ ਘੁੱਪ ਹਨੇਰੀ ਰਾਤ ਅਤੇ ਸ਼ੂਕਦੀ-ਸਰਸਾ ਨਦੀ- ਅਤੇ ਦੂਜੇ ਪਾਸੇ ਕਲਗੀਆਂ ਵਾਲ਼ੇ ਦੀ ਦ੍ਰਿੜ੍ਹਤਾ, ਸਵੈ-ਵਿਸ਼ਵਾਸ, ਲੋਹ-ਸੰਕਲਪ ਤੇ ਕੁਰਬਾਨੀ ਨਾਲ ਲਟ ਲਟ ਬਦਲੇ ਹੌਸਲਿਆਂ ਨਾਲ਼ ਲਬਰੇਜ਼ ਮੁੱਠੀ ਭਰ ਸਿੰਘ, ਸਿੰਘਣੀਆਂ ਤੇ ਮਾਸੂਮ ਬੱਚੇ। ਇਸ ਕਾਫ਼ਲੇ ਵਿੱਚ ਤਕਰੀਬਨ 460 ਸਿੰਘ, ਮਾਤਾ ਗੁਜਰੀ ਜੀ, ਚਾਰ ਸਾਹਿਬਜ਼ਾਦੇ, ਬੀਬੀ ਭਿੱਖਾਂ ਤੇ ਸੁਭਿਖੀ ਸ਼ਾਮਲ ਸਨ। ਇਨ੍ਹਾਂ ਵਿੱਚੋਂ 40 ਸਿੰਘ ਅਜਿਹੇ ਸਨ ਜਿਨ੍ਹਾਂ ਗੁਰੂ ਸਾਹਿਬ ਦੇ ਅੰਗ-ਸੰਗ ਰਹਿ ਕੇ ਜਾਨਾਂ ਵਾਰਨ ਦਾ ਹਲਫ਼ਨਾਮਾ ਲਿਆ ਸੀ। ਗੁਰੂ ਸਾਹਿਬ ਨੇ 'ਅਨੰਦ ਗੜ੍ਹ ਕਿਲ੍ਹਾ' ਰਾਤ ਸਮੇਂ ਛੱਡ ਦਿੱਤਾ। ਬਕੌਲ ਅੱਲ੍ਹਾਯਾਰ ਖਾਂ ਜੋਗੀ:

ਤਾਰੋਂ ਕੀ ਛਾਉਂ ਕਿਲ੍ਹੇ ਸੇ ਸਤਿਗੁਰੂ ਰਵਾਂ ਹੂਏ।
ਕਸ ਕੇ ਕਮਰ ਸਵਾਰ ਥੇ ਸਾਰੇ ਜਵਾਂ ਹੂਏ।
ਚਾਰੋਂ ਪਿਸਰ ਹਜ਼ੂਰ ਕੇ, ਹਮਰਾਹ ਸਵਾਰ ਥੇ।
ਜ਼ੋਰਾਵਰ ਔਰ ਫ਼ਤਿਹ, ਅਜੀਤ ਔਰ ਜੁਝਾਰ ਥੇ।

ਇਹ ਸਾਰਾ ਕਾਫ਼ਲਾ ਕੀਰਤਪੁਰ ਸਾਹਿਬ ਤੱਕ ਚੁਪਚਾਪ ਤੁਰਦਾ ਰਿਹਾ। ਕੀਰਤਪੁਰ ਤੋਂ ਬਿਲਾਸਪੁਰ ਜਾਣ ਵਾਲ਼ਾ ਮੋੜ ਲੰਘ ਕੇ ਸਰਸਾ ਨਦੀ ਵੱਲ ਜ ਰਿਹਾ ਸੀ ਕਿ ਕਿਸੇ ਪਹਾੜੀਏ ਨੇ ਇਸ ਕਾਫ਼ਲੇ ਨੂੰ ਦੇਖ ਲਿਆ ਅਤੇ ਜਾ ਕੇ ਫ਼ੌਜਾਂ ਨੂੰ ਸੂਹ ਦਿੱਤੀ। ਸਿੰਘਾਂ ਨੂੰ ਪਹਾੜੀ ਫੌਜਾਂ ਦੇ ਮਗਰ ਆਉਣ ਦੀ ਇਤਲਾਹ ਝਖੀਆਂ ਪਿੰਡ ਕੋਲ ਆ ਕੇ ਮਿਲੀ। ਇਹ ਖ਼ਬਰ ਮਿਲਦਿਆਂ ਹੀ ਗੁਰੂ ਸਾਹਿਬ ਨੇ ਜਾਨਬਾਜ਼ ਸਿੰਘਾਂ ਨੂੰ ਖ਼ਾਸ ਪੁਜ਼ੀਸ਼ਨ ਲੈਣ ਵਾਸਤੇ ਹਦਾਇਤਾਂ ਕੀਤੀਆਂ। ਭਾਈ ਉਦੇ ਸਿੰਘ ਨੂੰ 50 ਸਿੰਘਾਂ ਦਾ ਜਥਾ ਦੇ ਕੇ ਸ਼ਾਹੀ ਟਿੱਬੀ ਤੇ ਮੋਰਚਾ ਲਾਉਣ ਲਈ ਹੁਕਮ ਕੀਤਾ। ਭਾਈ ਜੀਵਨ ਸਿੰਘ (ਜੈਤਾ) ਨੂੰ 100 ਸਿੰਘ ਦੇ ਕੇ ਝੱਖੀਆਂ ਪਿੰਡ ਦੀ ਲੱਗਾ ਸਰਸਾ ਨਦੀ ਦੇ ਕਿਨਾਰੇ ਮੋਰਚਾ ਲਾਉਣ ਦੀ ਹਦਾਹਿਤ ਕੀਤੀ। ਇਕ ਸੌ (100) ਸਿੰਘਾਂ ਦਾ ਤੀਜਾ ਜਥਾ ਭਾਈ ਬਚਿੱਤਰ ਸਿੰਘ ਦੀ ਕਮਾਣ ਹੇਠ ਰੋਪੜ ਤੋਂ ਆ ਰਹੀ ਨਵਾਬ ਸਰਹਿੰਦ ਦੀ ਫੌਜ ਨੂੰ ਰੋਕਣ ਲਈ ਹੁਕਮ ਕੀਤਾ। ਗੁਰੂ ਸਾਹਿਬ ਨੇ ਭਾਈ ਉਦੇ ਸਿੰਘ ਨੂੰ ਹਦਾਇਤ ਦਿੱਤੀ ਕਿ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਬੁਢਾ ਸਿੰਘ ਦੇ ਜਥੇ ਨੂੰ ਇਤਲਾਹ ਦੇਣੀ ਕਿ ਉਹ ਸਰਸਾ ਨਦੀ ਪਾਰ ਕਰ ਕੇ ਕੋਟਲਾ ਪਿੰਡ ਵਿੱਚ ਭਾਈ ਨਿਹੰਗ ਖਾਂ ਦੇ ਕਿਲ੍ਹੇ ਵਿੱਚ ਪੁੱਜ ਜਾਣ। ਇਸੇ ਸਮੇਂ ਦੌਰਾਨ ਮਾਤਾ ਗੁਜਰੀ ਜੀ ਦੋ ਛੋਟੇ ਸਾਹਿਬਜ਼ਾਦੇ, ਉਨ੍ਹਾਂ ਦੇ ਦੋ ਸੇਵਕ ਭਾਈ ਦੁੰਨਾ ਸਿੰਘ ਤੇ ਬੀਬੀ ਸੁਭਿੱਖੀ ਸਰਸਾ ਨਦੀ ਪਾਰ ਕਰ ਕੇ ਚਮਕੌਰ ਵੱਲ ਚਲੇ ਗਏ। ਮਾਤਾ ਗੁਜਰੀ ਜੀ ਤੇ ਛੋਟੇ ਦੋ ਸਾਹਿਬਜ਼ਾਦਿਆਂ ਨੂੰ ਗੰਗੂ ਬ੍ਰਾਹਮਣ (ਰਸੋਈਆ) ਆਪਣੇ ਪਿੰਡ ਖੇੜੀ ਲੈ ਗਿਆ। ਇਸ ਨਿਮਕ ਹਰਾਮ ਨੇ ਮਾਤਾ ਗੁਜਰੀ ਜੀ ਤੇ ਮਾਸੂਮ ਬੱਚਿਆਂ ਨੂੰ ਸਰਹਿੰਦ ਦੇ ਨਵਾਬ ਕੋਲੋਂ ਗ੍ਰਿਫ਼ਤਾਰ ਕਰਾ ਕੇ ਵੱਡੇ ਇਨਾਮ ਪ੍ਰਾਪਤ ਕੀਤੇ (ਇਸੇ ਗੰਗੂ ਦੀ ਵੰਸ਼ ਨੇ ਬਾਅਦ ਵਿੱਚ ਸਿੱਖਾਂ 'ਤੇ ਅਨੇਕਾਂ ਜ਼ੁਲਮ ਢਾਏ, ਜੋ ਇਕ ਵੱਖਰੀ ਪੁਸਤਕ ਦੀ ਮੰਗ ਕਰਦੀ ਹੈ)।

ਗੁਰੂ ਸਾਹਿਬ ਅਤੇ ਸਿੰਘਾਂ ਨੇ ਸਰਸਾ ਨਦੀ ਦੇ ਹੜ੍ਹਿਆਲੇ ਪਾਣੀਆਂ ਨੂੰ ਪਾਰ ਕੀਤਾ, ਕੁਝ ਸਿੰਘ ਰੁੜ੍ਹ ਵੀ ਗਏ। ਗੁਰੂ ਸਾਹਿਬ ਤੇ ਕੁਝ ਸਿੰਘ ਦਰਿਆ ਸਤਲੁਜ ਦੇ ਕਿਨਾਰੇ ਕਿਨਾਰੇ ਠਿਡੇ ਤੇ ਲੋਧੀ ਮਾਜਰਾ ਪਿੰਡਾਂ ਦੀ ਸਰਜ਼ਮੀਨ 'ਚੋਂ ਹੁੰਦੇ ਹੋਏ ਨਿਹੰਗ ਖਾਂ ਦੀ ਗੜ੍ਹੀ ਪੁੱਜੇ ਸਨ। ਦੂਜੇ ਪਾਸੇ ਬਚਿਤ੍ਰ ਸਿੰਘ ਤੇ ਉਸ ਦੇ ਜਥੇ ਦੀ ਰੋਪੜ ਨੂੰ ਜਾਂਦਿਆਂ ਮਲਕਪੁਰ ਦੇ ਰੰਗੜਾਂ ਤੇ ਰੋਪੜ ਦੇ ਪਠਾਣਾਂ ਨਾਲ਼ ਗਹਿਗੱਚ ਲੜਾਈ ਹੋਈ। ਇਸ ਵਿੱਚ ਬਚਿਤ੍ਰ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋਏ। ਸਾਹਿਬਜ਼ਾਦਾ ਅਜੀਤ ਸਿੰਘ ਤੇ ਹੋਰ ਸਿੰਘਾਂ ਨੇ ਰਸਤੇ 'ਚ ਪਏ ਜ਼ਖ਼ਮੀ ਬਚਿਤ੍ਰ ਸਿੰਘ ਨੂੰ ਚੁੱਕ ਕੇ ਨਿਹੰਗ ਦੀ ਗੜ੍ਹੀ ਵਿੱਚ ਲੈ ਆਏ ਜਿਥੇ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਸਿੰਘ ਉਡੀਕ ਕਰ ਰਹੇ ਸਨ।

ਗੁਰੂ ਸਾਹਿਬ ਤੇ ਸਿੰਘ ਸਾਰਾ ਦਿਨ 6 ਦਸੰਬਰ 1705 ਨੂੰ ਨਿਹੰਗ ਖਾਂ ਦੀ ਗੜ੍ਹੀ ਵਿੱਚ ਠਹਿਰੇ। ਜ਼ਖ਼ਮੀ ਭਾਈ ਬਚਿਤ੍ਰ ਸਿੰਘ ਨੂੰ ਇਲਾਜ ਲਈ ਉਥੇ ਛੱਡ, ਸਾਰੇ ਸਿੰਘ ਤੇ ਗੁਰੂ ਸਾਹਿਬ ਰਾਤ ਸਮੇਂ ਲਖਮੀਪੁਰ ਵੱਲ ਨਿਕਲ ਤੁਰੇ। ਨਿਹੰਗ ਖਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਉਸ ਨੂੰ

ਇਕ ਕਟਾਰ ਤੇ ਢਾਲ ਬਖ਼ਸ਼ੀ। ਗੁਰੂ ਸਾਹਿਬ ਨੇ ਕੋਟਲਾ ਨਿਹੰਗ ਖਾਂ ਤੋਂ ਬੂਰ ਮਾਜਰਾ, ਮਾਛੀਵਾੜੇ ਆਦਿ ਦਿਸ਼ਾ ਵੱਲ ਜਾਣਾ ਸੀ। ਬੂਰ ਮਾਜਰਾ ਪਿੰਡ ਕੋਲ ਗੁਰੂ ਸਾਹਿਬ ਨੂੰ ਸੂਚਨਾ ਮਿਲੀ ਕਿ ਦੁਸ਼ਮਣ ਫ਼ੌਜਾਂ ਪਿੱਛਾ ਕਰ ਰਹੀਆਂ ਹਨ। ਗੁਰੂ ਸਾਹਿਬ ਨੇ ਉਸ ਸਮੇਂ ਚਮਕੌਰ ਵੱਲ ਜਾਣ ਦਾ ਫ਼ੈਸਲਾ ਕੀਤਾ। ਇਕ ਸੋਮੇ ਅਨੁਸਾਰ ਗੁਰੂ ਸਾਹਿਬ ਦੁਘਰੀ ਤੇ ਸ਼ਹਿਨਸ਼ਾਹ ਦੇ ਥੇਹ ਹੁੰਦੇ ਹੋਏ ਚਮਕੌਰ ਪਹੁੰਚੇ ਸਨ। ਦੁਸ਼ਮਣਾਂ ਦੀ ਫ਼ੌਜ ਬੜੀ ਰਫ਼ਤਾਰ ਨਾਲ਼ ਪਿੱਛੇ ਆ ਰਹੀ ਸੀ ਅਤੇ ਚਮਕੌਰ ਨੂੰ ਸਾਰੀਆਂ ਦਿਸ਼ਾਵਾਂ ਵੱਲੋਂ ਘੇਰ ਲਿਆ। ਗੁਰੂ ਸਾਹਿਬ ਨੇ 'ਬੁਧੀ ਚੰਦ ਦੀ ਹਵੇਲੀ' (ਚਮਕੌਰ ਦੀ ਗੜ੍ਹੀ) ਵਿੱਚ ਰਹਿ ਕੇ ਬੇਮਿਸਾਲ ਦਲੇਰੀ ਨਾਲ਼ ਜਿਵੇਂ ਦੁਸ਼ਮਣ ਫ਼ੌਜਾਂ ਦਾ ਮੁਕਾਬਲਾ ਕੀਤਾ, ਉਹ ਸੰਸਾਰ ਦੀ ਜੰਗੀ-ਤਵਾਰੀਖ਼ ਦਾ ਇਕ ਅਹਿਮ ਸੁਨਹਿਰੀ ਵਰਕਾ ਹੈ:

> 'ਕਹਾ ਬੀਰ ਚਾਲੀ ਛੁਧਾਵੰਤ ਭਾਰੇ।
> ਕਹਾ ਏਕ ਨੇ ਲਾਖ ਆਏ ਹਕਾਰੇ।
>
> (ਗੁਰਪ੍ਰਤਾਪ ਸੂਰਜ ਗ੍ਰੰਥ, ਰਿਤ: 6)

ਇਥੇ ਇਹ ਬਾਤ ਗ਼ੌਰਤਲਬ ਹੈ ਕਿ ਆਨੰਦਪੁਰ ਸਾਹਿਬ ਦੇ ਚਾਲੀ ਮੁਕਤਿਆਂ ਵਿੱਚੋਂ ਚਮਕੌਰ ਪੁੱਜਣ ਤੱਕ 37 ਸਿੰਘ ਰਹਿ ਗਏ ਹਨ। ਭਾਈ ਜੀਵਨ ਸਿੰਘ, ਉਦੈ ਸਿੰਘ ਤੇ ਬਚਿੱਤਰ ਸਿੰਘ ਸ਼ਹੀਦੀ ਪ੍ਰਾਪਤ ਕਰ ਚੁੱਕੇ ਹਨ। ਜਦੋਂ ਗੁਰੂ ਸਾਹਿਬ ਚਮਕੌਰ ਪੁੱਜੇ ਸਨ ਉਸ ਸਮੇਂ ਹੋਰ ਸਿੰਘ ਵੀ ਨਾਲ ਸ਼ਾਮਲ ਹੋ ਚੁੱਕੇ ਸਨ, ਜਿਨ੍ਹਾਂ ਦੀ ਗਿਣਤੀ 47 ਹੋ ਚੁੱਕੀ ਸੀ (37 ਅਨੰਦਪੁਰੀ ਮੁਕਤੇ, 8 ਨਵੇਂ ਸਿੰਘ ਅਤੇ 2 ਵੱਡੇ ਸਾਹਿਬਜ਼ਾਦੇ)। ਇਸ ਲੜਾਈ ਬਾਰੇ 'ਬਚਿੱਤਰ ਨਾਟਕ' ਵਿੱਚ ਜ਼ਿਕਰ ਆਉਂਦਾ ਹੈ:

> 'ਮਾਨੋ ਘਟਾ ਉਮਡੀ ਚਹੂੰ ਉਰ ਤੇ
> ਉਮਡ ਦਲ ਦੂਤ ਕੇ ਆਈ।
> ਘੇਰਿ ਲਈ ਚਮਕਉਰਾ ਸਬੇ ਸੁ
> ਰਹਿਉ ਕਹੀਂ ਰਾਹ ਕਹੋ ਕਿਤ ਲਾਹੀ।
> ਚਾਰੇ ਦਿਸ਼ਾ ਦਲ ਆਨ ਪਰੇ ਤਾ
> ਦੇਖਤ ਸਿੰਘ ਉਠੇ ਭਭਕਾਹੀ।
> ਸਾਹਿਬ ਸਿਉਂ ਤਬ ਲੇਤ ਖੁਸ਼ੀ ਮਨ ਮੇਂ
> ਕਰ ਅਨੰਦ ਜੂਝਨ ਜਾਹੀ।'

'ਚਮਕੌਰ ਦੀ ਗੜ੍ਹੀ' ਵਿੱਚ ਮੁੱਠੀ ਭਰ ਸਿੰਘਾਂ ਨੇ ਬੜੀ ਬਹਾਦਰੀ ਨਾਲ ਜੰਗ ਲੜੀ ਜਿਸ ਵਿੱਚ 37 ਸਿੰਘਾਂ ਸਮੇਤ ਦੋ ਵੱਡੇ ਸਾਹਿਬਜ਼ਾਦਿਆਂ ਸ਼ਹੀਦੀ ਪ੍ਰਾਪਤ ਕੀਤੀ। ਰਾਤ ਸਮੇਂ (7 ਦਸੰਬਰ 1705) ਤੱਕ ਗੁਰੂ ਸਾਹਿਬ ਤੇ ਪੰਜ ਸਿੰਘ ਗੜ੍ਹੀ ਵਿੱਚ ਰਹਿ ਗਏ ਸਨ। ਰਾਤ ਸਮੇਂ ਪੰਜਾਂ ਸਿੰਘਾਂ ਨੇ ਗੁਰਮਤਾ ਕੀਤਾ ਜਿਸ ਨੂੰ ਗੁਰੂ ਸਾਹਿਬ ਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਪਿਆ। 7 ਦਸੰਬਰ 1705 ਦੀ ਰਾਤ ਨੂੰ ਗੁਰੂ ਸਾਹਿਬ ਤੇ ਤਿੰਨ ਸਿੰਘ, ਨਬੀ ਖਾਂ ਅਤੇ ਗਨੀ ਖਾਂ ਦੀ ਸਹਾਇਤਾ ਨਾਲ ਗੜ੍ਹੀ ਤੋਂ ਬਾਹਰ ਨਿਕਲੇ। ਕੇਵਲ ਦੋ ਸਿੰਘ ਭਾਈ ਸੰਤ ਸਿੰਘ ਬੰਗੇਸ਼ਰੀ ਅਤੇ ਭਾਈ ਸੰਗਤ ਸਿੰਘ ਅਰੋੜਾ ਹੀ ਗੜ੍ਹੀ ਵਿੱਚ ਰਹੇ, ਜਿਨ੍ਹਾਂ ਵਿੱਚੋਂ ਭਾਈ ਸੰਗਤ ਸਿੰਘ ਅਰੋੜਾ ਨੂੰ ਗੁਰੂ ਸਾਹਿਬ ਨੇ ਆਪਣੀ ਕਲਗੀ, ਲਿਬਾਸ ਆਦਿ ਪਹਿਨਾਏ। ਜਦੋਂ 8 ਦਸੰਬਰ

ਦੀ ਸਵੇਰ ਨੂੰ ਗੜ੍ਹੀ 'ਤੇ ਦੁਸ਼ਮਣਾ ਵੱਲੋਂ ਇਕ ਜ਼ਬਰਦਸਤ ਹਮਲਾ ਹੋਇਆ ਜਿਸ ਵਿੱਚ ਇਹ ਦੋਵੇਂ ਸਿੰਘ ਲੜਦੇ ਲੜਦੇ ਸ਼ਹੀਦੀ ਪ੍ਰਾਪਤ ਕਰ ਗਏ।

ਸਾਹਿਬਜ਼ਾਦਾ ਅਜੀਤ ਸਿੰਘ:-

ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਤਿੰਨ ਧਰਮ ਪਤਨੀਆਂ ਸਨ, ਮਾਤਾ ਜੀਤ ਕੌਰ (ਵਿਵਾਹ: 21 ਜੂਨ 1677), ਮਾਤਾ ਸੁੰਦਰੀ ਜਾਂ ਸੁੰਦਰ ਕੌਰ (ਵਿਵਾਹ: 3 ਅਪਰੈਲ 1684) ਅਤੇ ਮਾਤਾ ਸਾਹਿਬ ਕੌਰ (14 ਅਪਰੈਲ 1700)। ਮਾਤਾ ਜੀਤ ਕੌਰ ਦੀ ਕੁੱਖੋਂ ਸਾਹਿਬਜ਼ਾਦਾ ਜੁਝਾਰ ਸਿੰਘ, ਜ਼ੋਰਾਵਰ ਸਿੰਘ ਅਤੇ ਫ਼ਤਹਿ ਸਿੰਘ ਪੈਦਾ ਹੋਏ। ਮਾਤਾ ਸੁੰਦਰ ਕੌਰ ਦੀ ਕੁੱਖੋਂ ਸਾਹਿਬਜ਼ਾਦੇ ਅਜੀਤ ਸਿੰਘ 26 ਜਨਵਰੀ 1687 ਨੂੰ ਪਾਉਂਟਾ ਸਾਹਿਬ ਵਿਖੇ ਹੋਇਆ ਸੀ। ਮਾਤਾ ਸਾਹਿਬ ਕੌਰ ਦੇ ਘਰ ਕੋਈ ਔਲਾਦ ਨਹੀਂ ਸੀ। ਸਾਹਿਬਜ਼ਾਦੇ ਅਜੀਤ ਸਿੰਘ ਤੇ ਸਾਹਿਬਜ਼ਾਦੇ ਜੁਝਾਰ ਸਿੰਘ ਨੂੰ ਸਿੱਖ ਇਤਿਹਾਸ ਵਿੱਚ 'ਵੱਡੇ ਸਾਹਿਬਜ਼ਾਦੇ' ਕਰ ਕੇ ਯਾਦ ਕੀਤਾ ਜਾਂਦਾ ਹੈ।

ਸਾਹਿਬਜ਼ਾਦੇ ਅਜੀਤ ਸਿੰਘ ਬਚਪਨ ਤੋਂ ਹੀ ਬੜੇ ਜ਼ਹੀਨ, ਗੁਰਬਾਣੀ ਨਾਲ਼ ਸਰਸ਼ਾਰ ਅਤੇ ਫੁਰਤੀਲੇ ਸਨ। ਛੋਟੀ ਉਮਰ ਵਿੱਚ ਹੀ ਘੋੜ ਸਵਾਰੀ, ਗਤਕੇਬਾਜ਼ੀ ਅਤੇ ਬੰਦੂਕ ਚਲਾਉਣ ਵਿੱਚ ਮੁਹਾਰਤ ਹਾਸਲ ਕਰ ਲਈ ਸੀ। 23 ਮਈ 1699 ਨੂੰ ਇਕ ਸੌ ਸਿੰਘਾਂ ਦੇ ਜਥੇ ਦੀ ਕਮਾਨ ਕਰਦੇ ਹੋਏ ਨੇੜਲੇ ਪਿੰਡ ਰੰਘੜਾਂ ਦੀ ਚੰਗੀ ਭੁਗਤ ਸਵਾਰੀ ਜਿਨ੍ਹਾਂ ਇਕ ਵੇਰ ਆਨੰਦਪੁਰ ਸਾਹਿਬ ਵੱਲ ਆ ਰਹੀ ਪੋਠੋਹਾਰ ਦੀ ਸੰਗਤ ਨੂੰ ਲੁੱਟ ਲਿਆ ਸੀ। 15 ਮਾਰਚ 1700 ਨੂੰ ਬਜਰੂੜ ਪਿੰਡ ਦੇ ਗੁਜਰਾਂ 'ਤੇ ਹਮਲਾ ਕੀਤਾ, ਜਿਨ੍ਹਾਂ ਇਕ ਵੇਰ ਦੜਪ ਦੀ ਸੰਗਤ ਨੂੰ ਲੁੱਟ ਲਿਆ ਸੀ। 29 ਅਗਸਤ 1700 ਨੂੰ ਤਾਰਾਗੜ੍ਹ ਕਿਲ੍ਹੇ 'ਤੇ ਪਹਾੜੀ ਰਾਜਿਆਂ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਸਿੰਘਾਂ ਸਮੇਤ ਬਹਾਦਰੀ ਨਾਲ ਹਮਲਾ ਪਛਾੜ ਦਿੱਤਾ। ਇਸੇ ਤਰ੍ਹਾਂ ਅਕਤੂਬਰ 1700 ਨੂੰ ਦੁਬਾਰਾ ਪਹਾੜੀ ਫ਼ੌਜਾਂ ਨੇ ਨਿਰਮੋਹਗੜ੍ਹ 'ਤੇ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਮੋਹਰੀ ਹੋ ਕੇ ਤਨਦੇਹੀ ਨਾਲ਼ ਲੜਿਆ ਅਤੇ ਅਨੇਕਾਂ ਪਹਾੜੀਆਂ ਨੂੰ ਮੌਤ ਦੇ ਘਾਟ ਉਤਾਰਿਆ। ਇਕ ਵੇਰ ਬ੍ਰਾਹਮਣ ਦੁਵਾਰਕਾ ਦਾਸ ਦੀ ਪਤਨੀ ਬਸੀ ਕਲਾਂ ਦਾ ਹਾਕਮ ਚੁੱਕ ਕੇ ਲੈ ਗਿਆ। 7 ਮਾਰਚ 1703 ਨੂੰ ਭਾਈ ਉਦੈ ਸਿੰਘ ਦੇ ਨਾਲ ਇਕ ਸੌ (100) ਸਿੰਘਾਂ ਦੇ ਜਥੇ ਨਾਲ ਸਾਹਿਬਜ਼ਾਦੇ ਨੇ ਬਸੀ ਕਲਾਂ ਤੋਂ ਬ੍ਰਾਹਮਣ ਦੀ ਪਤਨੀ ਛੁਡਾ ਕੇ ਬ੍ਰਾਹਮਣ ਨੂੰ ਹਵਾਲੇ ਕੀਤੀ।

ਗ਼ੌਰਤਲਬ ਹੈ ਕਿ ਸਾਹਿਬਜ਼ਾਦੇ ਅਜੀਤ ਸਿੰਘ ਦਾ ਵਿਵਾਹ 17 ਨਵੰਬਰ 1704 ਨੂੰ ਬੁਰਹਾਨਪੁਰ ਦੇ ਭਾਈ ਜੇਠਾ ਸਿੰਘ ਦੀ ਬੇਟੀ ਤਾਰਾ ਕੌਰ (ਤਾਰਾ ਬਾਈ) ਨਾਲ ਆਨੰਦਪੁਰ ਸਾਹਿਬ ਵਿਖੇ ਹੋਇਆ ਸੀ। ਇਸ ਦਾ ਜ਼ਿਕਰ 'ਭਟਵਹੀ ਪੂਰਬੀ ਦੱਖਣੀ' ਵਿੱਚ ਇਞ ਮਿਲਦਾ ਹੈ:-

"ਅਜੀਤ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਮਹਿਲ ਦਸਮੇ ਕਾ, ਪੋਤਾ ਗੁਰੂ ਤੇਗ ਬਹਾਦਰ ਜੀ ਕਾ, ਪੜਪੋਤਾ ਗੁਰੂ ਹਰਿਗੋਬਿੰਦ ਜੀ ਕਾ ਬੰਸ ਗੁਰੂ ਅਰਜਨ ਜੀ ਕੀ, ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖਤਰੀ ਬਾਸੀ ਅਨੰਦਪੁਰ ਪਰਗਣਾ ਕਹਿਲੂਰ ਕਾ ਬਿਵਾਹ ਤਾਰਾ ਬਾਈ ਬੇਟੀ ਜੇਠਾ ਸਿੰਘ ਸੇ ਸਾਲ ਸਤਰਾਂ ਸੈ ਇਕਾਹਟ ਮਾਘ ਸੁਦੀ ਏਕਮ ਕੇ ਦਿਵਸ, ਕਿਲ੍ਹਾ ਅਨੰਦਪੁਰ ਮੇਂ ਹੂਆ। ਗੁਰੂ ਕੀ ਕੜ੍ਹਾਹੀ ਕੀ-- ।"

ਸਾਹਿਬਜ਼ਾਦਾ ਅਜੀਤ ਸਿੰਘ ਦੇ ਘਰ 9 ਦਸੰਬਰ 1705 ਦੇ ਦਿਨ ਇਕ ਬੇਟਾ ਹਠੀ ਸਿੰਘ ਨੇ ਜਨਮ ਲਿਆ, ਜਿਸ ਦੀ ਤਫ਼ਸੀਲ 'ਭਟਵਹੀ ਪੂਰਬੀ ਦੱਖਣੀ, ਖਾਤਾ ਹਜਾਵਤ ਆਬਿਆਨੇ ਕਾ' ਵਿੱਚ ਇਝ ਮਿਲਦੀ ਹੈ:-

"ਹਠੀ ਸਿੰਘ ਬੇਟਾ ਅਜੀਤ ਸਿੰਘ ਦਾ, ਪੋਤਾ ਗੁਰੂ ਗੋਬਿੰਦ ਸਿੰਘ ਜੀ ਮਹਿਲ ਦਸਮੇਂ ਕਾ, ਪੜਪੋਤਾ ਗੁਰੂ ਤੇਗ ਬਹਾਦਰ ਕਾ, ਬੰਸ ਗੁਰੂ ਹਰਿਗੋਬਿੰਦ ਜੀ ਦੀ ਸੂਰਜਬੰਸੀ, ਗੋਸਲ ਗੋਤਰ, ਸੋਢੀ ਖਤਰੀ, ਬਾਸੀ ਅਨੰਦਪੁਰ ਪ੍ਰਗਣਾ ਕਹਿਲੂਰ ਸੰਗਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਪੰਚਮੀ ਕੇ ਦਿਹੁੰ ਆਗਰਾ ਨਗਰੀ, ਪਰਗਨਾ ਮਥੁਰਾ, ਭਾਈ ਸ਼ਰਧਾ ਸਿੰਘ ਬੇਟਾ ਮੋਹਕਮ ਦਾਸ ਗੁਲਾਟੀ ਅਰੋੜਾ ਕੇ ਗ੍ਰਿਹਿ ਮੇਂ ਹੂਆ। ਗੁਰੂ ਕੀ ਕੜਾਹੀ ਕੀ, ਅਥਿਤ ਗਰੀਬ ਗੁਰਬੇ ਕੋ ਮਾਨਾ"।

ਇਸੇ ਤਰ੍ਹਾਂ ਕੁਰਖੇਤਰ ਵਿੱਚ ਪੰਡਤ ਮਹੇਸ਼ ਦਤ ਪੁੱਤਰ ਪੰਡਤ ਸ਼ੰਕਰ ਦਾਸ ਦੀ 'ਵਹੀ ਸੋਢੀਆਂ' ਦੇ ਸਫ਼ਾ 605 'ਤੇ ਵੀ ਅਜਿਹੀ ਤਫ਼ਸੀਲ ਮਿਲਦੀ ਹੈ:-

"--- ਹਠੀ ਸਿੰਘ ਅਜੀਤ ਸਿੰਘ ਜੀ ਕਾ, ਅਜੀਤ ਸਿੰਘ, ਜੁਝਾਰ ਸਿੰਘ, ਜੋਰਾਵਰ ਸਿੰਘ, ਫਤਿਹ ਸਿੰਘ ਬੇਟੇ ਗੁਰੂ ਗੋਬਿੰਦ ਸਿੰਘ ਕੀ ਕੇ, ਮਾਤਾ ਗੁਜਰੀ ਮਾਈ ਗੁਰੂ ਗੋਬਿੰਦ ਸਿੰਘ ਕੀ, ਮਾਤਾ ਸੁੰਦਰੀ ਅਜੀਤ ਸਿੰਘ ਕੀ ਮਾਈ-ਆਤੀ, ਸੂਰਜ ਗ੍ਰਿਹਣ ਕੋ"।

ਹਠੀ ਸਿੰਘ ਕਾਫ਼ੀ ਸਮਾਂ ਮਾਤਾ ਸਾਹਿਬਾਨ ਕੋਲ ਰਿਹਾ ਅਤੇ ਵੱਡਾ ਹੋ ਕੇ ਸਿੱਖਾਂ ਦਾ ਗੁਰੂ ਅਖਵਾਉਣ ਲੱਗ ਪਿਆ ਸੀ- ਜਿਸ 'ਤੇ ਮਾਤਾ ਸੁੰਦਰ ਕੌਰ ਉਸ ਨੂੰ ਨਕਾਰ ਦਿੱਲੀ ਚਲੇ ਗਏ। ਉਹ ਵੱਡੀ ਉਮਰ ਭੋਗ ਕੇ 11 ਫ਼ਰਵਰੀ 1783 ਨੂੰ ਗੁਜ਼ਰ ਗਿਆ। ਸਿੰਧੀ ਮੁਹਲੇ ਵਿਚ ਬੁਰਹਾਨਪੁਰ (ਮੱਧਿਆ ਪ੍ਰਦੇਸ਼) ਵਿੱਚ ਹੀ ਮਾਤਾ ਤਾਰਾ ਕੌਰ ਤੇ ਹਠੀ ਸਿੰਘ ਦੀਆਂ ਸਮਾਧਾਂ ਹਨ। ਪਰ ਸਿੱਖ ਇਤਿਹਾਸ ਵਿੱਚ ਹੱਠੀ ਸਿੰਘ ਨੂੰ ਪਾਲਤ ਅਜੀਤ ਸਿੰਘ ਦਾ ਬੇਟਾ ਆਖਿਆ ਜਾਂਦਾ ਹੈ।

ਜਦੋਂ 5, 6 ਦਸੰਬਰ 1705 ਵਿੱਚ ਗੁਰੂ ਸਾਹਿਬ ਨੇ ਆਨੰਦਪੁਰ ਤੋਂ ਕੂਚ ਕੀਤਾ ਤਾਂ ਉਸ ਤੋਂ ਨੌਂ ਮਹੀਨੇ ਪਹਿਲਾਂ ਅਪਰੈਲ 1705 ਵਿੱਚ ਹੀ ਮਾਤਾ ਸੁੰਦਰ ਕੌਰ, ਮਾਤਾ ਸਾਹਿਬ ਕੌਰ ਤੇ ਬੀਬੀ ਤਾਰਾ ਕੌਰ, ਸਾਹਿਬਜ਼ਾਦਾ ਅਜੀਤ ਸਿੰਘ ਦੇ ਸਹੁਰੇ ਭਾਈ ਜੇਠਾ ਸਿੰਘ ਬੁਰਹਾਨਪੁਰੀ ਦੇ ਨਾਲ ਹੀ ਆਨੰਦਪੁਰ ਸਾਹਿਬ ਤੋਂ ਲਖਨੌਰ ਚਲੇ ਗਏ ਸਨ। ਕੁਝ ਦਿਨ ਉਥੇ ਰਹਿ ਕੇ, ਦਿੱਲੀ ਤੇ ਮਥਰਾ ਵੱਲ ਚਲ ਪਏ। ਰਸਤੇ ਵਿੱਚ ਹੀ ਆਗਰਾ ਦੇ ਮੁਕਾਮ 'ਤੇ ਬੀਬੀ ਤਾਰਾ ਕੌਰ ਨੇ ਬੇਟੇ ਹਠੀ ਸਿੰਘ ਨੂੰ ਜਨਮ ਦਿੱਤਾ ਸੀ।

ਸਾਹਿਬਜ਼ਾਦੇ ਅਜੀਤ ਸਿੰਘ ਨੇ ਆਪਣੀ ਉਮਰ ਦਾ ਬਹੁਤਾ ਸਮਾਂ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਹੀ ਗੁਜ਼ਾਰਿਆ। ਮਈ 1705 ਵਿੱਚ ਜਦੋਂ ਆਨੰਦਪੁਰ ਸਾਹਿਬ ਨੂੰ ਪਹਾੜੀ ਤੇ ਮੁਗ਼ਲ ਫ਼ੌਜਾਂ ਨੇ ਘੇਰਾ ਪਾਇਆ ਸੀ ਤਾਂ ਆਪ ਵੀ ਉਥੇ ਸਨ। ਦੋਵੇਂ ਵੱਡੇ ਸਾਹਿਬਜ਼ਾਦੇ ਆਨੰਦਪੁਰ ਸਾਹਿਬ ਛੱਡਣ ਸਮੇਂ ਕਲਗੀਧਰ ਪਿਤਾ ਦੇ ਨਾਲ ਸਨ। ਜਦੋਂ 'ਚਮਕੌਰ ਦੀ ਗੜ੍ਹੀ' ਵਿੱਚ ਚਾਲੀ ਸਿੰਘਾਂ ਨੇ ਇਕ ਜ਼ਬਰਦਸਤ ਲੜਾਈ ਲੜੀ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਸਿੰਘ ਗਰਜ ਨਾਲ ਮੈਦਾਨੇ-ਜੰਗ ਵਿੱਚ ਜਾ ਕੇ ਜੰਗੀ ਕਰਤਬ ਦਿਖਾਏ ਅਤੇ ਵੈਰੀਆਂ ਨੂੰ ਮਾਰ ਮੁਕਾਇਆ ਤਾਂ ਸਾਰੇ ਦੁਸ਼ਮਣ ਖ਼ੁਦਾ-ਖ਼ੁਦਾ ਅਲਾਪਣ ਲੱਗੇ। 'ਗੁਰ ਸੋਭਾ' ਦਾ ਕਰਤਾ ਇਸ ਦਾ ਜ਼ਿਕਰ ਕਰਦਾ ਹੈ:-

ਲੇਤ ਪਰੋਇ ਪਠਾਨ ਕੋ ਸਭਹਨ ਸਾਂਗ ਖਿਲਾਇ।

ਦੇਖਤ ਹੀ ਸਭ ਕਰਤ ਹੈ ਅਰੇ ਖੁਦਾਇ ਖੁਦਾਇ ॥੩੮॥
ਟੂਟ ਕੈ ਸਾਂਗ ਦੁਇ ਟੂਕ ਹੁਇ ਭੁਇਪਰੀ,
ਗਹੀ ਤਰਵਾਰ ਦਲ ਬਹੁ ਮਾਰੇ।
ਏਕ ਕੇ ਸੀਸ ਧਰਿ ਦੁਇ ਟੁਕਰੇ ਕਰੇ,
ਦੁਇ ਕੇ ਸੀਸ ਧਰਿ ਕਰ ਚਾਰੇ।
ਭਾਂਤਿ ਇਹ ਪੂਰ ਪਰਵਾਹ ਦੀਣੇ ਕਈ,
ਕਰਤ ਚਰੀਆਉ ਮੈਂ ਪਰੇ ਸਾਰ ॥੪੧॥ ੫੦੮॥

ਸ਼ਹੀਦੀ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਦੀ ਕੁੱਲ ਉਮਰ 18 ਸਾਲ, 11 ਮਹੀਨੇ 19 ਦਿਨ ਸੀ।

**ਸਾਹਿਬਜ਼ਾਦਾ ਜੁਝਾਰ ਸਿੰਘ:-**

ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ 14 ਮਾਰਚ 1691 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਘਰ ਮਾਤਾ ਜੀਤ ਕੌਰ ਦੀ ਕੁੱਖੋਂ ਆਨੰਦਪੁਰ ਸਾਹਿਬ ਵਿੱਚ ਹੋਇਆ। ਬਚਪਨ ਤੋਂ ਹੀ ਆਪ ਜੀ ਬੜੇ ਬੁਧੀਮਾਨ, ਗੁਰਬਾਣੀ ਦੇ ਗਿਆਤਾ, ਘੋੜਸਵਾਰ ਤੇ ਤੇਗਬਾਜ਼ੀ ਵਿੱਚ ਨਿਪੁੰਨ ਹੋ ਚੁੱਕੇ ਸਨ। ਜਦੋਂ ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਛੱਡਿਆ ਤਾਂ ਆਪ ਵੀ ਨਾਲ ਹਮਸਫ਼ਰ ਸਨ। ਚਮਕੌਰ ਦੀ ਜੰਗ ਸਮੇਂ ਗੜ੍ਹੀ 'ਚੋਂ ਨਿਕਲ ਕੇ ਜੈਕਾਰਾ ਛੱਡਦੇ ਆਹਮੋ-ਸਾਹਮਣੀ ਲੜਾਈ ਲੜੀ। ਬਹੁਤ ਸਾਰੇ ਦੁਸ਼ਮਣ ਸਿਪਾਹੀਆਂ ਨੂੰ ਮਾਰ ਕੇ ਆਪ ਵੀ ਸ਼ਹੀਦੀ ਪ੍ਰਾਪਤ ਕੀਤੀ।

ਚਹੂੰ ਉਰ ਦਲ ਦੇਖ ਕੈ, ਨਿਕਟਿ ਪਹੂਚੇ ਆਇ
ਤੇਗ ਨੇਜ਼ਾ ਕਰ ਮੈ ਲਿਯੋ ਨਿਮਖ
ਬਿਲਮ ਨਹੀਂ ਲਾਇ॥ ੫੮॥ ੫੫੨੬
ਬਰਛਾ ਲਗਾਵੈ ਜਾਇ,
ਲੇਤ ਹੈ ਪਰੋਇ ਤਾਹਿ॥ ੫੮॥ ੫੨੬

(ਗੁਰ ਸੋਭਾ)

ਇਸ ਜੰਗ ਦੇ ਸ਼ੁਰੂ ਹੋਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਦੋਵੇਂ ਸਾਹਿਬਜ਼ਾਦਿਆਂ ਨੂੰ ਸ਼ਹੀਦੀ ਪ੍ਰੰਪਰਾ ਤੋਂ ਜਾਣੂ ਕਰਾਇਆ।

ਹੇ ਸੁਤ ਤੁਮ ਹਮ ਕੋ ਹੋ ਪਿਯਾਰੇ।
ਤੁਰਕ ਨਾਸ ਹਿਤ ਤੁਮ ਤਨ ਧਾਰੇ
ਜੇ ਆਪਨੇ ਸਿਰ ਰਣ ਮੇਂ ਲਾਗੇ।
ਤਾਂ ਕਰ ਲਾਸ ਮਲੇਛ ਸੁਭਾਗੇ।
ਤੇ ਤੇ ਯਾ ਸਮ ਸਮਾ ਨ ਕੋਈ।
ਤੁਮ ਦੋਹਹੁ ਸੰਘਰ ਭਲ ਕੋਈ।

(ਗੁਰਬਿਲਾਸ ਪਾਤਸ਼ਾਹੀ ਦਸਵੀਂ)

ਸਿਖਰ ਦੁਪਹਿਰੇ ਸ਼ੁਰੂ ਹੋਈ ਇਹ ਲੜਾਈ ਸੂਰਜ ਅਲੋਪ ਹੋਣ ਤੱਕ ਜਾਰੀ ਰਹੀ। ਇਸ ਜੰਗ ਦਾ ਜ਼ਿਕਰ ਗੁਰੂ ਸਾਹਿਬ ਨੇ 'ਜਫਰਨਾਮੇ' ਵਿੱਚ ਵੀ ਕੀਤਾ ਹੈ:

ਚਰਾਗ ਜਹਾਂ ਚੂੰ ਸ਼ੁਦ ਬੁਰਕਾ ਪੇਸ਼।
ਸਾਹਿ ਸਬ ਬਰਾਮ ਦਹਮਾ ਜਲਵਾ ਜੋਸ਼॥੪੨॥

'ਭਟਵਹੀ ਮੁਲਤਾਨੀ ਸਿੰਧੀ' ਵਿਚ ਇਸ ਲੜਾਈ ਦੀ ਤਫ਼ਸੀਲ ਵੀ ਮਿਲਦੀ ਹੈ।

"ਜੁਝਾਰ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮੇਂ ਕਾ---
ਸੰਮਤ ਸਤਰਾਂ ਸੈ ਬਾਸਠ, ਪੋਖ ਮਾਸੇ ਸੁਦੀ ਤੀਕ, ਵੀਰਵਾਰ ਦਿਹੁੰ---
ਮੁਕਾਮ ਚਮਕੌਰ ਪਰਗਣਾ ਰੋਪੜ, ਤੁਰਕ ਫ਼ੌਜ ਗੈਲ ਸਾਮੇ,
ਮਾਤੇ ਜੂਝ ਕੇ ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਕੀ ਗਤਿ ਗੁਰੂ ਜਾਣੇ"।

'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀ ਕਾ' ਦਾ ਕਰਤਾ ਲਿਖਦਾ ਹੈ ਕਿ ਜੁਝਾਰ ਸਿੰਘ ਨਾਲ ਪੰਝੀ ਸਿੰਘ ਮੈਦਾਨੇ-ਜੰਗ ਵਿੱਚ ਨਾਲ ਆਏ ਸਨ।

**"ਜੁਝਾਰ ਸਿੰਘ ਜੀ ਪੰਝੀ ਸਿੰਘ ਨਾਲਿ ਲੈ ਆਏ।**
**ਹਛੇ ਲੜੇ, ਤੁਰਕ ਰਾਜੇ ਮਾਰਿ ਹਟਾਏ"॥ ੫੬੩॥**

ਸ਼ਾਮ ਤੱਕ ਇਸ ਲੜਾਈ ਵਿਚੋਂ ਕੇਵਲ ਪੰਜ ਸਿੰਘ ਹੀ ਬਚੇ ਸਨ। ਰਾਤ ਸਮੇਂ ਗੁਰੂ ਸਾਹਿਬ ਗੜ੍ਹੀ 'ਚੋਂ ਤਿੰਨ ਸਿੰਘਾਂ ਨਾਲ ਨਿਕਲ ਗਏ। ਦੋ ਸਿੰਘ 8 ਦਸੰਬਰ, 1705 ਦੀ ਸਵੇਰ ਨੂੰ ਲੜਦੇ ਲੜਦੇ ਸ਼ਹੀਦੀ ਪਾ ਗਏ। ਇਸ ਦਾ ਜ਼ਿਕਰ 'ਆਹਿਕਾਮਿ-ਆਲਮਗੀਰੀ' ਦੇ ਸਫ਼ਾ 11 'ਤੇ ਮਿਰਜ਼ਾ ਇਨਾਇਤੁਲਾ ਖਾਂ ਇਸਮੀ ਨੇ ਵੀ ਕੀਤਾ ਹੈ। ਸਾਹਿਬਜ਼ਾਦਾ ਜੁਝਾਰ ਸਿੰਘ ਦੀ ਸ਼ਹੀਦੀ ਸਮੇਂ ਕੁੱਲ ਉਮਰ 14 ਸਾਲ, 9 ਮਹੀਨੇ ਅਤੇ 7 ਦਿਨ ਸੀ।

**ਸਾਹਿਬਜ਼ਾਦਾ ਜ਼ੋਰਾਵਰ ਸਿੰਘ:-**

ਜ਼ੋਰਾਵਰ ਸਿੰਘ ਦਾ ਜਨਮ 17 ਨਵੰਬਰ, 1696 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਘਰ ਮਾਤਾ ਜੀਤ ਕੌਰ ਦੀ ਕੁੱਖੋਂ ਆਨੰਦਪੁਰ ਸਾਹਿਬ ਵਿਖੇ ਹੋਇਆ। ਛੋਟੀ ਉਮਰ ਤੋਂ ਹੀ ਉਨ੍ਹਾਂ ਦਾ ਹਿਰਦਾ ਸਿੱਖੀ ਸਿਪਰਿਟ ਨਾਲ ਲਟ ਲਟ ਬਲਦਾ ਸੀ। ਜਦੋਂ ਗੁਰੂ ਸਾਹਿਬ ਨੇ 5-6 ਦਸੰਬਰ, 1705 ਨੂੰ ਆਨੰਦਪੁਰ ਸਾਹਿਬ ਛੱਡਣ ਦਾ ਫ਼ੈਸਲਾ ਕੀਤਾ ਤਾਂ ਇਹ ਵੀ ਉਨ੍ਹਾਂ ਦੇ ਨਾਲ ਸੀ। ਦੋਵੇਂ ਛੋਟੇ ਸਾਬਿਜ਼ਾਦੇ ਮਾਤਾ ਗੁਜਰੀ ਜੀ ਨਾਲ ਹਮਸਫ਼ਰ ਹੋਏ ਸਨ। ਬੰਸਾਵਲੀ ਨਾਮੇ ਦਾ ਕਰਤਾ ਲਿਖਦਾ ਹੈ।

"ਦੁਇ ਸਾਹਿਬਜ਼ਾਦੇ ਨਿਕਲ ਨਾਲਿ ਗਏ।
ਰਥ ਵਿਚਿ ਨਾਲਿ ਦਾਦੀ ਦੇ ਸੁੱਤੇ ਪਏ।(੫੫੮)

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਫ਼ਤਿਹ ਸਿੰਘ ਨੇ ਸੂਕਦੀ ਸਰਸਾ ਨਦੀ ਆਪਣੀ ਦਾਦੀ ਮਾਤਾ ਗੁਜਰੀ ਜੀ ਨਾਲ ਪਾਰ ਕੀਤੀ ਤਾਂ ਇਹ ਬਾਕੀ ਕਾਫ਼ਲੇ ਨਾਲੋਂ ਵਿਛੜ ਗਏ। ਅੱਲਾ ਯਾਰ ਖਾਂ ਜੋਗੀ ਲਿਖਦਾ ਹੈ:

**ਲਖ਼ਤਿ ਜਿਗਰ ਹਜ਼ੂਰ ਕੇ ਜਿਸ ਦਮ ਵਿਛੜ ਗਏ।**
**ਪਾਉ ਵਹੀ ਵਫ਼ੂਹਿ ਮੁਹੱਬਤ ਸੇ ਗੜਵ ਗਏ।**
**ਜ਼ੋਰਾਵਰ ਔਰ ਫ਼ਤਿਹ ਕਾ, ਇਸ ਦਮ ਬਿਆਂ ਸੁਣੋ।**
**ਪਹੁੰਚੇ ਬਿਛੜ ਕੇ ਹਾਇ। ਕਹਾਂ ਸੇ ਕਹਾਂ ਸੁਨੋ।**

ਸਰਸਾ ਨਦੀ ਦੇ ਕੰਢੇ ਜੋ ਉਦੈ ਸਿੰਘ ਦੇ ਜਥੇ ਨੇ ਵੈਰੀਆਂ ਨਾਲ ਲੜਾਈ ਲੜੀ, ਉਸ ਦਾ ਜ਼ਿਕਰ ਗੁਰੂ ਸਾਹਿਬ ਨੇ ਆਪ ਕੀਤਾ ਹੈ।

ਸ਼ਾਹੀ ਟਿੱਬੀ ਆਨਿ ਕੈ ਖੜੇ ਤਏ ਤਿਹ ਥਾਨ॥
ਰਾਜਾ ਅਰੁ ਤੁਰਕਾਨ ਸਬ ਨਿਕਟ ਪਹੁੰਚੇਆਨ॥
ਉਦੇ ਸਿੰਘ ਲਲਕਾਰ ਕੇ ਖ਼ੁਸ਼ੀ ਕਰੀ ਕਰਤਾਰ॥
ਸਫਲ ਜਨਮ ਇਹ ਭਾਂਤ ਕਹਿ ਦੂਤਨ ਕਰੋ ਸੰਘਾਰ॥

ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਰਸੋਈਆ ਗੰਗੂ ਬ੍ਰਾਹਮਣ ਆਪਣੇ ਨਾਲ ਪਿੰਡ ਸਹੇੜੀ (ਨੇੜੇ ਮੋਰਿੰਡਾ) ਲੈ ਗਿਆ। ਉਸ ਨੇ ਇਨ੍ਹਾਂ ਨੂੰ ਆਪਣੇ ਘਰ ਵਿੱਚ ਸ਼ਰਨ ਦਿੱਤੀ। ਸਵੇਰ ਹੁੰਦਿਆਂ ਹੀ ਗੰਗੂ ਨੇ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਾ ਕੇ ਸੂਬੇਦਾਰ ਵਜ਼ੀਰ ਖਾਂ ਸਰਹਿੰਦ ਦੇ ਹਵਾਲੇ ਕਰ ਦਿੱਤਾ ਅਤੇ ਸਾਰਿਆਂ ਸ਼ਾਹੀ ਕੈਦੀਆਂ ਨੂੰ ਠੰਢੇ ਬੁਰਜ ਵਿੱਚ ਕੈਦ ਕਰ ਦਿੱਤਾ ਗਿਆ।

ਨਵਾਬ ਵਜ਼ੀਰ ਖਾਂ ਪਾਸ ਪਕੜੇ ਗਏ,
ਸੀਰੰਦੀ ਜਾਇ ਦਾਦੀ ਪੋਤ੍ਰੇ ਤਿੰਨੈ ਭੈਦਿ ਪਏ।(੫੫੮)

ਦੂਜੇ ਦਿਨ ਸੂਬੇਦਾਰ ਦੇ ਸਿਪਾਹੀ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿੱਚ ਪੇਸ਼ ਕਰਨ ਲਈ ਲੈ ਗਏ। ਜਦੋਂ ਸਾਹਿਬਜ਼ਾਦੇ ਕਚਹਿਰੀ ਵਿੱਚ ਪੇਸ਼ ਹੋਏ ਤਾਂ ਇਨ੍ਹਾਂ ਨੇ ਗੱਜ ਕੇ 'ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਈ। ਪਹਿਲਾਂ ਇਨ੍ਹਾਂ ਦੋਵੇਂ ਮਾਸੂਮ ਬੱਚਿਆਂ ਨੂੰ ਵਾਅਦੇ ਅਤੇ ਵਰਗਲਾ ਕੇ ਮੁਸਲਮਾਨ ਧਰਮ ਕਬੂਲ ਕਰਨ ਦੀ ਪੇਸ਼ਕਸ਼ ਕੀਤੀ ਗਈ। ਜਦੋਂ ਉਨ੍ਹਾਂ ਸਾਫ ਇਨਕਾਰ ਕਰ ਦਿੱਤਾ ਤਾਂ ਤਸੀਹੇ ਅਤੇ ਧਮਕੀਆਂ ਦੇਣ ਦੇ ਹਥਕੰਡੇ ਵਰਤੇ ਗਏ। ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਮਾਸੂਮ ਬੱਚਿਆਂ ਨੂੰ ਮਾਰਨ ਤੋਂ ਸੂਬੇਦਾਰ ਵਜ਼ੀਖ ਖਾਂ ਨੂੰ ਵਰਜਿਆ। ਕਚਹਿਰੀ ਵਿੱਚ ਹੀ ਮੌਜੂਦ ਸੂਬੇਦਾਰ ਦੇ ਦੀਵਾਨ ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਮਾਰਨ ਲਈ ਵਜ਼ੀਰ ਖਾਂ ਨੂੰ ਉਕਸਾਇਆ।

ਨਵਾਬ ਵਜ਼ੀਰ ਖਾਂ ਸੋ ਛਡਵੇ ਲਾਏ
ਸੁੱਚੇ ਪੁਰੀ ਨੇ ਚੁਗਲੀ ਕਰਿ ਦੋਨੋ ਮਰਿਵਾਏ---੫੬੦
(ਬੰਸਾਵਲੀ ਨਾਮਾ)

ਸੂਬੇਦਾਰ ਵਜ਼ੀਰ ਖਾਂ ਨੇ ਮਾਸੂਮ ਬੱਚਿਆਂ ਨੂੰ ਦੀਵਾਰ ਵਿੱਚ ਜ਼ਿੰਦਾ ਚਿਣਾਉਣ ਦਾ ਆਦੇਸ਼ ਦਿੱਤਾ। ਇਹ ਘਟਨਾ 12 ਦਸੰਬਰ, 1705 ਦੀ ਹੈ। ਕੁਝ ਘੰਟਿਆਂ ਬਾਅਦ ਜਦੋਂ ਦੀਵਾਰ ਮੋਢਿਆਂ ਉਪਰ ਆ ਗਈ ਤਾਂ ਦੋਵੇਂ ਸਾਹਿਬਜ਼ਾਦਿਆਂ ਨੂੰ ਕੋਹ ਕੋਹ ਕੇ ਮਾਰਿਆ ਗਿਆ। ਸ਼ਹੀਦੀ ਸਮੇਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੀ ਕੁੱਲ ਉਮਰ 9 ਸਾਲ, ਇਕ ਮਹੀਨਾ ਤੇ ਪੰਜ ਦਿਨ ਸੀ।

**ਸਾਹਿਬਜ਼ਾਦਾ ਫ਼ਤਹਿ ਸਿੰਘ:-**

ਇਨ੍ਹਾਂ ਦਾ ਜਨਮ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਘਰ ਮਾਤਾ ਜੀਤ ਕੌਰ ਦੀ ਕੁੱਖੋਂ 26 ਫਰਵਰੀ, 1699 ਨੂੰ ਆਨੰਦਪੁਰ ਸਾਹਿਬ ਵਿੱਚ ਹੋਇਆ। ਮਾਤਾ ਜੀਤ ਕੌਰ ਦਾ ਦੇਹਾਂਤ 6 ਦਸੰਬਰ, 1700 ਨੂੰ ਹੋਇਆ। ਉਸ ਸਮੇਂ ਫ਼ਤਹਿ ਸਿੰਘ ਦੀ ਉਮਰ ਇਕ ਸਾਲ ਦਸ ਮਹੀਨੇ ਦੀ ਸੀ। ਇਸ ਲਈ ਇਨ੍ਹਾਂ ਦੋਵੇਂ ਛੋਟੇ ਵੀਰਾਂ ਦੀ ਪਰਵਰਸ਼ ਦਾਦੀ ਮਾਤਾ ਗੁਜਰੀ ਜੀ ਦੀ ਦੇਖ ਰੇਖ ਹੇਠ ਪ੍ਰਵਾਨ ਚੜ੍ਹੀ। 5-6 ਦਸੰਬਰ, 1705 ਨੂੰ ਮਾਤਾ ਗੁਜਰੀ ਜੀ ਤੇ ਵੱਡੇ ਵੀਰ ਜ਼ੋਰਾਵਰ ਸਿੰਘ ਵੀ ਕਿਲ੍ਹੇ 'ਚੋਂ ਬਾਹਰ ਇਕੱਠੇ ਨਿਕਲੇ ਸਨ। ਬਾਅਦ ਵਿੱਚ ਸਰਸਾ ਨਦੀ ਪਾਰ ਕਰ ਕੇ

ਗੰਗੂ ਬ੍ਰਾਹਮਣ ਨੇ ਸਰਹਿੰਦ ਦੇ ਸੂਬੇਦਾਰ ਕੋਲੋਂ ਸ਼ਹੀਦ ਕਰਵਾ ਛੱਡੇ ਸਨ। ਮਾਤਾ ਗੁਜਰੀ ਤੋਂ ਵਿਦਾਇਗੀ ਲੈ ਜਦੋਂ ਦੋਵੇਂ ਸਾਹਿਬਜ਼ਾਦੇ ਕਚਹਿਰੀ ਵੱਲ ਜਾ ਰਹੇ ਸਨ, ਕਵੀ ਅੱਲਾ ਯਾਰ ਖਾਂ ਜੋਗੀ ਨੇ ਇਹ ਦ੍ਰਿਸ਼ ਖਿੱਚਿਆ ਹੈ:

**"ਜਾਨੇ ਸੇ ਪਹਿਲੇ ਆਉ ਗਲੇ ਸੇ ਲਗਾ ਤੋ ਲੂੰ।**
**ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋ ਲੂੰ।**
**ਪਿਆਰੇ ਸਰੋਂ ਪੇ ਨੰਨ੍ਹੀ ਸੀ ਕਲਗੀ ਸਹਜਾ ਤੋ ਲੂੰ।**
**ਮਰਣੇ ਸੇ ਪਹਿਲੇ ਤੁਮ ਕੋ ਮੈਂ ਦੂਲਹਾ ਬਨਾ ਤੋ ਲੂੰ।"**

ਮਾਸੂਮ ਬੱਚਿਆਂ ਨੂੰ ਬੜੇ ਲੋਭ, ਲਾਲਚ ਦਿੱਤੇ ਗਏ ਪਰ ਇਨ੍ਹਾਂ ਹਰ ਤਰ੍ਹਾਂ ਦੇ ਤਸੀਹੇ ਸਹਿ ਕੇ ਸ਼ਹਾਦਤ ਦਾ ਜਾਮ ਪੀਤਾ ਜੋ ਸੰਸਾਰ ਦੀ ਤਵਾਰੀਖ਼ ਵਿੱਚ ਅਨੋਖੀ ਅਤੇ ਬੇਮਿਸਾਲ ਹੈ।ਆਪਣੇ ਦਾਦਾ ਗੁਰੂ ਤੇਗ ਬਹਾਦਰ ਸਾਹਿਬ ਅਤੇ ਪੜਦਾਦਾ ਗੁਰੂ ਹਰਿਗੋਬਿੰਦ ਸਾਹਿਬ ਦੇ ਮਨੋਭਾਵਾਂ, ਧਰਮ ਦੀ ਵਿਚਾਰਧਾਰਾ ਤੇ ਚਿਟਾਨ ਵਾਂਗ ਖੜ੍ਹੇ ਰਹੇ ਅਤੇ ਜ਼ਾਲਮੀ ਹਾਕਮਾਂ ਦੇ ਮਨਸੂਬੇ ਚਕਨਾਚੂਰ ਕੀਤੇ। ਸੰਸਾਰ ਦੇ ਇਤਿਹਾਸ ਵਿੱਚ ਇੰਝ ਪਹਿਲੀ ਵੇਰ ਹੋਇਆ ਕਿ ਮਾਸੂਮ ਬੱਚਿਆਂ ਨੂੰ ਭਵਿੱਖ ਦੇ ਸੁਖ, ਤਸੀਹੇ ਦੀਆਂ ਧਮਕੀਆਂ ਅਤੇ ਮੌਤ ਦੇ ਡਰ ਉਨ੍ਹਾਂ ਨੂੰ ਆਪਣਾ ਗੌਰਵਮਈ ਧਰਮ ਛੱਡਣ ਲਈ ਫੁਸਲਾ ਨਾ ਸਕੇ। ਇੰਝ ਮਾਸੂਮ ਬੱਚਿਆਂ ਨੇ ਆਪਣੇ ਧਰਮ ਤੇ ਸੁਤੰਤਰਤਾ ਲਈ ਕੁਰਬਾਨੀ ਦੀ ਮਿਸਾਲ ਕਾਇਮ ਕੀਤੀ। ਇਹ ਘਟਨਾ 12 ਦਸੰਬਰ, 1705 ਦੀ ਹੈ।

'ਜ਼ੋਰਾਵਰ ਸਿੰਘ ਦੇ ਪ੍ਰਾਨ ਖੰਡੇ ਨਾਲਿ ਬੇਗ ਛੁਟ ਗਏ।
ਅਧੀ ਘੜੀ ਫਤੇ ਸਿੰਘ ਜੀ ਚਰਨ ਮਾਰਦੇ ਭਏ।੫੮॥

(ਬੰਸਾਵਲੀ ਨਾਮਾ)

ਇਨ੍ਹਾਂ ਦੋਵੇਂ ਸਾਹਿਬਜ਼ਾਦਿਆਂ ਦੇ ਸੀਸ ਖੰਡੇ ਨਾਲ ਕੱਟ ਕੇ ਤਸੀਹੇ ਦਿੱਤੇ ਗਏ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤਾਂ ਜਲਦੀ ਖੰਡੇ ਨਾਲ ਪ੍ਰਾਨ ਤਿਆਗ ਗਏ ਪਰ ਛੋਟਾ ਸਾਹਿਬਜ਼ਾਦਾ ਫ਼ਤਿਹ ਸਿੰਘ ਅੱਧੀ ਘੜੀ (ਤਕਰੀਬਨ 12 ਮਿੰਟ) ਤੱਕ ਜੀਵੰਦੇ ਅਤੇ ਚਰਨ ਮਾਰਦੇ ਰਹੇ। ਸਾਹਿਬਜ਼ਾਦਾ ਫ਼ਤਹਿ ਸਿੰਘ ਦੀ ਕੁੱਲ ਉਮਰ ਸ਼ਹੀਦੀ ਸਮੇਂ 6 ਸਾਲ, 10 ਮਹੀਨੇ ਅਤੇ 14 ਦਿਨ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜ਼ਫ਼ਰਨਾਮੇ ਵਿੱਚ ਔਰੰਗਜ਼ੇਬ ਬਾਦਸ਼ਾਹ ਨੂੰ ਲਿਖਿਆ ਕਿ ਕੀ ਹੋਇਆ ਤੂੰ ਮੇਰੇ ਚਾਰ ਬੱਚੇ ਮਾਰ ਦਿੱਤੇ ਹਨ ਪਰ ਅਜੇ ਕੁੰਡਲੀਦਾਰ ਨਾਗ ਰੂਪੀ ਖ਼ਾਲਸਾ ਉਂਜ ਦਾ ਉਂਜ ਹੈ:

"ਚਿਹਾ ਸ਼ੁਦ ਕਿ ਚੂੰ ਬਚੱਗਾਂ ਕਸ਼ਤ: ਚਾਰ।
ਕਿ ਬਾਨੀ ਬਮਾਦਸਤ ਪੇਚੀਦ: ਮਾਰ

ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਅਦ ਮਾਤਾ ਗੁਜਰੀ ਜੀ ਨੂੰ ਵੀ ਸੂਬੇਦਾਰ ਦੇ ਸਿਪਾਹੀਆਂ ਨੇ ਤਸਹੀ ਦੇ ਕੇ ਠੰਢੇ ਬੁਰਜ ਵਿੱਚ ਮਾਰ ਦਿੱਤਾ। ਬਾਅਦ ਵਿੱਚ ਸਰਹਿੰਦ ਦੇ ਹੀ ਇਕ ਵਪਾਰੀ ਦੀਵਾਨ ਟੋਡਰ ਮੱਲ ਨੇ ਸੋਨੇ ਦੀਆਂ ਮੁਹਰਾਂ ਵਿਛਾ ਕੇ ਜ਼ਮੀਨ ਖ਼ਰੀਦੀ ਅਤੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ। ਇਥੇ ਹੀ ਹੁਣ ਗੁਰਦੁਆਰਾ ਫ਼ਤਿਹਗੜ੍ਹ ਸਾਹਿਬ ਹੈ। ਸੰਸਾਰ ਦੇ ਇਤਿਹਾਸ ਵਿੱਚ ਇਹ ਸੱਭ ਤੋਂ ਕੀਮਤੀ ਜ਼ਮੀਨ ਮੰਨੀ ਜਾਂਦੀ ਹੈ।

ਸੰਸਾਰ ਵਿੱਚ ਇਸ ਅਨੋਖੀ ਘਟਨਾ ਨੂੰ ਅੱਲਾ ਯਾਰ ਖਾਂ ਜੋਗੀ, ਬੱਚਿਆਂ ਦੀ ਸ਼ਹਾਦਤ ਨੂੰ ਸਿੱਖ ਸਲਤਨਤ ਦਾ ਨੀਂਹ ਪੱਥਰ ਕਰਾਰ ਦੇਂਦਾ ਹੈ:

"ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ।
ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ।
ਗੁਰਿਆਈ ਕਾ ਹੈ ਕਿਸਾ ਜਹਾਂ ਮੇਂ ਬਨਾ ਚਲੇ।
ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ।
(ਸ਼ਹੀਦਾਇ-ਵਫ਼ਾ)

* * *

# ਭਾਈ ਚੌਪਾ ਸਿੰਘ (ਛਿੱਬਰ)

ਭਾਈ ਚੌਪਾ ਸਿੰਘ ਦਾ ਜਨਮ ਕੜਿਆਲਾ ਪਿੰਡ, ਜ਼ਿਲ੍ਹਾ ਜਿਹਲਮ ਵਿਚ ਇਕ ਬ੍ਰਾਹਮਣ ਪਰਿਵਾਰ 'ਚ ਹੋਇਆ। ਭਾਈ ਸਾਹਿਬ ਦੀ ਗੋਤ ਛਿੱਬਰ ਸੀ। ਉਹ ਦਸ਼ਮੇਸ਼ ਪਿਤਾ ਨੂੰ ਬਚਪਨ ਵਿਚ ਖਿਡਾਉਂਦਾ ਹੁੰਦਾ ਸੀ। ਸਿੱਖ ਤਵਾਰੀਖ਼ ਵਿਚ ਉਹ 'ਚੌਪਾ ਸਿੰਘ ਖਿਡਾਵਾ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਚੌਪਾ ਸਿੰਘ ਤੋਂ ਗੁਰਮੁਖੀ ਅੱਖਰ ਸਿੱਖੇ ਸਨ :

"ਸੰਮਤ 1724 ਦਾਸ ਚਉਪਾ ਸਿੰਘ ਪਾਸੋਂ ਸਾਹਿਬ ਗੁਰਮੁਖੀ ਅੱਖਰ ਪੁੱਛਿਆ ਕਰਨ। ਉਹ ਕਹੇ, ਤੁਸੀਂ ਆਪ ਜਾਣ ਰਹੇ ਹੋ ਮਹਾਰਾਜ।" ਜਾਣ ਤਾਂ ਰਹੇ ਹਾਂ, ਪਹਿਲੀ ਲਾਮ ਪੁਛਨੇ ਹਾਂ।[1]

ਅੰਮ੍ਰਿਤ ਛਕਣ ਤੋਂ ਪਹਿਲਾਂ ਚੌਪਾ ਸਿੰਘ 'ਚਉਪਤਿ ਰਾਇ' ਕਰ ਕੇ ਪ੍ਰਸਿੱਧ ਸੀ : ਇਸ ਦਾ ਬਾਬਾ ਗੌਤਮ ਸੀ ਜੋ ਗੁਰੂ ਘਰ ਦਾ ਸਿਦਕੀ ਸਿੱਖ ਸੀ ਅਤੇ ਪਿਤਾ ਭਾਈ ਪੇਰਾ, ਪ੍ਰਾਗੇ ਦਾ ਵੱਡਾ ਭਰਾ ਸੀ। ਪੇਰੇ ਦੇ ਤਿੰਨ ਪੁੱਤਰ ਸਨ ਛੁਟੱਮਲਿ, ਚਉਪਤਿ ਅਤੇ ਕਬੂਲ ਦਾਸ। ਕਬੂਲੇ ਦੇ ਪੁੱਤਰ ਸਨ—ਮਤੀਦਾਸ, ਸਤੀਦਾਸ ਅਤੇ ਜਤੀਦਾਸ। ਪ੍ਰਾਗਾ ਗੁਰੂ ਹਰਗੋਬਿੰਦ ਸਾਹਿਬ ਦਾ ਮੰਨਿਆ-ਪ੍ਰਮੰਨਿਆ ਸੂਰਬੀਰ ਯੋਧਾ ਸੀ, ਜੋ 1678 ਕੱਤਕ ਵਿਚ ਰੁਹੀਲੇ ਦੀ ਮੁਠਭੇੜ ਵਿਚ ਸ਼ਹੀਦ ਹੋ ਗਿਆ ਸੀ। ਪ੍ਰਾਗੇ ਦੇ ਪੁੱਤਰ ਦੁਆਰਕਾ ਦਾਸ, ਦੁਆਰਕ ਦਾਸ ਦੇ ਪੁੱਤਰ ਦਰਗਾਹ ਮੱਲ ਤੇ ਹੀਰਾਮੱਲ ਆਦਿ ਸਨ। ਦਰਗਹ ਮੱਲ ਗੁਰੂ ਹਰਿਰਾਇ ਸਾਹਿਬ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਦੀਵਾਨ ਰਿਹਾ ਸੀ ਅਤੇ ਦਿੱਲੀ ਤੋਂ ਨੌਵੇਂ ਗੁਰੂ ਲਈ ਗੁਰਿਆਈ ਦਾ ਤਿਲਕ ਬਕਾਲੇ ਦੇ ਮੁਕਾਮ 'ਤੇ ਇਹੋ ਲੈ ਕੇ ਆਇਆ ਸੀ।

ਜਦੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ ਦਿੱਲੀ ਗ੍ਰਿਫ਼ਤਾਰ ਕਰ ਲਿਆਂਦਾ ਗਿਆ ਸੀ ਤਾਂ ਭਾਈ ਮਤੀਦਾਸ ਤੇ ਭਾਈ ਸਤੀਦਾਸ ਉਨ੍ਹਾਂ ਨਾਲ ਹੀ ਸਨ। ਭਾਈ ਮਤੀਦਾਸ ਨੂੰ ਮੱਘਰ ਸੁਦੀ ਪੰਚਮੀ 1732 ਬਿ: ਨੂੰ ਦਿੱਲੀ ਆਰੇ ਨਾਲ ਦੁਫਾੜ ਕਰਕੇ ਸ਼ਹੀਦ ਕੀਤਾ ਗਿਆ ਸੀ ਜਦੋਂ ਕਿ ਇਸੇ ਦਿਨ ਹੀ ਭਾਈ ਸਤੀਦਾਸ ਨੂੰ ਰੂੰ ਵਿਚ ਲਪੇਟ ਕੇ ਜੀਉਂਦਿਆਂ ਹੀ ਸਾੜ ਦਿੱਤਾ ਗਿਆ ਸੀ। ਇਸ ਘਟਨਾ ਦਾ ਜ਼ਿਕਰ 'ਭੱਟ ਵਹੀਆਂ' ਵਿਚ ਕੀਤਾ ਮਿਲਦਾ ਹੈ।

ਭਾਈ ਸਤੀਦਾਸ ਬਾਰੇ ਇਹ ਦੱਸਣਾ ਵੀ ਉਚਿਤ ਹੈ ਕਿ ਆਪ ਫ਼ਾਰਸੀ ਦੇ ਬੜੇ ਚੰਗੇ ਵਿਦਵਾਨ ਸਨ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਫ਼ਾਰਸੀ ਅੱਖਰਾਂ ਵਿਚ ਲਿਖ ਕੇ ਸੰਭਾਲ ਲਿਆ ਕਰਦੇ ਸਨ ਅਤੇ ਖ਼ਤੋ-ਕਿਤਾਬਤ ਦਾ ਕੰਮ ਵੀ ਕਰਦੇ ਸਨ। ਇਨ੍ਹਾਂ ਦੀ ਗੁਰਮੁਖੀ ਹੱਥ-ਲਿਖਤ ਬੜੀ ਪਿਆਰੀ ਸੀ।

"ਬਾਣੀ ਜੋ ਸਾਹਿਬੁ ਕਰਨ ਉਚਾਰ
ਸੋ ਮਤੀਦਾਸ ਨਿਤ ਕਰੇ ਫਾਰਸੀ ਅੱਖਰਾਂ ਵਿਚ ਉਤਾਰ।[2]

ਭਾਈ ਪੇਰਾ ਨੇ ਆਪਣੇ ਛੋਟੇ ਸਪੁੱਤਰ 'ਚਉਪਤਿ' ਨੂੰ ਬਚਪਨ ਤੋਂ ਹੀ ਗੁਰੂ ਹਰਿਰਾਇ ਸਾਹਿਬ ਦੇ ਚਰਨਾਂ ਦਾ ਸੇਵਕ ਬਣਾ ਦਿੱਤਾ ਸੀ। ਇੰਜ ਭਾਈ ਚਉਪਤਿ ਨੂੰ ਚਾਰ ਗੁਰੂ ਸਾਹਿਬਾਨ (ਗੁਰੂ ਹਰਿਰਾਇ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ) ਦੀ ਸੰਗਤ ਵਿਚ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ :

"ਚਉਪਤਿ ਰਾਇ ਸੀ ਸਿੱਖ ਖਿਡਾਵਾ
ਸਤਵੀਂ ਪਾਤਸ਼ਾਹੀ ਮਾਪਿਆ ਸੀ, ਗੋਲਕ ਵਿਚ ਚੜ੍ਹਾਵਾ
ਸੋ ਸਾਹਿਬ ਨੂੰ ਖਿਡਾਂਦਾ ਫਿਰੇ।
ਪੱਟੀ ਲਿਆਇ ਦੇਵੈ ਘੋਟਿ ਧੋਇ ਅੱਗੇ ਆਇ ਧਰ।"[3]

ਸਾਰਾ ਛਿੱਬਰ ਘਰਾਣਾ ਗੁਰੂ ਸਾਹਿਬਾਨ ਦਾ ਬੜਾ ਵਫ਼ਾਦਾਰ ਰਿਹਾ ਹੈ। 'ਭੱਟ ਵਹੀਆਂ' ਵਿਚ ਇਸ ਘਰਾਣੇ ਬਾਰੇ ਵਿਸਥਾਰ ਨਾਲ ਲਿਖਿਆ ਮਿਲਦਾ ਹੈ।

'ਬਾਵਾ ਗੋਤਮ ਰਾਮਦਾਸ, ਬਾਵਾ ਪੇਰਾ, ਬਾਵਾ ਪ੍ਰਾਗ ਦਾਸ ਬੇਟੇ ਗੋਤਮ ਕੇ, ਬਾਵਾ ਛੁੱਟੋਂ ਮੱਲ, ਭਾਈ ਚਉਪਤਿ ਬਾਵਾ ਕਬੂਲ—ਬੇਟੇ ਬਾਵਾ ਪੇਰੇ ਕੇ। ਬਾਵਾ ਗਵਾਲ ਦਾਸ ਬੇਟਾ ਬਾਵਾ ਛੁੱਟ ਮੱਲ ਕਾ, ਬਾਵਾ ਦਵਾਰਕਾ ਦਾਸ ਬੇਟਾ ਬਾਵਾ ਪ੍ਰਾਗ ਦਾਸ ਕਾ।'

ਬਾਵਾ ਦਰਗਾਹ ਮੱਲ ਰਾਮਦਾਸ, ਬਾਵਾ ਹੀਰਾ ਮੱਲ—ਬੇਟੇ ਬਾਵਾ ਦਵਾਰਕਾ ਦਾਸ ਕੇ, ਦੀਵਾਨ ਧਰਮ ਸਿੰਘ ਬੇਟਾ ਬਾਵਾ ਦਰਗਾਹ ਮੱਲ ਕਾ, ਦੀਵਾਨ ਮਤੀਦਾਸ, ਦੀਵਾਨ ਸਤੀਦਾਸ—ਬੇਟੇ ਬਾਵਾ ਹੀਰਾ ਮੱਲ ਕੇ, ਦਰੋਗਾ ਗੁਰਬਖ਼ਸ਼ ਸਿੰਘ ਬੇਟਾ ਦੀਵਾਨ ਧਰਮ ਸਿੰਘ ਕਾ, ਦੀਵਾਨ ਸਾਹਿਬ ਸਿੰਘ, ਮੁਕੰਦ ਸਿੰਘ ਬੇਟੇ ਦੀਵਾਨ ਮਤੀਦਾਸ ਕੇ। ਭਾਈ ਕੇਸਰ ਸਿੰਘ, ਸੰਤ ਸਿੰਘ ਬੇਟੇ ਭਾਈ ਗੁਰਬਖਸ਼ ਸਿੰਘ ਕੇ, ਬਾਵਾ ਚਰਨ ਸਿੰਘ ਬੇਟਾ ਸਾਹਿਬ ਕਾ।[4]

ਭਾਈ ਮਤੀਦਾਸ ਅਤੇ ਭਾਈ ਸਤੀਦਾਸ ਦੀ ਸ਼ਹੀਦੀ ਬਾਰੇ ਵੀ 'ਭੱਟ ਵਹੀ' ਵਿਚ ਵਿਸਥਾਰਪੂਰਵਕ ਜ਼ਿਕਰ ਆਇਆ ਹੈ।

"ਦਿਆਲ ਦਾਸ ਬੇਟਾ ਮਾਈਦਾਸ ਕਾ, ਪੋਤਾ ਬੱਲੂ ਰਾਉ ਕਾ... ਗੁਰੂ ਤੇਗ ਬਹਾਦਰ ਗੈਲੋਂ ਸਾਲ ਸਤਰਾ ਸੈ ਬਤੀਸ ਮਗਸਰ ਸੁਦੀ ਪੰਚਮੀ ਵੀਰਵਾਰ ਕੇ ਦਿੰਹੁ ਦਿੱਲੀ ਚਾਂਦਨੀ ਚੌਕ ਕੇ ਮਲ੍ਹਾਨ, ਸ਼ਾਹੀ ਹੁਕਮ ਗੈਲ ਮਾਰਾ ਗਿਆ। ਸਾਥ ਮਤੀਦਾਸ, ਸਤੀਦਾਸ ਬੇਟੇ ਹੀਰਾ ਮੱਲ ਕੇ ਪੋਤੇ ਦੁਵਾਰਕਾ ਦਾਸ ਕੇ ਭਾਰਗਵ ਗੋਤਰੇ ਛਿੱਬਰ ਬ੍ਰਾਹਮਣ ਮਾਰੇ ਗਏ।"[3]

ਭਾਈ ਚੋਪਾ ਸਿੰਘ, ਛਿੱਬਰ ਘਰਾਣੇ ਦਾ ਇਕ ਅਨੋਖਾ ਹੀਰਾ ਸੀ, ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ 'ਖੰਡੇ ਕੀ ਪਾਹੁਲ' ਤਿਆਰ ਹੋਣ ਉਪਰੰਤ ਸਭ ਤੋਂ ਪਹਿਲਾਂ ਅੰਮ੍ਰਿਤ ਛਕਾਇਆ ਸੀ ਅਤੇ ਗੁਰੂ ਸਾਹਿਬ ਦੇ ਹੁਕਮ ਨਾਲ ਹੀ ਹੋਰ ਸਿੰਘਾਂ ਨਾਲ ਮਿਲ ਕੇ ਇਸ ਦੇ 'ਬੁਧਿ ਬਿਬੇਕ ਰਹਿਤਨਾਮਾ' ਲਿਖਿਆ ਸੀ। ਇਹ ਰਹਿਤਨਾਮਾ ਅਕਾਰ ਵਿਚ ਸਭ ਤੋਂ ਵੱਡਾ ਹੈ ਜਿਸ ਵਿਚ ਤਕਰੀਬਨ 200 ਕੁਰਹਿਤਾਂ ਦਾ ਜ਼ਿਕਰ ਆਇਆ ਹੈ ਜਿਨ੍ਹਾਂ ਕਰਕੇ ਕੋਈ ਵੀ ਸਿੱਖ 'ਤਨਖਾਹੀਆ' ਬਣ ਜਾਂਦਾ ਹੈ। ਇਸ 'ਰਹਿਤਨਾਮੇ' ਦਾ ਇਕ ਖ਼ਾਸ ਪਹਿਲੂ ਇਹ ਹੈ ਕਿ ਰਹਿਤ ਦੀ ਪੁਸ਼ਟੀ ਲਈ ਕਈ ਪ੍ਰਮਾਣ 'ਗੁਰੂ ਗ੍ਰੰਥ ਸਾਹਿਬ' ਵਿਚੋਂ ਲਏ ਗਏ ਹਨ। ਅਜੋਕਾ 'ਰਹਿਤਨਾਮਾ' ਇਸ ਦੀ ਤਸਦੀਕ ਕਰਦਾ ਹੈ।

'ਖਾਲਸਾ ਰਹਿਤ ਮਰਯਾਦਾ' ਦਾ ਪਹਿਲਾ ਵਿਧਾਨ ਮੁੱਖ ਵਿਦਵਾਨ ਸਿੱਖਾਂ 'ਮੁਕਤਿਆਂ' ਨੇ ਤਿਆਰ ਕੀਤਾ ਸੀ। ਭਾਈ ਕੇਸਰ ਸਿੰਘ ਨੇ ਇਨ੍ਹਾਂ ਦੀ ਗਿਣਤੀ 14 ਦੱਸੀ ਹੈ, ਕੁਇਰ ਸਿੰਘ 25 ਲਿਖਦਾ ਹੈ, ਗੁਰਪ੍ਰਤਾਪ ਸੂਰਜ ਦਾ ਕਰਤਾ ਪੰਜ, ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸਰ ਸਿੰਘ ਅਤੇ ਫਤਹਿ ਸਿੰਘ ਲਿਖਦਾ ਹੈ।[6]

ਬੰਸਾਵਲੀਨਾਮਾ ਦਾ ਕਰਤਾ ਇਸਦੀਆਂ 1800 ਰਹਿਤਾਂ ਦਾ ਜ਼ਿਕਰ ਕਰਦਾ ਹੈ ਅਤੇ ਸੱਤ ਦਿਨਾਂ ਵਿਚ ਮੁਕੰਮਲ ਹੋਣ ਦੀ ਪੁਸ਼ਟੀ ਕਰਦਾ ਹੈ। ਇਹ ਦੋਵੇਂ ਗੱਲਾਂ ਖੋਜ ਦੀ ਕਸਵੱਟੀ 'ਤੇ ਪੂਰੀਆਂ ਨਹੀਂ ਉਤਰਦੀਆਂ। ਇਸ ਰਹਿਤਨਾਮੇ ਦੀ ਬੋਲੀ ਤੇ ਸ਼ੈਲੀ ਅਜਿਹੀ ਨਵੀਨ ਹੈ ਕਿ ਇਸ ਸਾਰੇ ਦੇ ਸਾਰੇ ਨੂੰ ਪ੍ਰਾਚੀਨ ਤੇ ਪ੍ਰਮਾਣੀਕ ਮੰਨਣਾ ਔਖਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਖ਼ਿਆਲ ਹੈ 'ਅਗਯਾਨੀ ਸਿੱਖਾਂ ਨੇ ਇਸ ਨੂੰ ਬਹੁਤ ਅਸ਼ੁੱਧ ਕਰ ਦਿੱਤਾ ਹੈ।'[7]

ਭਾਈ ਚੋਪਾ ਸਿੰਘ ਦੇ ਰਹਿਤਨਾਮੇ ਦਾ ਪੂਰਾ ਅਧਿਐਨ ਕੀਤਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਮੁਕਤਿਆਂ ਨਾਲ ਮਿਲ ਕੇ ਚੋਪਾ ਸਿੰਘ ਨੇ ਰਹਿਤਨਾਮੇ ਦਾ ਕੁਝ ਹਿੱਸਾ ਜ਼ਰੂਰ ਲਿਖਿਆ ਹੋਵੇਗਾ। ਰਹਿਤਨਾਮੇ ਦੇ ਅਖ਼ੀਰ ਤੇ ਆਈਆਂ ਇਹ ਸਤਰਾਂ ਸਪੱਸ਼ਟ ਕਰਦੀਆਂ ਹਨ ਕਿ ਕੇਸਰ ਸਿੰਘ ਛਿੱਬਰ ਦੇ ਪਿਤਾ ਭਾਈ ਗੁਰਬਖ਼ਸ਼ ਸਿੰਘ ਨੇ ਲਿਖਿਆ ਹੈ। "ਬੁਧਿ ਦਾਤ ਚੋਪਾ ਸਿੰਘ ਨੂੰ ਹੋਈ ਹੈ ਅਤੇ ਦਸਤਖ਼ਤ ਬਲਾਕਾ ਸਿੰਘ ਲਿਖਾਰੀ ਦੇ, ਪਰਵਾਨਗੀ ਹਜੂਰ ਦੀ ਨਾਲਿ ਅਤੇ ਏਹ ਕਾਗਜ ਰਹਿਤਨਾਮੇ ਦਾ ਚਿੱਠਾ ਲਿਖਾਇਆ, ਧਰਮ ਚੰਦ ਛਿੱਬਰ ਬ੍ਰਾਹਮਣ ਖਜ਼ਾਨਚੀ ਗੁਰੂ ਕਾ ਤਿਸਦੇ ਪੁਤਰ ਗੁਰਬਖਸ਼ ਸਿੰਘ ਲਿਖਾਇਆ ਹੈ।"[8]

ਚਾਰ ਬੱਜਰ ਕੁਰਹਿਤਾਂ ਤੋਂ ਇਲਾਵਾ ਇਸ ਰਹਿਤਨਾਮੇ ਵਿਚ ਜੋ ਤਨਖ਼ਾਹੀਏ ਸਿੱਖਾਂ ਦਾ ਵਰਗੀਕਰਣ ਕੀਤਾ ਗਿਆ ਹੈ ਉਹ ਬਾ-ਕਮਾਲ ਦਾ ਹੈ ਜਿਵੇਂ ਸਾਧਾਰਣ ਤਨਖਾਹੀਆ, ਮੂਰਖ ਤਨਖਾਹੀਆ, ਪੱਕਾ ਤਨਖਾਹੀਆ, ਦਾਲਿਦ੍ਰੀ ਤਨਖਾਹੀਆ, ਕਾਣਾ ਤਨਖਾਹੀਆ, ਦੇਵਦਾਰ ਤਨਖਾਹੀਆ, ਨੀਚ ਤਨਖਾਹੀਆ, ਆਲਸੀ ਤਨਖਾਹੀਆ, ਅਚੇਤ ਤਨਖਾਹੀਆ, ਮਸਕਰਾ ਤਨਖਾਹੀਆ, ਦੇਣਦਾਰ ਤਨਖਾਹੀਆ, ਖ਼ੂਨੀ ਖਤਾ ਵਾਲਾ ਤਨਖਾਹੀਆ, ਪ੍ਰੇਤ ਤਨਖਾਹੀਆ, ਬ-ਮੁੱਖ ਤਨਖਾਹੀਆ, ਦੈਂਤ ਤਨਖਾਹੀਆ, ਚੋਰ ਤਨਖਾਹੀਆ, ਮਾਨੀ ਤਨਖਾਹੀਆ, ਹਰਾਮੀ ਤਨਖਾਹੀਆ, ਕ੍ਰਿਪਨ ਤਨਖਾਹੀਆ, ਗੰਦਾ ਤਨਖਾਹੀਆ ਆਦਿ।

ਸਮੇਂ ਦੇ ਗੁਜ਼ਰਨ ਨਾਲ ਇਸ 'ਰਹਿਤਨਾਮੇ' ਵਿਚ ਕਈ ਵਾਧੇ-ਘਾਟੇ ਹੋਏ ਹੋਣਗੇ ਇਸ ਤੋਂ ਕੋਈ ਵੀ ਸੂਝਵਾਨ ਗੁਰਸਿੱਖ ਇਨਕਾਰੀ ਨਹੀਂ ਹੋ ਸਕਦਾ। ਇਸ ਵਿਚ ਦਿੱਤੀਆਂ ਤਾਰੀਖ਼ਾਂ ਅਤੇ ਘਟਨਾਵਾਂ ਤਵਾਰੀਖ਼ ਦੇ ਨੁਕਤੇ-ਨਿਗਾਹ ਤੋਂ ਬਾ-ਕਮਾਲ ਹਨ।

ਭਾਈ ਚੋਪਾ ਸਿੰਘ ਗੁਰੂ ਸਾਹਿਬਾਨ ਦੇ ਕਈ ਸਫ਼ਰਾਂ ਵਿਚ ਹਮਸਫ਼ਰ ਸੀ। ਇਹ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਕਾਫ਼ੀ ਸਮਾਂ ਦਿੱਲੀ ਵੀ ਰਿਹਾ। ਦਿੱਲੀ ਵਿਚ ਹੀ ਇਸ ਦੇ ਪਾਲਿਤ ਪੁੱਤਰ ਜੀਤ ਸਿੰਘ ਦਾ ਕਿਸੇ ਗੱਲੋਂ ਇਕ ਮੁਸਲਮਾਨ ਫ਼ਕੀਰ ਨਾਲ ਝਗੜਾ ਹੋ ਗਿਆ ਸੀ। ਜੀਤ ਸਿੰਘ ਸਮੇਤ ਤਕਰੀਬਨ 60 ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਮਾਘ ਸੁਦੀ ਚੇਤ 1770 ਬਿ: (1723 ਸੀ.ਈ.) ਨੂੰ ਮੁਗ਼ਲ ਬਾਦਸ਼ਾਹ ਦੇ ਹੁਕਮ ਨਾਲ ਮੌਤ ਦੇ ਘਾਟ ਉਤਾਰਿਆ ਗਿਆ। ਇਨ੍ਹਾਂ ਸ਼ਹੀਦ ਹੋਣ ਵਾਲੇ ਸਿੱਖਾਂ ਵਿਚ ਬਜ਼ੁਰਗ ਭਾਈ ਚੋਪਾ ਸਿੰਘ (ਛਿੱਬਰ) ਵੀ ਸੀ।

## ਟਿੱਪਣੀਆਂ ਅਤੇ ਹਵਾਲੇ

1. ਪਿਆਰਾ ਸਿੰਘ ਪਦਮ (ਸੰਪਾਦਕ) "**ਰਹਿਤਨਾਮੇ**", ਅੰਮ੍ਰਿਤਸਰ, 1991, ਅੰਕ : 99
2. ਕੇਸਰ ਸਿੰਘ "**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**", ਨੌਵਾਂ ਚਰਣ।
3. ਉਹੀ,
4. ਪੰਡਾ ਵਹੀ ਪੰਡਤ ਗੋਬਿੰਦ ਰਾਮ, ਛਿੱਬਰ ਬ੍ਰਾਹਮਣ ਅਹਾਤਾ ਜੰਦਾਲ, ਹਰਦੁਆਰ, ਬਾਹਵਾਲਾ; ਪਿਆਰਾ ਸਿੰਘ ਪਦਮ (ਸੰਪਾਦਕ) '**ਗੁਰੂ ਦੀਆਂ ਸਾਖੀਆਂ**' ਅੰਮ੍ਰਿਤਸਰ, 1991, ਅੰਕ : 18-19
5. ਭੱਟ ਵਹੀ ਤਲਉਂਢਾ, ਪਰਗਣਾ ਜੀਂਦ, ਬਾਹਵਾਲਾ, '**ਗੁਰੂ ਦੀਆਂ ਸਾਖੀਆਂ**' ਉਹੀ, ਅੰਕ : 19
6. ਪਿਆਰਾ ਸਿੰਘ ਪਦਮ '**ਰਹਿਤਨਾਮੇ**', ਉਹੀ, ਅੰਕ : 8
7. ਭਾਈ ਕਾਨ੍ਹ ਸਿੰਘ ਨਾਭਾ '**ਮਹਾਨਕੋਸ਼**' ਦਿੱਲੀ, 1990, ਅੰਕ : 479
8. ਪਿਆਰਾ ਸਿੰਘ ਪਦਮ '**ਰਹਿਤਨਾਮੇ**' ਉਹੀ, ਅੰਕ : 49

# ਰਾਜ ਕਰੇਗਾ ਖਾਲਸਾ

'ਰਾਜ ਕਰੇਗਾ ਖਾਲਸਾ' ਦੇ ਦੋਹਰੇ ਪਿਛੇ ਖਾਲਸਾ ਪੰਥ ਦਾ ਰੋਸ਼ਨ ਸਿਧਾਂਤ ਹੈ ਪਰ ਕੁਝ ਕੋ ਸੁਆਰਥੀ ਸਿੱਖ ਨਿਜੀ ਸ਼ੋਹਰਤ ਨੂੰ ਬੜ੍ਹਾਵਾ ਦੇਣ ਲਈ ਅਤੇ ਉੱਚੀਆਂ ਪਦਵੀਆਂ ਦੀ ਪਕੜ ਦੇ ਉਦੇਸ਼ ਨਾਲ ਸਿੱਖ ਸਿਧਾਂਤਾਂ ਨੂੰ ਗ਼ਲਤ ਢੰਗ ਨਾਲ ਪੇਸ਼ ਕਰਕੇ ਸਮੁੱਚੀ ਸਿੱਖ-ਕੌਮ ਨੂੰ ਕੁਰਾਹੇ ਪਾਉਣ ਦੀ ਉਸਤਾਦੀ ਹੀ ਨਹੀਂ ਵਰਤਦੇ ਸਗੋਂ ਵਿੰਗੇ-ਟੇਢੇ ਇਸ਼ਾਰਿਆਂ ਰਾਹੀਂ ਧਰਮ ਤੇ ਰਾਜਨੀਤੀ ਨੂੰ ਵੱਖ ਕਰਨ ਦੀਆਂ ਮਕਾਰ-ਚਾਲਾਂ ਚਲਦੇ ਹਨ। ਸਿਆਸੀ ਤੌਰ ਤੇ ਗੁਲਾਮ ਬਣੇ ਸਿੱਖਾਂ ਨੂੰ ਇਹ ਸੱਚਾਈ ਅਸਲੀ ਰੂਪ ਵਿਚ ਬੜੀ ਬੇਸੁਆਦੀ ਤੇ ਅਵਿਵਾਹਰਕ ਜਾਪਦੀ ਹੈ।

## ਦੋਹਰੇ ਦਾ ਆਰੰਭ-ਬਿੰਦੂ

ਰੋਜ਼ਾਨਾ ਅਰਦਾਸ ਵਿਚ ਪੜ੍ਹੇ ਜਾਣ ਵਾਲੇ ਇਸ ਦੋਹਰੇ ਬਾਰੇ ਵੱਖ-ਵੱਖ ਵਿਚਾਰਾਂ ਹਨ। 'ਰਾਜ ਕਰੇਗਾ ਖਾਲਸਾ' ਦੀ ਪੇਸ਼ੀਨਗੋਈ 'ਕਰਣੀਨਾਮਾ' ਵਿਚ ਆਉਂਦੀ ਹੈ। ਜਦੋਂ ਗੁਰੂ ਨਾਨਕ ਸਾਹਿਬ ਦੀ ਕਾਜ਼ੀ ਰੁਕੱਨਦੀਨ ਨਾਲ ਮੱਕੇ ਵਿਚ ਗੋਸ਼ਟ ਹੋਈ ਸੀ। ਬਹੁਤੇ ਤਵਾਰੀਖ਼ਦਾਨਾਂ ਦੀ ਯਕਦੱਮ ਗਵਾਹੀ ਹੈ ਕਿ ਇਹ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਉਚਰਿਆ ਹੈ **ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ। ਖਵਾਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ॥**

(ਤਨਖ਼ਾਹ ਨਾਮਾ-ਭਾਈ ਨੰਦ ਲਾਲ ਗੋਯਾ)
ਭਾਈ ਨੰਦ ਲਾਲ ਗ੍ਰੰਥਾਵਲੀ (ਗੰਡਾ ਸਿੰਘ) ਅੰਕ 193

ਅਤੇ ਬੰਦਾ ਸਿੰਘ ਬਹਾਦਰ ਵਲੋਂ ਸਰਹਿੰਦ ਫ਼ਤਹਿ ਕਰਨ ਦੇ ਤੁਰੰਤ ਬਾਅਦ ਇਹ ਦੋਹਰਾ ਮਕਬੂਲੀਅਤ ਹਾਸਿਲ ਕਰ ਚੁੱਕਾ ਸੀ।

ਇਕ ਉਹ ਸਮਾਂ ਸੀ ਜਦੋਂ ਸਿੱਖ ਕੌਮ ਅੰਦਰ ਰਾਜਨੀਤਕ ਚੇਤਨਤਾ ਉਜਾਗਰ ਹੋ ਚੁੱਕੀ ਸੀ ਅਤੇ ਉਸ ਸਮੇਂ ਦੀ ਭਾਰਤੀ ਸਰਕਾਰ ਦੇ ਹੁਕਮ ਅਨੁਸਾਰ ਸਾਰੇ ਨਾਨਕ ਨਾਮ-ਲੇਵਾ ਨੂੰ ਉਨ੍ਹਾਂ ਦੀ ਜਨਮ ਭੂਮੀ ਤੋਂ ਨੇਸਤੋ-ਨਾਬੂਦ ਕਰਨ ਦੀਆਂ ਮੁਹਿੰਮਾਂ ਜ਼ੋਰਾਂ ਤੇ ਸਨ। ਸਿੱਖ ਹੋਣਾ ਬਗ਼ਾਵਤ ਦਾ ਸੂਚਕ ਸਮਝਿਆ ਜਾਂਦਾ ਸੀ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਜਾਂਦੇ। ਸਮੁੱਚੀ ਸਿੱਖ ਕੌਮ ਦਾ ਖੁਰਾਖੋਜ ਮਿਟਾਉਣ ਦੀਆਂ ਇਹ ਸਰਕਾਰੀ ਮੁਹਿੰਮਾਂ ਅੱਧੀ ਸ਼ਤਾਬਦੀ ਤੱਕ ਜਾਰੀ ਰਹੀਆਂ।

ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਰਾਹੀਂ ਖੰਡੇ ਦੀ ਪਾਹੁਲ ਤੋਂ ਸਿਰਜਿਆ ਖਾਲਸਾ ਕੁੰਦਨ ਬਣ ਚੁੱਕਾ ਸੀ। ਸ਼ਤਾਬਦੀਆਂ ਦੀਆਂ ਘਾਲਣਾਵਾਂ ਤੋਂ ਬਾਅਦ ਗੁਰੂ ਸਾਹਿਬਾਨ ਨੇ ਇਸ ਯੋਗ ਬਣਾ ਦਿੱਤਾ ਸੀ ਕਿ ਉਹ ਆਪਣੀ ਮਾਤਭੂਮੀ ਨੂੰ ਪਹਿਚਾਣ ਕੇ ਉਸ ਲਈ ਅਪਣੱਤ ਜ਼ਾਹਿਰ ਕਰ ਸਕਣ। ਸੁਤੰਤਰਤਾ ਤੇ ਸਵੈਮਾਣ ਤੋਂ ਬਿਨਾਂ ਉਨ੍ਹਾਂ ਲਈ ਜ਼ਿੰਦਗੀ ਦਾ ਕੋਈ ਖ਼ਾਸ ਮਕਸਦ ਨਹੀਂ ਸੀ। ਮੁਸਲਸਲ ਜ਼ੁਲਮਾਂ ਦੇ ਇੰਨੇ ਲੰਮੇ ਦੌਰ ਵਿਚ ਸਿੱਖਾਂ ਵੱਲੋਂ ਆਪਣੀ ਰੋਜ਼ਾਨਾ ਅਰਦਾਸ ਵਿਚ ਰਾਜ ਕਰਨ ਦਾ ਖੁੱਲ੍ਹਾ ਐਲਾਨ ਕਰਨਾ ਉਨ੍ਹਾਂ ਵਿਚ ਉਸ ਸਮੇਂ ਚੜ੍ਹਦੀ ਕਲਾ, ਸਵੈ-ਵਿਸ਼ਵਾਸ ਤੇ ਦ੍ਰਿੜ੍ਹਤਾ ਦਾ ਸਪੱਸ਼ਟ ਪ੍ਰਗਟਾਵਾ ਕਰਦਾ ਸੀ।

## ਖਾਲਸਾ ਸ਼ਬਦ ਦੇ ਅਰਥ ਤੇ ਵਰਤੋਂ

ਮੁਗ਼ਲ ਰਾਜ ਸਮੇਂ ਸ਼ਬਦ 'ਖਾਲਿਸ' ਅਜਿਹੀ ਜ਼ਮੀਨ ਲਈ ਵਰਤਿਆ ਜਾਂਦਾ ਸੀ ਜੋ ਸਿੱਧੀ ਰਾਜ ਦੇ ਮੁਖੀ ਅਧੀਨ ਹੁੰਦੀ ਸੀ। ਐਚ.ਐਚ. ਵੈਲਜ਼ ਨੇ 'ਖਾਲਸਾ' ਸ਼ਬਦ ਸਿੱਖ ਸਰਕਾਰ ਅਤੇ ਲੋਕਾਂ ਦੇ ਸਮੂਹ ਲਈ ਵਰਤਿਆ ਜਾਂਦਾ ਦਸਿਆ ਹੈ। ਗੁਰੂ ਤੇਗ ਬਹਾਦਰ ਸਾਹਿਬ ਨੇ ਪਟਨਾ ਤੇ ਬਨਾਰਸ ਦੇ ਹੁਕਮਨਾਮਿਆਂ ਵਿਚ ਪਹਿਲੀ ਵੇਰ ਸਿੱਖ ਸੰਗਤ ਲਈ 'ਗੁਰੂ ਜੀ ਕਾ ਖਾਲਸਾ' ਵਿਸ਼ੇਸ਼ਣ ਵਰਤਣਾ ਸ਼ੁਰੂ ਕੀਤਾ ਸੀ। 1699 ਸੀ. ਈ. ਵਿਚ ਖਾਲਸਾ ਪੰਥ ਸਾਜਣ ਸਮੇਂ ਇਹ ਸ਼ਬਦ ਲੋਕਾਂ ਦੀ ਜ਼ਬਾਨ 'ਤੇ ਚੜ੍ਹ ਗਿਆ ਸੀ। ਸਿਰਦਾਰ ਕਪੂਰ ਸਿੰਘ ਜੀ ਲਿਖਦੇ ਹਨ, "ਸਿੱਖ ਸਿਧਾਂਤ ਅਰਦਾਸ ਦੇ ਉਸ ਦੋਹਰੇ ਵਿਚ ਸਪੱਸ਼ਟ ਰੂਪ ਵਿਚ ਨਿਯਮ-ਬੱਧ ਹੈ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੇ 1708 ਸੀ. ਈ. ਵਿਚ ਜੋਤੀ ਜੋਤਿ ਸਮਾਉਣ ਦੇ ਸਮੇਂ ਤੋਂ ਲੈ ਕੇ ਹੁਣ ਤਕ ਹਰ ਰੋਜ਼ ਸਿੱਖ ਆਪਣੀਆਂ ਸੁਤੰਤਰ ਸੰਗਤਾਂ ਵਿਚ ਉਚਾਰਦੇ ਆਏ ਹਨ ਅਤੇ ਜਿਹੜਾ ਦੋਹਰਾ 'ਸ੍ਰੀ ਮੁਖਵਾਕ' ਭਾਵ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿਜੀ ਮੁਖਾਰਬਿੰਦ ਤੋਂ ਉਚਾਰਨ ਹੋਏ ਵਾਸਤਵਿਕ ਪਵਿੱਤ੍ਰ ਸ਼ਬਦ ਹਨ :

"ਰਾਜ ਕਰੇਗਾ ਖਾਲਸਾ, ਆਕੀ ਰਹੈ ਨ ਕੋਇ॥
ਖਵਾਰ ਹੋਇ ਸਭ ਮਿਲੇਂਗੇ, ਬਚੇ ਸ਼ਰਨ ਜੋ ਹੋਇ॥"

**ਭਾਵ** : ਸਿੱਖ ਸਦਾ ਸੁਤੰਤਰ ਅਤੇ ਸੱਤਾ-ਸੰਪੰਨ ਰਹਿਣਗੇ। ਇਸ ਵਿਸ਼ਵਾਸ ਨੂੰ ਕੋਈ ਚੁਣੌਤੀ ਨਹੀਂ ਦੇਵੇਗਾ। ਓੜਕ ਸਾਰੇ ਇਸ ਵਿਚਾਰ ਨੂੰ ਪਰਵਾਨ ਕਰ ਲੈਣਗੇ ਭਾਵੇਂ ਉਨ੍ਹਾਂ ਲਈ ਇਸ ਨੂੰ ਮੰਨਣਾ ਕਿਤਨਾ ਵੀ ਬੇ-ਸੁਆਦਾ ਤੇ ਕੌੜਾ ਕਿਉਂ ਨਾ ਜਾਪੇ ਅਤੇ ਸੁਣੋ ਕਿ ਸ਼ਾਂਤੀ ਅਤੇ ਸੁਰੱਖਿਆ ਇਹ ਸਵੀਕਾਰ ਕਰ ਲੈਣ ਵਿਚ ਹੀ ਹੈ।"

## ਰੋਜ਼ਾਨਾ ਅਰਦਾਸ ਵਿਚ ਦੁਹਰਾਉਣਾ

ਇਸ ਦੋਹਰੇ ਨੂੰ ਭਾਵੇਂ ਸਿੱਖ ਅਰਦਾਸ ਸਮੇਂ ਰਵਾਇਤੀ ਰੂਪ ਵਿਚ ਦੁਹਰਾਇਆ ਜਾਂਦਾ ਹੈ ਪਰ ਪਿਛਲੀਆਂ ਕੁਝ ਸਦੀਆਂ ਵਿਚ ਇਸ ਦੋਹਰੇ ਨੂੰ ਛੁਪਾਉਣ ਦਾ ਕੋਝਾ ਯਤਨ ਕੀਤਾ ਜਾਂਦਾ ਰਿਹਾ ਹੈ। ਅੰਗਰੇਜ਼ਾਂ ਅਤੇ ਅਜੋਕੇ ਸਮਿਆਂ ਵਿਚ ਵੀ ਸਰਕਾਰ-ਪੰਥੀ ਸਮਝੌਤਾਵਾਦੀਏ ਸਰਦਾਰਾਂ ਤੇ ਨੇਤਾਵਾਂ ਨੇ ਕਈ ਵਾਰ ਜਾਣ-ਬੁਝ ਕੇ ਆਪਣੇ ਸੁਆਰਥ ਲਈ ਇਸ ਦੇ ਅਰਥਾਂ ਨੂੰ ਬਦਲ ਕੇ ਪੇਸ਼ ਕੀਤਾ ਅਤੇ ਕਈ ਕਰ ਰਹੇ ਹਨ। ਪਿਛਲੀ ਇਕ ਸਦੀ ਤੋਂ ਇਸ ਦੋਹਰੇ ਦੀ ਮਹੱਤਤਾ ਨੂੰ ਉਭਾਰਿਆ ਗਿਆ ਹੈ। ਆਮਤੌਰ ਤੇ ਮੌਕਾਪ੍ਰਸਤ ਇਸ ਦੋਹਰੇ ਨੂੰ ਸਿੱਖਾਂ ਦੀਆਂ ਰਾਜਸੀ ਉਮੰਗਾਂ ਦਾ ਪ੍ਰਗਟਾਵਾ ਮੰਨਣ ਤੋਂ ਮੁਨਕਰ ਹੋ ਜਾਂਦੇ ਹਨ। ਉਹ 'ਖਾਲਸਾ' ਸ਼ਬਦ ਨੂੰ 'ਖਾਲਸ' ਆਖ ਕੇ ਇਸ ਦੀ ਵਿਆਖਿਆ ਇਸ ਤਰ੍ਹਾਂ ਕਰਦੇ ਹਨ ਕਿ ਇਸ ਦਾ ਭਾਵ ਤਾਂ ਕੇਵਲ ਇਸ ਇੱਛਾ ਦਾ ਪ੍ਰਗਟਾਵਾ ਹੈ ਕਿ ਕੇਵਲ ਖਾਲਸਾ (Puritans) ਜਾਂ ਯੋਗ ਤੇ ਨੇਕ ਪੁਰਖ ਹੀ ਸਥਿਰ ਤੇ ਚੰਗਾ ਰਾਜ ਪ੍ਰਬੰਧ ਕਰਨ ਦੇ ਸਮਰੱਥ ਹੋਣਗੇ।

## ਭੁਲੇਖੇ ਪਾਉਣ ਦੇ ਯਤਨ

ਅਜੋਕੇ ਸਮਿਆਂ ਵਿਚ ਕਈ ਰਾਜਸੀ ਚਾਲਾਂ ਰਾਹੀਂ ਇਹ ਭੁਲੇਖਾ ਪਾਉਣ ਦਾ ਆਮ ਯਤਨ ਕੀਤਾ ਜਾਂਦਾ ਹੈ ਕਿ ਸਿੱਖ ਧਰਮ ਤੇ ਰਾਜਨੀਤੀ ਦਾ ਕੋਈ ਪ੍ਰਸਪਰ ਸੰਬੰਧ ਨਹੀਂ ਹੈ ਅਤੇ ਦੋਵੇਂ ਇਕ ਦੂਜੇ ਤੋਂ ਬਿਲਕੁਲ ਭਿੰਨ ਹਨ। ਵਿਸ਼ੇਸ਼ ਇਰਾਦਿਆਂ ਨਾਲ ਪ੍ਰਚੱਲਤ ਕੀਤੀਆਂ ਅਜਿਹੀਆਂ ਧਾਰਾਵਾਂ ਮੁਗਲਾਂ ਦੀਆਂ ਖੁੱਲ੍ਹੀਆਂ ਮੁਹਿੰਮਾਂ ਨਾਲੋਂ ਵੀ ਕਿਤੇ ਵਧੇਰੇ ਇਸ ਕੌਮ ਦੀ ਹੋਂਦ ਲਈ ਖ਼ਤਰਨਾਕ ਸਾਬਤ ਹੋ ਸਕਦੀਆਂ ਹਨ। ਇਸ ਲਈ ਅਜਿਹੀਆਂ ਧਾਰਾਵਾਂ ਨੂੰ

ਬੜ੍ਹਾਵਾ ਦੇਣ ਵਾਲੇ ਧਾਰਮਕ ਜਾਂ ਰਾਜਸੀ ਮੌਕਾਪ੍ਰਸਤਾਂ ਤੋਂ ਖਾਲਸਾ ਪੰਥ ਨੂੰ ਸੁਚੇਤ ਕਰਵਾਉਣ ਦੀ ਲੋੜ ਹੈ। ਇਸ ਲਈ ਖਾਲਸਾ ਪੰਥ ਨੂੰ ਅਜਿਹੇ ਅੰਦਰੂਨੀ ਕੌਮ-ਮਾਰੂ ਹਮਲਿਆਂ ਸੰਬੰਧੀ ਉਸੇ ਸਾਵਧਾਨੀ, ਦ੍ਰਿੜ੍ਹਤਾ ਤੇ ਨਿਡਰਤਾ ਤੋਂ ਕੰਮ ਲੈਣਾ ਚਾਹੀਦਾ ਹੈ ਜਿਸ ਦਾ ਪ੍ਰਗਟਾਵਾ ਇਸ ਦੋਹਰੇ ਦੇ ਪ੍ਰਚੱਲਤ ਹੋਣ ਸਮੇਂ ਹੋਇਆ ਸੀ। ਘੱਟੋ ਘੱਟ ਇਕੋ ਸੋਚ, ਇਕੋ ਪੈਂਤੜਾ, ਇਕੋ ਨਿਸ਼ਾਨਾ, ਇਕੋ ਮੰਜ਼ਲ, ਇਕੋ ਧਰਮ ਕਾਰਨ ਇਕੱਠੇ ਹੋ ਕੇ ਚਲਦੇ ਰਹੇ ਤਾਂ ਭੁਲੇਖੇ ਪਾਉਣ ਵਾਲੇ ਆਪ ਹੀ ਫਨਾਹ ਹੋ ਜਾਣਗੇ।

## ਵਿਸ਼ਵ ਦੇ ਪ੍ਰਸੰਗ ਵਿਚ

ਗੁਰੂ ਗੋਬਿੰਦ ਸਿੰਘ ਜੀ ਦੀ ਅਲਹਾਮੀ ਸੂਝ ਦੀ ਵਿਆਖਿਆ ਤਕਰੀਬਨ ਸਾਰੇ ਵਿਸ਼ਵ ਪ੍ਰਸਿੱਧ ਲੋਕਾਂ ਨੇ ਆਪਣੀਆਂ ਖੋਜਾਂ ਰਾਹੀਂ ਕੀਤੀ ਹੈ। ਗੁਰੂ ਗੋਬਿੰਦ ਸਿੰਘ ਜੀ 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਫਰਮਾਉਂਦੇ ਹਨ :

'ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੰਸਾਰ ਉਪਾਇਆ'।
'ਖਾਲਸਾ ਸੋ ਜੋ ਕਰੇ ਨਿਤ ਜੰਗ'। (ਦਸਮ ਗ੍ਰੰਥ, ਸਰਬਲੋਹ),
'ਯਾ ਜਗ ਮਹਿ ਸਭ ਕਾਲ ਕ੍ਰਿਪਾਨ ਕੇ
ਭਾਰੀ ਭੁਜਾਨ ਕੋ ਭਾਰੀ ਭਰੋਸੋ'। (ਅਕਾਲ ਉਸਤਤਿ)
'ਰਾਜ ਕਰੈਂ ਇਕੇ ਲਰ ਮਰੇਂ ਹੈ'। (ਪ੍ਰਾਚੀਨ ਪੰਥ ਪ੍ਰਕਾਸ਼)

'ਯੁੱਧ ਦੀਆਂ ਸਮੱਸਿਆਵਾਂ ਤੇ ਯੁੱਧ ਕਲਾ' ਪੁਸਤਕ ਵਿਚ ਲਿਖਿਆ ਹੈ "ਜਿਸ ਦੇ ਪਾਸ ਫੌਜ ਹੈ, ਉਸ ਪਾਸ ਸ਼ਕਤੀ ਹੈ ਕਿਉਂਕਿ ਲੜਾਈ ਹੀ ਸਾਰੀਆਂ ਗੱਲਾਂ ਦਾ ਨਿਰਣਾ ਕਰਦੀ ਹੈ।" "ਸਿਲੈਕਟਿਡ ਵਰਕਸ (1954)" ਵਿਚ ਵੀ ਲਿਖਿਆ ਹੈ "ਹਰ ਇਕ ਸ਼ੈਅ ਬੰਦੂਕ ਦੀ ਨਾਲੀ ਵਿਚੋਂ ਹੀ ਪੈਦਾ ਹੁੰਦੀ ਹੈ।"

ਨਿਕੋਲਸ ਟਿੰਬਰਜਨ ਆਪਣੀ ਪੁਸਤਕ 'ਨੇਕਡ-ਏਪ' ਵਿਚ ਲਿਖਦਾ ਹੈ 'ਲੜਾਈ ਅਤੇ ਤਬਾਹੀ ਪ੍ਰਥਮ ਹੈ ਅਤੇ ਉਤਪਤੀ ਉਸ ਤੋਂ ਬਾਅਦ ਵਿਚ ਹੈ।' ਲੋਰੇਂਜ਼ ਵੀ ਲਿਖਦਾ ਹੈ "ਸਾਡੀਆਂ ਝਗੜਾਲੂ ਅਤੇ ਇਲਾਕਾਈ ਖਾਹਸ਼ਾਂ ਨੂੰ ਕਾਬੂ ਕਰਨਾ ਅਤੇ ਸਾਡੀਆਂ ਬੁਨਿਆਦੀ ਪ੍ਰੇਰਨਾਵਾਂ ਤੇ ਅਧਿਕਾਰ ਜਮਾਉਣਾ, ਮੈਂ ਬੇਨਤੀ ਕਰਦਾ ਹਾਂ ਕਿ ਇਹ ਇਕ ਫਜ਼ੂਲ ਦੀ ਬਕਵਾਸ ਹੈ। ਸਾਡੀ ਭਿਆਨਕ ਪਸ਼ੂ-ਬ੍ਰਿਤੀ ਇਸ ਦੀ ਕਦੇ ਆਗਿਆ ਨਹੀਂ ਦੇਵੇਗੀ।' ਫਰਾਇਡ ਵੀ ਆਪਣੀ ਪੁਸਤਕ 'ਸਿਵਲੀਜ਼ੇਸ਼ਨ ਐਂਡ ਇਟਸ ਡਿਸਕਟੈਂਟਸ' ਵਿਚ ਲਿਖਦਾ ਹੈ, "ਸੱਚਾਈ ਇਹ ਹੈ ਕਿ ਮਨੁੱਖ ਮਿੱਤਰਤਾ ਚਾਹੁਣ ਵਾਲੇ ਪਿਆਰ ਦੀ ਲੋਚਾ ਰੱਖਣ ਵਾਲੇ ਸ਼ਰੀਫ਼ ਪ੍ਰਾਣੀ ਨਹੀਂ ਹਨ ਜਿਹੜੇ ਕੇਵਲ ਉਸ ਸਮੇਂ ਹੀ ਆਪਣਾ ਬਚਾਉ ਕਰਦੇ ਹੋਣ ਜਿਸ ਸਮੇਂ ਉਹਨਾਂ ਉੱਪਰ ਹਮਲਾ ਕੀਤਾ ਜਾਂਦਾ ਹੋਵੇ ਸਗੋਂ ਝਗੜੇ ਦੀ ਬਹੁਤ ਵਧੀਕ ਮਾਤ੍ਰਾ ਸਾਨੂੰ ਉਹਨਾਂ ਦੇ ਕੁਦਰਤੀ ਸੁਭਾਅ ਵਿਚੋਂ ਮੰਨਣੀ ਪਵੇਗੀ।"

ਖਾਲਸਾ ਰਾਜ ਦੀ ਬਾਕਾਇਦਾ ਸਥਾਪਨਾ ਹੋਣ ਪਿਛੋਂ ਵੀ ਇਸ ਦੋਹਰੇ ਦਾ ਲਗਾਤਾਰ ਉਸੇ ਸ਼ਰਧਾ ਨਾਲ ਪੜ੍ਹੀ ਜਾਣਾ ਇਹ ਦਰਸਾਉਂਦਾ ਹੈ ਕਿ ਖਾਲਸੇ ਦਾ ਕਾਰਜ ਖੇਤਰ ਹਮੇਸ਼ਾਂ ਇਕ ਵੱਡੇ ਹੋ ਰਹੇ ਦਾਇਰੇ ਵਾਂਗ ਹੈ ਜੋ ਕਦੀ ਵੀ ਆਪਣੇ ਮੂਲਬਿੰਦੂ ਤੋਂ ਦੂਰ ਨਹੀਂ ਹੁੰਦਾ।

## ਉਚਾਰਣ ਦੇ ਲਾਭ

ਇਹ ਇਕ ਅਟੱਲ ਸੱਚਾਈ ਹੈ ਕਿ ਭੂਤਕਾਲ ਵਿਚ ਇਸ ਦੋਹਰੇ ਨੂੰ ਸਿੱਖਾਂ ਵਿਚ ਰਾਜਸੀ ਸਿਪਰਿਟ ਭਰਿਆ, ਜੰਗਾਂ-ਯੁੱਧਾਂ ਵਿਚ ਬਲ ਬਖਸ਼ਿਆ ਅਤੇ ਸੁਤੰਤਰਤਾ ਸੰਘਰਸ਼ ਵਿਚ ਸਮਾਜ ਸੁਧਾਰ ਲਹਿਰਾਂ ਅਤੇ ਅਨੇਕਾਂ ਸੰਘਰਸ਼ਾਂ ਨੂੰ ਤਾਕਤ ਬਖਸ਼ੀ। ਸ਼ਾਨਦਾਰ ਰਵਾਇਤਾਂ

ਤੇ ਉਮੰਗਾਂ ਦਾ ਪ੍ਰਤੀਕ ਰਿਹਾ ਹੈ। ਖਾਲਸਾ ਪੰਥ ਵਿਚ ਯੋਗ ਰਾਜਸੀ ਚੇਤਨਤਾ ਭਰ ਕੇ ਇਸ ਸੰਕਲਪ ਲਈ ਦ੍ਰਿੜ੍ਹ ਕਰਵਾਉਂਦਾ ਹੈ।

ਰਾਜ ਬਿਨਾ ਨਹਿ ਧਰਮ ਚਲੈ ਹੈ॥
ਧਰਮ ਬਿਨਾਂ ਸਭ ਦਲੇ ਮਲੇ ਹੈ॥

ਮਨੁੱਖਤਾ ਲਈ ਇਨ੍ਹਾਂ ਸਿਧਾਂਤਾਂ ਤੋਂ ਨਿੱਗਰ ਸੱਚਾਈ ਅਤੇ ਵੱਧ ਭਰੋਸੇਯੋਗ ਅਗਵਾਈ ਹੋਰ ਕਿਧਰੇ ਨਹੀਂ ਮਿਲਦੀ। ਇਸ ਦੋਹਰੇ ਉੱਤੇ ਗੰਭੀਰਤਾ ਨਾਲ ਵਿਚਾਰ ਕਰਕੇ ਇਸ ਨੂੰ ਆਪਣੇ ਜੀਵਨ ਦੀ ਸਥਾਈ ਤੇ ਅਟੁੱਟ ਭਾਗ ਬਨਾਉਣ ਦੀ ਫੌਰੀ ਲੋੜ ਹੈ।

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ॥
ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ॥

•

# ਕੇਸ—ਇਕ ਸਰਬ ਪੱਖੀ ਅਧਿਐਨ

**ਕੇਸ (ਵਾਲ)** ਅਕਾਲ ਪੁਰਖ ਦੀ ਉਹ ਨਿਸ਼ਾਨੀ ਹੈ ਜਿਸ ਨੂੰ ਸੁਰਜੀਤ ਰੱਖਣਾ ਹੀ ਅੱਵਲ ਫਰਜ਼ ਨਹੀਂ ਸਗੋਂ ਇਸ ਤੋਂ ਮੁਨਕਰ ਹੋਣਾ ਵੀ ਆਪਣੇ ਆਪ ਤੋਂ ਇਲਾਵਾ ਆਪਣੇ ਇਸ਼ਟ ਨੂੰ ਧੋਖਾ ਹੈ। ਸੰਸਾਰ ਦੇ ਗਲੋਬ ਤੇ ਨਜ਼ਰ ਮਾਰੀ ਜਾਵੇ ਤਾਂ ਇਤਿਹਾਸਕ ਦਸਤਾਵੇਜ਼ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਪੀਰ-ਪੈਗੰਬਰ, ਵਲੀ-ਔਲੀਏ, ਰਿਸ਼ੀ-ਮੁਨੀ, ਦੇਵੀ ਦੇਵਤੇ ਅਤੇ ਅਵਤਾਰ ਤੇ ਉਨ੍ਹਾਂ ਦੇ ਪੈਰੋਕਾਰ ਸਾਰੇ ਦੇ ਸਾਰੇ ਕੇਸਾਧਾਰੀ ਸਨ।

## 'ਕੇਸ' ਸ਼ਬਦ ਦੀ ਹੋਂਦ

'ਕੇਸ' ਸ਼ਬਦ ਪੁਰਾਤਨ ਸੰਸਕ੍ਰਿਤ ਭਾਸ਼ਾ ਦੀ ਕਾਢ ਹੈ। ਜਿਸ ਦਾ ਸਮੁੱਚਾ-ਸਰੂਪ 'ਕਾਸ਼' ਧਾਤੂ Root ਤੋਂ ਹੈ ਜੋ ਸਮੇਂ ਸਮੇਂ ਸ਼ਬਦਾਂ ਤੋਂ ਅੱਖਰਾਂ ਦੀ ਕਲਾਬਾਜ਼ੀ ਕਰਦਾ ਪ੍ਰਕਾਸ਼ ਹੋਇਆ। ਸੰਸਕ੍ਰਿਤ ਕੋਸ਼ਾ ਅਨੁਸਾਰ 'ਕੇਸ' ਦਾ ਅਰਥ 'ਪ੍ਰਕਾਸ਼', 'ਜੋਤ', 'ਨੂਰ', 'ਸੀਸ' ਜਾਂ 'ਓਜਾਲਾਂ' ਹੈ।

**ਹਿੰਦੀ-ਕਾਵਿ ਵਿਚ** ਇਹ 'ਕ-ਕੰ' ਸ਼ਬਦ-'ਜਲ', 'ਨੀਰ' ਜਾਂ 'ਪਾਣੀ' ਹੋ ਗਿਆ। 'ਸ਼' ਜੋੜਨ ਨਾਲ 'ਸ਼ਹੁ' 'ਕੰਤ' 'ਪਤੀ' ਜਾਂ 'ਮਾਲਿਕ' ਹੋ ਗਿਆ। ਹੌਲੀ ਹੌਲੀ ਇਹ ਦੋ ਅੱਖਰ ਆਪਸੀ ਜੜ ਨਾਲ (ਕੇਲਸ਼) 'ਵਰਣੂ' 'ਜਲ-ਨਿਧ' ਜਾਂ 'ਜਲ-ਪਤੀ' ਆਸਰਾ ਸਮੁੰਦਰੀ ਧਾਰਾ ਦਾ ਸੰਕੇਤ ਪ੍ਰਗਟ ਕਰ ਗਿਆ।

**ਫਾਰਸੀ ਅੱਖਰਾਂ ਵਿਚ** ਇਹ ਸ਼ਬਦ (ਕੇਸ) ਅੱਖਰਾਂ ਦਾ ਵਸਤਰ ਪਹਿਨ ਕੇ 'ਰਿਵਾਜ' ਜਾਂ 'ਮਜ਼ਹਬ' ਤੇ ਧਰਮ ਆਦਿ ਭਾਵ ਵਿਚ ਆ ਚਮਕਿਆ। ਪੰਜਾਬੀ-ਸ਼ਬਦ ਭੰਡਾਰ ਅੰਦਰ ਇਹੋ ਹੀ ਨਾਉਂ- (Noun) ਇਸਮ ਦੇ ਰੁਪਾਂਤਰ ਵਿਚ 'ਝੰਡ', 'ਵਾਲ', 'ਲੂਅ' ਜਾਂ 'ਕੇਸ਼' ਆਦਿ ਸ਼ਬਦਾਂ ਨਾਲ ਪ੍ਰਵਾਨ ਚੜ੍ਹਿਆ।

**ਇਨ੍ਹਾਂ ਦੋਹਾਂ ਅੱਖਰਾਂ** (ਕੇ-ਸ਼) ਦੀ ਵਿਤੁੱਪਤੀ, ਉਪਜ ਜਾਂ ਮੂਲ-ਬੋਧਿਕਤਾ ਵੱਖ ਵੱਖ ਰੂਪਾਂ ਅੰਦਰ ਸੁਜਲ-ਸੂਝਵਾਨਾਂ ਇਸ ਤਰ੍ਹਾਂ ਸੁਝਾਈ ਹੈ। 'ਕ' ਅੱਖਰ ਦੀ ਸੰਖੇਪ ਸਿੰਮਰਤੀ ਤੋਂ ਕਪਾਲ, ਸੀਸ, ਜਾਣੀ ਸਿਰ ਸ਼ਬਦ ਦੀ ਉਪਜਨਾਂ ਹੋਈ। 'ਸ਼' ਵਰਣ ਦੇ ਉਚਾਰਣ ਤੋਂ ਸ਼ਸ਼ੋਭਿਤ, ਭਾਵ ਸ਼ੋਭਨੀਕ ਸ਼ਬਦ ਵਿਕਸਤ ਹੋਇਆ। **ਦੋਹਾਂ ਰੂਪਾਂ ਦੇ ਮਿਲਵੇਂ ਉਚਾਰਣ ਤੋਂ ਇਕ ਸਾਰਥਿਕ ਵਾਕ "ਸੀਸ ਨੂੰ ਸੁਭਾਇਮਾਨ ਕਰਨ ਵਾਲੇ 'ਕੇਸ' ਬਣ ਗਿਆ"।**

ਪੰਜਾਬੀ ਵਿਚ ਇਹ ਸ਼ਬਦ ਕਈ ਰੂਪਾਂਤਰਾਂ ਅੰਦਰ ਕੇਸਾਧਾਰੀ, ਕੇਸ਼ੀ ਇਸ਼ਨਾਨ, ਕੇਸ਼ਵ ਜਾਂ ਕੇਸ਼-ਪਾਸ਼ (ਕੇਸ਼ਾ ਦਾ ਜੂੜਾ) ਵਟਾਉ ਪਾਦਾਂ ਚਲਾ ਗਿਆ।

## ਕੇਸ਼ ਅਕਾਲ ਜੋਤ ਦੀ ਦੇਣ

ਕੇਸ਼ ਕੁਦਰਤ ਦੀ ਨੂਰਾਨੀ ਮੋਹਰ ਹਨ ਅਤੇ ਇਕ ਪਵਿਤਰ ਜੀਵਨ ਦੀ ਪ੍ਰਿਤਮਾ ਹੈ। ਜਿਸ ਤਰ੍ਹਾਂ ਖੁਦਾਵੰਦ-ਤਾਲਾ ਨੇ ਹੱਥ, ਪੈਰ, ਨੱਕ, ਕੰਨ ਸਰੀਰ ਦੇ ਪੂਰਨ ਅੰਗ ਦਿੱਤੇ ਹਨ ਐਨ ਇਸੇ ਤਰ੍ਹਾਂ ਕੇਸ ਸਾਦਗੀ, ਮਨੋ-ਬਿਰਤੀ, ਨਿਮਰਤਾ, ਦਿਲ-ਦਿਮਾਗ ਨੂੰ ਪ੍ਰਫੁੱਲਤ ਕਰਦੇ, ਮੁੱਖ-ਸ਼ੋਭਾ ਵਧਾਦੇ, ਮਨ-ਪਾਵਨਤਾ ਦੇ ਕਰਣਹਾਰ ਨੇ। ਇਹ ਅਧਿਆਤਮਕ ਰੂਪ ਵਿਚ

ਨਿਸ਼ਕਪਟਤਾ ਲਿਆਦੇ ਤੇ ਵਿਸ਼ੇ-ਵਾਦੀ ਇਛਾਵਾਂ ਤੋਂ ਦੂਰ ਰਖਦੇ ਨੇ। ਸਹਿਣ ਸ਼ੀਤਲਤਾ ਤੇ ਗੰਭੀਰ-ਪਣ ਇਨ੍ਹਾਂ ਦੀ ਸੰਪਰਦਾ ਹੈ। ਉਦਮ, ਸਵੈ-ਵਿਸ਼ਵਾਸ ਤੇ ਬਲ ਦੇ ਪ੍ਰਦਾਨੀ ਹਨ। ਸਮ-ਦ੍ਰਿਸ਼ਟੀ ਇਨ੍ਹਾਂ ਦਾ ਵਿਰਸਾ ਹੈ। ਇਨ੍ਹਾਂ ਦੀ ਪ੍ਰਾਪਤੀ ਬਿਨਾਂ ਦੈਵੀ-ਗੁਣ ਸਹਿਜ-ਪ੍ਰਕਾਸ਼ ਤੇ ਪ੍ਰਭੂ-ਪ੍ਰਸੰਨਤਾ ਨਹੀਂ ਮਿਲ ਸਕਦੀ। **ਇਤਿਹਾਸ ਗਵਾਹੀ ਭਰਦਾ ਹੈ ਕਿ ਕੇਸ਼-ਧਾਰਨਹਾਰੇ ਪੁਰਸ਼ ਮਾਨਸਿਕ ਬਦਲਾਉ ਲੈ ਕੇ ਨਿਰਬਲ, ਡਰਾਕਲ ਤੇ ਕੀਰ-ਦਿਲ ਤੋਂ ਲੋਹ-ਪੁਰਸ਼ ਬਣੇ ਧਰਮ-ਯੁੱਧਾਂ ਦੇ ਅਤਿ ਕਥੀ ਕਹਾਏ। ਸਿਰਾਂ ਨੂੰ ਤਲੀ ਤੇ ਧਰ ਕੇ ਲੜੇ, ਵਿਸ਼ਵ-ਸੰਗਰਾਮ ਦੇ ਜੇਤੂ ਬਣੇ। ਜ਼ੁਲਮ ਦਾ ਨਾਸ਼ ਕੀਤਾ। ਹਰ ਥਾਂ ਫਤਹਿਯਾਬੀਆਂ ਉਨ੍ਹਾਂ ਨੂੰ ਨਸੀਬ ਹੋਈਆ।**

ਆਤਮ-ਅਗਿਆਨਤਾ ਕਾਰਣ ਅਸਾਨੂੰ ਇਹ ਪਤਾ ਨਹੀਂ ਕਿ ਸਾਡਾ ਸਰੀਰ ਅਕਾਲ ਜੋਤ ਦਾ ਸਰਗੁਣ ਸਰੂਪ ਹੈ ਨਿਰਗੁਣ ਰੂਪ ਦਾ ਪ੍ਰਤੀਬਿੰਬ ਤੇ ਚਿੰਨਾਤਮ ਨਿਸ਼ਾਨ ਹੈ। ਅੰਗ ਅੰਗ ਅੰਦਰ ਸਿਰਜੇ ਮੌਲਕ ਗੁਣ ਸਭ ਕਰਤਾ ਦੀ ਕਿਰਤ ਨਾਲ ਸੰਬੰਧਤ ਹਨ। ਉਸੇ ਦਾ ਕਿਰਦਾਰ, ਅਸਾਡੇ ਧਰਮ ਦਾ ਵਿਸ਼ਾ ਤੇ ਜ਼ਿੰਦਗੀ ਦਾ ਪ੍ਰਦਰਸ਼ਕ ਹੈ। ਇਹੋ ਕਾਰਨ ਸੀ ਕਿ ਸਮੂਹ ਸੰਤ-ਭਗਤ, ਗੁਰੂ-ਅਵਤਾਰ ਸਾਬਤ ਸੂਰਤ ਅੰਦਰ ਰਹੇ। **ਤਮਾਮ ਧਰਮਾਂ ਦੇ ਆਗੂ ਲੰਮੇ ਕੇਸਾਂ (ਦਾਹੜੀ ਤੇ ਮੁੱਛ ਦੇ ਧਾਰਨੀ ਸਨ—ਬਾਬਾ ਆਦਮ, ਹਜ਼ਰਤ ਈਸਾ, ਹਜ਼ਰਤ ਮੂਸਹਾ, ਗੁਰੂ ਨਾਨਕ, ਹਜ਼ਰਤ ਇਬਰਾਹਮ, ਮਹਾਤਮਾ ਜ਼ੁਰਾਸ਼ਟਰ, ਸੁਕਰਾਤ, ਗੁਰੂ ਗੋਬਿੰਦ ਸਿੰਘ, ਸਾਰੇ ਗੁਰੂ ਸਾਹਿਬਾਨ, ਫ਼ਤੇਹ ਅਲੀਸ਼ਾਹ, ਕ੍ਰਿਸ਼ਨ, ਰਾਮਚੰਦਰ, ਵਿਸ਼ਨੂੰ ਆਦਿ) ਵਾਲੇ ਹੀ ਸਨ।**

## ਇਸਾਈ ਮਤ ਤੇ ਕੇਸ

ਇਸਾਈ ਮਤ ਵਿਚ ਕੇਸਾਂ ਦੀ ਬਹੁਤ ਮਹੱਤਤਾ ਹੈ ਪਰ ਬਹੁਤ ਘੱਟ ਇਸਾਈ ਵੇਖਣ ਵਿਚ ਆਉਣਗੇ ਜੋ ਹਜ਼ਰਤ ਈਸਾ ਵਾਂਗ ਲੰਮੇ ਕੇਸ ਰੱਖਦੇ ਹੋਣ। ਹਜ਼ਰਤ ਈਸਾ ਜੀ ਬਾਰੇ ਪਸਲਾਯਮ (Paslaum) ਆਪਣੀ ਪੁਸਤਕ 'Crimes of Chiristanity' ਵਿਚ ਇੰਝ ਲਿਖਦਾ ਹੈ :

'There has appeared a man endued with great power, whose name is 'Jesus Christ'. His hair is of the colour of wine and is parted in the middle after the fashion of the Najaran dropping in the graceful curls over his shoulders, his beared is thick and fiburcated. This person is tall and grateful, his countenan is beautiful and his eyes are blue."

ਇਸ ਤੋਂ ਸਾਫ਼ ਸਪੱਸ਼ਟ ਹੋ ਜਾਂਦਾ ਹੈ ਕਿ ਹਜ਼ਰਤ ਈਸਾ ਦੇ ਕੇਸ ਤੇ ਦਾਹੜੀ ਕਿੰਨੀ ਸੁੰਦਰ ਸੀ। ਇਸੇ ਤਰ੍ਹਾਂ ਈਸਾਈ ਦਾਰਸ਼ਨਿਕ ਬਰਨਾਰਡ-ਸ਼ਾਅ ਨੇ ਵੀ ਕਦੀ ਕੇਸ ਨਹੀਂ ਕਟਵਾਏ।

## ਇਸਲਾਮ ਤੇ ਕੇਸ

ਹੁਣ ਅਗਰ ਇਸਲਾਮ ਦੀ ਪਾਕ ਕੁਰਾਨ ਸ਼ਰੀਫ ਵੱਲ ਨਿਗਾਹ ਮਾਰੀਏ ਤਾਂ ਹਜ਼ਰਤ ਮੁਹੰਮਦ ਸਾਹਿਬ ਦੇ ਚਾਚਾ ਅਬਦੁਲ ਜਹਿਲ ਤੇ ਸੁਪਤਨੀ ਅਇਸ਼ਾ ਬਾਰੇ ਬਹੁਤ ਐਸੀਆਂ ਆਇਤਾਂ ਮੌਜੂਦ ਹਨ, ਜਿਨ੍ਹਾਂ ਤੋਂ ਯਕੀਨ ਹੁੰਦਾ ਹੈ ਕਿ ਹਜ਼ਰਤ ਸਾਹਿਬ ਕੇਸਧਾਰੀ ਸਨ। ਆਪ ਕੇਸ ਕਟਵਾਉਣ ਵਾਲਿਆਂ ਨੂੰ ਮੁਖਾਤਬ ਕਰ ਕੇ ਫੁਰਮਾਂਦੇ ਹਨ ਕਿ ਉਨ੍ਹਾਂ ਚਿਰ ਤੁਹਾਡੀ ਹੱਜ ਯਾਤਰਾ ਸਵੀਕਾਰ ਨਹੀਂ ਹੋ ਸਕਦੀ ਜਦ ਤਕ ਤੁਸੀਂ ਕੇਸ ਨਹੀਂ ਰੱਖਦੇ।

**"ਵਾਸਤ ਮਿਲ ਹਜਾ ਉਮਰਾ ਤਾਂ ਲਿਲਾਹ ਫਾਇਲ ਉਹ ਸਿਰ ਤੁਮ ਫ਼ਮਸ-ਸਿਲਲ ਹਦਯ ਵਾਲਾ ਤਾਹੇਲ ਕੁਰਉ ਸਕਾਂ"**

**(ਕੁਰਾਨ ਸ਼ਰੀਫ)**

ਇਹੋ ਮੁੱਖ ਕਾਰਨ ਹੈ ਕਿ ਹੱਜ ਨੂੰ ਜਾਣ ਵੇਲੇ ਮੁਸਲਮਾਨ ਹਜਾਮਤ ਨਹੀਂ ਕਰਾਉਂਦੇ। ਮਜ਼ੇ ਦੀ ਗੱਲ ਇਕ ਹੋਰ ਯਾਦ ਆ ਰਹੀ ਹੈ ਕਿ 27 ਦਸੰਬਰ 1963 ਨੂੰ ਕਸ਼ਮੀਰ ਵਿਚ ਹਜ਼ਰਤ-ਬਲ (ਸ੍ਰੀਨਗਰ) ਦੀ ਪਾਕ ਦਰਗਾਹ ਤੋਂ ਹਜ਼ਰਤ ਮੁਹੰਮਦ ਸਾਹਿਬ ਦੇ ਪਵਿੱਤਰ ਕੇਸਾਂ ਦੀ ਜਦੋਂ ਚੋਰੀ ਹੋਈ ਤਾਂ ਸਾਰਾ ਇਸਲਾਮ ਕੁਰਲਾ ਉੱਠਿਆ ਸੀ। ਇਸ ਤੋਂ ਵੀ ਸਾਫ਼ ਜ਼ਾਹਿਰ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਕੇਸਾਧਾਰੀ ਸਨ।

## ਕੇਸਾਧਾਰੀ ਮਹਾਨ ਹਸਤੀਆਂ

ਜੇ ਸੰਸਾਰ ਦੀਆਂ ਮਹਾਨ ਹਸਤੀਆਂ ਤੇ ਨਜ਼ਰ ਮਾਰੀ ਜਾਏ ਤਾਂ ਪ੍ਰਤੱਖ ਨਜ਼ਰ ਪੈਂਦੀ ਹੈ ਯੂਨਾਨ ਦੇ ਪ੍ਰਸਿੱਧ ਮਹਾਤਮਾ ਫੀਸਾਗੋਰਸ (ਜਿਸ ਨੇ ਪਹਿਲੀ ਵੇਰ ਫਿਲਾਸਫ਼ਰ ਸ਼ਬਦ ਦਾ ਪ੍ਰਯੋਗ ਕੀਤਾ), ਪਲਾਟੋ, ਨੀਊਟਨ, ਕਵੀ ਸ਼ੇਕਸਪੀਅਰ, ਨੀਤੀਵਾਨ ਕਾਰਲ ਮਾਰਕਸ, ਵਹਾਉਲਾ, ਅੰਪਟੀਟਸ, ਜ਼ੁਰਸੁਤਰ, ਯਸਾਥਣ ਲਕਯ, ਵਿਆਸ, ਵਿਸ਼ਸ਼ਟ, ਬਾਲਮੀਕ, ਯੂਹੰਨਾ, ਕਬੀਰ, ਬਾਬਾ ਫਰੀਦ, ਨਾਮਦੇਵ, ਰਵਿਦਾਸ, ਜਾਰਜ ਅਲਾਇਟ, ਹੋਮਰ, ਬੀ-ਪਾਸ਼ਕਲ, ਟਰਗੈਨੋਂ, ਐਚ. ਬਲਜ਼ਾਕ, ਚਾਰਲਸ ਡਿਕਨ, ਅਫਲਾਤੂਨ, ਮਾਰਕ ਟਵਿਨ, ਵਰਗਿਲ, ਐਅਹਾ ਬਿਲਸ, ਵੈਲਟਾਇਰ, ਹੈਨਰੀ, ਡੀਲਡਿੰਗ, ਸੀ-ਬਰੋਉਡ, ਜਾਨ ਬਨਿਅਨ, ਡੇਲੀਅਲ ਡਿਫੂ, ਐਫ-ਦਾਯੋਤ ਵਿਸਾਕੀ, ਜੁਨਾਸਨ ਸਵਿਫਟ, ਵੀ-ਵੁਲਫ, ਏਸ-ਵੇਗਡ, ਚਾਰਲਸ ਡਾਰਵਿਨ, ਮੇਰੀਆ ਕਯੂਰੀਆ, ਜਹੇਰੂ ਸਾਉ, ਲਾਰਡ ਬਾਇਰਨ, ਬੀਥੂਵਾਨ (ਸੰਗੀਤਕਾਰ), ਸਰ ਕਰਿਸਟੋਠਰ ਵਰਿਨ, ਕੋਈਨ ਏਲਜ਼ਬਥ, ਕੈਪਟਟ ਕੁਕ, ਲੈਉਸ-14 **ਆਦਿ ਵੱਡੀਆਂ ਵੱਡੀਆਂ ਹਸਤੀਆਂ ਜਿਨ੍ਹਾਂ 'ਚ ਕਵੀ, ਸਾਇੰਸਦਾਨ, ਨੀਤੀਵਾਨ, ਰਾਜ ਤੇ ਲੇਖਕ ਸਾਰੇ ਦੇ ਸਾਰੇ ਕੇਸਧਾਰੀ ਸਨ।**

## ਕੇਸਾਂ ਦਾ ਵੀਚਾਰਨਾਮਾ

ਕੇਸਾਂ ਬਾਰੇ ਸੈਂਕੜੇਂ ਲੋਕਾਂ ਨੇ ਸਮੇਂ ਸਮੇਂ ਆਪਣੇ ਵੀਚਾਰ ਦਿੱਤੇ ਹਨ ਪਰ ਹੇਠਾਂ ਕੁਝ ਕੁ ਠੋਸ ਮਕਬੂਲ ਲੋਕਾਂ ਦੇ ਵਿਚਾਰ ਦੇ ਰਹੇ ਹਾਂ।

1. **ਯੂਨਾਨ ਦਾ ਮਕਬੂਲ ਹੀਰਾ ਪਲਾਟੋ (Plato) ਕੇਸਾਂ ਬਾਰੇ ਲਿਖਦਾ ਹੈ**, "This, then by means above mentioned did our creator plant the head with hair reflecting at the same time that instead of flesh, **a light covering was needed to the brain and give it shade and protection from the extreme of heat and cold without chindering it acuteness of sensation."**

2. **ਲਾਗ ਫੈਲੋ ਵੀ ਆਪਣੀ ਪੁਸਤਕ** 'The Saga of King Olaf' ਵਿਚ ਕੇਸਾਂ ਦੀ ਸ਼ਕਤੀ ਬਾਰੇ ਇੰਝ ਲਿਖਦਾ ਹੈ,

**"Not Ten Yoke of Oxen**
**Have the Power to draw as**
**Like a Woman's hair."**

3. **ਬਾਇਰਨ ਵੀ ਆਪਣੀ ਪੁਸਤਕ** "The Prisoner of Chillon" ਵਿਚ ਕੇਸਾਂ

ਬਾਰੇ ਲਿਖਦਾ ਹੈ :

**"My hair is grey**
**But Not with years,**
**Nor grew it white**
**In a single night,**
**As men's have grown**
**with sudden fears."**

**4. ਕੇਸਾਂ ਬਾਰੇ ਡਾ. ਗੋਬਿੰਦ ਸਿੰਘ ਮਾਨਸੁਖਾਨੀ ਆਪਣੀ ਪੁਸਤਕ** "Introduction to Sikhism" ਵਿਚ ਲਿਖਦੇ ਹਨ :

**"Keeping of hair is regarded an indication of Pinning in Harmony with will of God. The shaving of hair may be construed as interferance in nature way and considering one self wiser than god."**

ਅਨੇਕਾਂ ਹੀ ਵਿਦਵਾਨਾਂ ਨੇ ਇਸੇ ਤਰ੍ਹਾਂ ਕੇਸਾਂ ਬਾਰੇ ਆਪਣੇ ਆਪਣੇ ਵੀਚਾਰ ਦਿੱਤੇ ਹਨ, ਉਨ੍ਹਾਂ ਸਾਰਿਆਂ ਵਿਦਵਾਨਾਂ ਦੇ ਵੀਚਾਰ ਇਥੇ ਦੇਣੇ ਇਕ ਨਵੇਂ ਕਿਤਾਬਚੇ ਨੂੰ ਜਨਮ ਦੇਣ ਦੇ ਤੁੱਲ ਹੋਵੇਗਾ।

## ਕੇਸਾਂ ਬਾਰੇ ਵਿਗਿਆਨ ਤੇ ਵਿਗਿਆਨੀ

ਕੇਸਾਂ ਦੀ ਮਹੱਤਤਾ ਬਾਰੇ ਮਨੋ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਅੱਜਕਲ੍ਹ ਬਹੁਤ ਕੰਮ ਹੋ ਰਿਹਾ ਹੈ। ਨਵੀਨ ਸਾਇੰਸਦਾਨਾਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਵਾਲਾਂ ਦੀ ਬਣਤਰ ਵਿਚ 28% ਆਕਸੀਜਨ, 50% ਕਾਰਬਨ, 17% ਨਾਈਟਰੋਜਨ, 5% ਸੰਬੰਧ ਚੂਨਾ ਆਦਿਕ ਤੱਤ ਮਿਲੇ ਹੁੰਦੇ ਹਨ। ਇਹੋ ਕਾਰਨ ਹੈ **ਜੋ ਲੋਕ ਕੇਸ ਨਹੀਂ ਰੱਖਦੇ ਉਨ੍ਹਾਂ ਦੇ ਦੰਦ ਜਲਦੀ ਡਿੱਗ ਜਾਂਦੇ ਹਨ ਅਤੇ ਕੇਸਾਧਾਰੀਆਂ ਦੀਆਂ ਉਮਰਾਂ ਕੇਸਹੀਨ ਵਿਅਕਤੀਆਂ ਨਾਲੋਂ ਆਮ ਕਰਕੇ ਵਧੇਰੇ ਹੁੰਦੀਆਂ ਹਨ, ਇਹ ਪੁਸ਼ਟੀ ਪ੍ਰਸਿੱਧ ਵਿਗਿਆਨੀ ਰੇਨਲਡ ਨੇ ਕੀਤੀ ਹੈ।**

ਪਿਛਲੇ ਕੁਝ ਸਾਲਾਂ ਵਿਚ ਵਿਗਿਆਨੀਆਂ ਨੇ ਕਾਫ਼ੀ ਖੋਜ ਕੀਤੀ ਹੈ। ਵਿਗਿਆਨੀਆਂ ਨੇ ਆਪਣੀ ਖੋਜ ਦੁਆਰਾ ਇਹ ਸਾਬਤ ਕਰ ਦਿੱਤਾ ਹੈ ਕਿ ਪੰਜਾਹ ਗ੍ਰਾਮ **(50 gms) ਮਨੁੱਖ ਵਾਲ ਕੱਟਣ ਨਾਲ ਅਸੀਂ ਇਕ ਗਰਾਮ (1 gms) ਧਾਤਾਂ ਜ਼ਾਇਆ ਕਰ ਦੇਂਦੇ ਹਾਂ ਜਿਨ੍ਹਾਂ ਵਿਚ ਜਿਸਤ, ਕਰੋਮੀਅਮ, ਸਿੱਕਾ, ਸੈਨੀਨੀਅਮ ਸ਼ਾਮਲ ਹਨ।** ਇਕ ਹੋਰ ਖੋਜ ਮੁਤਾਬਕ ਸਧਾਰਨ ਮਨੁੱਖ ਦੇ ਸਿਰ ਤੇ ਔਸਤਨ ਸਾਢੇ ਇੱਕੀ ਹਜ਼ਾਰ ਵਾਲ ਹੁੰਦੇ ਹਨ। ਪਿੱਛੇ ਜਿਹੇ ਪ੍ਰਸਿੱਧ ਮਨੋ-ਵਿਗਿਆਨੀ ਗਸਤਵ ਜੁੰਗ ਨੇ ਹੀ ਕੇਸਾਂ ਬਾਰੇ ਆਪਣੀ ਖੋਜ ਆਰੰਭ ਦਿੱਤੀ ਹੈ।

**ਸਾਇੰਸਦਾਨਾਂ ਨੇ ਇਹ ਸਾਬਤ ਕਰਕੇ ਦੱਸ ਦਿੱਤਾ ਹੈ ਕਿ ਕੇਸਾਂ ਵਿਚ ਉਹ ਤੱਤ ਮੌਜੂਦ ਹਨ ਜੋ ਦਿਮਾਗ ਨੂੰ ਹਰ ਵਕਤ ਮਦਦ ਕਰਦੇ ਰਹਿੰਦੇ ਹਨ। ਅਜੋਕੇ ਯੁਗ ਦੇ ਅਨੇਕਾਂ ਹੀ ਵਿਗਿਆਨੀਆਂ ਨੇ ਕੇਸਾਂ ਬਾਰੇ ਇਹ ਦੱਸਿਆ ਹੈ ਕਿ 'ਕੇਸ' ਸਰੀਰਕ, ਅਧਿਆਤਮਕਤਾ ਤੇ ਮਾਨਸਿਕ ਦੇ ਸੋਮੇ ਹਨ। ਇਹ ਆਪਣੀਆਂ ਜੜ੍ਹਾਂ ਰਾਹੀਂ ਅੰਗਾਂ ਨੂੰ ਤੇਲ-ਤਰਾਵਤ ਤੇ ਠੰਡਕਾਂ ਭੇਜਦੇ ਅਤੇ ਚਮੜੀ ਨੂੰ ਕੂਲਾ ਰੱਖਦੇ ਹਨ। ਕਦੀ ਰੁੱਖਾ, ਖੁਰਦਰਾ ਤੇ ਖੁਸ਼ਕ ਨਹੀਂ ਹੋਣ ਦਿੰਦੇ। ਸਰੀਰ ਨੂੰ ਨਵਾਂ ਨਰੋਆ, ਸ਼ਕਤੀ-ਸ਼ਾਲੀ ਤੇ ਬਲਵਾਨ ਰੱਖਦੇ ਹਨ। ਸਨ-ਸਟਰੋਕ ਤੋਂ ਸਰਸਾਰੀ**

**ਆਦਿ ਕਈ ਬਿਮਾਰੀਆਂ ਤੋਂ ਭੀ ਬਚਾਂਦੇ ਹਨ। ਨਾਈਟਰੋਜਨ ਤੇ ਆਕਸੀਜਨ ਆਦਿ ਰਸਾਇਣਕ ਧਾਤੂਆਂ ਵੰਡਦੇ, ਅੰਦਰੋਂ ਅਸ਼ੁੱਧ ਹਵਾ ਤੇ ਮਲਣਤਾ ਬਾਹਰ ਕਢਦੇ ਨੇ, ਤਨ ਪਾਲਣਾ ਲਈ ਇਹ ਹਰ ਤਰ੍ਹਾਂ ਲਾਭਕਾਰੀ ਸਾਬਤ ਹੁੰਦੇ ਹਨ। ਮਸਲਨ Vitamin D ਕੇਸਾਂ ਰਾਹੀਂ ਸੂਰਜ ਕੋਲੋਂ ਆਉਂਦੀ ਹੈ ਜੋ ਬਹੁਤ ਲਾਭਕਾਰੀ ਹੈ।**

ਡਾ. ਚਾਦਾਂ ਸਿੰਘ ਵੀ ਆਪਣੀ ਪੁਸਤਕ **"Human Hair Factory of vital energy"** ਵਿਚ ਲਿਖਦੇ ਹਨ, "As a matter of fact, tuberclosis is a disease of calcium deficiency and its bacterial stage is the final breaking down phase of the organism which for long happens to be in the vicious circle of faulty metabolism and weakened defences. **The Shaving causes Vitamin-D deficiency and this vitamin in its turn, is directly concerned with the calcium metabolism of the whole organism."**

## ਕੇਸ-ਸਿੱਖ ਧਰਮ ਦੇ ਦ੍ਰਿਸ਼ਟੀਕੋਣ ਤੋਂ

ਪ੍ਰਸ਼ਨ ਜਨਮ ਲੈਂਦਾ ਹੈ ਕਿ ਖਾਲਸੇ ਨੂੰ ਹਰ ਧਰਮ ਤੋਂ ਜੋ ਵੱਖ ਕਰਦੀ ਹੈ ਉਹ ਕਿਹੜੀ ਮੋਹਰ ਹੈ, ਉਹ ਹੈ 'ਕੇਸ'। ਭਾਵੇਂ ਸਿੱਖ ਧਰਮ ਵਿਚ ਕੇਸਾਂ ਦਾ ਆਪਣਾ ਨਵੇਕਲਾ ਸਥਾਨ ਹੈ, ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨੇ ਨੂੰ ਆਦੇਸ਼ ਦਿੱਤਾ ਸੀ ਕਿ 'ਕੇਸ' ਨਹੀਂ ਕਟਾਉਣੇ, ਪਰ ਅਨੰਦਪੁਰ ਦੇ ਵਾਸੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਐਸੀ ਵੱਖਰੀ ਕੌਮ ਤਿਆਰ ਕੀਤੀ ਜੋ ਖੰਡੇ ਦੀ ਤਿੱਖੀ ਧਾਰ ਤੇ ਲਹੂ 'ਚੋਂ ਜਨਮੀ ਹੈ ਤੇ ਇਹ ਕੌਮ ਦੁਨੀਆਂ ਵਿਚ ਸਾਬਤ ਸੂਰਤ ਦਾ ਇਕ ਚਿੰਨ੍ਹ ਮੰਨੀ ਜਾਂਦੀ ਹੈ। ਅੱਜ ਤੋਂ ਕਈ ਸੌ ਸਾਲ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਮਹਾਰਤ ਤੋਂ ਕੰਮ ਲਿਆ, ਇਸ ਤੋਂ ਖਾਲਸੇ ਦੀ ਸਪਿਰਟ ਇਨਕਲਾਬ ਦੀ ਤਾਕਤ ਦਾ ਇਕ ਜੁਜ਼ ਹੀ ਸਮਝਣਾ ਚਾਹੀਦਾ ਹੈ।

ਸਿੱਖ ਤਵਾਰੀਖ ਇਸ ਗੱਲ ਦਾ ਪੂਰਾ ਹੋਕਾ ਭਰਦੀ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸਾਰੇ ਗੁਰੂ ਕੇਸਾਧਾਰੀ ਹਨ। ਗੁਰੂ ਜੀ ਆਪ ਕੇਸਾਂ ਬਾਰੇ "ਬਚਿੱਤਰ ਨਾਟਕ" ਵਿਚ ਲਿਖਦੇ ਹਨ :

"ਬਿਨਾਂ ਕੇਸ ਤੇਗ ਦਿਉ ਨ ਦੀਦਾਰੇ"

ਅਕਾਲ ਪੁਰਖ ਦੇ ਕਈ ਨਾਮ ਹਨ, ਜਿਨ੍ਹਾਂ ਵਿਚੋਂ ਇਕ ਗੁਣਾਤਮਕ ਨਾਮ 'ਕੈਸ਼ਵ' ਵੀ ਹੈ, ਜਿਸ ਦੇ ਅਰਥ ਹਨ 'ਕੇਸਾਂ ਵਾਲਾ' ਇਸੇ ਲਈ ਹੀ ਸ਼ਾਇਦ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ 'ਸਿੰਘ' ਦਾ ਖਿਤਾਬ ਦਿੱਤਾ। ਜਿਵੇਂ ਕੀ ਅਸੀਂ ਸਾਰੇ ਜਾਣਦੇ ਹਾਂ 'ਸਿੰਘ' ਦਾ ਮਤਲਬ ਸ਼ੇਰ ਹੈ ਪਰ ਇਹ ਵੀ ਹੈਰਾਨੀ ਵਾਲੀ ਗੱਲ ਹੈ ਕਿ ਸ਼ੇਰ ਹੀ ਇਕ ਅਜਿਹਾ ਬਹਾਦਰ ਜਾਨਵਰ ਹੈ, ਜਿਸ ਦੇ ਸਿਰ ਤੇ ਵਾਲ ਹਨ।

ਸਿੱਖ ਧਰਮ ਵਿਚ ਕੇਸਾਂ ਦੀ ਇਤਨੀ ਮਹਾਨਤਾ ਇਸ ਲਈ ਵੀ ਹੈ ਕਿ ਇਸ ਨਾਲ ਮਨ ਵਿਚ ਗੁਰੂ ਦੀ ਸਪਿਰਟ ਆਉਂਦੀ ਹੈ। ਸੂਰਬੀਰ ਤੇ ਸਦਾ ਧਰਮ ਦਾ ਰਖਿਅਕ ਬਣ ਜਾਂਦਾ ਹੈ। ਗੁਰੂ ਜੀ ਆਪ ਫਰਮਾਉਂਦੇ ਹਨ :

**"ਧਰੇ ਕੇਸ ਪਾਹੁਲ ਬਿਨ ਭੇਖੀ ਮੂਰਖ ਸਿੱਖ**
**ਮੇਰਾ ਦਰਸ਼ਨ ਨਾਹਿ ਤਿਸ, ਪਾਪੀ ਤਿਆਗੇ ਭਿੱਖ"**

(ਬਚਿੱਤਰ ਨਾਟਕ)

**"ਸਾਬਤ ਸੂਰਤ ਰਬ ਦੀ ਭੰਨੇ ਬਇਮਾਨ"**

ਖੰਡੇ ਦੀ ਪਾਹੁਲ ਜੋ ਨਹੀਂ ਲੈਂਦੇ ਉਹ ਭੇਖੀ ਤੇ ਮੂਰਖ ਹਨ ਅਤੇ ਅਜਿਹੇ ਸਿੱਖਾਂ ਲਈ ਗੁਰੂ ਜੀ ਦੇ ਦਰਸ਼ਨ ਵੀ ਦੁਰਲੱਭ ਹਨ। ਭਾਈ ਨੰਦ ਲਾਲ ਜੀ (ਜੋ ਗੁਰੂ ਜੀ ਦੇ ਦਰਬਾਰੀ ਕਵੀ ਸਨ) ਗੁਰੂ ਗੋਬਿੰਦ ਸਿੰਘ ਜੀ ਦੇ ਇਕ ਕੇਸ (ਵਾਲ) ਦੀ ਕੀਮਤ ਇੰਝ ਦੱਸਦੇ ਹਨ।

**"ਦੀਨ ਦੁਨਿਯਾ ਦਰ ਕੰਮਦੇ ਆ ਪਰੀ ਰੁਖਾਸਾਰ ਮਾਂ,**
**ਹਰ ਦੋ ਆਲਮ ਕੀਮਤੇ ਯਕਤਾਰ ਮੂਏ ਯਾਰੇ ਮਾਂ।"**

ਸਿੱਖ ਕੌਮ ਨੂੰ 'ਕੇਸਾਂ' ਦੀ ਪਵਿੱਤਰਤਾ ਕਾਇਮ ਰੱਖਣ ਲਈ ਸਿੰਘਾਂ ਨੂੰ ਸਮੇਂ ਸਮੇਂ ਸ਼ਹਾਦਤਾਂ ਦੇ ਜਾਮ ਪੀਣੇ ਪਏ ਪਰ ਧੰਨ ਉਹ ਗੁਰਸਿੱਖ, ਜਿਨ੍ਹਾਂ ਨੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ। ਸਿੱਖ ਇਤਿਹਾਸ ਵਿਚ ਭਾਈ ਤਾਰੂ ਸਿੰਘ ਜੀ ਦੇ ਕੇਸ ਕੱਟੇ ਜਾਣ ਲੱਗੇ ਤਾਂ ਉਹਨਾਂ ਨੂੰ ਮੁਗਲ ਹਾਕਮਾਂ ਦੀ ਇਹ ਗੱਲ ਬੜੀ ਅਜੀਬ ਜਿਹੀ ਲੱਗੀ ਤਾਂ ਚਾਰਾਜੋਈ ਲਈ ਵਾਹਿਗੁਰੂ ਦੀ ਦਰਗਾਹ ਤੇ ਅਰਦਾਸ ਕੀਤੀ ਜਿਹੜੀ ਪ੍ਰਵਾਨ ਹੋਈ। ਫਿਰ ਅਕਾਲਪੁਰਖ ਨੇ ਉਨ੍ਹਾਂ ਨੂੰ ਇਤਨੀ ਸ਼ਕਤੀ ਬਖਸ਼ੀ ਕਿ ਪੂਰਾ ਜ਼ੋਰ ਲਾਉਣ ਤੇ ਵੀ ਭਾਈ ਤਾਰੂ ਸਿੰਘ ਜੀ ਦੇ ਕੇਸ ਦੁਸ਼ਮਣਾਂ ਤੋਂ ਨਾ ਕੱਟੇ ਗਏ ਤਾਂ ਮਜਬੂਰ ਹੋ ਕੇ ਉਨ੍ਹਾਂ ਦੀ ਸਾਲਮ ਖੋਪਰੀ ਉਤਾਰੀ ਗਈ, ਜਿਹੜੀ ਉਨ੍ਹਾਂ ਹੱਸ ਹੱਸ ਕੇ ਲੁਹਾਈ ਤੇ ਅਕਾਲ ਪੁਰਖ ਦੇ ਭਾਣੇਂ ਨੂੰ ਮਿੱਠਾ ਕਰ ਕੇ ਮੰਨਿਆ।

ਸਿੱਖ ਇਤਿਹਾਸ ਵਿਚ ਬਾਬਾ (ਰਾਜਾ) ਆਲਾ ਸਿੰਘ ਐਸੇ ਹੀ ਥੰਮ ਹੋਏ ਹਨ, ਜਿਨ੍ਹਾਂ ਅਹਿਮਦ ਸ਼ਾਹ ਅਬਦਾਲੀ ਨੂੰ ਸਵਾ ਲੱਖ ਰੁਪਏ ਤਾਂ ਹਰਜਾਨੇ ਵਜੋਂ ਦੇ ਦਿੱਤੇ ਪਰ ਕੇਸ ਕਟਵਾਉਣ ਦੀ ਸ਼ਰਤ ਨੂੰ ਨਾ ਮੰਨਿਆ ਅਤੇ ਆਪਣੀ ਰੋਜ਼ ਦੀ ਅਰਦਾਸ ਅਨੁਸਾਰ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ।

ਅਮਰੀਕਾ ਦੇ ਪ੍ਰਸਿੱਧ ਇਤਿਹਾਸਕਾਰ ਤਿਆਨਬੀ ਨੇ (ਜਿਸ ਨੇ 20 ਜਿਲਦਾਂ ਵਿਚ **'History of Man's Evolution'** ਲਿਖੀ ਹੈ) ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਸਾਜੇ ਖਾਲਸੇ ਦਾ ਭਵਿੱਖ ਕਿਸੇ ਵੀ ਹਾਲਤ ਵਿਚ ਧੁੰਦਲਾ ਨਹੀਂ ਅਤੇ ਆਪਣੀ ਅਦੁੱਤੀ ਫ਼ਿਲਾਸਫੀ ਕਾਰਨ ਮਨੁੱਖਤਾ ਦੇ ਸਰਵ-ਨਾਸ਼ ਹੋਣ ਤੋਂ ਵੀ ਉਹ ਬਚ ਨਿਕਲੇਗਾ।

ਇਕ ਵੇਰ ਇਸ ਤਆਨਬੀ ਇਤਿਹਾਸਕਾਰ ਨੂੰ ਉਹਦੀ ਇਕ ਪਾਠਕ ਕੁੜੀ ਨੇ ਪੁੱਛਿਆ ਕਿ ਦੁਨੀਆਂ ਵਿਚ ਸਭ ਤੋਂ ਖ਼ੂਬਸੂਰਤ ਮਨੁੱਖ ਕੌਣ ਹੈ ? ਤਿਆਨਬੀ ਨੇ ਬਿਨਾਂ ਝਿਜਕ ਆਪਣੀ ਪਾਠਕ ਨੂੰ ਦੱਸਿਆ ਕਿ ਸੰਸਾਰ ਦਾ ਸਭ ਤੋਂ ਸੁਹਣਾ ਮਨੁੱਖ ਉਹ ਸਿੱਖ ਹੈ ਜਿਸ ਨੇ ਸਿਰ ਤੇ ਪੂਰੇ ਪੂਰੇ ਵਾਲ ਅਤੇ ਮੂੰਹ ਤੇ ਖੁੱਲ੍ਹੀ ਦਾਹੜੀ ਰੱਖੀ ਹੈ। ਕਿਉਂਕਿ ਅਜਿਹਾ ਮਨੁੱਖ ਹੀ ਪੂਰਨ ਸਰੂਪ ਵਿਚ ਹੈ। ਇਹ ਸੁਣ ਕੇ ਉਹ ਕੁੜੀ ਤੇ ਉਹਦੇ ਨਾਲ ਦੇ ਵਿਦਿਆਰਥੀ ਹੈਰਾਨ ਰਹਿ ਗਏ। ਫਿਰ ਉਸ ਕੁੜੀ ਨੇ ਦੁਬਾਰਾ ਸਵਾਲ ਕੀਤਾ ਕਿ ਸੱਭ ਤੋਂ ਸੰਸਾਰ ਦਾ ਬਦਸੂਰਤ ਮਨੁੱਖ ਕੌਣ ? ਤੇ ਫਿਰ ਝਟ ਤਿਆਨਬੀ ਜੀ ਨੇ ਜਵਾਬ ਦਿੱਤਾ, "ਕੇਸ ਤੇ ਦਾਹੜੀ ਮੁੰਨਣ ਵਾਲਾ ਸਿੱਖ"।

## ਪ੍ਰਸ਼ਨਾਂ ਦੇ ਰੂਬਰੂ ਸਪੱਸ਼ਟੀਕਰਣ

ਅੱਜਕਲ੍ਹ ਦੇ ਸਾਇੰਸੀ ਯੁਗ ਅੰਦਰ ਅਨੇਕਾਂ ਹੀ ਲੋਕ ਕੇਸਾਂ ਬਾਰੇ ਸਵਾਲ ਕਰਦੇ ਹਨ ਜਿਨ੍ਹਾਂ ਦੇ ਉੱਤਰ ਹੇਠ ਦਿੱਤੇ ਜਾਂਦੇ ਹਨ।

**ਪ੍ਰਸ਼ਨ—ਕੇਸਾਂ ਦਾ ਕੀ ਲਾਭ ਹੈ ?**

**ਉੱਤਰ**—ਇਥੇ ਸ਼ਬਦਾਂ ਦੇ ਰੂਹਾਨੀ ਅਤੇ ਦੁਨਿਆਵੀ ਅਰਥਾਂ ਨਾਲ, ਆਪਣੇ ਸਿਧਾਂਤ ਰਲਗੱਡ ਹੋ ਜਾਂਦੇ ਹਨ। ਉਹਨਾਂ ਦੇ ਭਾਵਾਂ ਵਿਚ ਗੁੰਝਲਾਂ ਪੈਂਦੀਆਂ ਹਨ ਅਤੇ ਗ਼ਲਤ ਅਰਥ

ਦਰਸਾਏ ਜਾਂਦੇ ਹਨ। ਇਸ ਵਿਚ ਕੋਈ ਸ਼ਕ ਨਹੀਂ ਕਿ ਤਿਜਾਰਤੀ ਮੰਡੀ ਵਿਚ, ਜਿਥੇ ਸਬਜ਼ੀ ਜਾਂ ਹੋਰ ਚੀਜ਼ਾਂ ਵੇਚੀਆਂ ਜਾਂਦੀਆਂ ਹਨ, ਕੇਸਾਂ ਦਾ ਕੋਈ ਵੀ ਮੁੱਲ ਨਹੀਂ।

ਯਾਦ ਰੱਖੋ! ਕੇਸਾਂ ਦੀ ਰੂਹਾਨੀ ਮਹਾਨਤਾ ਹੈ ਅਤੇ ਰੂਹਾਨੀ ਮਹਾਨਤਾ ਨੂੰ ਕਿਲੋ-ਗਰਾਮਾਂ ਵਿਚ ਤੋਲਿਆ ਨਹੀਂ ਜਾ ਸਕਦਾ। ਇਕ ਰੋਮਨ ਕੈਥੋਲਿਕ ਨੂੰ ਕਰਾਸ (ਸੂਲੀ) ਦਾ, ਇਕ ਬੋਧੀ ਨੂੰ ਬੁਧ ਜੀ ਦੀਆਂ ਖੜਾਵਾਂ ਦਾ, ਇਕ ਬ੍ਰਾਹਮਣ ਨੂੰ ਜੰਞੂ ਦਾ, ਇਕ ਮੁਸਲਮਾਨ ਜਾਂ ਯਹੂਦੀ ਨੂੰ ਸੁਨੰਤ ਦਾ ਮੁੱਲ ਹੈ ਪਰ ਇਨ੍ਹਾਂ ਚੀਜ਼ਾਂ ਦੀ ਬਾਜ਼ਾਰ ਵਿਚ ਉੱਕੀ ਹੀ ਕੋਈ ਕੀਮਤ ਨਹੀਂ। ਰੋਜ਼ਾਨਾ ਧਾਰਮਿਕ ਜੀਵਨ ਵਿਚ ਵੱਖ-ਵੱਖ ਧਰਮਾਂ ਦੇ ਲੋਕ ਇਨ੍ਹਾਂ ਪਵਿੱਤਰ ਚੀਜ਼ਾਂ ਦੇ ਰਸਮਾਂ ਦਾ ਸਤਿਕਾਰ ਕਰਦੇ ਹਨ ਅਤੇ ਉਨ੍ਹਾਂ ਬਾਰੇ ਸ਼ਰਧਾ ਦੇ ਭਾਵ ਰੱਖਦੇ ਹਨ।

**ਪ੍ਰਸ਼ਨ**--ਕਲੀਨ-ਸ਼ੇਵਨ (Cleanshaven) ਸਿਰ ਵਿਚ Vermin-infection ਬਹੁਤ ਘੱਟ ਹੁੰਦੀ ਹੈ ?

**ਉੱਤਰ**—ਇਹ ਭਲੇਮਾਣਸ ਗੱਲ ਨਹੀਂ ਕਿ ਨੱਕ ਨੂੰ ਕੱਟ ਕੇ ਚਿਹਰਾ ਜਾਂ ਮੁੱਖੜਾ ਚੰਗਾ ਬਣਾਇਆ ਜਾਏ। Vermin-infection ਅੱਜਕਲ੍ਹ ਡੀ.ਡੀ.ਟੀ. (D.D.T.) ਆਦਿ ਦਵਾਈਆਂ ਨਾਲ ਦੂਰ ਕੀਤੀ ਜਾਂਦੀ ਹੈ।

**ਪ੍ਰਸ਼ਨ**—ਇੰਝ ਕਿਉਂ ਹੈ ਕਿ ਲੋਕ ਆਪਣੇ ਸਰੀਰ ਨਾਲ ਵਾਲ ਰੱਖਦੇ ਹਨ ਉਹ ਵੀ ਕੈਲਸ਼ੀਅਮ (Calcium) ਦੀ ਘਾਟ ਤੋਂ ਬੱਚ ਨਹੀਂ ਸਕੇ ?

**ਉੱਤਰ**—ਇਥੇ ਇਹ ਦੱਸਣਾ ਕਾਫ਼ੀ ਹੋਵੇਗਾ ਕਿ ਨਜ਼ਦੀਕੀ ਰਹਿਣ-ਸਹਿਣ ਇਕ ਅਹਿਮ ਭੂਮਿਕਾ ਨਿਭਾਉਂਦੀ ਹੈ। ਇਸ ਲਈ Rhesus, Monkeys and the Tuberculosis morbidity, Survey and Tubercolin test ਨੇ ਸਪੱਸ਼ਟ ਕੀਤਾ ਹੈ ਕਿ, "Nobody is safe till all are safe."

**ਪ੍ਰਸ਼ਨ**—ਕਈ ਵੇਰਾਂ ਮਾਵਾਂ ਆਪਣੇ ਬੱਚਿਆਂ ਦੇ ਲੰਮੇ ਵਾਲ ਕੱਟ ਦੇਂਦੀਆਂ ਹਨ ਤਾਂ ਜੋ ਉਹਨਾਂ ਨੂੰ ਰੋਜ਼ਾਨਾ ਕੰਘੀ ਆਦਿ ਨਾ ਕਰਨੀ ਪਵੇ ਅਤੇ ਉਹ ਵੱਡੇ ਹੋ ਕੇ ਵਾਲ ਰੱਖ ਲੈਂਦੀਆਂ ਹਨ ?

**ਉੱਤਰ**—ਇਕ ਚੰਗੀ ਕੌਮ ਦੀ ਬੁਨਿਆਦ ਲਈ, ਇਹ ਜ਼ਰੂਰੀ ਹੈ ਕਿ ਨੀਂਹ ਹੇਠਾਂ ਤੋਂ ਰੱਖੀ ਜਾਵੇ ਨਾ ਕੀ ਉੱਪਰ ਤੋਂ ਹੇਠਾਂ ਵੱਲ। ਅੱਜ ਦੇ ਬੱਚੇ ਕੱਲ੍ਹ ਦੇ ਸ਼ਹਿਰੀ ਹਨ, ਉਹਨਾਂ ਦੀ ਸਿਹਤ ਇਕ ਚੰਗੀ ਨੀਂਹ ਤੇ ਹੋਣੀ ਜ਼ਰੂਰੀ ਹੈ, ਇਸੇ ਲਈ Vitamin D ਬੱਚਿਆਂ ਦੀ ਗਰੋਥ (Growth) ਲਈ ਜ਼ਰੂਰੀ ਹੈ ਇਸੇ ਲਈ ਲੰਮੇ ਵਾਲ ਬੱਚਿਆਂ ਲਈ ਬਚਪਨ ਤੋਂ ਹੀ ਜ਼ਰੂਰੀ ਹਨ।

## ਕੇਸਾਂ ਬਾਰੇ ਅਥਰਵ-ਵੇਦ ਦੀ ਗਵਾਹੀ

ਅਥਰਵ ਵੇਦ ਵਿਚ ਰਿਸ਼ੀ ਭ੍ਰਿਗੂ ਕੇਸਾਂ ਬਾਰੇ ਆਪਣੇ ਵਿਚਾਰ ਸਪਸ਼ਟ ਕਰਦੇ ਹੋਏ ਲਿਖਦੇ ਹਨ—

**ਨਾਮਯ ਕੇਸ਼ਾਨ ਪ੍ਰਵਪੰਤਿ**<br>**ਨਾਰਸਿ ਤਾਂ ਛਾਮਾਅਨੇਤ।**

ਅਥਰਵ ਵੇਦ ਦੇ ਰਚਨਕਾਰਾਂ ਨੇ ਇਕ ਹੋਰ ਅਨੁਭਵ ਉਲੀਕਿਆ ਸੀ—

**"ਉੱਚੇ ਉੱਚੇ ਬੋਲ ਉਹਨਾਂ ਦੇ ਲੰਮੇ ਲੰਮੇ ਵਾਲ**<br>**ਸਭ ਰਸਭਿੰਨੇ ਰੱਤੜੇ ਅਜਬ ਕਮਾਲ**<br>**ਓ ਵਿਧਾਤਾ! ਤੇਰੇ ਅਣਖੀ ਲਾਲ**

**ਧੰਨ ਤੇਰੀਆਂ ਫੌਜਾਂ, ਸੱਤ ਅਕਾਲ**
**ਹੁਣ ਨਾ ਸਾਡਾ ਹੋਸੀ ਕਦੀ ਜਵਾਲ"**

(ਪੰਜਾਬੀ ਰੂਪ ਅਜੀਤ ਸਿੰਘ)

## ਦਲੀਲਾਂ ਦੇ ਸਨਮੁੱਖ

20ਵੀਂ ਸਦੀ ਵਿਚ **ਕੇਸਾਧਾਰੀ ਖਾਲਸਾ ਸਜੀ ਅੰਗਰੇਜ਼ ਲੇਡੀ ਮੈਕਮਿਲਨ** ਸਿੱਖਾਂ ਦੇ ਇਕ ਧਾਰਮਿਕ ਦੀਵਾਨ ਵਿਚ ਬੋਲਦਿਆਂ ਕੇਸਾਂ ਬਾਰੇ ਵਿਚਾਰ ਪਰਗਟ ਕਰਦੀ ਕਹਿੰਦੀ ਹੈ :

**"My dear Sikh Gentleman, The Keshas of your head are not simply hair, these are those electric wires which attach you to the power house of mighty Guru Gobind Singh Ji and are the cultural Crown on the hairy head of Bharat mata."**

ਆਓ ! ਅਖੀਰ ਵਿਚ ਕੇਸਾਂ ਬਾਰੇ ਠੋਸ ਚਾਰ ਦਲੀਲਾਂ ਦਾ ਜ਼ਿਕਰ ਕਰੀਏ।

1. ਬੇ-ਕੇਸਾਂ ਦੇ ਯਾਰ, ਗੁਰੂ ਦਾ ਹੁਕਮ ਹੈ ਕਿ ਅੰਮ੍ਰਿਤਧਾਰੀ ਸਿੱਖ ਕੇਸ ਰੱਖੇ ਅਤੇ ਕਦੀ ਵੀ ਖੰਡਨ ਨਾ ਕਰੇ।

2. ਕੁਦਰਤ ਵਲੋਂ ਕੇਸ ਇਕ ਦਾਤ ਹਨ। ਕਾਇਨਾਤ ਪੁਕਾਰ ਕੇ ਕਹਿ ਰਹੀ ਹੈ ਕਿ ਮੈਂ ਅਕਾਲਪੁਰਖ ਦੇ ਹੁਕਮ ਦੁਆਰਾ ਵਾਲਾਂ ਦੀ ਉਤਪਤੀ ਜਾਣਬੁਝ ਕੇ ਕੀਤੀ ਹੈ।

3. ਕੇਸਾਧਾਰੀ ਜੀਵਨ ਜੁਗਤੀ ਭਰਪੂਰ, ਸ਼ਕਤੀਸ਼ਾਲੀ, ਅੰਗ ਮਰਦਾਨਾ, ਚੜ੍ਹਦੀਆਂ ਕਲਾਂ ਤੇ ਸੂਰਜ ਦੀ ਸ਼ਕਤੀ ਨੂੰ ਜਜ਼ਬ ਕਰਕੇ ਸਰੀਰ ਵਿਚ ਦਾਖਲ ਕਰਦੇ ਅਹਿਮ ਭੂਮਿਕਾ ਨਿਭਾਉਂਦਾ ਹੈ।

4. ਸਾਰੇ ਸੰਸਾਰ ਦੇ ਰੂਹਾਨੀ ਰਹਿਬਰਾਂ ਦੀ ਯੱਕ ਦਿਲ ਗਵਾਹੀ ਹੈ ਕਿ ਵਾਲ ਜ਼ੀਨਤ ਤੇ ਅਜ਼ਮਤ ਦੇ ਚਿੰਨ੍ਹ ਹਨ।

# ਮਜ਼੍ਹਬ ਰਹਿਤ ਇਲਮ ਦੇ ਨੁਕਸਾਨ

ਮਜ਼੍ਹਬ ਦੀ ਟੀਸੀ ਸਭ ਤੋਂ ਉੱਚੀ, ਸੁੱਚੀ ਤੇ ਵਿਲੱਖਣ ਟੀਸੀ ਹੈ, ਜੋ ਪਿਆਰ ਤੇ ਖੜ੍ਹੀ ਹੈ। ਇਹ ਟੀਸੀ ਇਕ ਹੈ ਤੇ ਸਦਾ ਇਕ ਹੀ ਰਹੇਗੀ। ਦਸਵੇਂ ਪਾਤਿਸ਼ਾਹ ਤਾਂ ਸਪੱਸ਼ਟ ਕਰਦੇ ਹਨ :

ਹਿੰਦੂ ਤੁਰਕ ਕੋਊ ਰਾਫ਼ਜ਼ੀ ਈਮਾਮ ਸਾਫ਼ੀ,
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕੋ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ।
ਦੇਹੁਰਾ ਮਸੀਤ ਸੋਈ ਪੂਜਾ ਔ ਨਿਮਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।

ਮਜ਼੍ਹਬ ਦਾ ਖ਼ਾਸ ਮਨੋਰਥ, ਮਨੁੱਖੀ ਤਰਜ਼ੇ-ਜ਼ਿੰਦਗੀ ਦੀਆਂ ਅਨੇਕ ਔਕੜਾਂ ਨੂੰ ਠੀਕ ਢੰਗ ਨਾਲ ਦਰੁੱਸਤ ਕਰਕੇ ਜ਼ਿੰਦਗੀ ਨੂੰ ਸੁਖੀ ਰੱਖਣਾ ਹੈ। ਸਾਰੇ ਲੋਕਾਂ ਦੀਆਂ ਤਰਜ਼ੇ-ਜ਼ਿੰਦਗੀ ਦੀਆਂ ਔਕੜਾਂ ਇਕੋ ਜਿਹੀਆਂ ਹੀ ਹਨ। ਇਸ ਲਈ ਮੁੱਢਲੇ ਤੌਰ ਤੇ ਧਰਮਾਂ ਦੇ ਪੈਗ਼ਾਮ ਸਾਰੇ ਸੰਸਾਰ ਲਈ ਸਰਬ-ਸਾਂਝਾ ਆਖਿਆ ਜਾਂਦਾ ਹੈ। ਇਲਮ ਦਾ ਸੁਰਮਾ ਅੱਖਾਂ ਵਿਚ ਪਾਣ ਨਾਲ ਸਾਰੀ ਸੂਝ ਬੂਝ ਹੋ ਜਾਂਦੀ ਹੈ।

"ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ।"

(ਗੁਰੂ ਗ੍ਰੰਥ ਸਾਹਿਬ, ਅੰਕ : 610)

ਮਜ਼੍ਹਬ ਰਹਿਤ ਇਲਮ ਕੇਵਲ ਅਧੋਗਤੀ ਦਾ ਸੂਚਕ ਹੈ, ਜੋ ਬਰਬਾਦੀ ਤੇ ਖ਼ੁਆਰੀ ਦਾ ਸੰਕੇਤ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਹੀ ਆਖਿਆ ਹੈ, ਜੋ ਪੁਰਖ ਜਾਂ ਕੌਮ ਗਰਕ ਹੋਣੀ ਹੋਵੇ, ਉਸ ਤੋਂ ਮਜ਼੍ਹਬ ਦੀ ਦਾਤ ਚੰਗਿਆਈ ਪਹਿਲਾਂ ਹੀ ਖੋਹ ਲਈ ਜਾਂਦੀ ਹੈ :

"ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ।"

(ਗੁਰੂ ਗ੍ਰੰਥ ਸਾਹਿਬ, ਅੰਕ :417)

ਪ੍ਰੋ. ਪੂਰਨ ਸਿੰਘ ਦੇ ਕਥਨ ਅਨੁਸਾਰ, "ਮਜ਼੍ਹਬ ਤਾਂ ਅੰਦਰ ਗੂੰਜਦਾ ਕੋਈ ਪ੍ਰਕਾਸ਼ ਵਰਗਾ ਇਸ਼ਕ ਹੈ, ਉਹ ਛੁਪਿਆ ਨਹੀਂ ਰਹਿੰਦਾ।" ਸੱਚਮੁਚ ਮਜ਼੍ਹਬ ਇਕ ਰੂਹਾਨੀ ਤਖ਼ਤ ਹੈ। ਇਲਮ ਦੀ ਨੀਂਹ ਹੀ ਪ੍ਰਮਾਤਮਾ ਤੇ ਧਰਮ ਬਾਬਤ ਠੀਕ ਤੇ ਚੰਗੀ ਤਰ੍ਹਾਂ ਖ਼ਿਆਲ ਤੇ ਸਮਝ ਦੀ ਚਿਟਾਨ ਤੇ ਧਰਨੀ ਅਤਿ ਜ਼ਰੂਰੀ ਹੈ ਖ਼ਾਸਕਰ ਜਵਾਨ ਤੇ ਕੋਮਲ ਕਲੀਆਂ ਵਾਸਤੇ, ਕਿਉਂਕਿ ਇਹ ਉਹ ਹੀ ਸਮਾਂ ਹੁੰਦਾ ਹੈ ਜਦੋਂ ਚੱਲਣ-ਉਸਾਰੀ ਬਣਦੀ ਅਤੇ ਇਲਮ ਦੀ ਦਸਤਕਾਰੀ ਦੀ

ਮੋਹਰ ਲੱਗਦੀ ਹੈ। ਕੌਮ ਦੀ ਮਤਵਾਲੀ ਜਵਾਨੀ ਦਾ ਭਵਿੱਖ ਸਕੂਲਾਂ, ਵਿਦਿਆਲਿਆਂ ਅਤੇ ਵਿਸ਼ਵ-ਵਿਦਿਆਲਿਆਂ ਦੀਆਂ ਆਰੰਭਕ ਪਉੜੀਆਂ ਤੇ ਹੀ ਨਿਰਭਰ ਕਰਦਾ ਹੈ ਅਤੇ ਸਰਬਤਰੀ ਵਿੱਦਿਆ ਦਾ ਰੁਤਬਾ ਹਾਸਿਲ ਕਰਦਾ ਹੈ।

"ਗੁਰ ਪਰਸਾਦੀ ਵਿਦਿਆ ਵੀਚਾਰੈ
ਪੜਿ ਪੜਿ ਪਾਵੈ ਮਾਨੁ ॥" (ਗੁਰੂ ਗ੍ਰੰਥ ਸਾਹਿਬ, ਅੰਕ : 1329)

ਵਿਦਿਆਰਥੀਆਂ ਵਿਚ ਜਿਥੇ ਆਤਮਕ ਸੋਝੀ ਦਾ ਹੋਣਾ ਲਾਜ਼ਮੀ ਹੈ, ਉੱਥੇ ਹਲਤਮੁਖੀ ਅਤੇ ਪਲਤਮੁਖੀ ਸ਼ਬਦਾਂ ਨੂੰ ਵੀ ਮਨ ਦੇ ਕੈਨਵੇਸ ਤੇ ਆਪਣੀ ਬੁੱਧੀ ਦੇ ਬੁਰਸ਼ਾਂ ਨਾਲ ਉਕਾਰਨ ਦੀ ਸਮਰੱਥਾ ਬੇਹਦ ਜ਼ਰੂਰੀ ਹੈ। ਇਹ ਹੀ ਵਿਦਿਆਰਥੀ-ਜੀਵਨ ਵਿਚ ਕਿਰਿਆ-ਸ਼ੀਲ ਸਫ਼ਰ ਦਾ ਆਗਾਜ਼ ਅਤੇ ਮੁੱਸਮੰਮ ਇਰਾਦੇ ਉੱਪਰ ਸਾਧਾਰ ਸਥਾਨਾਂ ਦਾ ਪ੍ਰਤੀਕ। ਇਲਮ ਵਿਚ ਇਨਸਾਨੀਅਤ ਦਾ ਅਕਸ ਵਿਖਾਈ ਦੇਣਾ ਚਾਹੀਦਾ ਹੈ।

ਭਾਰਤ ਵਿਚ ਅੱਜਕਲ੍ਹ ਸਰਕਾਰੀ ਤੇ ਗੈਰ-ਸਰਕਾਰੀ ਅਦਾਰਿਆਂ ਵਿਚ ਧਾਰਮਿਕ ਇਲਮ ਦੇਣੀ ਸਿਆਣਪ ਜਾਂ ਮੁਮਕਿਨ ਬਾਤ ਨਹੀਂ ਸਮਝੀ ਜਾਂਦੀ। ਇਸ ਦੇਸ਼ ਵਿਚ ਵਿਦਿਆ ਨੂੰ ਮਜ਼੍ਹਬ-ਰਹਿਤ ਤੇ ਵੱਖ ਕਰ ਦਣ ਨਾਲ ਜੋ ਹਾਨੀ ਹੋਈ, ਉਹ ਸਾਰੇ ਜਾਣਦੇ ਹਨ। ਇਸ ਧਰਮ-ਰਹਿਤ ਇਲਮ ਬਾਰੇ ਹੀ ਸ਼ੇਖ ਸ਼ਾਅਦੀ ਇਸ਼ਾਰਾ ਕਰਦਾ ਹੈ :

ਪੜ੍ਹ ਲਈ ਗੁਲਸਿਤਾਂ, ਮਤਲਬ ਨ ਪਾਇਆ ਸ਼ੇਖ ਕਾ
ਸਾਰੀ ਕਿਤਾਬੇਂ ਹਿਫ਼ਜ਼ ਕਰ, ਹਾਫ਼ਜ਼ ਹੂਆ ਤੋ ਕਿਆ!

ਮਹਾਨ ਚਿੰਤਕ ਨਾਰਦ ਨੇ ਇਕ ਵੇਰ ਲਿਖਿਆ ਸੀ ਕਿ ਜਦੋਂ ਮਨੁੱਖ ਧਰਤੀ ਤੇ ਸੱਚੇ ਹੋ ਕੇ ਵਿਚਰਣ ਗਏ ਤਾਂ ਨਾ ਕਾਨੂੰਨੀ ਝਗੜੇ, ਨਾ ਨਫ਼ਰਤ ਅਤੇ ਨਾ ਖ਼ੁਦਗਰਜ਼ੀ ਆਪਣੇ ਪੈਰ ਪਸਾਰ ਸਕੇਗੀ। ਮਜ਼੍ਹਬ-ਰਹਿਤ ਵਿਦਿਆ ਹਾਸਲ ਕਰਨ ਨਾਲ ਭਾਰਤ ਵਿਚ ਦੋ ਵੱਡੇ ਨੁਕਸਾਨ ਚਿਸ਼ਮਦੀਦ ਹੋਏ ਹਨ।

ਪਹਿਲਾ ਇਹ ਕਿ ਨੇਕ-ਆਚਰਨ ਦੀ ਪੱਕੀ ਨੀਂਹ ਤੋਂ ਵਾਂਝਿਆ ਰਹਿ ਗਿਆ ਜਿਸ ਦੀ ਕੇਵਲ ਤੇ ਕੇਵਲ ਧਰਮ ਰਾਹੀਂ ਹੀ ਕਾਇਮੀ ਹੋ ਸਕਦੀ ਸੀ। ਇਖ਼ਲਾਕੀ ਨੇਮਾਂ ਦੇ ਇਸ ਤਰ੍ਹਾਂ ਕਮਜ਼ੋਰ ਤੇ ਪੱਕੀਆਂ ਲੀਹਾਂ ਤੋਂ ਵਾਂਝੇ ਹੋ ਜਾਣ ਕਰਕੇ ਬੱਚਿਆਂ ਦੇ ਆਚਰਨ ਬੜੇ ਗਿਰ ਗਏ ਹਨ। ਡਾ. ਵੈਲਡਨ ਧਰਮ ਤੇ ਵਿਦਿਆ ਬਾਰੇ ਲਿੱਖਦਾ ਹੈ, "ਧਰਮ ਤੇ ਵਿੱਦਿਆ ਦੇ ਵੱਖ-ਵੱਖ ਹੋ ਜਾਣ ਕਰਕੇ ਬਦੀਆਂ ਪੈਦਾ ਹੋਈਆਂ ਹਨ, ਉਨ੍ਹਾਂ ਦਾ ਅੱਜਕਲ੍ਹ ਹੋਰ ਸਭ ਜ਼ਮਾਨਿਆਂ ਨਾਲੋਂ ਵਧੇਰੇ ਜ਼ੋਰ ਹੈ।" ਹਿੰਦੁਸਤਾਨ ਵਿਚ ਇਲਮ ਨੂੰ ਧਰਮ-ਹੀਣ ਕਰਨ ਦਾ ਇਕ ਦੁਖਦਾਈ ਨਤੀਜਾ ਇਹ ਵੀ ਨਿਕਲਿਆ ਕਿ ਜਦ ਕੋਈ ਆਪਣਾ ਜੱਦੀ-ਧਰਮ ਛੱਡ ਦੇਂਦਾ ਹੈ ਪਰ ਇਸ ਦੀ ਥਾਂ ਹੋਰ ਕੋਈ ਧਰਮ ਧਾਰਨ ਨਹੀਂ ਕਰਦਾ ਤਾਂ ਉਸ ਦਾ ਸਾਰਾ ਅਗਲਾ ਹੀ ਟੁੱਟ ਭੱਜ ਜਾਂਦਾ ਹੈ। ਬਹੁਤੀ ਵੇਰਾਂ ਇਹ ਵੇਖਣ ਵਿਚ ਆਇਆ ਹੈ ਕਿ ਜਦ ਕੋਈ ਨੌਜਵਾਨ ਇੰਝ ਕਰਦਾ ਹੈ ਤਾਂ ਉਹ ਆਪਣਾ ਆਚਰਣ ਵੀ ਗੁਆ ਲੈਂਦਾ ਅਤੇ ਇਖਲਾਕੀ ਗਲਤੀਆਂ ਕਰਦਾ ਹੈ।

ਦੂਜਾ ਨੁਕਸਾਨ ਇਹ ਹੋਇਆ ਕਿ ਧਾਰਮਿਕ ਸਿੱਖਿਆ ਦਾ ਕੰਮ ਵੱਖ-ਵੱਖ ਫ਼ਿਰਕਿਆਂ ਦੇ ਹਵਾਲੇ ਹੋ ਗਿਆ ਹੈ। ਕੁਝ ਫਿਰਕੇ ਇਹੋ ਜਿਹੇ ਵੀ ਵੇਖਣ ਵਿਚ ਆਏ ਹਨ

ਜਿਨ੍ਹਾਂ ਧਰਮ ਨੂੰ ਬੜੇ ਸੀਮਤ ਦਾਇਰੇ ਵਿਚ ਬੰਦ ਕਰ ਦਿੱਤਾ ਹੈ ਅਤੇ ਕੱਟੜ ਹਨ। ਧਰਮ ਧਾਰਮਿਕ ਈਰਖਾ ਤੇ ਵਿਰੋਧ ਪੈਦਾ ਕੀਤਾ ਹੈ। ਸਾਰੇ ਸਕੂਲਾਂ ਅਤੇ ਕਾਲਜਾਂ ਵਿਚ ਵਿਦਿਆਰਥੀਆਂ ਦੀ ਹਾਜ਼ਰੀ (ਧਾਰਮਿਕ) ਜ਼ਰੂਰੀ ਹੋਣੀ ਚਾਹੀਦੀ ਹੈ। ਵਿਦਿਆ ਦਾ ਸਭ ਤੋਂ ਵੱਡਾ ਨਿਸ਼ਾਨਾ ਬੱਚੇ ਦੇ ਆਚਰਨ ਨੂੰ ਉਸਾਰਨਾ ਅਤੇ ਸ਼ਖ਼ਸੀਅਤ ਦੀ ਘਾੜਤ ਘੜਨਾ ਹੋਣਾ ਚਾਹੀਦਾ ਹੈ। ਡਾ. ਇਕਬਾਲ ਨੇ ਆਸ਼ਕ ਦਿਲ ਦੇ ਜਜ਼ਬਿਆਂ ਨੂੰ ਇਸ਼ਕ ਤੇ ਅਕਲ ਦੀ ਗੁਫ਼ਤਗੂ ਦਾ ਇਜ਼ਹਾਰ ਇਵੇਂ ਕੀਤਾ ਹੈ :

> ਹੈ ਤੁਝੇ ਦਾਸਤਾਂ ਮਜ਼ਾਹਰ ਸੇ, ਔਰ ਬਾਤਨ ਸੇ ਆਸ਼ਨਾ ਹੂੰ ਮੈਂ
> ਇਲਮ ਤੁਝ ਸੇ ਤੋ ਆਰਫ਼ਤ ਮੁੱਝ ਏ, ਤੂੰ ਖ਼ੁਦਾ ਜੁ, ਖ਼ੁਦਾ-ਨੁਮਾ ਹੂੰ ਮੈਂ
> ਇਲਮ ਕੀ ਇੰਤਹਾ ਹੈ ਬੇਤਾਬੀ, ਇਸ ਮਰਜ਼ ਕੀ ਮਗਰ ਦਵਾ ਹੂੰ ਮੈਂ।

ਇਲਮ ਅਤੇ ਧਰਮ ਦੇ ਆਪਸੀ ਸੁਮੇਲ ਪਿੱਛੇ ਇਕ ਹਕੀਕਤ ਇਹ ਵੀ ਹੈ ਕਿ ਇਹ ਨਾ ਸਿਰਫ਼ ਇਨਸਾਨ ਦੇ ਦਿਮਾਗ਼ ਜਾਂ ਆਤਮਾ ਨਾਲ ਵਾਬਸਤਾ ਹੈ ਬਲਕਿ ਤਨ, ਮਨ ਤੇ ਆਤਮਾ ਦੇ ਗੂੜ੍ਹੇ ਮਿਲਾਪ ਦੇ ਰੂਬਰੂ ਸਮੁੱਚੇ ਮਨੁੱਖ ਨਾਲ ਹੈ। ਇਸ ਲਈ ਵਿਦਿਆਰਥੀਆਂ ਦੀ ਅਸਲੀ ਵਿੱਦਿਆ ਵਿਚੋਂ ਸਮੁੱਚੇ ਇਨਸਾਨ ਦਾ ਖ਼ਿਆਲ ਰੱਖਣਾ ਪਵੇਗਾ। ਕਲਗੀਧਰ ਪਿਤਾ ਨੇ ਇਲਮ ਵੱਲ ਵਿਸ਼ੇਸ਼ ਧਿਆਨ ਦੇ ਕੇ ਕਾਂਸ਼ੀ ਵਿਚ ਵਿਦਿਆ ਲਈ ਆਪਣੇ ਸਿੱਖਾਂ ਨੂੰ ਰਵਾਨਾ ਕੀਤਾ। ਹਰ ਭਾਸ਼ਾ ਦੇ ਵਿਦਵਾਨਾਂ ਨੂੰ ਆਪਣੇ ਪਾਸ ਰੱਖਿਆ, ਉਨ੍ਹਾਂ ਦੀਆਂ ਕਲਮਾਂ ਨੂੰ ਪਰਖਿਆ ਪਰ ਸਮੇਂ ਦੇ ਹਾਲਾਤਾਂ ਨੇ ਮਦਰਸੇ ਨਾ ਖੁੱਲ੍ਹਣ ਦਿੱਤੇ।

ਇਕ ਅਹਿਮ ਵਿਚਾਰ ਜੋ ਦ੍ਰਿਸ਼ਟੀਗੋਚਰ ਹੁੰਦਾ ਹੈ, ਉਹ ਇਹ ਕਿ ਸਕੂਲਾਂ ਅਤੇ ਵਿਦਿਆਲਿਆਂ ਵਿਚ ਆਪਣੇ ਮਹਿਬੂਬ ਗੁਰੂ ਸਾਹਿਬਾਨ ਦੇ ਜੀਵਨਾਂ, ਉਪਦੇਸ਼ਾਂ, ਸਿੱਖ ਸ਼ਹੀਦਾਂ ਆਦਿ ਦੀ ਪੜ੍ਹਾਈ ਇਕ ਵੱਖਰੇ ਜ਼ਰੂਰੀ ਮਜ਼ਬੂਨ ਦੀ ਪਦਵੀ, ਉਚੇਰੇ ਦਰਜੇ ਦੇ ਕੋਰਸ ਨੀਯਤ ਕੀਤੇ ਜਾਣ ਅਤੇ ਧਰਮ ਸੰਬੰਧੀ ਸਾਰਿਆਂ ਲਈ ਸਾਧਾਰਨ ਦਰਜੇ ਦੇ ਕੋਰਸ ਲਾਜ਼ਮੀ ਮਜ਼ਬੂਨ ਹੋਣੇ ਚਾਹੀਦੇ ਹਨ। ਦੂਜੇ ਪਾਸੇ ਇਹ ਵੀ ਵੇਖਣ ਵਿਚ ਆਇਆ ਹੈ ਕਿ ਕੋਈ ਵੀ ਅਸਲੀ ਵਿਚਾਰਵਾਨ ਬੰਦਾ ਨਾਸਤਿਕ ਨਹੀਂ ਹੋ ਸਕਦਾ। ਇਨਸਾਨ ਬੁੱਧੀ ਦਲੀਲ ਸ਼ਕਤੀ ਰੱਬ ਦੀ ਹੋਂਦ ਉੱਤੇ ਯਕੀਨ ਦੀ ਮੰਗ ਕਰਦੀ ਹੈ, ਬਹੁਤ ਕੁਝ ਭਰੋਸੇ ਦੇ ਆਸਰੇ ਮੰਨਣਾ ਤੇ ਕਮਾਉਣਾ ਪੈਂਦਾ ਹੈ। ਕਾਬਲ ਉਸਤਾਦਾਂ ਦਾ ਫ਼ਰਜ਼ੇ-ਅਵਲੀਨ ਹੈ ਕਿ ਉਨ੍ਹਾਂ ਦਾ ਆਪਣਾ ਪੱਕਾ ਤੇ ਜੀਉਂਦਾ ਯਕੀਨ ਹੋਣਾ ਚਾਹੀਦਾ ਹੈ ਤੇ ਪ੍ਰਮਾਤਮਾ ਅਤੇ ਇਨਸਾਨੀ ਮਸਲੇ ਪਰ ਪੱਕਾ ਭਰੋਸਾ ਹੋਣਾ ਚਾਹੀਦਾ ਹੈ ਤਾਂ ਹੀ ਆਉਣ ਵਾਲੀਆਂ ਪੀੜ੍ਹੀਆਂ ਨੂੰ ਧਰਮ ਬਾਰੇ ਖਿੱਚ ਪੈਦਾ ਕਰ ਸਕਦੇ ਹਨ। ਧਰਮ ਇਕ ਰੂਹਾਨੀ ਤਜ਼ਰਬਾ ਹੈ ਜੋ ਆਪਣੇ ਆਪ ਹੁੰਦਾ ਰਹਿੰਦਾ ਹੈ।

ਪਰ ਗਹੁ ਨਾਲ ਵੇਖਿਆ ਜਾਏ ਤਾਂ ਇਕ ਹੋਰ ਅਹਿਮ ਵਿਚਾਰ ਅਧੀਨ ਸਮੱਸਿਆ ਹੈ। ਸਿੱਖ ਬੱਚਿਆਂ ਦੇ ਹਿਰਦਿਆਂ ਵਿਚ ਸਿੱਖ ਧਰਮ ਦੀ ਜੋਤ ਜਗਾਉਣ ਦਾ ਇਹ ਕੰਮ ਤਾਂ ਹੀ ਸਿਰੇ ਚੜ੍ਹ ਸਕਦਾ ਹੈ ਜੇਕਰ ਖ਼ਾਲਸਾ ਸਕੂਲਾਂ ਅਤੇ ਕਾਲਜਾਂ ਵਿਚ ਧਾਰਮਿਕ/ਮਜ਼ਬੀ ਸਿੱਖਿਆ ਲਾਜ਼ਮੀ ਕੀਤੀ ਜਾਵੇ। ਧਰਮ ਨੂੰ ਵਿੱਦਿਆ ਵਿਚ ਇਕ ਜੀਉਂਦੀ ਸੱਤਾ ਬਣਾਉਣਾ ਚਾਹੀਦਾ ਹੈ ਅਤੇ ਇਲਮੀ ਅਦਾਰਿਆਂ ਵਿਚ ਹਰ ਸਮੇਂ ਧਰਮ ਦਾ ਬੋਲਬਾਲਾ ਹੋਣਾ ਚਾਹੀਦਾ ਹੈ ਅਤੇ ਬੱਚੇ ਇਸ ਦੇ ਅਸਰ ਨੂੰ ਧਾਰਨ ਕਰਦੇ ਰਹਿਣ। ਧਰਮ ਦੀਆਂ ਸਚਿਆਈਆਂ ਨੂੰ ਕੇਵਲ

ਗੁਰਬਾਣੀ ਤੇ ਸਿੱਖ ਇਤਿਹਾਸ ਰਾਹੀਂ ਬਲਕਿ ਹਰ ਮਜ਼ਬੂਨ ਤੇ ਹਰ ਯੋਗ ਢੰਗ ਨਾਲ ਸਿਖਾਈਆਂ ਜਾਣੀਆਂ ਚਾਹੀਦੀਆਂ ਹਨ। ਸਿੱਖ ਬੱਚਿਆਂ ਨੂੰ ਆਪਣੇ ਗੌਰਵਮਈ ਵਿਰਸੇ ਬਾਰੇ ਮਹਾਨ ਸਿੱਖ ਸ਼ਖ਼ਸੀਅਤਾਂ ਦੇ ਉਨ੍ਹਾਂ ਗੁਣਾਂ ਤੇ ਖ਼ਾਸ ਧਿਆਨ ਤੇ ਜ਼ੋਰ ਦਿੱਤਾ ਜਾਵੇ ਜੋ ਇਨ੍ਹਾਂ ਤੋਂ ਪ੍ਰਗਟ ਹੁੰਦੇ ਹੋਏ, ਗੁਣ ਬੱਚਿਆਂ ਵਿਚ ਪੈਦਾ ਹੋ ਸਕਣ। ਧਾਰਮਿਕ ਸਿੱਖਿਆ ਦੇਣ ਦੀ ਸਭ ਤੋਂ ਵੱਧ ਜ਼ਿੰਮੇਵਾਰੀ ਮਾਪਿਆਂ ਤੇ ਉਸਤਾਦਾਂ ਉੱਪਰ ਨਿਰਭਰ ਹੈ। ਉੱਪਰ ਵਿਚਾਰਾਂ ਦੇ ਸਨਮੁੱਖ ਮੈਨੇਜਮੈਂਟ ਕਮੇਟੀਆਂ, ਸਿੱਖ ਸੰਸਥਾਵਾਂ, ਸਿੱਖ ਲੀਡਰਾਂ ਅਤੇ ਸਿੱਖ ਬੁੱਧੀ-ਜੀਵੀਆਂ ਨੂੰ ਵਧੇਰੇ ਚਿੰਤਾਤੁਰ ਹੋਣਾ ਪਵੇਗਾ...! ਪੜ੍ਹਨ ਵਾਲਿਆਂ ਦੀ ਰੀਝ ਨੂੰ ਸਾਹਮਣੇ ਰੱਖ ਕੇ ਹੀ ਕਲਮਕਾਰਾਂ ਨੂੰ ਚਾਹ ਚੜ੍ਹਨਾ ਚਾਹੀਦਾ ਹੈ। ਅਕਾਲਪੁਰਖ ਬਖਸ਼ਿਸ਼ ਕਰਨ ਪੰਥ ਦੀਆਂ ਕੋਮਲ ਕਲੀਆਂ ਨੂੰ ਸਿੱਖੀ ਦੀ ਗੂੜ੍ਹੀ ਰੰਗਤ ਹੋਰ ਬਖਸ਼ਣ ਤਾਂ ਜੋ ਇਹ ਜ਼ਿੰਦਗੀ ਦੇ ਵਾਰਸ ਪੰਥ ਦੇ ਜ਼ਾਮਨ ਬਣ ਕੇ ਇਲਮ ਦੀਆਂ ਚੋਟੀਆਂ ਸਰ ਕਰ ਸਕਣ ਅਤੇ ਵਿੱਦਿਆ ਦੀ ਨੀਂਹ ਧਰਮ ਦੀ ਚਿਟਾਨ ਤੇ ਮੁਸੱਮਮ ਇਰਾਦੇ ਨਾਲ ਰੱਖ ਸਕਣ...

ਚੂੰ ਸ਼ਮ ਅਜ਼ ਪਏ ਇਲਮ ਬਾਏ-ਦਰਾਖਤ,  
ਬੇ-ਇਲਮ ਨਾਤਾਵਾਂ ਖੁਦਾ ਰਾ ਸ਼ਨਾਖਤ।

# ਸਿੱਖ ਕੀ ਕਰਨ ?

ਸੰਸਾਰ ਵਿਚ ਸਿੱਖੀ ਬੜੀ ਤੇਜ਼ੀ ਨਾਲ ਵਧੀ ਹੈ। ਗੁਰਦੁਆਰਿਆਂ ਦੀਆਂ ਸ਼ਾਨਦਾਰ ਇਮਾਰਤਾਂ ਦੀ ਗਿਣਤੀ ਵੀ ਅੱਗੇ ਨਾਲੋਂ ਕਾਫ਼ੀ ਤੇਜ਼ੀ ਨਾਲ ਵਧੀ ਹੈ। ਸਿੱਖ ਸੰਸਥਾਵਾਂ ਅਤੇ ਕਾਰਜਾਂ ਦਾ ਪਸਾਰਾ ਆਪਣੇ ਅਰੂਜ ਤੇ ਪੁੱਜਿਆ ਹੈ। ਸਿੱਖਾਂ ਕੋਲ ਕਾਫ਼ੀ ਗਿਣਤੀ ਵਿਚ ਸਿੱਖ ਡਾਕਟਰ, ਇੰਜੀਨੀਅਰ, ਵਿਗਿਆਨੀ, ਯੋਜਨਾਕਾਰ, ਰਾਜਨੇਤਾ, ਅਰਥ-ਸ਼ਾਸਤ੍ਰੀ, ਵਿਚਾਰਕ, ਜਰਨੈਲ ਸੰਸਾਰ ਦੇ ਹਰ ਕੋਨੇ ਵਿਚ ਉੱਚੀਆਂ ਪਦਵੀਆਂ ਤੇ ਸੁਭਾਇਮਾਨ ਹਨ। ਆਮ ਸਿੱਖ ਦੇ ਮਨ ਵਿਚ ਅਨੇਕਾਂ ਪ੍ਰਸ਼ਨ ਜਨਮ ਲੈਂਦੇ ਹਨ ਜਿਵੇਂ ਸਿੱਖਾਂ ਦੇ ਕੌਮੀ ਨਿਸ਼ਾਨੇ ਬਾਰੇ, ਸਿੱਖ ਤੇ ਵਿਸ਼ਵ-ਮੰਚ, ਪੰਜ ਸੌ ਵਰ੍ਹੇ ਦਾ ਲਾਸਾਨੀ ਕੁਰਬਾਨੀਆਂ ਭਰੇ ਇਤਿਹਾਸ ਦਾ ਰੁਤਬਾ ਆਦਿ ਆਦਿ। ਇਨ੍ਹਾਂ ਸਾਰੇ ਪ੍ਰਸ਼ਨਾਂ ਦੀ ਅਜੋਕੀ ਸਥਿਤੀ, ਤਵਾਰੀਖੀ ਵਿਰਸੇ ਅਤੇ ਸਮਕਾਲੀ ਸੰਦਰਭ ਵਿਚ ਵਿਸ਼ਲੇਸ਼ਨ ਕਰਨ ਦੀ ਬਹੁਤ ਜ਼ਰੂਰਤ ਹੈ।

ਅਸੀਂ ਸਿੱਖ ਦੀ ਸਪੱਸ਼ਟ ਤੇ ਸੁਨਿਸ਼ਚਿਤ ਵਿਆਖਿਆ ਅਜੇ ਤੱਕ ਨਹੀਂ ਦੇ ਸਕੇ। ਹਰ ਸਿੱਖ ਜਾਂ ਸੰਸਥਾ ਨੇ ਆਪਣੀ ਦ੍ਰਿਸ਼ਟੀ ਤੋਂ ਵਿਆਖਿਆ ਕੀਤੀ ਹੈ। ਇਹ ਵਿਆਖਿਆਵਾਂ ਅਨੇਕਾਂ ਵਿਖਰੇਵਿਆਂ ਨੂੰ ਜਨਮ ਦੇਂਦੀਆਂ ਹਨ ਅਤੇ ਆਮ ਆਦਮੀ ਦੀ ਸਪੱਸ਼ਟਤਾ ਦੀ ਥਾਂ ਭੰਬਲਭੂਸਿਆਂ ਵਿਚ ਲਪੇਟ ਲੈਂਦੀਆਂ ਹਨ। ਕਈ ਵਾਰ ਅਸੀਂ ਵੇਖਦੇ ਹਾਂ ਕਿ ਸਿੱਖ ਅਖਵਾਉਂਦੇ ਲੋਕ ਸਿੱਖੀ ਸਰੂਪ ਧਾਰਨੀ ਹਨ, ਮਨੋਹਰ ਕੀਰਤਨੀਏ, ਨਿਤਨੇਮੀ ਹਨ ਪਰ ਆਪਣੀਆਂ ਕਾਰਵਾਈਆਂ ਵਿਚ ਸਿੱਖੀ ਦੇ ਰਾਜਨੀਤਕ, ਸਮਾਜਿਕ, ਆਰਥਿਕ, ਸਭਿਆਚਾਰਕ ਪੱਖਾਂ ਨੂੰ ਕੋਈ ਥਾਂ ਨਹੀਂ ਦੇਂਦੇ। ਕੁਝ ਲੋਕ ਅਜਿਹੇ ਹਨ ਜੋ ਸਿੱਖੀ ਨੂੰ ਕੇਵਲ ਪੂਜਾ ਪਾਠ ਜਾਂ ਭਗਤੀ-ਮਾਰਗ ਦੀ ਵਿਲੱਖਣ ਵਿਧੀ ਹੀ ਮੰਨਦੇ ਹਨ ਪਰ ਅਸਲ ਵਿਚ ਉਹ ਅਨਜਾਣੇ ਵਿਚ ਸਿੱਖਾਂ ਦਾ ਸਮਾਜੀ-ਰਾਜਨੀਤਕ ਪੱਖ ਨਕਾਰ ਰਹੇ ਹਨ। ਕੁਝ ਲੋਕ ਤੇ ਸਮੂਹ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਤਾਂ ਆਖਦੇ ਹਨ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਕ੍ਰਾਂਤੀਕਾਰੀ ਸਮਾਜੀ-ਰਾਜਨੀਤਕ ਵਿਚਾਰਧਾਰਾ ਵਲੋਂ ਮੂੰਹ ਮੋੜਦੇ ਹਨ। ਕੁਝ ਲੋਕ ਅਜਿਹੇ ਵੀ ਹਨ ਜੋ ਕਹਾਉਂਦੇ ਤਾਂ ਆਪਣੇ ਆਪ ਨੂੰ ਸਿੱਖ ਹਨ ਪਰ ਰਾਜਨੀਤਕ ਸਮਾਜੀ ਆਰਥਕ ਪੱਖ ਤੋਂ ਐਸੀਆਂ ਵਿਚਾਰਧਾਰਾਵਾਂ ਅਪਣਾ ਲੈਂਦੇ ਹਨ ਜੋ ਸਿੱਖੀ ਦੇ ਮੁੱਢਲੇ ਸਿਧਾਂਤਾਂ ਦੇ ਬਿਲਕੁਲ ਉਲਟ ਹੁੰਦੀਆਂ ਹਨ। ਪ੍ਰਸ਼ਨ ਉੱਠਦਾ ਹੈ ਕਿ 'ਸਿੱਖ' ਦੀ ਵਿਆਖਿਆ, ਪਰਿਭਾਸ਼ਾ, ਸਪੱਸ਼ਟ ਤੇ ਸੁਨਿਸ਼ਚਿਤ ਕੀ ਹੋਵੇ। ਇਕ ਅਜਿਹੀ ਪਰਿਭਾਸ਼ਾ ਜੋ ਸਿੱਖੀ ਦੇ ਧਾਰਮਿਕ, ਰਾਜਨੀਤਕ, ਸਮਾਜਕ ਤੇ ਸੱਭਿਆਚਾਰਕ ਸਭ ਪੱਖਾਂ ਦਾ ਸੁਮੇਲ ਕਰਦੀ ਹੋਵੇ। ਗੁਰਦੁਆਰਾ ਐਕਟ ਵਿਚ ਵੀ 'ਸਿੱਖ' ਦੀ ਪਰਿਭਾਸ਼ਾ ਵਰਨਣ ਕੀਤੀ ਗਈ ਹੈ ਪਰ ਬੁੱਧੀਜੀਵੀ ਆਪ ਹੀ ਵਿਸ਼ਲੇਸ਼ਣ ਕਰ ਲੈਣ ਕਿ ਇਹ ਵਿਆਖਿਆ ਉਪਰੋਕਤ ਪਰਿਭਾਸ਼ਾਈ ਪੂਰਵ-ਅਕਾਂਖਿਆਵਾਂ ਨੂੰ ਪੂਰਾ ਕਰਦੀ ਹੈ ? ਇਸ ਲਈ ਅਜੋਕੇ ਯੁੱਗ ਵਿਚ 'ਸਿੱਖ' ਅਤੇ 'ਸਿੱਖੀ' ਦੀ ਇਕ ਸਪੱਸ਼ਟ ਪਰਿਭਾਸ਼ਾ

ਤਿਆਰ ਕਰਨਾ, ਸਿੱਖਾਂ ਤੇ ਬੁੱਧੀਜੀਵੀਆਂ ਦੀ ਅਹਿਮ ਤੇ ਮੁੱਢਲੀ ਜਵਾਬਦਾਰੀ ਹੈ।

ਸਿੱਖਾਂ ਦਾ ਗੌਰਵਮਈ ਇਤਿਹਾਸ ਜੋ ਸਿੱਖ ਕੌਮ ਦੇ ਜਨਮ ਤੋਂ ਲੈ ਕੇ ਅੱਜ ਤੱਕ, ਸਿੱਖ ਪਰੰਪਰਾਵਾਂ ਦਾ ਵਰਣਨ, ਸਮਕਾਲੀ ਇਤਿਹਾਸਕ ਤੇ ਸਰਕਾਰੀ ਦਸਤਾਵੇਜ਼ਾਂ, ਟਿੱਪਣੀਆਂ ਦੇ ਬਿਰਤਾਤਾਂ ਵਿਚ ਸਾਡੇ ਪਾਸ ਸੁਰੱਖਿਅਤ ਮੌਜੂਦ ਹੈ, ਸਿੱਖਾਂ ਦਾ ਵਰਣਨ ਇਕ ਕੌਮ ਦੇ ਰੂਪ ਵਿਚ ਹੀ ਮਿਲਦਾ ਹੈ। ਗੌਰਵਮਈ ਸਿੱਖ ਇਤਿਹਾਸ ਵਿਚ ਸਿੱਖਾਂ ਨੂੰ ਕਿਤੇ ਵੀ ਇਕ ਸਮੁਦਾਇ ਜਾਂ ਮੱਤ-ਮੱਤਾਤ੍ਰ ਜਾਂ ਫਿਰਕੇ ਦੇ ਰੂਪ ਵਿਚ ਨਹੀਂ ਚਿਤਰਿਆ ਗਿਆ। ਅਜੋਕੇ ਸਮੇਂ ਸਭ ਤੋਂ ਵੱਧ ਵਿਵਾਦ ਜੋ ਦ੍ਰਿਸ਼ਟੀਗੋਚਰ ਹੋਇਆ ਹੈ ਉਹ ਹੈ ਸਿੱਖਾਂ ਦੀ ਕੌਮੀ ਸਥਿਤੀ ?

ਭਾਰਤ ਦੇ ਸੰਵਿਧਾਨ ਅਤੇ ਹਿੰਦੂ ਕੋਡ ਬਿੱਲ ਵਿਚ ਸਿੱਖਾਂ ਦਾ ਵਰਣਨ ਹਿੰਦੂ ਦੇ ਰੂਪ ਵਿਚ ਕੀਤਾ ਗਿਆ ਹੈ। ਇੰਝ ਸਿੱਖਾਂ ਨੂੰ ਹਿੰਦੂ ਮੱਤ ਦਾ ਇਕ ਅੰਗ ਮੰਨਿਆ ਗਿਆ ਹੈ। ਸਿੱਖਾਂ ਦੇ ਕੌਮੀ ਪ੍ਰਤੀਨਿਧਾਂ ਨੇ ਭਾਰਤ ਦੇ ਸੰਵਿਧਾਨ ਤੇ ਭਾਵੇਂ ਦਸਤਖ਼ਤ ਨਹੀਂ ਸਨ ਕੀਤੇ ਕਿਉਂਕਿ ਇਹ ਸਿੱਖਾਂ ਦੀਆਂ ਅਕਾਂਖਿਆਵਾਂ ਪੂਰੀਆਂ ਨਹੀਂ ਸੀ ਕਰਦਾ, ਪਰ ਹਕੀਕਤ ਤਾਂ ਇਹ ਹੈ ਕਿ ਪਿਛਲੀਆਂ ਛੇ ਦਹਾਕਿਆਂ ਤੋਂ ਸਿੱਖਾਂ ਉੱਤੇ ਇਹੀ ਸੰਵਿਧਾਨ-ਕਾਨੂੰਨ ਲਾਗੂ ਹੈ। ਸਿੱਖਾਂ ਵਿਚ ਵੀ ਇਕ ਅਜਿਹਾ ਵਰਗ ਹੈ ਜੋ ਨੀਚ-ਸੁਆਰਥਾਂ ਜਾਂ ਅਲਪ-ਬੁੱਧੀ ਕਾਰਨ ਆਪਣੇ ਆਪ ਨੂੰ ਇਕ ਕੌਮ ਦਾ ਦਰਜਾ ਦੇਣ ਤੋਂ ਬਾਰ ਬਾਰ ਇਨਕਾਰੀ ਹੋ ਰਿਹਾ ਹੈ। ਪ੍ਰਸਿੱਧ ਵਿਦਵਾਨ ਨੀਰਦ ਸੀ. ਚੌਧਰੀ ਅਨੁਸਾਰ, "ਹਿੰਦੂਵਾਦ ਇਕ ਅਜਿਹਾ ਵਿਸ਼ਾਲ ਆਕਾਰ, ਭੂ-ਜਲ-ਚਰ ਹੈ, ਜੋ ਹਰ ਛੋਟੇ ਆਕਾਰ ਨੂੰ ਆਪਣੇ ਅੰਦਰ ਨਿਗਲ ਲੈਂਦਾ ਹੈ।" ਹਿੰਦੂ ਸਾਮਰਾਜਵਾਦੀ ਪ੍ਰਵਿਰਤੀ ਘੱਟ ਗਿਣਤੀ ਕੌਮਾਂ/ਕੌਮੀਅਤਾਂ ਨੂੰ ਇਕ ਘੱਟ-ਗਿਣਤੀ ਮਤ-ਸਮੁਦਾਇ ਤੋਂ ਵੱਧ ਮੰਨਣ ਲਈ ਕਦੇ ਵੀ ਤਿਆਰ ਨਹੀਂ ਹੋ ਸਕਦੀ। ਭਾਰਤ ਦੇ ਬਹੁਗਿਣਤੀ ਅਤੇ ਕਈ ਪੱਖਾਂ ਤੋਂ ਅਨੇਕ ਘੱਟ-ਗਿਣਤੀਆਂ ਨਾਲ ਸੰਬੰਧਤ ਰਾਜ-ਸਮਾਜ ਵਿਗਿਆਨੀ ਅੱਜ ਵੀ ਇਕ ਸਦੀ ਪੁਰਾਣੀ ਰਾਸ਼ਟਰ-ਰਾਜ ਦੀ ਧਾਰਨਾ ਨਾਲ ਜੁੜੇ ਹੋਏ ਹਨ ਅਤੇ ਆਪਣੇ ਇਸ ਵਿਸ਼ਵਾਸ ਵਿਚ ਕੱਟੜ ਹਨ ਕਿ ਇਕ ਰਾਜ ਵਿਚ ਕੇਵਲ ਇਕ ਹੀ ਕੌਮ ਹੁੰਦੀ ਹੈ।

ਸਿੱਖ ਇਕ ਵੱਖਰੀ ਕੌਮ ਹਨ। ਅਨੇਕਾਂ ਆਧੁਨਿਕ ਰਾਜ-ਵਿਗਿਆਨੀਆਂ ਜਿਵੇਂ ਓਸਲੋਨ, ਰੈਨੀ, ਮੈਕਲੀਨ, ਸੋਡਰਮੈਨ, ਜਜ਼ਫ, ਲਾਪਾਲੋਂਬਰਾ, ਡੰਕਿਨ ਰਸਤੋਵ ਆਦਿ ਨੇ ਇਕ ਕੌਮ ਦੀਆਂ ਜੋ ਵਿਸ਼ੇਸ਼ਤਾਵਾਂ ਦਿੱਤੀਆਂ ਹਨ, ਸਿੱਖ ਉਹਨਾਂ ਨੂੰ ਪੂਰਿਆਂ ਕਰਦੇ ਹਨ।

ਸਿੱਖਾਂ ਦਾ ਆਪਣਾ ਲਾਸਾਨੀ ਅਤੇ ਗੌਰਵਮਈ ਇਤਿਹਾਸ ਤੇ ਵਿਰਸਾ ਹੈ। ਅਰਦਾਸ ਵਿਚ ਅਸੀਂ ਰੋਜ਼ ਦੁਹਰਾਂਦੇ ਹਾਂ : ਸਿੱਖਾਂ ਦੇ ਆਪਣੇ ਕੌਮੀ ਚਿੰਨ੍ਹ ਤੇ ਨਿਸ਼ਾਨ ਝੰਡੇ, ਬੁੰਗੇ ਤੇ ਨਿਸ਼ਾਨ, ਪੰਜ-ਕੱਕਾਰ ਆਦਿ। ਸਿੱਖਾਂ ਦੀਆਂ ਆਪਣੀਆਂ ਸੰਸਥਾਵਾਂ ਹਨ : ਗੁਰਦੁਆਰਾ, ਲੰਗਰ, ਬੁੰਗੇ, ਧਰਮਸ਼ਾਲਾਵਾਂ, ਸ਼੍ਰੋਮਣੀ ਕਮੇਟੀ, ਆਨੰਦ-ਵਿਵਾਹ ਪ੍ਰਥਾ, ਸੰਗਤ-ਪੰਗਤ, ਸਿੱਖਾਂ ਦਾ ਆਪਣਾ ਮੁਹਾਵਰਾ ਹੈ, ਸਰਬੱਤ ਦਾ ਭਲਾ, ਚੜ੍ਹਦੀ ਕਲਾ, ਦੇਗ਼-ਤੇਗ਼ ਫ਼ਤਿਹ, ਪੰਥ ਕੀ ਜੀਤ, ਗੁਰਮੁਖ, ਗੁਰਮਤਿ, ਗੁਰ ਸਰਣਾਈ ਆਦਿ। ਸਿੱਖਾਂ ਦਾ ਆਪਣਾ ਵਿਧਾਨ ਹੈ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜਿਸ ਵਿਚ ਜ਼ਿੰਦਗੀ ਦੇ ਹਰ ਖੇਤਰ ਲਈ ਮੁੱਢਲੇ ਸਿੱਧਾਂਤ ਦਰਜ ਹਨ। ਸਿੱਖਾਂ ਦਾ ਆਪਣਾ ਸਰਬਉੱਚ ਅਸਥਾਨ ਹੈ 'ਸ੍ਰੀ ਅਕਾਲ ਤਖ਼ਤ ਸਾਹਿਬ'। ਸਿੱਖਾਂ ਦੀ ਆਪਣੀ ਰਹੁਰੀਤ ਅਤੇ ਮਰਿਆਦਾ ਹੈ। ਬੋਲੀ ਅਤੇ ਅਕੀਦੇ ਦੀ ਸਾਂਝ ਹੈ ਅਤੇ ਨਾਲ ਹੈ

ਭੂਗੋਲਿਕ ਸਮੀਪਤਾ।

ਪਿਛਲੀਆਂ ਕੁਝ ਸਦੀਆਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ ਕਿ ਬਹੁ ਕੌਮੀ ਮੁਲਕ ਤਾਕਤਵਰ ਹਨ, ਬਨਿਸਬਤ ਇਕ ਕੌਮੀ ਰਾਜ ਦੇ। ਇਸ ਦੀ ਵਧੀਆ ਮਿਸਾਲ ਸਵਿਟਜ਼ਰਲੈਂਡ ਹੈ ਜਿਥੇ ਫ਼ਰਾਂਸੀਸੀ, ਜਰਮਨੀ ਅਤੇ ਇਟੈਲੀਅਨ ਨਾਲ ਨਾਲ ਰਹਿੰਦੇ ਹਨ। ਸਵਿਸ ਨੇਸ਼ਨੈਲਟੀ ਜਿਵੇਂ ਸਵਿਸ-ਸਟੇਟ ਦੇ ਆਧਾਰਿਤ ਹੈ ਤੇ ਹਰ ਸਵਿਜ਼ਵਾਸੀ ਜਰਮਨੀ, ਫ਼ਰਾਂਸੀਸੀ, ਇਟੈਲੀਅਨ ਕੌਮੀਅਤ ਰੱਖਦਾ ਹੈ। ਅੱਜ ਵੀ ਦੁਨੀਆਂ ਦੇ ਅਨੇਕਾਂ ਦੇਸ਼ ਬਹੁ-ਰਾਸ਼ਟਰੀ ਪ੍ਰਵਾਨ ਕੀਤੇ ਗਏ ਹਨ ਜਿਨ੍ਹਾਂ 'ਚ ਹਾਰਡਗਰੇਵ, ਲਾਂ, ਪਾਲਬੱਟ, ਮੌਰਿਸ, ਜੋਨਜ਼ ਆਦਿਕ। ਸਿੱਖਾਂ ਅਤੇ ਸਕਾਟਾਂ ਵਿਚ ਆਪਸੀ ਬਹੁਤ ਨੇੜਤਾ ਹੈ। ਸਿਆਸੀ ਨਜ਼ਰੀਏ ਤੋਂ ਉਹ ਵੀ ਸਿੱਖਾਂ ਵਾਂਗ ਆਪਣੇ ਹੋਮਲੈਂਡ ਦੇ ਮੁੱਦਈ ਹਨ। ਸਵਿਟਜ਼ਰਲੈਂਡ ਜੋ ਵਸੋਂ ਦੇ ਅਤੇ ਆਕਾਰ ਦੀ ਦ੍ਰਿਸ਼ਟੀ ਤੋਂ ਭਾਰਤ ਦੇ ਇਕ ਦੋ ਛੋਟੇ ਜਿਹੇ ਰਾਜਾਂ ਜਿੱਡਾ ਹੈ, ਉਹ ਵੀ ਬਹੁ-ਰਾਸ਼ਟਰੀ ਰਾਜ ਹੈ, ਪਰ ਬਹੁ-ਰਾਸ਼ਟਰੀ ਪ੍ਰਕ੍ਰਿਤੀ ਨਾਲ ਉੱਥੇ ਵੀ ਕੌਮੀ ਏਕਤਾ ਅਤੇ ਪ੍ਰਦੇਸ਼ਕ ਅਖੰਡਤਾ ਨੂੰ ਕੋਈ ਖ਼ਤਰਾ ਪੈਦਾ ਨਹੀਂ ਹੋਇਆ। ਭਾਰਤ ਦੇ ਸਾਮਰਾਜੀ ਬਹੁ-ਗਿਣਤੀ ਦੇ ਪ੍ਰਤੀਨਿਧੀ ਜਾਂ ਉਹਨਾਂ ਦੇ ਜ਼ਰਖਰੀਦ ਘੱਟ-ਗਿਣਤੀ ਵਿਦਵਾਨ ਜਾਂ ਵਿਦੇਸ਼ੀ ਵਿਚਾਰਧਾਰਾਵਾਂ ਦੇ ਹੱਥ-ਠੋਕੇ ਵਿਦਵਾਨ ਸੱਚ ਤੋਂ ਮੂੰਹ ਮੋੜ ਕੇ ਸੂਰਜ ਵੱਲ ਪਿੱਠ ਕਰਕੇ ਦਿਨ ਨੂੰ ਰਾਤ ਆਖਣ ਦੀ ਜੁਰਅੱਤ ਕਰੀ ਜਾ ਰਹੇ ਹਨ ਅਤੇ ਸਾਡੇ ਕੌਮੀ ਮਹਾਂਰਥੀ ਉਹਨਾਂ ਦੀ ਹਾਂ ਵਿਚ ਹਾਂ ਮਿਲਾਂਦੇ ਸਾਨੂੰ ਕੌਮੀ ਪੱਖਾਂ ਤੋਂ ਇਕ ਯੁਗ ਪਿਛਾਂਹ ਸੁੱਟਣ ਦੇ ਘ੍ਰਿਣਤ ਕਾਰਜ ਦੇ ਭਾਈਵਾਲ ਬਣ ਰਹੇ ਹਨ, ਕਿਉਂ ?

ਸਿੱਖਾਂ ਨੇ ਭਾਰਤ ਦੀ 'ਸੁਤੰਤਰਤਾ' ਲਈ ਆਪਣੀ ਗਿਣਤੀ ਤੋਂ ਬਹੁਤ ਵਧੇਰੇ ਸਰਕਾਰੀ ਰਿਕਾਰਡਾਂ ਅਨੁਸਾਰ ਬਾਕੀ ਭਾਰਤੀਆਂ ਤੋਂ ਵੱਧ ਕੁਰਬਾਨੀਆਂ ਦਿੱਤੀਆਂ ਹਨ। ਜਦੋਂ ਸਿੱਖ ਆਪਣੀਆਂ ਸਧਾਰਨ ਹੱਕੀ ਮੰਗਾਂ ਲਈ ਆਵਾਜ਼ ਬੁਲੰਦ ਕਰਦੇ ਹਨ ਤਾਂ ਉਨ੍ਹਾਂ ਮੰਗਾਂ ਨੂੰ 'ਦੇਸ਼ ਧਰੋਹੀ', ਦੇਸ਼ ਦੀ ਅਖੰਡਤਾ ਨੂੰ ਖ਼ਤਰਾ ਕਹਿ ਕੇ ਗਰਦਾਨਿਆ ਜਾਂਦਾ ਹੈ ?

ਗੁਰਬਾਣੀ ਅਤੇ ਸਿੱਖ ਰਵਾਇਤਾਂ ਵਿਚੋਂ ਸਾਨੂੰ ਸਿੱਖੀ ਵਿਚ ਵਿਦਿਆ ਦੇ ਸੰਕਲਪ, ਸਾਧਨ ਅਤੇ ਉਦੇਸ਼ ਢੂੰਡਣੇ ਪੈਣਗੇ ਅਤੇ ਅਜੋਕੇ ਪ੍ਰਸੰਗ ਅਤੇ ਹਾਲਾਤਾਂ ਵਿਚ ਇਸ ਦੀ ਵਿਆਖਿਆ ਕਰਨੀ ਵੀ ਜ਼ਰੂਰੀ ਹੋ ਜਾਂਦੀ ਹੈ। ਸਿੱਖ ਵਿਦਿਅਕ ਸੰਸਥਾਵਾਂ, ਯੂਨੀਵਰਸਿਟੀਆਂ ਆਦਿ ਇਮਤਿਹਾਨ ਪਾਸ ਕਰਾਉਣ ਦੇ ਨਾਲ-ਨਾਲ ਆਪਣੇ ਮੂਲ ਉਦੇਸ਼ਾਂ ਦੀ ਪੂਰਤੀ ਲਈ ਵੀ ਕੁਝ ਕਰ ਰਹੀਆਂ ਹਨ ਕਿ ਨਹੀਂ ? ਸਾਲਾਨਾ ਜੋ ਵਿਦਿਅਕ ਕਾਨਫ਼ਰੰਸਾਂ ਅਸੀਂ ਲੱਖਾਂ ਰੁਪਏ ਖਰਚ ਕੇ ਕਰਾਉਂਦੇ ਹਾਂ ਕਿ ਉਹ ਆਪਣੇ ਲੱਕਸ਼ ਨੂੰ ਪੂਰਾ ਕਰਦੀਆਂ ਹਨ ਜਾਂ ਨਹੀਂ ? ਸਿੱਖ ਵਿਦਿਅਕ ਸੰਸਥਾਵਾਂ ਦੇ ਪ੍ਰਬੰਧਾਂ ਵਿਚ ਕੀ ਊਣਤਾਈਆਂ ਹਨ ਅਤੇ ਇਹ ਕਿਵੇਂ ਦੂਰ ਕੀਤੀਆਂ ਜਾ ਸਕਦੀਆਂ ਹਨ ? ਇਹ ਇਕ ਅਹਿਮ ਪ੍ਰਸ਼ਨ ਹੈ। ਕੀ ਸਾਡੇ ਪ੍ਰਬੰਧਕ ਸਿੱਖ ਅਕੀਦਿਆਂ ਤੇ ਖਰੇ ਉਤਰਦੇ ਹਨ ? ਕੀ ਉਹ ਪ੍ਰਬੰਧ ਵਿਚ ਆਪਣੇ ਨਿੱਜ-ਸੁਆਰਥ, ਪਾਰਟੀਬਾਜ਼ੀ ਵੀ ਲੈ ਆਉਂਦੇ ਹਨ ? ਜੇ ਲੈ ਆਉਂਦੇ ਹਨ ਤਾਂ ਕਿਉਂ ? ਇਨ੍ਹਾਂ ਸਿੱਖ ਸੰਸਥਾਵਾਂ ਦੇ ਪ੍ਰਬੰਧ ਵਿਚ ਅਕੀਦੇ ਵਾਲੇ ਸਿੱਖਾਂ ਦੀ ਕੀ ਭੂਮਿਕਾ ਹੋਣੀ ਚਾਹੀਦੀ ਹੈ ?

ਸਿੱਖ ਸੰਸਥਾਵਾਂ ਵਿਚ ਸਿੱਖਿਆ ਦੇ ਪੱਧਰ, ਬੌਧਿਕ ਤੇ ਨੈਤਿਕ ਵਿਕਾਸ ਦੇ ਪੱਧਰ ਨੂੰ

ਉਤਾਂਹ ਚੁੱਕਣ ਅਤੇ ਦੂਜੀਆਂ ਕੌਮਾਂ ਦੀਆਂ ਸੰਸਥਾਵਾਂ ਦੇ ਕੇਵਲ ਮੁਕਾਬਲੇ ਤੇ ਹੀ ਨਾ ਲਿਆਣ, ਸਗੋਂ ਉਹਨਾਂ ਤੋਂ ਵੀ ਅਗਾਂਹ ਲੈ ਜਾਣ ਲਈ ਇਕ ਕੇਂਦਰੀ ਸੰਸਥਾ ਅਧੀਨ ਲਿਆਉਣਾ ਜ਼ਰੂਰੀ ਨਹੀਂ ? ਇਮਤਿਹਾਨਾਂ ਵਿਚ ਆ ਰਹੀ ਨਕਲ ਦੀ ਬੀਮਾਰੀ ਨੂੰ ਦੂਰ ਕਰਨਾ ਸਾਡਾ ਸਾਰਿਆਂ ਦਾ ਧਾਰਮਿਕ ਫ਼ਰਜ਼ ਵੀ ਹੈ। ਸਿੱਖ ਵਿਦਿਅਕ ਸੰਸਥਾਵਾਂ ਵਿਚ ਕੁਝ ਅਜਿਹੇ ਅਧਿਆਪਕ ਪ੍ਰੋਫੈਸਰ ਆਦਿ ਆ ਵੜਦੇ ਹਨ ਜੋ ਬਾਹਰੋਂ ਤਾਂ ਸਿੱਖੀ ਸੂਰਤ ਵਾਲੇ ਹੁੰਦੇ ਹਨ ਪਰ ਅੰਦਰੋਂ ਵਿਚਾਰਧਾਰਕ ਪੱਖੋਂ, ਰਾਜਨੀਤਕ ਲਾਭ ਲਈ ਵਿਦਿਆਰਥੀਆਂ ਵਿਚ ਸਿੱਖਾਂ ਦੇ ਖ਼ਿਲਾਫ਼ ਗੁਪਤ ਪ੍ਰਚਾਰ ਕਰਦੇ ਹਨ ? ਅਜਿਹੇ ਪ੍ਰੋਫ਼ੈਸਰਾਂ, ਅਧਿਆਪਕਾਂ ਆਦਿ ਤੋਂ ਸੁਚੇਤ ਰਹਿਣ ਲਈ ਕੀ ਉਪਰਾਲੇ ਕਰਨੇ ਪੈਣੇ ਹਨ ?

ਜਾਤ-ਪਾਤ ਘਟਣ ਦੀ ਥਾਂ ਵਧੇਰੇ ਜ਼ੋਰ ਪਕੜ ਰਹੀ ਹੈ। ਇਕ ਸਿੱਖ ਹੋਣ ਨਾਲੋਂ, ਆਪਣੇ ਨਾਮ ਨਾਲੋਂ ਵਧੇਰੇ ਆਪਣੀ ਜ਼ਾਤ ਨਾਲ ਜਾਣੇ ਜਾਂਦੇ ਹਾਂ। ਸਾਡੇ ਵਿਚ ਸ਼ਰਾਬ, ਅਫ਼ੀਮ, ਨਸ਼ੀਲੀਆਂ ਗੋਲੀਆਂ, ਟੀਕਿਆਂ ਅਤੇ ਪਾਨ ਤੇ ਜਗਤ-ਜੂਠ ਤੰਬਾਕੂ ਦੀ ਵਰਤੋਂ ਵੀ ਕਾਫੀ ਪ੍ਰਚੱਲਿਤ ਹੈ। ਵਿਆਹ ਸ਼ਾਦੀਆਂ ਤੇ ਦਾਜ, ਵਿਖਾਵੇ ਦੇ ਨਾਲ ਅਨੇਕਾਂ ਹੋਰ ਰਵਾਇਤਾਂ ਵੀ ਵਿਕਸਿਤ ਹੋ ਗਈਆਂ ਹਨ। ਜੈ-ਮਾਲਾ ਰੀਤੀ ਹੀ ਜੇਕਰ ਸਿੱਖਾਂ ਨੇ ਵਿਆਹਵਾਂ ਤੇ ਅਪਨਾਉਣੀ ਹੈ ਤਾਂ ਅਨੰਦ-ਕਾਰਜ ਦਾ ਕੀ ਮਹੱਤਵ ਰਹਿ ਜਾਂਦਾ ਹੈ ? ਵਿਆਹਾਂ 'ਤੇ ਸ਼ਰਾਬ ਪੀਣ ਆਦਿ ਪ੍ਰਵਿਰਤੀ ਨੂੰ ਰੋਕਣਾ ਅਤਿ ਜ਼ਰੂਰੀ ਹੈ। ਸਿੱਖਾਂ ਵਿਚ ਵਿਤਕਰੇ, ਭਿੰਨ-ਭੇਦ, ਪਾੜੇ ਵੱਧ ਰਹੇ ਹਨ। ਵੰਡ ਛਕਣ, ਇਕ ਦੂਜੇ ਦੇ ਕੰਮ ਆਣ, ਅਨਿਆਂ ਸਾਹਮਣੇ ਡਟਣ, ਸੱਚ-ਧਰਮ ਦੀਆਂ ਪ੍ਰਵਿਰਤੀਆਂ ਘੱਟ ਰਹੀਆਂ ਹਨ। ਸਿੱਖਾਂ ਦਾ ਪਹਿਰਾਵਾ ਕਿਹੋ ਜਿਹਾ ਹੋਣਾ ਚਾਹੀਦਾ ਹੈ ? ਕੀ ਅਸੀਂ ਪਹਿਰਾਵੇ ਰਾਹੀਂ ਅੰਗ੍ਰੇਜ਼ਾਂ ਦੀ ਗ਼ੁਲਾਮੀ ਕਬੂਲ ਨਹੀਂ ਕਰ ਰਹੇ ?

ਸਿੱਖਾਂ ਵਿਚ ਇਕ ਅਜਿਹੇ ਪੂਰਨ ਜੀਵਨ ਦਾ ਫ਼ਲਸਫਾ ਦਰਜ ਹੈ ਜਿਸ ਵਿਚ ਜ਼ਿੰਦਗੀ ਦੇ ਹਰ ਖੇਤਰ ਧਾਰਮਿਕ, ਸਭਿਆਚਾਰਕ, ਸਮਾਜਿਕ, ਰਾਜਨੀਤਿਕ, ਆਰਥਿਕ ਆਦਿ ਲਈ ਮਾਰਗ ਦਰਸ਼ਨੀ ਸਿਧਾਂਤ ਦਰਜ ਹਨ। ਪਰ ਅਜੇ ਤੱਕ ਇਨ੍ਹਾਂ ਸਿਧਾਂਤਾਂ ਨੂੰ ਸਪੱਸ਼ਟ ਤੇ ਸੁਨਿਸ਼ਚਿਤ ਸ਼ਬਦਾਂ ਵਿਚ ਲੋਕਾਂ ਤੱਕ ਪਹੁੰਚਾਣ ਦਾ ਉਪਰਾਲਾ ਕੀਤਾ ਨਹੀਂ ਗਿਆ। ਇਸ ਸੰਬੰਧ ਵਿਚ ਅਜੇ ਤੱਕ ਭਵਿੱਖਤ ਦੇ ਪ੍ਰਸੰਗ ਨੂੰ ਮੱਦੇ-ਨਜ਼ਰ ਰੱਖਦਿਆਂ ਸਿੱਖ ਬੁੱਧੀਜੀਵੀਆਂ ਅਤੇ ਸਿੱਖ ਧਰਮ-ਵਿਚਾਰਕਾਂ ਨੂੰ ਹੇਠ ਲਿਖੇ ਪ੍ਰਸ਼ਨਾਂ ਦੇ ਸਪੱਸ਼ਟ ਉੱਤਰ—ਗੁਰਬਾਣੀ, ਸਿੱਖ ਇਤਿਹਾਸ, ਸਿੱਖ ਪਰੰਪਰਾਵਾਂ ਅਤੇ ਸਿੱਖ ਫ਼ਲਸਫ਼ੇ ਦੇ ਆਧਾਰ 'ਤੇ ਦੇਣੇ ਪੈਣਗੇ, ਜੇ ਅਸੀਂ ਸਚਮੁਚ ਹੀ ਸਿੱਖਵਾਦ ਦਾ ਪ੍ਰਸਾਰ ਕਰਨਾ ਚਾਹੁੰਦੇ ਹਾਂ।

(੧) ਸਿੱਖੀ ਵਿਚ ਆਦਰਸ਼ ਸਮਾਜ ਦੀ ਧਾਰਨਾ ਕੀ ਹੈ ? ਇਸ ਆਦਰਸ਼ ਸਮਾਜ ਦੀ ਉਸਾਰੀ ਕਿੰਝ ਹੋਵੇਗੀ ? ਇਸ ਆਦਰਸ਼ ਸਮਾਜ ਵਿਚ ਵਿਅਕਤੀ ਅਤੇ ਵਿਅਕਤੀ, ਵਿਅਕਤੀ ਅਤੇ ਸਮੂਹ, ਵਿਅਕਤੀ ਅਤੇ ਸਮਾਜ-ਸਮੂਹ ਅਤੇ ਸਮੂਹ ਅਤੇ ਸਮਾਜ ਵਿਚਕਾਰ ਸੰਬੰਧ ਕਿਹੋ ਜਿਹੇ ਹੋਣਗੇ ਅਤੇ ਇਹ ਸੰਬੰਧ ਕਿਵੇਂ ਨਿਸਚਿਤ ਕੀਤੇ ਜਾਣਗੇ ? ਸਿੱਖ ਸਮਾਜ ਵਿਚ ਅੰਤਰ-ਕੌਮੀ ਸੰਬੰਧ (ਵੱਖ-ਵੱਖ ਕੌਮਾਂ ਦੇ ਆਪਸੀ ਸੰਬੰਧ ਅਤੇ ਪ੍ਰਸਪਰ ਦਰਜਾ) ਕਿਵੇਂ ਨਿਸਚਿਤ ਹੋਣਗੇ ?

(੨) ਸਿੱਖ ਸਮਾਜ ਦਾ ਰਾਜਨੀਤਿਕ ਢਾਂਚਾ ਕਿਹੋ ਜਿਹਾ ਹੋਵੇਗਾ ? ਸਿੱਖੀ ਵਿਚ ਲੋਕਤੰਤਰ ਦੀ ਧਾਰਨਾ ਕੀ ਹੈ ਅਤੇ ਇਸ ਨੂੰ ਕਿਵੇਂ ਸਾਕਾਰ ਕੀਤਾ ਜਾ ਸਕਦਾ ਹੈ ? ਇਸ ਲੋਕਤੰਤਰ ਵਿਚ ਬਹੁਮਤ ਬਨਾਮ ਘੱਟ-ਗਿਣਤੀ ਦੇ ਪ੍ਰਸ਼ਨ ਨੂੰ ਕਿਵੇਂ ਹੱਲ ਕੀਤਾ ਜਾਵੇਗਾ ? ਇਸ ਲੋਕਤੰਤਰ ਵਿਚ, ਆਧੁਨਿਕ ਪ੍ਰਤੀਨਿਧਾਤਮਕ ਲੋਕਤੰਤਰੀ ਪ੍ਰਣਾਲੀ ਦੇ ਦੋਸ਼ਾਂ, ਸੀਮਾਵਾਂ ਅਤੇ ਕਮੀਆਂ ਨੂੰ ਕਿਵੇਂ ਦੂਰ ਕੀਤਾ ਜਾਏਗਾ ? ਸਿੱਖ ਲੋਕ-ਤੰਤਰ ਅਤੇ ਆਧੁਨਿਕ ਲੋਕਤੰਤਰੀ ਪ੍ਰਵਿਰਤੀਆਂ ਵਿਚਕਾਰ ਪ੍ਰਸੰਗਿਕਤਾ ਕਿਵੇਂ ਸਥਾਪਿਤ ਕੀਤੀ ਜਾਵੇਗੀ ? ਸਾਡੀ ਚੋਣ-ਪ੍ਰਣਾਲੀ ਕਿਹੋ ਜਿਹੀ ਹੋਵੇਗੀ ? ਸਿੱਖ ਲੋਕਤੰਤਰ ਵਿਚ ਨਿਰਣੇ ਕਿਵੇਂ ਲਏ ਜਾਣਗੇ ? ਕੀ ਅਸੀਂ ਬਹੁਮੱਤ ਦੀ ਥਾਂ ਗੁਰਮਤਿ (ਸਰਬ ਸਹਿਮਤੀ) ਦੀ ਪਰੰਪਰਾ ਨੂੰ ਅਪਣਾ ਸਕਾਂਗੇ ?

(੩) ਆਦਰਸ਼ ਸਿੱਖ ਸਮਾਜ ਦਾ ਆਰਥਿਕ ਢਾਂਚਾ ਕਿਹੋ ਜਿਹਾ ਹੋਵੇਗਾ ? ਇਸ ਅਰਥਚਾਰੇ ਵਿਚ ਉਤਪਾਦਨ ਦੇ ਸਾਧਨਾਂ ਦੀ ਮਾਲਕੀ ਕਿਸ ਦੇ ਹੱਥ ਹੋਵੇਗੀ ? ਇਸ ਵਿਚ ਉਤਪਾਦਨ ਦੇ ਸਾਧਨਾਂ ਅਤੇ ਕਿਰਤ ਵਿਚਕਾਰ ਸੰਬੰਧ ਕਿਵੇਂ ਨਿਸਚਿਤ ਹੋਣਗੇ ? ਇਸ ਅਰਥਚਾਰੇ ਵਿਚ ਉਤਪਾਦਨ ਦਾ ਮਨੋਰਥ ਕੀ ਹੋਵੇਗਾ—ਨਿੱਜੀ ਮੁਨਾਫ਼ਾ, ਸਮਾਜਿਕ ਲੋੜਾਂ ਜਾਂ ਕੁਝ ਹੋਰ ? ਇਸ ਵਿਚ ਘੱਟ ਤੋਂ ਘੱਟ ਅਤੇ ਵੱਧ ਤੋਂ ਵੱਧ ਉਜਰਤ ਵਿਚਕਾਰ ਪਾੜਾ ਕਿਸ ਹੱਦ ਤੱਕ ਹੋਵੇਗਾ, ਜੋ ਲੋਕ ਗ਼ਰੀਬੀ-ਰੇਖਾ ਤੋਂ ਹੇਠਾਂ ਰਹਿ ਰਹੇ ਹਨ, ਉਹਨਾਂ ਨੂੰ ਘੱਟੋ-ਘੱਟ ਜੀਵਨ ਪੱਧਰ ਤੱਕ ਲਿਆਉਣ ਲਈ ਕੀ ਕੀਤਾ ਜਾਵੇਗਾ ? ਸਰਕਾਰ ਦੀ ਉਤਪਾਦਨ ਅਤੇ ਅਰਥਚਾਰੇ ਵਿਚ ਭੂਮਿਕਾ ਕੀ ਅਤੇ ਕਿਤਨੀ ਹੋਵੇਗੀ ? ਇਸ ਵਿਚ ਹੜਤਾਲਾਂ, ਕਿਰਤ ਅਸੰਤੋਸ਼, ਪੂੰਜੀ-ਕਿਰਤ, ਵਿਵਾਦ-ਕਿਰਤ ਮੰਗਾਂ ਅਤੇ ਰਾਜ-ਸਮਰੱਥਾ ਵਿਚ ਤਾਲਮੇਲ ਦੀ ਗੁੰਝਲ ਆਦਿਕ ਨੂੰ ਕਿਵੇਂ ਹੱਲ ਕੀਤਾ ਜਾਵੇਗਾ ?

(੪) ਸਿੱਖੀ ਵਿਚ ਅਧਿਕਾਰਾਂ ਅਤੇ ਕਰਤੱਵਾਂ ਦਾ ਸੰਕਲਪ ਕੀ ਹੈ ? ਕੀ ਇਹ ਅਧਿਕਾਰ ਸਿੱਖ ਸਮਾਜ ਵਿਚ ਹਰੇਕ ਵਿਅਕਤੀ ਨੂੰ ਇਕੋ ਜੇਹੇ ਪ੍ਰਾਪਤ ਹੋਣਗੇ ? ਅਛੂਤ, ਪੱਛੜੇ ਵਰਗਾਂ ਲਈ ਸਮਾਜ ਵਿਚ ਦੂਜੇ ਵਰਗਾਂ ਦੇ ਬਰਾਬਰ ਦਰਜਾ ਪ੍ਰਦਾਨ ਕਰਨਾ ਯਕੀਨੀ ਕਿਵੇਂ ਬਣਾਇਆ ਜਾਵੇਗਾ ? ਸਿੱਖ ਸਮਾਜ ਵਿਚ ਵਿਅਕਤੀ ਅਤੇ ਸਮੂਹਾਂ ਦੇ ਅਧਿਕਾਰਾਂ ਵਿਚਕਾਰ ਵਿਵਾਦ ਦਾ ਪ੍ਰਸ਼ਨ ਕਿਵੇਂ ਸੁਲਝਾਇਆ ਜਾਵੇਗਾ ? ਸਿੱਖ ਸਮਾਜ ਵਿਚ ਵਿਅਕਤੀ ਅਤੇ ਸਮੂਹ ਹਿਤਾਂ ਅਤੇ ਰਾਜ ਦੀ ਸਥਿਰਤਾ ਦੇ ਵਿਚਕਾਰ ਤਾਲਮੇਲ ਦੇ ਪ੍ਰਸ਼ਨ ਨੂੰ ਕਿਵੇਂ ਸੁਲਝਾਇਆ ਜਾਵੇਗਾ ?

(੫) ਸਿੱਖ ਸਮਾਜ ਦੀ ਰਾਜ ਬਣਤਰ ਕਿਹੋ ਜਿਹੀ ਹੋਵੇਗੀ ? ਰਾਜ/ਸਰਕਾਰ ਕਿਸ ਹੱਦ ਤੱਕ ਲੋਕਾਂ ਪ੍ਰਤੀ ਉੱਤਰਦਾਈ ਹੋਵੇਗੀ ? ਸਰਕਾਰ ਲੋਕ-ਮੰਗਾਂ ਅਤੇ ਲੋਕ-ਅਕਾਂਖਿਆਂ ਪ੍ਰਤੀ ਕਿਸ ਹੱਦ ਤੱਕ ਜਾਗਰੂਪ ਹੋਵੇਗੀ ? ਸਿੱਖ ਸਮਾਜ ਅਤੇ ਰਾਜਨੀਤਕ ਦਲਾਂ ਹਿਤ ਸਮੂਹਾਂ ਆਦਿ ਦੀ ਭੂਮਿਕਾ ਕੀ ਹੋਵੇਗੀ ? ਇਸ ਦੇ ਨਾਗਰਿਕਾਂ ਨੂੰ ਰਾਜ/ਸਰਕਾਰ ਵਿਚ ਪੂਰਨ ਭਾਗੀਦਾਰ ਬਣਾਉਣ ਲਈ ਕੀ ਕੁੱਝ ਕੀਤਾ ਜਾਵੇਗਾ ? ਸਮਾਜ ਲਈ ਨਿਰਣੇ ਨਿਰਮਾਣ ਦੀ ਪ੍ਰਕ੍ਰਿਆ ਵਿਚ ਲੋਕ-ਭਾਈਵਾਲੀ ਕਿਸ ਤਰ੍ਹਾਂ ਯਕੀਨੀ ਬਣਾਈ ਜਾਵੇਗੀ ? ਸਿੱਖ ਸਮਾਜ ਨੂੰ ਨੌਕਰਸ਼ਾਹੀ ਦੀਆਂ ਬੁਰਾਈਆਂ, ਭ੍ਰਿਸ਼ਟਾਚਾਰ, ਭਾਈ-ਭਤੀਜਾਵਾਦ ਆਦਿ ਤੋਂ ਬਚਾਉਣ ਦੇ ਲਈ ਕੀ ਕੀਤਾ ਜਾਵੇਗਾ ?

ਅਜੋਕੇ ਯੁੱਗ ਦੀਆਂ ਪ੍ਰਚੱਲਿਤ ਅਤੇ ਪ੍ਰਵਾਣਿਤ ਪ੍ਰਵਿਰਤੀਆਂ ਧਰਮ-ਨਿਰਪੱਖਤਾਵਾਦ, ਸਮਾਜਵਾਦ, ਪ੍ਰਤੀਨਿਧਾਤਮਕ ਸਰਕਾਰ, ਪ੍ਰਧਾਨਾਤਮਕ ਬਨਾਮ ਸੰਸਦਾਤਮਕ ਆਦਿ ਸਿੱਖ ਸਮਾਜ ਵਿਚ ਕਿਸ ਹੱਦ ਤਕ ਸਮਾਈਆਂ ਜਾ ਸਕਣਗੀਆਂ ਜਾਂ ਇਨ੍ਹਾਂ ਤੋਂ ਸਿੱਖ ਸਿਧਾਂਤਾਂ ਦੇ ਪ੍ਰਤੀਕੂਲ ਪ੍ਰਵਿਰਤੀਆਂ ਨੂੰ ਅਸਰ ਰਹਿਤ ਬਣਾਉਣ ਲਈ ਕੀ ਉਪਰਾਲਾ ਕੀਤਾ ਜਾਵੇਗਾ ? ਮੂਲ ਰੂਪ ਵਿਚ ਅਸੀਂ ਅਜੋਕੀ ਸਿੱਖ ਪੀੜ੍ਹੀ ਅਤੇ ਆਉਣ ਵਾਲੀਆਂ ਪੀੜ੍ਹੀਆਂ ਤੱਕ ਸਿੱਖਵਾਦ ਨੂੰ ਤਾਂ ਹੀ ਪਹੁੰਚਾ ਸਕਦੇ ਹਾਂ ਜੇ ਅਸੀਂ ਸਿੱਖੀ ਨੂੰ ਇਕ ਅਜਿਹੀ ਵਿਚਾਰਧਾਰਾ ਦੇ ਰੂਪ ਵਿਚ ਪੇਸ਼ ਕਰ ਸਕੀਏ ਜੋ ਜ਼ਿੰਦਗੀ ਦੇ ਹਰ ਪੱਖ ਦੀਆਂ ਗੁੰਝਲਾਂ ਨੂੰ ਸੁਲਝਾਣ, ਹਰ ਪ੍ਰਸ਼ਨ ਦਾ ਉੱਤਰ ਦੇਣ, ਹਰ ਸ਼ੰਕੇ ਦੀ ਨਵਿਰਤੀ ਕਰਨ ਦੇ ਸਮਰੱਥ ਹੋਵੇ। ਇਸੇ ਲਈ ਸਿੱਖ ਵਿਚਾਰਧਾਰਾ ਨੂੰ ਵਿਗਿਆਨਕ ਢੰਗ ਨਾਲ, ਅੱਜ ਦੇ ਪ੍ਰਸੰਗ ਵਿਚ, ਮੁੜ ਪ੍ਰੀਭਾਸ਼ਤ ਕਰਨ ਦੀ ਲੋੜ ਹੈ।

ਸਿੱਖਾਂ ਦਾ ਕੌਮੀ ਆਧਾਰ ਧਰਮ ਹੈ। ਸਾਡਾ ਵਿਰਸਾ, ਸਾਡੇ ਚਿੰਨ੍ਹ, ਸਾਡੀਆਂ ਰਹੁ-ਰੀਤਾਂ, ਸਾਡੀ ਜੀਵਨ-ਜਾਂਚ ਧਰਮ 'ਤੇ ਆਧਾਰਤ ਹੈ। ਜੇ ਅਸੀਂ ਆਪਣੇ ਧਰਮ ਦੇ ਮੁੱਢਲੇ ਅਕੀਦਿਆਂ 'ਤੇ ਦ੍ਰਿੜ੍ਹ ਹਾਂ ਤਾਂ ਸਾਡਾ ਕੌਮੀ ਮਹਿਲ ਚਿੱਟਾਨ ਵਾਂਗ ਮਜ਼ਬੂਤ ਹੈ। ਇਸ ਲਈ ਸਾਡੀ ਸਭ ਤੋਂ ਪਹਿਲੀ ਲੋੜ ਹੈ, ਸਿੱਖ-ਘਰਾਂ ਵਿਚ ਜਨਮੇ ਬੱਚਿਆਂ, ਆਉਂਦੀ ਪੀੜ੍ਹੀ ਨੂੰ ਧਰਮ 'ਤੇ ਦ੍ਰਿੜ੍ਹ ਕਰਨ ਦੀ। ਅਜੋਕੀ ਅਤੇ ਆਉਂਦੀਆਂ ਪੀੜ੍ਹੀਆਂ ਨੂੰ ਧਰਮ 'ਤੇ ਦ੍ਰਿੜ੍ਹ ਕਰਨ ਲਈ ਇਹ ਅਤਿ ਜ਼ਰੂਰੀ ਹੈ ਕਿ ਅਸੀਂ ਪਹਿਲੇ ਇਹ ਸਪੱਸ਼ਟ ਕਰੀਏ ਕਿ ਸਾਡੀਆਂ ਧਾਰਮਿਕ ਗੁੰਝਲਾਂ ਕੀ ਹਨ ?

ਅੱਵਲ ਫ਼ਰਜ਼ ਤਾਂ ਇਹ ਹੈ ਕਿ ਸਿੱਖ ਅਕੀਦੇ ਦੇ ਮੁੱਢਲੇ ਸਿਧਾਂਤਾਂ ਨੂੰ ਪਰਿਭਾਸ਼ਤ ਕਰਨ ਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਕਿਸ ਸੰਸਾਰੀ-ਰੂਹਾਨੀ-ਸੱਤਾ ਜਾਂ ਵਿਅਕਤੀ ਅੱਗੇ ਸਿਰ ਨਾ ਝੁਕਾਣਾ ਅਤੇ ਵਿਸ਼ਵਾਸ ਨਾ ਲਿਆਣਾ। ਹੋਰ ਵੀ ਇਸੇ ਤਰ੍ਹਾਂ ਸਿਧਾਂਤ ਪਰਿਭਾਸ਼ਤ ਕੀਤੇ ਜਾ ਸਕਦੇ ਹਨ। ਸਿੱਖਾਂ ਵਿਚ ਆ ਗਈਆਂ ਧਾਰਮਿਕ ਊਣਤਾਈਆਂ ਨੂੰ ਸਪੱਸ਼ਟ ਕਰਨਾ ਅਤੇ ਇਨ੍ਹਾਂ ਨੂੰ ਦੂਰ ਕਰਨ ਦੀ ਵੀ ਲੋੜ ਹੈ। ਇਸ ਵਿਚ ਸਭ ਤੋਂ ਅੱਵਲ ਨੰਬਰ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਦੀ। ਸਾਡਾ ਗੁਰਦੁਆਰਾ ਪ੍ਰਬੰਧ ਬਾਲਗ ਮਤਿ ਅਧਿਕਾਰ ਨਾਲ ਨਿਸ਼ਚਿਤ ਸਮੇਂ ਲਈ ਚੁਣੀ ਜਾਂਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਚਲਾਇਆ ਜਾਂਦਾ ਹੈ। ਚੁਣਾਈ ਭ੍ਰਿਸ਼ਟਾਚਾਰ ਨੂੰ ਕਿਵੇਂ ਰੋਕਿਆ ਜਾਵੇ ?

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਧਾਰਮਿਕ ਸਮਾਜਿਕ ਕਾਰਜਾਂ ਨਾਲੋਂ ਵਧੇਰੇ ਸੱਤਾ ਦੀ ਰਾਜਨੀਤੀ ਵੱਲ ਧਿਆਨ ਦੇਂਦੇ ਹਨ। ਗੁਰਦੁਆਰਾ ਪ੍ਰਬੰਧਕਾਂ ਵਿਚ ਆ ਰਹੀ ਆਚਰਨਕ ਗਿਰਾਵਟ ਇਕ ਹੋਰ ਵੱਡੀ ਸਮੱਸਿਆ ਹੈ। ਪੂਜਾ-ਅਸਥਾਨਾਂ ਤੇ ਬਦਕਾਰੀ ਅਤੇ ਭ੍ਰਿਸ਼ਟਾਚਾਰ ਦੀਆਂ ਸ਼ਿਕਾਇਤਾਂ ਆਮ ਸੁਣਦੇ ਰਹਿੰਦੇ ਹਾਂ। ਇਸ ਨੂੰ ਰੋਕਣ ਦੇ ਉਪਰਾਲੇ ਕਰਨੇ ਅਤਿਅੰਤ ਜ਼ਰੂਰੀ ਹਨ।

ਗੁਰਦੁਆਰਾ ਅਨੁਸ਼ਾਸਨ ਦੀ ਗੰਭੀਰ ਲੋੜ ਦਿਨ-ਬ-ਦਿਨ ਵੱਧ ਰਹੀ ਹੈ। ਗੁਰਦੁਆਰਿਆਂ ਵਿਚ ਧੂਪ-ਦੀਪ, ਫੋਟੋ-ਪੂਜਾ, ਜੋਤ ਆਦਿ ਹੋਰ ਕਈ ਅਨਮਤੀ ਰਹੁ-ਰੀਤਾਂ ਪ੍ਰਚੱਲਿਤ ਹੋ ਗਈਆਂ ਹਨ। ਗੁਰਦੁਆਰਿਆਂ ਵਿਚ ਲੋਕ ਫੈਸ਼ਨ ਤੇ ਤੜਕ-ਭੜਕ ਕਰਕੇ

ਆਉਂਦੇ ਹਨ। ਅਜਿਹੇ ਵਿਖਾਵੇ ਸਭ ਦੀ ਬਿਰਤੀ ਭੰਗ ਕਰਦੇ ਹਨ ਅਤੇ ਇੰਝ ਪਾਵਨ ਗੁਰਧਾਮਾਂ ਦੇ ਸਤਿਕਾਰ ਵਿਚ ਕਮੀ ਲਿਆਉਂਦੇ ਹਨ। ਕੀ ਇਸ ਸੰਬੰਧ ਵਿਚ ਅਨੁਸ਼ਾਸਨ ਦੇ ਕੁੱਝ ਨਿਯਮ ਤੇ ਰੋਕਾਂ ਵਿਕਸਿਤ ਨਹੀਂ ਕਰ ਸਕਦੇ ? ਗੁਰਦੁਆਰਾ ਧਨ ਦੀ ਦੁਰਵਰਤੋਂ ਨੂੰ ਰੋਕਣ ਲਈ ਕੀ ਉਪਰਾਲੇ ਕੀਤੇ ਜਾਣ ? ਪ੍ਰਚਾਰਕ, ਗ੍ਰੰਥੀ, ਰਾਗੀ ਸਿੰਘਾਂ ਦੇ ਸੰਬੰਧ ਵਿਚ ਵੀ ਸਾਡੀ ਸਮੱਸਿਆ ਦੋ-ਪੱਖੀ ਹੈ। ਇਕ ਪਾਸੇ ਤਾਂ ਸਾਡੇ ਬਹੁਤੇ ਗ੍ਰੰਥੀ, ਪ੍ਰਚਾਰਕ, ਰਾਗੀ ਪੂਰੀ ਤਰ੍ਹਾਂ ਗਿਆਨਵਾਨ ਨਹੀਂ ਹਨ, ਕੋਈ ਟ੍ਰੇਨਿੰਗ ਜਾਂ ਸਿੱਖਿਆ ਉਹਨਾਂ ਲਈ ਲਾਜ਼ਮੀ ਨਹੀਂ, ਉਹਨਾਂ ਦਾ ਨਿੱਜੀ ਜੀਵਨ ਗੁਰਮਤਿ ਦੇ ਅਸੂਲਾਂ ਤੇ ਪੂਰਾ ਨਹੀਂ ਉਤਰਦਾ ਅਤੇ ਦੂਜੇ ਪਾਸੇ ਸਾਡੇ ਪ੍ਰਬੰਧਕ, ਮੁਹਤਬਰ ਬੰਦੇ ਉਹਨਾਂ ਨੂੰ ਸਤਿਕਾਰ ਸਨਮਾਨ ਵੀ ਪੂਰਾ ਨਹੀਂ ਦੇਂਦੇ, ਸਾਡੇ ਸਮਾਜ ਵਿਚ ਉਹਨਾਂ ਦਾ ਸਿਧਾਂਤਕ ਰੁਤਬਾ ਬੜਾ ਵੱਡਾ ਹੈ ਅਤੇ ਅਮਲੀ ਜੀਵਨ ਵਿਚ ਅਸੀਂ ਉਹਨਾਂ ਨੂੰ ਉਹ ਰੁਤਬਾ ਪ੍ਰਦਾਨ ਨਹੀਂ ਕਰਦੇ ? ਸਾਨੂੰ ਸਾਰਿਆਂ ਨੂੰ ਚਾਹੀਦਾ ਤਾਂ ਇਹ ਹੈ ਕਿ ਗ੍ਰੰਥੀ, ਪ੍ਰਚਾਰਕ ਤੇ ਰਾਗੀ ਸਿੰਘਾਂ ਦੀ ਟਰੇਨਿੰਗ ਲਈ ਵਿਗਿਆਨਕ ਲੀਹਾਂ 'ਤੇ ਪ੍ਰਬੰਧ ਕਰੀਏ ? ਉਹਨਾਂ ਲਈ ਕੋਈ ਘੱਟੋ ਘੱਟ ਯੋਗਤਾ ਨਿਸ਼ਚਿਤ ਕਰੀਏ ? ਉਹਨਾਂ ਨੂੰ ਇਤਨੀਆਂ ਤਨਖ਼ਾਹਾਂ-ਭੱਤੇ ਅਤੇ ਹੋਰ ਸਹੂਲਤਾਂ ਦੇਈਏ, ਜਿਸ ਨਾਲ ਉਹ ਸਨਮਾਨ ਪੂਰਨ ਜੀਵਨ ਜੀ ਸਕਣ ? ਕੀ ਇਹ ਜ਼ਰੂਰੀ ਨਹੀਂ ਕਿ ਗੁਰਦੁਆਰਿਆਂ ਦੇ ਪ੍ਰਬੰਧਕ ਉਹਨਾਂ ਨੂੰ ਆਪਣੇ ਅਧੀਨ ਨਹੀਂ, ਸਗੋਂ ਆਪਣੇ ਤੋਂ ਉੱਪਰ ਸਮਝਣ ਅਤੇ ਉਂਝ ਹੀ ਸਤਿਕਾਰ ਦੇਣ ?

ਨੌਜੁਆਨਾਂ ਨੂੰ ਸਿੱਖੀ ਵੱਲ ਪ੍ਰੇਰਨ ਲਈ ਕੀ ਕੀਤਾ ਜਾਵੇ ? ਪ੍ਰਚਾਰ ਕਿਹੋ ਜਿਹਾ ਹੋਣਾ ਚਾਹੀਦਾ ਹੈ ? ਕੀ ਲਾਜ਼ਮੀ ਅੰਮ੍ਰਿਤ-ਪ੍ਰਚਾਰ ਇਕ ਚੰਗਾ ਹੱਲ ਹੋ ਸਕਦਾ ਹੈ ? ਨਹੀਂ, ਅੰਮ੍ਰਿਤ ਇਕ ਕਰੜੇ ਅਨੁਸ਼ਾਸਨ ਭਰੇ ਜੀਵਨ-ਢੰਗ ਦੀ ਮੰਗ ਕਰਦਾ ਹੈ। ਅੰਮ੍ਰਿਤ ਤਾਂ ਉਸ ਨੂੰ ਛਕਾਇਆ ਜਾਣਾ ਚਾਹੀਦਾ ਹੈ, ਜਿਹੜਾ ਸਿੱਖੀ ਦੇ ਮੁੱਢਲਿਆਂ ਅਕੀਦਿਆਂ ਅਤੇ ਸਿਧਾਂਤਾਂ ਨੂੰ ਸਮਝਦਾ ਹੋਵੇ, ਉਹਨਾਂ 'ਤੇ ਦ੍ਰਿੜ੍ਹ ਵਿਸ਼ਵਾਸ ਰੱਖਦਾ ਹੋਵੇ ਅਤੇ ਮਨੋਵਿਗਿਆਨਕ ਤੌਰ 'ਤੇ ਉਹਨਾਂ ਦੀ ਪਾਲਣਾ ਲਈ ਤਿਆਰ ਹੋਵੇ। ਅੰਮ੍ਰਿਤ ਤੋਂ ਪਹਿਲੀ ਲੋੜ ਹੈ, ਨੌਜਵਾਨਾਂ ਨੂੰ ਸਿੱਖ ਇਤਿਹਾਸ, ਸਿੱਖ ਫ਼ਲਸਫ਼ੇ ਅਤੇ ਸਿੱਖ ਸਿਧਾਂਤਾਂ ਤੋਂ ਜਾਣੂ ਕਰਵਾਉਣਾ, ਇਨ੍ਹਾਂ ਸਿਧਾਂਤਾਂ-ਫ਼ਲਸਫ਼ੇ ਅਤੇ ਅਕੀਦਿਆਂ ਦੀ ਅੱਜ ਅਤੇ ਭਵਿੱਖਤ ਦੇ ਪ੍ਰਸੰਗ ਵਿਚ ਮਹੱਤਤਾ ਅਤੇ ਉਪਯੋਗਿਤਾ ਦਾ ਬੋਧ ਕਰਵਾਉਣਾ। ਇਸ ਲਈ ਸਾਨੂੰ ਪ੍ਰਚਾਰ, ਸਾਹਿਤ ਪ੍ਰਕਾਸ਼ਨਾਂ ਦਾ ਰਵਾਇਤੀ ਢੰਗ ਤਿਆਗ ਕੇ, ਨਵੇਂ ਢੰਗ ਸੋਚਣੇ ਪੈਣਗੇ। ਮਨਘੜਤ ਸਾਖੀਆਂ, ਤਰਕਹੀਣ ਪ੍ਰਸੰਗਾਂ ਦੀ ਥਾਂ ਸਿੱਖੀ ਦੇ ਹਰ ਸਿਧਾਂਤ, ਹਰ ਸਾਖੀ, ਹਰ ਗੱਲ ਦੀ ਵਿਗਿਆਨਕ ਵਿਆਖਿਆ ਦੇਣੀ ਪਵੇਗੀ। ਇਸ ਲਈ ਸਾਡੇ ਪ੍ਰਚਾਰਕਾਂ, ਕਥਾਕਾਰਾਂ ਅਤੇ ਧਰਮ ਦੇ ਅਧਿਆਪਕਾਂ ਨੂੰ ਤਰਕ-ਸ਼ਾਸਤਰ, ਧਰਮਾਂ ਦੇ ਤੁਲਨਾਤਮਿਕ ਅਧਿਐਨ, ਅਜੋਕੇ ਯੁੱਗ ਵਿਚ ਪ੍ਰਚੱਲਿਤ ਅਤੇ ਵਧੇਰੇ ਪ੍ਰਵਾਣਿਤ ਵਿਚਾਰਧਾਰਾਵਾਂ ਅਤੇ ਪ੍ਰਵਿਰਤੀਆਂ ਦਾ ਗੂੜ੍ਹਾ ਗਿਆਨ ਹੋਣਾ ਜ਼ਰੂਰੀ ਹੈ, ਤਾਂ ਹੀ ਉਹ ਨੌਜੁਆਨਾਂ ਦੇ ਮਨ ਵਿਚ ਉੱਠਦੀ ਕਿਸੇ ਵੀ ਜਗਿਆਸਾ, ਕਿਸੇ ਵੀ ਸ਼ੰਕੇ ਜਾਂ ਕਿੰਤੂ ਦਾ ਨਿਪਟਾਰਾ ਕਰ ਸਕਣਗੇ, ਕਿਸੇ ਵੀ ਦਲੀਲ ਦਾ ਢੁੱਕਵਾਂ ਉੱਤਰ ਦੇ ਸਕਣਗੇ। ਸਿੱਖ ਇਤਿਹਾਸ ਦੇ ਵੱਖ ਵੱਖ ਪੱਖਾਂ ਬਾਰੇ ਉੱਠਦੇ ਵਿਵਾਦਾਂ ਨੂੰ ਹੱਲ ਕਰਨ ਦਾ ਵੀ ਸਥਾਈ ਪ੍ਰਬੰਧ ਲੱਭਣਾ ਚਾਹੀਦਾ ਹੈ। ਅਜਿਹੇ ਵਿਵਾਦਾਂ ਦਾ ਜਦੋਂ ਕੋਈ ਤਰਕ-ਪੂਰਨ ਹੱਲ ਨਹੀਂ

ਲੱਭਦਾ ਤਾਂ ਨੌਜਵਾਨਾਂ ਦੇ ਮਨਾਂ ਵਿਚ ਅਨੇਕਾਂ ਸ਼ੰਕੇ ਉਪਜਦੇ ਹਨ। ਸਿੱਖ ਇਤਿਹਾਸ ਦੇ ਵਿਰਸੇ ਦੀਆਂ ਕੁਝ ਮੁੱਢਲੀਆਂ ਰਵਾਇਤਾਂ ਬਾਰੇ ਸਾਨੂੰ ਕਿਸੇ ਵਿਵਾਦ ਵਿਚ ਨਹੀਂ ਪੈਣਾ ਚਾਹੀਦਾ। ਕਿਉਂਕਿ ਅਜਿਹੇ ਵਿਵਾਦ ਸਾਡਾ ਕੁਝ ਸੰਵਾਰਦੇ ਨਹੀਂ ਸਗੋਂ ਸਾਡਾ ਧਿਆਨ ਉਲਝਾਉਂਦੇ ਜਾਂ ਭੰਬਲਭੂਸਿਆਂ ਵਿਚ ਪਾਉਂਦੇ ਅਤੇ ਅਕੀਦਿਆਂ ਨੂੰ ਡਗਮਗਾਉਂਦੇ ਹਨ।

ਕਾਨੂੰਨੀ ਤੌਰ 'ਤੇ ਅਸੀਂ ਸਾਰੇ ਹਿੰਦੂ ਹਾਂ। ਤਲਾਕ, ਵਿਰਾਸਤ, ਪਰਿਵਾਰਕ ਸੰਬੰਧਾਂ, ਜ਼ਮੀਨ-ਜਾਇਦਾਦ ਦੇ ਸੰਬੰਧ ਵਿਚ ਅਸੀਂ 'ਹਿੰਦੂ ਕੋਡ ਬਿਲ' ਅਧੀਨ ਆਉਂਦੇ ਹਾਂ। ਮੁਸਲਮਾਨਾਂ ਤੇ ਇਹ ਕਾਨੂੰਨ ਲਾਗੂ ਨਹੀਂ ਹੁੰਦਾ ਕਿਉਂਕਿ ਉਹਨਾਂ ਦਾ ਆਪਣਾ 'ਮੁਸਲਿਮ ਪਰਸਨਲ ਲਾਅ' ਹੈ। 'ਪਰਸਨਲ ਲਾਅ' ਆਖ਼ਿਰ ਹੁੰਦਾ ਕੀ ਹੈ ? ਇਸ ਦੇ ਰਾਹੀਂ ਵਿਆਹ, ਪਰਿਵਾਰਕ ਸੰਬੰਧਾਂ, ਤਲਾਕ, ਵਿਰਾਸਤ ਆਦਿ ਦੇ ਪ੍ਰਸ਼ਨ ਸੁਲਝਾਏ ਜਾਂਦੇ ਹਨ। ਇਸ ਸੰਬੰਧ ਵਿਚ ਸੋਚਣ ਵਾਲੀ ਗੱਲ ਇਹ ਹੈ ਕਿ ਵਿਅਕਤੀਗਤ ਪਰਿਵਾਰਕ ਸੰਬੰਧਾਂ, ਵਿਰਾਸਤ ਆਦਿ ਦੇ ਸੰਬੰਧ ਵਿਚ ਸਿੱਖ ਰਵਾਇਤਾਂ, ਹਿੰਦੂਆਂ ਦੀਆਂ ਪ੍ਰਪੰਰਾਵਾਂ ਨਾਲੋਂ ਵੱਖਰੀਆਂ ਨਹੀਂ ? ਸਾਡੀ 'ਆਨੰਦ ਵਿਆਹ ਪ੍ਰਣਾਲੀ' ਹਿੰਦੂ ਵੇਦਿਕ ਰੀਤੀ ਨਾਲੋਂ ਬਿਲਕੁਲ ਵੱਖਰੀ ਹੈ। ਪਰਿਵਾਰਕ ਜੀਵਨ ਦੇ ਬਾਰੇ ਵਿਚ, ਪਰਿਵਾਰ ਅਤੇ ਸਮਾਜ ਵਿਚ ਇਸਤਰੀ ਦੀ ਸਥਿਤੀ ਦੇ ਬਾਰੇ ਵਿਚ, ਗੁਰਬਾਣੀ ਅਤੇ ਗੁਰਮਤਿ ਦੇ ਸਿਧਾਂਤ ਬਾਰੇ ਸਿੱਖ ਪ੍ਰੰਪਰਾਵਾਂ, ਹਿੰਦੂ ਸੰਕਲਪਾਂ, ਪ੍ਰਵਿਰਤੀਆਂ ਅਤੇ ਪ੍ਰੰਪਰਾਵਾਂ ਨਾਲੋਂ ਬਿਲਕੁਲ ਵੱਖਰੀਆਂ ਹਨ। ਸਿੱਖਾਂ ਲਈ ਜੀਵਨ ਦੇ ਹਰ ਖੇਤਰ ਲਈ ਮੁੱਢਲੇ ਨਿਰਦੇਸ਼, ਗੁਰੂ ਸਾਹਿਬਾਨ ਆਪ ਕਲਮਬੰਦ ਕਰ ਗਏ ਸਨ। ਇਹ ਨਿਰਦੇਸ਼ ਅਜਿਹੇ ਹਨ, ਜਿਨ੍ਹਾਂ ਦੀ ਪ੍ਰਾਸੰਗਿਕਤਾ ਕਿਸੇ ਯੁੱਗ ਵਿਚ ਘੱਟਦੀ ਨਹੀਂ, ਖ਼ਤਮ ਨਹੀਂ ਹੁੰਦੀ। ਅਸੀਂ ਆਪਣੀ ਅਗਿਆਨਤਾ, ਨੇੜ-ਦ੍ਰਿਸ਼ਟਤਾ, ਸੁਆਰਥਾਂ ਜਾਂ ਕਮਜ਼ੋਰੀਆਂ ਦੇ ਕਾਰਨ ਜੇ ਅਸੀਂ ਉਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਦੇ ਰਹੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਇਨ੍ਹਾਂ ਦਾ ਮਹੱਤਵ ਹੀ ਸਮਾਪਤ ਹੋ ਗਿਆ ਹੈ। ਲੋੜ ਹੈ, ਇਨ੍ਹਾਂ ਸਿਧਾਂਤਾਂ ਨੂੰ ਮੁੜ ਪ੍ਰੀਭਾਸ਼ਤ ਕਰਨ ਦੀ ਅਤੇ ਅੱਜ ਦੇ ਪ੍ਰਸੰਗ ਵਿਚ ਇਨ੍ਹਾਂ ਦੀ ਵਿਆਖਿਆ ਕਰਨ ਦੀ। ਇਸ ਦੇ ਨਾਲ ਹੀ ਪਤੀ-ਪਤਨੀ ਦੇ ਸੰਬੰਧ ਤੇ ਤੋੜ-ਵਿਛੋੜੇ ਬਾਰੇ ਵੀ ਨਿਯਮ ਬਣਾਉਣੇ ਚਾਹੀਦੇ ਹਨ। ਸਿੱਖ ਸਮਾਜੀ, ਸਭਿਆਚਾਰਕ, ਵਿਦਿਅਕ ਅਤੇ ਧਾਰਮਿਕ ਔਕੜਾਂ ਨੂੰ ਟੈਕਸ-ਕਾਨੂੰਨਾਂ ਅਤੇ ਭੂਮੀ ਜਾਇਦਾਦ ਸੀਮਾਵਾਂ ਤੋਂ ਕਿਵੇਂ ਬਚਾਇਆ ਜਾਵੇ।

ਸਿੱਖਾਂ ਸਾਹਮਣੇ ਗੁੰਝਲਾਂ ਵਿਭਿੰਨ ਹਨ, ਜਿਹੜੀਆਂ ਸਾਡਾ ਫੌਰੀ ਧਿਆਨ ਮੰਗਦੀਆਂ ਹਨ। ਸਾਰੇ ਸਿੱਖ ਬੁੱਧੀਜੀਵੀ, ਸੰਸਥਾਵਾਂ ਦੇ ਮੁੱਖੀ, ਸੰਤ, ਗੁਰਸਿੱਖ ਆਦਿ ਮਿਲ ਬੈਠ ਦੇ ਉੱਪਰ ਵਰਨਣ ਗੁੰਝਲਾਂ ਨੂੰ ਵਿਚਾਰ ਕੇ ਹੱਲ ਲੱਭੋ, ਅਜਿਹੇ ਹੱਲ ਜੋ ਅਮਲ ਵਿਚ ਲਿਆਂਦੇ ਜਾ ਸਕਣ। ਜੇਕਰ ਤੁਸੀਂ ਅਵੇਸਲੇ ਰਹੇ ਤਾਂ ਭਵਿੱਖ ਸਾਡੇ ਸੱਭ ਲਈ ਹਨੇਰਾ ਹੋ ਜਾਵੇਗਾ ਅਤੇ ਤਵਾਰੀਖ਼ ਕਦੇ ਵੀ ਮੁਆਫ਼ ਨਹੀਂ ਕਰੇਗੀ ?

# ਖਾਲਸੇ ਦੀ ਕ੍ਰਿਪਾਨ

ਖ਼ਾਲਸੇ ਦੀ ਕ੍ਰਿਪਾਨ ਛੇਵੇਂ ਨਾਨਕ ਗੁਰੂ ਹਰਿਗੋਬਿੰਦ ਸਾਹਿਬ ਨੇ ਪ੍ਰਗਟ ਕੀਤੀ ਜਦੋਂ ਗੁਰੂ ਸਾਹਿਬ ਨੇ ਗੁਰਗਦੀ ਤੇ ਬੈਠਣ ਸਮੇਂ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ ਪਹਿਨਾਣ ਲਈ ਬੇਨਤੀ ਕੀਤੀ ਅਤੇ ਸੰਗਤ ਵਿੱਚ ਐਲਾਨ ਕੀਤਾ, 'ਸੈਲੀ ਸੰਭਾਲ ਕੇ ਰੱਖ ਦਿੱਤੀ ਅਤੇ ਗੁਜ਼ਰ ਰਹੇ ਸਮੇਂ ਮੁਤਾਬਿਕ ਉਨ੍ਹਾਂ ਦੀ ਸੈਲੀ ਤਲਵਾਰ ਦਾ ਗਾਤਰਾ ਹੋਵੇਗੀ ਅਤੇ ਦਸਤਾਰਾ ਸ਼ਾਹੀ ਠਾਠ ਦਾ ਲਖਾਇਕ ਹੋਵੇਗਾ।' *(ਗੁਰੂ ਪੰਥ ਪ੍ਰਕਾਸ਼, ਪੰਨਾ 118)* ਗੁਰੂ ਅਰਜਨ ਸਾਹਿਬ ਲਾਹੌਰ ਜਾਣ ਤੋਂ ਪਹਿਲਾਂ ਬੇਟੇ (ਗੁਰੂ) ਹਰਿਗੋਬਿੰਦ (ਸਾਹਿਬ) ਨੂੰ ਤਾਕੀਦ ਕਰ ਗਏ ਸਨ 'ਆਪਣੇ ਤਖ਼ਤ ਦੇ ਖ਼ੁਦਮੁਖਤਿਆਰ ਹੋ ਕੇ ਬੈਠੋ ਅਤੇ ਆਪਣੀ ਯੋਗਤਾ ਅਨੁਸਾਰ ਫ਼ੌਜ ਰੱਖੋ।' ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਦਾ ਜ਼ਿਕਰ ਢਾਡੀ ਅਬਦੁਲਾ ਅਤੇ ਨਥਾਮਲ ਨੇ ਇੰਝ ਕੀਤਾ ਹੈ-

*ਦੋ ਤਲਵਾਰਾਂ ਬੱਧੀਆਂ*
*ਇਕ ਮੀਰੀ ਦੀ ਇਕ ਪੀਰੀ ਦੀ*
*ਇਕ ਅਜ਼ਮਤ ਦੀ ਇਕ ਰਾਜ ਦੀ*
*ਇਕ ਰਾਖੀ ਕਰੇ ਵਜ਼ੀਰੀ ਦੀ।*

ਕ੍ਰਿਪਾਨ ਦੀ ਪਰਿਭਾਸ਼ਾ ਬਾਰੇ ਭਾਈ ਕ੍ਹਾਨ ਸਿੰਘ ਨਾਭਾ ਲਿਖਦੇ ਹਨ 'ਜੋ ਕ੍ਰਿਪਾ ਨੂੰ ਫੇਂਕ ਦੇਵੇ, ਜਿਸ ਦੇ ਚਲਾਉਣ ਵਾਲੇ ਰਹਮ ਨਾ ਆਵੇ, ਤਲਵਾਰ, ਸ੍ਰੀ ਸਾਹਿਬ, ਸ਼ਮਸ਼ੀਰ, ਸਿੰਘਾਂ ਦਾ ਦੂਜਾ ਕਕਾਰ ਜੋ, ਅੰਮ੍ਰਿਤਧਾਰੀ ਨੂੰ ਪਹਿਨਣਾ ਵਿਧਾਨ ਹੈ।' *(ਗੁਰਸ਼ਬਦ ਰਤਨਾਕਰ ਮਹਾਨਕੋਸ਼, ਛਾਪ 1990, ਪੰਨਾ 359)*। ਖੜਗ ਨੂੰ ਕ੍ਰਿਪਾਨ, ਸ੍ਰੀ ਸਾਹਿਬ, ਤਲਵਾਰ, ਸ਼ਮਸ਼ੀਰ ਵੀ ਆਖਿਆ ਜਾਂਦਾ ਹੈ। ***ਯਜੁਰਵੇਦ***ਅਤੇ ਹੋਰ ਸੰਸਕ੍ਰਿਤ ਗ੍ਰੰਥਾਂ ਵਿੱਚ ਵੀ ਖੜਗ ਦਾ ਜ਼ਿਕਰ ਆਉਂਦਾ ਹੈ। ਖੜਗ ਚਲਾਉਣ ਦੇ ਪ੍ਰਕਾਰ 32 ਲਿਖੇ ਹਨ। ਸਿੱਖਾਂ ਵਿੱਚ ਜਗਤ ਵਿਨਾਸ਼ (ਲੈ ਕਰਨ ਵਾਲਾ ਮੰਨ ਕੇ ਮਹਾਂਕਾਲ) ਦਾ ਨਾਉਂ ਵੀ ਖੜਗ ਆਇਆ ਹੈ, ਜਿਵੇਂ-
***ਨਮਸਕਾਰ ਸ੍ਰੀ ਖੜਗ ਕੋ। ਅਸਿ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰ। ਰੱਛ ਕਰੋ ਹਮਰੀ ਸਦਾ ਕਵਚਾਤਕ ਕਰਵਾਰ॥***

ਪੁਰਾਤਨ ਸਮਿਆਂ ਵਿੱਚ ਕ੍ਰਿਪਾਨ 'ਬਹਾਦਰੀ' ਅਤੇ 'ਮਰਦਾਨਗੀ' ਦੇ ਹਥਿਆਰ ਵਜੋਂ ਯੂਨਾਨ, ਰੋਮਨ ਕੈਥੋਲਿਕ, ਹਿੰਦੂਆਂ ਅਤੇ ਇਸਲਾਮ ਵਿੱਚ ਇਕ ਮਹੱਤਵਪੂਰਨ ਚਿੰਨ੍ਹ ਸਮਝਿਆ ਜਾਂਦਾ ਸੀ। ਇਤਿਹਾਸ ਵਿੱਚ ਹਰਕੋਲੀਸ, ਖ਼ੁਸ਼ਗਨੀ, ਸ਼ਮਸ਼ੀਰ-ਏ-ਮੋਮਨ, ਏਲਸਿੱਡ, ਸਕੰਦਰ, ਗੁਰੂ ਹਰਿਗੋਬਿੰਦ ਸਾਹਿਬ, ਰੁਸਤਮ, ਸ਼ਮਸ਼ੀਰ-ਏ-ਹੁਸੈਨ, ਟੀਪੂ ਸੁਲਤਾਨ, ਹਰੀ ਸਿੰਘ ਨਲਵਾ ਆਦਿ ਦੀਆਂ ਕ੍ਰਿਪਾਨਾਂ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ। ਜਦੋਂ ਸ਼ਿਵਾ ਜੀ ਮਰਹੱਟੇ ਦੇ ਧਾਰਮਿਕ ਆਗੂ ਸਮਰਥ ਰਾਮਦਾਸ ਨੇ ਗੁਰੂ ਹਰਿਗੋਬਿੰਦ ਸਾਹਿਬ ਤੋਂ ਪੁੱਛਿਆ, "ਹਉਂ ਸੁਣਿਆ ਥਾ ਗੁਰੂ ਨਾਨਕ ਕੀ ਗਾਦੀ ਪਰ ਬੈਠਾ ਹੈ। ਗੁਰੂ ਨਾਨਕ ਤਿਆਗੀ ਸਾਧੂ ਥੇ। ਤੁਮ ਸ਼ਸਤਰ ਧਾਰਨ ਕਰੇ ਹੈਨਿ ਘੋੜੇ ਫੌਜ ਰਖੀ ਹੈ, ਸੱਚ ਪਾਤਸ਼ਾਹ ਕਹਾਵਤਾ ਹੈ। ਕੈਸਾ ਸਾਧੂ ਹੈ?" ਗੁਰੂ

ਸਾਹਿਬ ਨੇ ਜਵਾਬ ਦਿੱਤਾ, 'ਬਾਤਨ ਫਕੀਰੀ, ਜ਼ਾਹਿਰ ਅਮੀਰੀ, ਸ਼ਸਤਰ ਗਰੀਬ ਕੀ ਰਖਿਆ, ਜਰਵਾਣੇ ਕੀ ਭਖਿਆ, ਬਾਬਾ ਨਾਨਕ ਸੰਸਾਰ ਨਹੀਂ ਤਿਆਗਿਆ ਥਾ, ਮਾਯਾ ਤਿਆਗੀ ਥੀ।" ਸਮਰਥ ਰਾਮਦਾਸ ਇਹ ਸੁਣ ਤੁਰੰਤ ਕਹਿ ਉਠਿਆ, "ਯੇਹ ਹਮਾਰੇ ਮਨ ਭਾਵਤੀ ਹੈ।" ਮਰਹੱਟਾ ਤਵਾਰੀਖਦਾਨ ਰੈਨਾਡੇ ਨੇ ਲਿਖਿਆ ਹੈ ਕਿ ਮੈਵਾੜੀ ਲੋਕੀਂ ਉਸਦੇ ਆਸ਼ਿਆਂ ਨੂੰ ਪੂਰਿਆਂ ਕਰਨ ਲਈ ਚੰਗੇ ਸਿਪਾਹੀ, ਸਾਥੀ ਤੇ ਆਉਂਦਿਆਂ ਸਮਿਆਂ ਲਈ ਆਗਿਆਕਾਰੀ ਜਰਨੈਲ ਪੈਦਾ ਕੀਤੇ। ਭਾਰਤ ਦੇ ਮਰਹੂਮ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸ਼ਤਰੀ ਨੇ ਸਿੱਖਾਂ ਦੇ 'ਦੇਗ ਤੇਗ ਫਤਹਿ' ਦੇ ਕਾਨਸੱਪਟ ਨੂੰ ਗ੍ਰਹਿਣ ਕਰਕੇ ਹੀ ਭਾਰਤ ਦੀ ਜਨਤਾ ਨੂੰ ਕੌਮੀ ਨਾਅਰਾ 'ਜੈ ਜਵਾਨ ਜੈ ਕਿਸਾਨ' ਪਰਿਭਾਸ਼ਤ ਕੀਤਾ।

ਭਾਰਤ ਦੇ ਹਿੰਦੂ ਭਾਵੇਂ ਦੋ ਹਜ਼ਾਰ ਸਾਲਾਂ ਤੋਂ ਵਧੀਕ ਗੁਲਾਮਾਂ ਦੇ ਗੁਲਾਮ ਬਣੇ ਰਹੇ, ਹਿੰਦੂ ਮੰਦਰਾਂ ਨੂੰ ਤਬਾਹ ਕਰਕੇ ਮੁਸਲਮਾਨ ਹਮਲਾਵਰਾਂ ਦੁਆਰਾ ਲੁਟਿਆ ਹੋਇਆ ਮਾਲ ਅਤੇ ਔਰਤਾਂ ਨੂੰ ਟਕੇ-ਟਕੇ ਗਜ਼ਨੀ ਦੇ ਬਾਜ਼ਾਰਾਂ ਵਿੱਚ ਵੇਚਿਆ ਜਾਂਦਾ ਰਿਹਾ ਤਾਂ ਇਤਿਹਾਸ ਨੇ ਇਕ ਇਨਕਲਾਬੀ ਮੋੜਾ ਖਾਦਾ ਜਦੋਂ,ਗੁਰੂ ਨਾਨਕ ਸਾਹਿਬ ਨੇ ਬਾਬਰ ਨੂੰ ਚਿੰਤਨ ਦੀ ਕ੍ਰਿਪਾਨ ਨਾਲ ਵੰਗਾਰਿਆ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ, ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਸੰਸਾਰ ਦੇ ਇਤਿਹਾਸ ਵਿੱਚ ਆਪਣਾ ਨਿਵੇਕਲਾ ਅਸਥਾਨ ਰੱਖਦੀਆਂ ਹਨ। ਦਸਵੇਂ ਨਾਨਕ, ਗੁਰੂ ਗੋਬਿੰਦ ਸਿੰਘ ਸਾਹਿਬ, ਨੇ ਜਦੋਂ ਖ਼ਾਲਸਾ ਪ੍ਰਗਟ ਕੀਤਾ ਤਾਂ ਪੰਜ ਕਕਾਰਾਂ ਵਿੱਚ ਕ੍ਰਿਪਾਨ ਨੂੰ ਦੂਜੇ ਨੰਬਰ 'ਤੇ ਰਖਿਆ। ਔਰੰਗਜ਼ੇਬ ਬਾਦਸ਼ਾਹ ਨੂੰ ਲਲਕਾਰ ਕੇ ਜ਼ਫ਼ਰਨਾਮੇ ਵਿੱਚ ਲਿਖਿਆ,

*ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ*
*ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰਿ-ਦਸਤ*

ਭੰਗਾਣੀ ਦੇ ਯੁੱਧ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੀਰ ਬੁੱਧੂ ਸ਼ਾਹ ਨੂੰ 'ਕ੍ਰਿਪਾਨ ਅਤੇ ਕੰਘਾ' ਬਖ਼ਸ਼ਿਸ਼ ਕੀਤੇ ਸਨ। ਕ੍ਰਿਪਾਨ ਤਾਕਤ ਅਤੇ ਇੱਜ਼ਤ ਮਾਣ ਦਾ ਜਿੱਥੇ ਚਿੰਨ੍ਹ ਹੈ ਉਥੇ ਸ੍ਵੈ-ਭਰੋਸੇ ਦਾ ਚਿੰਨ੍ਹ ਵੀ ਹੈ ਜਿਸ ਨੂੰ ਹਿੰਦੁਸਤਾਨੀਆਂ ਨੇ ਵਿਸਾਰ ਦਿੱਤਾ ਸੀ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਦੁਬਾਰਾ ਸਥਾਪਤ ਕੀਤਾ।

ਪੁਰਾਣੇ ਸੰਸਕ੍ਰਿਤ ਗ੍ਰੰਥਾਂ ਜਿਵੇਂ *ਅਮਰਕੋਸ਼* ਆਦਿ ਵਿੱਚ ਇਸ ਨੂੰ ਖੜਗ, ਕਰਵਾਰ, ਆਸੀ, ਰਿਸ਼ਤੀ, ਚੰਦਰਹਾਸ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਦਸਵੇਂ ਨਾਨਕ ਨੇ *'ਸ਼ਸਤਰਨਾਮ ਮਾਲਾ'* ਵਿੱਚ ਬਹੁਤ ਸਾਰੇ ਹਥਿਆਰਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਵਿੱਚ ਕ੍ਰਿਪਾਨ ਦੇ ਭਿੰਨ-ਭਿੰਨ ਨਾਮ ਦਿੱਤੇ ਹਨ ਜਿਵੇਂ ਕਰੀ ਕਰਾਂਤਿਕ, ਕਸ਼ਤਰੋਪ, ਕਲ੍ਹਾ ਯੁਧ, ਕਰਵਾਰ, ਕਾਰਾ, ਚੌਲ ਆਦਿ। ਗੁਰੂ ਸਾਹਿਬ ਨੇ ਖੜਗ ਅਤੇ ਭਗੌਤੀ ਕਰਕੇ ਸਿਮਰਿਆ ਹੈ। ਸਿੱਖਾਂ ਦੀ ਅਰਦਾਸ ਦੀ ਸ਼ੁਰੂਆਤ ਵੀ ਭਗੌਤੀ (ਕ੍ਰਿਪਾਨ) ਤੋਂ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦੀ ਬਾਣੀ ਵਿੱਚ ਭਗੌਤੀ ਕੇਵਲ ਕ੍ਰਿਪਾਨ ਜਾਂ ਅਕਾਲ ਪੁਰਖ਼ ਦੇ ਨਾਮ ਵਜੋਂ ਆਇਆ ਹੈ। ਸਿੱਖਾਂ ਦੇ ਖੰਡੇ ਦੇ ਨਿਸ਼ਾਨ ਵਿੱਚ ਵੀ ਦੋ ਕ੍ਰਿਪਾਨਾਂ ਮੀਰੀ ਅਤੇ ਪੀਰੀ ਦੀਆਂ ਸੁਸ਼ੋਭਿਤ ਹਨ।

ਸਿੱਖਾਂ ਜਦੋਂ ਵੀ ਅਜ਼ਾਦੀ ਮਾਣੀ, ਉਨ੍ਹਾਂ ਆਪਣੀ ਧਾਰਮਿਕ ਅਜ਼ਾਦੀ ਸਮੇਤ ਕ੍ਰਿਪਾਨ ਨੂੰ ਵੀ ਅੰਗ-ਸੰਗ ਰਖਿਆ। ਜਦੋਂ ਸਿੱਖ ਸਲਤਨਤ ਦਾ ਸੂਰਜ ਗਰੂਬ ਹੋਇਆ ਤਾਂ ਅੰਗਰੇਜ਼ਾਂ ਨੇ ਸਿੱਖਾਂ ਪਾਸੋਂ 'ਕ੍ਰਿਪਾਨ' ਖੋਹਣ ਵਿੱਚ ਪਹਿਲ ਕਦਮੀ ਕੀਤੀ ਤਾਂ ਸਿੱਖਾਂ ਨੇ ਕਾਨੂੰਨ ਨੂੰ

ਨਜ਼ਰਅੰਦਾਜ਼ ਕਰਕੇ ਕ੍ਰਿਪਾਨ ਦੀ ਅਜ਼ਾਦੀ ਬਰਕਰਾਰ ਰੱਖੀ। ਸਿੱਖਾਂ ਨੂੰ ਦੇਸ਼ ਵਿਦੇਸ਼ਾਂ ਵਿੱਚ 'ਕ੍ਰਿਪਾਨ ਦੀ ਆਜ਼ਾਦੀ' ਲਈ ਭਾਰੀ ਜਦੋਜਹਿਦ ਕਰਨੀ ਪਈ ਅਤੇ ਜੇਲ੍ਹਾਂ ਵਿੱਚ ਜਾਣਾ ਪਿਆ। ਆਖ਼ਰ ਅੰਗਰੇਜ਼ ਸਰਕਾਰ ਨੇ ਸਿੱਖਾਂ ਨੂੰ ਤਿੰਨ ਫੁੱਟ ਲੰਮੀ ਕ੍ਰਿਪਾਨ ਪਹਿਨਣ ਦੀ ਪ੍ਰਵਾਨਗੀ ਦੇ ਦਿੱਤੀ। ਕ੍ਰਿਪਾਨ ਦੀ ਲੰਬਾਈ ਬਾਰੇ ਲਾਹੌਰ ਕੋਰਟ ਨੇ 1924 ਵਿੱਚ ਸਿੱਖਾਂ ਦੇ ਹੱਕ ਵਿੱਚ ਮਹੱਤਵਪੂਰਨ ਫ਼ੈਸਲਾ ਦਿੱਤਾ ਸੀ।

ਨਹਿਰੂ ਕਮੇਟੀ 1928 ਅਤੇ ਸਪਰੂ ਕਮੇਟੀ 1945 ਵਿੱਚ ਸਿੱਖਾਂ ਨੂੰ ਕ੍ਰਿਪਾਨ ਪਹਿਨਣ ਅਤੇ ਲੈ ਜਾਣ ਦਾ ਪੂਰਾ ਹੱਕ ਪ੍ਰਾਪਤ ਹੈ। ਗੌਵਰਨਮੈਂਟ ਆਫ਼ ਇੰਡੀਆ (Home Deptt.) ਦੇ ਜੂਡੀਸ਼ਲ ਨੰਬਰ 950 ਮਿਤੀ, ਸ਼ਿਮਲਾ 25 ਜੂਨ, 1914 ਵਿੱਚ ਵੀ 'ਕ੍ਰਿਪਾਨ' ਰੱਖਣ ਦੀ ਸਿੱਖਾਂ ਨੂੰ ਇਜਾਜ਼ਤ ਦਿੱਤੀ ਗਈ ਹੈ। ਸਿੱਖਾਂ ਨੂੰ ਭਾਵੇਂ ਹਵਾਈ ਸਫ਼ਰ ਦੌਰਾਨ ਛੋਟੀ ਕ੍ਰਿਪਾਨ ਲੈ ਜਾਣ ਦਾ ਹੱਕ ਪ੍ਰਾਪਤ ਹੈ ਪਰ ਫਿਰ ਵੀ ਹਵਾਈ ਸਫ਼ਰ ਦੌਰਾਨ ਸਿੱਖਾਂ ਨੂੰ ਜਾਣ ਬੁੱਝਕੇ ਪ੍ਰੇਸ਼ਾਨ ਕੀਤਾ ਜਾਂਦਾ ਹੈ। ਵਿਦੇਸ਼ਾਂ ਵਿੱਚ ਵੀ ਕਈ ਸਕੂਲਾਂ ਵਿੱਚ ਸਿੱਖ ਬੱਚਿਆਂ ਨੂੰ ਕ੍ਰਿਪਾਨ ਪਹਿਨਣ ਤੇ ਤੰਗ ਕਰਨ ਦੀਆਂ ਖਬਰਾਂ ਤਾਂ ਨਿੱਤ ਅਖਬਾਰਾਂ ਵਿੱਚ ਆਉਂਦੀਆਂ ਰਹੀਆਂ ਹਨ।

* * *

# 'ਬਾਜ਼' ਦਾ ਸਿੱਖ ਸੰਕਲਪ

'ਬਾਜ਼' ਨੂੰ ਬਾਦਸ਼ਾਹੀ ਅਤੇ ਪ੍ਰਭੂਤਾ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਬਾਜ਼ ਇਕ ਸ਼ਿਕਾਰੀ ਪੰਛੀ ਹੈ ਜੋ ਗੁਲਾਬ ਚਸ਼ਮ ਪੰਛੀਆਂ ਦਾ ਰਾਜਾ ਹੈ। 'ਗੁਰਸ਼ਬਦ ਰਤਨਾਕਾਰ ਮਹਾਨਕੋਸ਼' ਅਨੁਸਾਰ "ਬਾਜ਼ ਜੁਰੱਰਹ ਦੀ ਮਦੀਨ ਹੈ, ਇਸ ਦਾ ਕੱਦ ਜੁਰਹੇ ਨਾਲੋਂ ਵੱਡਾ ਹੁੰਦਾ ਹੈ। ਬਾਜ਼ ਸਰਦ ਦੇਸ਼ਾਂ ਤੋਂ ਫੜਕੇ ਪੰਜਾਬ ਵਿਚ ਲਿਆਈਦਾ ਹੈ। ਇਥੇ ਆਂਡੇ ਨਹੀਂ ਦਿੰਦਾ, ਦਸ ਬਾਰਾਂ ਵਰ੍ਹੇ ਇਹ ਸ਼ਿਕਾਰ ਦਾ ਕੰਮ ਦਿੰਦਾ ਹੈ, ਗਰਮੀਆਂ ਵਿਚ ਇਸ ਨੂੰ ਠੰਢੇ ਥਾਂ ਕੁਰੀਚ (ਕਰੀਜ) ਬੈਠਾਉਂਦੇ ਹਨ, ਜਦ ਇਹ ਪੁਰਾਣੇ ਖੰਭ ਸਿਟਕੇ ਨਵੇਂ ਬਦਲਦਾ ਹੈ, ਇਹ ਤਿੱਤਰ ਮੁਰਗਾਬੀ ਅਤੇ ਸਹੇ ਦਾ ਚੰਗਾ ਸ਼ਿਕਾਰ ਕਰਦਾ ਹੈ, ਪੁਰਾਣੇ ਸਮੇਂ ਅਮੀਰ ਲੋਕ, ਬਾਜ਼ ਨੂੰ ਆਪਣੇ ਹੱਥ ਤੇ ਰੱਖਦੇ ਅਤੇ ਬਹੁਤ ਸ਼ਿਕਾਰ ਖੇਡਦੇ ਸਨ।"

ਬਾਜ਼ ਅਸਲ ਵਿੱਚ ਸ਼ਿਕਾਰੀ ਪੰਛੀ ਹੈ ਜਿਸ ਨੂੰ ਪੰਛੀਆਂ ਦਾ ਸ਼ਿਕਾਰ ਕਰਨ ਲਈ ਵਰਤਿਆ ਜਾਂਦਾ ਹੈ। ਬਾਜ਼ਾਂ ਦੀਆਂ ਬਹੁਤ ਸਾਰੀਆਂ ਕਿਸਮਾਂ ਹਨ। ਇਕ 'ਬਾਜ਼ ਕੱਟਾ' ਹੁੰਦਾ ਹੈ ਜੋ ਖ਼ਰਗੋਸ਼ ਦਾ ਸ਼ਿਕਾਰ ਵੀ ਕਰ ਲੈਂਦਾ ਹੈ ਪਰ ਇਹ ਵੱਡੇ ਆਕਾਰ ਦਾ ਹੁੰਦਾ ਹੈ। ਦੂਜਾ "ਬਾਜ਼ ਜੁੱਰਾ" ਹੈ ਜੋ ਛੋਟੇ ਆਕਾਰ ਦਾ ਹੈ ਪਰ ਆਮ ਤੌਰ ਤੇ ਤਿੱਤਰਾਂ ਆਦਿ ਪੰਛੀਆਂ ਦਾ ਸ਼ਿਕਾਰ ਕਰਦਾ ਹੈ। ਪੁਰਾਣੇ ਸਮਿਆਂ ਤੋਂ ਹੀ ਅਮੀਰ ਲੋਕ ਬਾਜ਼ ਰੱਖਦੇ ਸਨ। ਬਾਜ਼ ਬੜੀ ਫੁਰਤੀ ਨਾਲ ਆਪਣੇ ਸ਼ਿਕਾਰ ਤੇ ਚਪੱਟਾ ਮਾਰਦਾ ਹੈ।

ਬਾਜ਼ ਨੂੰ ਸਿੱਖਾਂ ਦਾ ਕੌਮੀ ਪੰਛੀ- ਤਸੱਵਰ ਕੀਤਾ ਜਾਂਦਾ ਹੈ। ਇਸ ਦੀ ਕੋਈ ਧਾਰਮਿਕ ਜਾਂ ਅਧਿਆਤਮਕ ਮਹੱਤਤਾ ਨਹੀਂ। ਬਾਜ਼ ਲਗਾਤਾਰ ਸਿੱਖ ਕਲੱਚਰ ਅਤੇ ਸਿੱਖ ਸਿਆਸਤ ਨਾਲ ਗੁਰੂ ਸਾਹਿਬਾਨ ਦੇ ਸਮੇਂ ਤੋਂ ਜੁੜਿਆ ਆ ਰਿਹਾ ਹੈ। ਸਿੱਖ ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ 'ਬਾਜ਼' ਅਪਣੇ ਕੋਲ ਰੱਖਦੇ ਸਨ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ।

*'ਸੀਹਾਂ ਬਾਜਾ ਚਰਗਾ ਕੁਹੀਆ*
*ਏਨਾ ਖਵਾਲੇ ਘਾਹ' (ਮ: 1, ਵਾਰ ਮਾਝ)*

ਗੁਰੂ ਹਰਿਗੋਬਿੰਦ ਸਾਹਿਬ ਨੇ ਮਨੁੱਖ ਨੂੰ ਸੰਸਾਰਕ ਦੇ ਰੂ-ਬ-ਰੂ ਆਤਮਿਕ ਪ੍ਰਭੁਸਤਾ ਬਖਸ਼ੀ ਜੋ ਸੰਸਾਰ ਦੇ ਇਤਿਹਾਸ ਵਿੱਚ ਪਹਿਲੀ-ਵਾਰ ਵੇਖਣ ਵਿੱਚ ਆਈ ਅਤੇ 'ਸੁਤੰਤਰਤਾ ਦੀ ਗੂੰਜ' ਹਰ ਪਾਸਿਓਂ ਉਠਣ ਲੱਗੀ। ਮੁਸਲਮਾਨ ਇਤਿਹਾਸਕਾਰ ਗੁਲਾਮ ਮੁਹੀਉਦੀਨ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਦਾਅਵਾ ਕੀਤਾ ਹੈ ਕਿ ਮੈਂ ਚਿੜੀਆਂ ਤੋਂ ਬਾਜ਼ ਤੁੜਾਵਾਂਗਾ, ਸਵਾ ਲੱਖ ਨਾਲ ਇਕ ਨੂੰ ਲੜਾਵਾਂਗਾ।

ਗੁਰੂ ਹਰਿਗੋਬਿੰਦ ਸਾਹਿਬ ਜਦੋਂ 1631 ਈ: ਨੂੰ ਆਪਣੇ ਮਾਲਵੇ ਦੇ ਸਫ਼ਰ ਦੌਰਾਨ ਪਿੰਡ ਗੁੱਜਰਵਾਲ (ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਦੇ ਇਕ ਪਿੰਡ) ਗਏ ਤਾਂ ਗੁਰੂ ਸਾਹਿਬ ਨੇ ਤਲਾਬ ਦੇ ਕੰਢੇ ਆਪਣੇ ਡੇਰੇ ਲਾਏ। ਪਿੰਡ ਦਾ ਚੌਧਰੀ ਫ਼ਤੋਈ ਬੜਾ ਹੰਕਾਰੀ ਅਤੇ ਅਮੀਰ ਸੀ। ਉਸ

ਨੇ ਗੁਰੂ ਸਾਹਿਬ ਅਤੇ ਸਿੰਘਾਂ ਦੀ ਤਨਦੇਹੀ ਨਾਲ ਸੇਵਾ ਕੀਤੀ। ਜਦੋਂ ਉਹ ਗੁਰੂ ਦਰਬਾਰ ਵਿਚ ਆਇਆ ਤਾਂ ਆਪਣੇ ਨੌਕਰਾਂ ਚਾਕਰਾਂ ਤੋਂ ਇਲਾਵਾ ਹੱਥ ਤੇ 'ਬਾਜ਼' ਰੱਖ ਕੇ ਆਇਆ। ਚੌਧਰੀ ਫ਼ਤੋਈ ਨੇ ਗੁਰੂ ਸਾਹਿਬ ਨੂੰ ਕਿਹਾ ਮੇਰੇ ਲਾਇਕ ਕੋਈ ਹੋਰ ਸੇਵਾ ਹੈ ? ਜਾਣੀ ਜਾਣ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਨੇ 'ਬਾਜ਼' ਦੀ ਮੰਗ ਕੀਤੀ। ਚੌਧਰੀ ਫ਼ਤੋਈ ਨਾ ਮੰਨਿਆ। ਗੁਰੂ ਸਾਹਿਬ ਨੇ ਉਸ ਨੂੰ ਕਿਹਾ ਤੂੰ ਆਪਣੀ ਗੱਲ ਤੋਂ ਨਾ ਮੁਕਰ। ਆਖ਼ਰ ਚੌਧਰੀ ਬਾਜ਼ ਲੈ ਕੇ ਘਰ ਚਲਾ ਗਿਆ ਤਾਂ ਬਾਜ਼ ਨੇ 'ਚਮੜੇ ਦੀ ਪੇਟੀ' ਖਾ ਲਈ ਜਿਸ ਕਾਰਨ ਬਾਜ਼ ਬਿਮਾਰ ਹੋ ਗਿਆ। ਆਖਰ ਜਦੋਂ ਬਾਜ਼ ਬਹੁਤ ਜ਼ਿਆਦਾ ਬਿਮਾਰ ਹੋ ਗਿਆ ਤਾਂ ਚੌਧਰੀ ਫ਼ਤੋਈ ਬਾਜ਼ ਲੈ ਕੇ ਗੁਰੂ ਸਾਹਿਬ ਕੋਲ ਆ ਗਿਆ। ਗੁਰੂ ਸਾਹਿਬ ਨੇ ਜਿਉਂ ਹੀ ਬਾਜ਼ ਨੂੰ ਹੱਥ ਵਿਚ ਫੜ ਕੇ ਦਬਾਇਆ ਤਾਂ ਉਸ ਨੇ ਉਲਟੀ ਕੀਤੀ ਜਿਸ ਕਾਰਨ 'ਚਮੜੇ ਦੀ ਪੇਟੀ' ਬਾਹਰ ਆ ਗਈ ਅਤੇ ਬਾਜ਼ ਠੀਕ ਹੋ ਗਿਆ। ਚੌਧਰੀ ਨੇ ਗੁਰੂ ਸਾਹਿਬ ਦੇ ਕਹਿਣ ਤੇ ਆਪਣਾ ਹੰਕਾਰ ਤੋੜਿਆ ਅਤੇ ਚੌਧਰੀ ਦੀ ਬੇਨਤੀ ਤੇ 'ਬਾਜ਼' ਸਵੀਕਾਰ ਕੀਤਾ। ਚੌਧਰੀ ਨੇ ਗੁਰੂ ਸਾਹਿਬ ਤੋਂ ਮੁਆਫ਼ੀ ਮੰਗੀ ਅਤੇ ਚਰਨਾਂ ਵਿਚ ਢਹਿ ਪਿਆ। ਗੁਰੂ ਸਾਹਿਬ ਨੇ ਚੌਧਰੀ ਨੂੰ ਇਕ 'ਦਸਤਾਰਾ' ਭੇਟ ਕੀਤਾ, ਜੋ ਅੱਜ ਵੀ ਉਸ ਦੀ ਵੰਸ਼ ਕੋਲ 'ਪਵਿੱਤਰ ਨਿਸ਼ਾਨੀ' ਵਜੋਂ ਸੰਭਾਲਕੇ ਰੱਖਿਆ ਹੋਇਆ ਹੈ। ਬਾਅਦ ਵਿੱਚ ਚੌਧਰੀ ਫ਼ਤੋਈ ਨੇ ਗੁਰੂ ਸਾਹਿਬ ਦੀ ਯਾਦ ਵਿੱਚ ਇਤਿਹਾਸਕ 'ਗੁਰਦੁਆਰਾ ਗੁਰੂ ਸਰ ਮੰਜੀ ਸਾਹਿਬ, ਪਾਤਸ਼ਾਹੀ ਛੇਵੀਂ' ਬਣਾਇਆ।

ਅੰਮ੍ਰਿਤਸਰ ਦੇ ਮੁਕਾਮ ਤੇ ਜੋ ਸਿੱਖਾਂ ਅਤੇ ਮੁਗਲਾਂ ਵਿਚਕਾਰ ਜੰਗ ਹੋਈ ਸੀ ਉਸ ਦਾ ਪ੍ਰਮੁੱਖ ਕਾਰਨ ਵੀ 'ਬਾਜ਼' ਸੀ। ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਿੱਖਾਂ ਸਮੇਤ ਸ਼ਿਕਾਰ ਖੇਡਣ ਲਈ ਗੁਮਟਾਲੇ ਵੱਲ ਗਏ ਸਨ। ਉਧਰ ਸ਼ਾਹ ਜਹਾਨ ਬਾਦਸ਼ਾਹ ਵੀ ਦੂਰ ਦੁਰਾਡੇ ਆਪਣੇ ਲਸ਼ਕਰ ਸਮੇਤ ਸ਼ਿਕਾਰ ਖੇਡਣ ਆਇਆ ਸੀ। ਬਾਦਸ਼ਾਹ ਦਾ ਬਾਜ਼ ਆਪਣੇ ਸ਼ਿਕਾਰ ਨੂੰ ਠੂੰਗਾ ਮਾਰ ਕੇ ਤਸੀਹੇ ਦੇ ਰਿਹਾ ਸੀ। ਸ਼ਿਕਾਰ ਨੂੰ ਵਾਰ ਵਾਰ ਅਸਮਾਨ ਉੱਤੇ ਲੈ ਜਾਂਦਾ ਅਤੇ ਫਿਰ ਧਰਤੀ ਤੇ ਆਣ ਕੇ ਸੁੱਟਦਾ ਸੀ।

*'ਤ੍ਰਿਪਤ ਬਾਜ ਵਹਿ ਚੋਟ ਨ ਕਰਹੀ,*
*ਦੇਰ ਦੇਰ ਪੰਛੀ ਕੇ ਧਰਹੀ ॥1481॥(ਗੁਰਬਿਲਾਸ ਪਾਤਸ਼ਾਹੀ ਛੇਵੀਂ)*

ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਬਾਜ਼ ਨੂੰ ਭੇਜ ਕੇ ਸ਼ਾਹੀ-ਬਾਜ਼ ਪਕੜ ਲਿਆਂਦਾ। ਜਦੋਂ ਸ਼ਾਹਜਹਾਨ ਦੀਆਂ ਫੌਜਾਂ ਬਾਜ਼ ਲੈਣ ਲਈ ਆਈਆਂ ਤਾਂ ਗੁਰੂ ਸਾਹਿਬ ਨੇ ਸਾਫ ਇਨਕਾਰ ਕਰ ਦਿੱਤਾ। 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ

*'ਤਿਨ ਕੋ ਬਾਜ ਨਹੀਂ ਮੈਂ ਦੇਨਾ।*
*ਤਾਜ ਬਾਜ ਤਿਨ ਕੇ ਸਭ ਲੈਨਾ।*
*ਦੇਸ ਰਾਜ ਮੈ ਤਿਨ ਕੇ ਲੈ ਹੋਂ।*
*ਗਰੀਬ ਅਨਾਥਨਿ ਕੋ ਸਭ ਦੇਹੋਂ।29 ।*

ਸ਼ਾਹੀ ਫੌਜਾਂ ਦੀਆਂ ਲਗਾਤਾਰ ਧਮਕੀਆਂ ਦੇ ਬਾਵਜੂਦ ਗੁਰੂ ਸਾਹਿਬ ਨੇ ਬਾਜ਼ ਵਾਪਸ ਨਾ ਦਿੱਤਾ ਜਿਸ ਕਾਰਨ 14 ਅਪ੍ਰੈਲ 1634 ਨੂੰ ਪਿੱਪਲੀ ਸਾਹਿਬ ਲਾਗੇ, ਅਜੋਕੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਮੁਕਾਮ ਤੇ ਭਾਰੀ ਜੰਗ ਹੋਈ। ਇਸੇ ਜੰਗ ਵਿੱਚ ਸ਼ਾਹਜਹਾਨ ਦਾ

ਭੇਜਿਆ ਮੁਰਤਜ਼ਾ ਖਾਨ ਫੌਜਦਾਰ (ਜੋ 7000 ਫੌਜ ਲੈ ਕੇ ਲਾਹੌਰ ਤੋਂ ਆਇਆ ਸੀ) ਮਾਰਿਆ ਗਿਆ। ਮੁਗ਼ਲ ਫੌਜਾਂ ਅਤੇ ਸਿੱਖਾਂ ਦੇ ਕਾਫ਼ੀ ਸਿਪਾਹੀ ਵੀ ਦੋਹਾਂ ਪਾਸਿਉਂ ਮਾਰੇ ਗਏ ਸਨ।

ਗੁਰੂ ਅਰਜਨ ਸਾਹਿਬ ਲਾਹੌਰ ਜਾਣ ਤੋਂ ਪਹਿਲਾਂ ਬੇਟੇ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਤਾਕੀਦ ਗਰ ਗਏ ਸਨ "ਆਪਣੇ ਤਖ਼ਤ ਤੇ ਖ਼ੁਦ ਮੁਖਤਿਆਰ ਹੋ ਕੇ ਬੈਠੋ ਅਤੇ ਆਪਣੀ ਯੋਗਤਾ ਅਨੁਸਾਰ ਫੌਜ ਰੱਖੋ। ਗੁਰੂ ਹਰਿਗੋਬਿੰਦ ਸਾਹਿਬ ਨੇ 'ਅਕਾਲ ਤਖ਼ਤ ਸਾਹਿਬ' ਪ੍ਰਗਟ ਕਰਨ ਤੋਂ ਬਾਅਦ ਹੀ ਸੁਤੰਤਰਤਾ ਦੇ ਚਿੰਨ੍ਹ ਕਲਗੀ, ਦਸਤਾਰ, ਬਾਜ਼, ਘੋੜੇ ਹਥਿਆਰ ਆਦਿ ਵੀ ਰੱਖੇ ਜਿਨ੍ਹਾਂ ਦੀ ਮੁਗ਼ਲ ਹਕੂਮਤ ਸਮੇਂ ਰੱਖਣ ਤੋਂ ਮਨਾਹੀ ਕੀਤੀ ਗਈ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਵੀ "ਬਾਜ਼" ਨਾਲ ਇਕ ਘਟਨਾ ਜੁੜੀ ਹੋਈ ਹੈ। ਗੁਰੂ ਸਾਹਿਬ 1688 ਈ: ਨੂੰ ਬਿਲਾਸਪੁਰ ਵਿਚ ਆਏ ਸਨ। ਬਿਲਾਸਪੁਰ ਦੇ ਪੱਛਮ ਵੱਲ ਇਕ ਪਿੰਡ "ਛੋਟਾ ਮਰਵਾ" ਵਿਚ ਆ ਕੇ ਕਿਆਮ ਕੀਤਾ। ਗੁਰੂ ਸਾਹਿਬ ਕਪਾਲਮੋਚਨ ਨੇੜੇ ਬਿਲਾਸਪੁਰ ਸੈਰ ਕਰਨ ਆਏ ਸਨ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਬਾਜ਼, ਜਿਸ ਦਾ ਨਾਂ ਗੋਲਾ ਸੀ, ਪਿੰਡ ਦੇ ਇਕ ਉੱਚੇ ਦਰੱਖਤ ਉਪਰ ਜਾ ਬੈਠਾ। ਕੁਝ ਸਿੱਖ ਬਾਜ਼ ਫੜਨ ਲਈ ਗਏ ਪਰ ਬਾਜ਼ ਨੇ ਆਉਣ ਦਾ ਕੋਈ ਸੰਕੇਤ ਨਾ ਦਿੱਤਾ। ਆਖ਼ਰਕਾਰ ਗੁਰੂ ਸਾਹਿਬ ਨੂੰ ਆਪ ਜਾਣਾ ਪਿਆ ਅਤੇ ਬਾਜ਼ ਨੂੰ ਪਿਆਰ ਨਾਲ ਬੁਲਾਇਆ, "ਗੋਲਾ ਭੋਲਾ, ਇੰਝ ਆਪਣੇ ਉਸਤਾਦ ਤੋਂ ਮੁੱਖ ਨਹੀਂ ਮੋੜਦੇ।" ਇਹ ਲਫ਼ਜ਼ ਸੁਣਦੇ ਸਾਰ ਹੀ ਬਾਜ਼ ਹੇਠਾਂ ਆ ਕੇ ਬਾਜ਼ਾਂ ਵਾਲੇ ਪਾਤਸ਼ਾਹ ਦੇ ਬਾਜੂਬੰਦ ਤੇ ਬਹਿ ਗਿਆ। ਇਸ ਇਤਿਹਾਸਕ ਗੁਰਦੁਆਰੇ ਦਾ ਨਾਂ ਵੀ ਗੁਰੂ ਸਾਹਿਬ ਦੇ ਬਾਜ਼ 'ਗੋਲਾ' ਦੇ ਨਾਂ ਤੇ 'ਗੁਰਦੁਆਰਾ ਗੋਲਪੁਰ ਸਾਹਿਬ' ਰੱਖਿਆ ਗਿਆ ਹੈ।

ਸਿੱਖ ਗੁਰੂ ਸਾਹਿਬਾਨ ਨੇ ਤਵਾਰੀਖ਼ ਵਿਚ ਕੁਝ ਅਜਿਹੀਆਂ ਸ੍ਵੈ-ਚਾਲਕ ਸ਼ਕਤੀਆਂ ਨੂੰ ਪ੍ਰਗਟ ਕੀਤਾ ਜਿਸ ਕਾਰਨ ਤਵਾਰੀਖ਼ ਆਪਣੇ ਹਰ ਪਹਿਲੂ ਵਿਚ ਵੱਟਣ ਤੇ ਮਜਬੂਰ ਹੋ ਗਈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਕੈਪਟਨ ਮੁਰੇ ਨੇ ਭਾਈ ਰਤਨ ਸਿੰਘ ਭੰਗੂ ਨੂੰ ਪੁਛਿਆ ਕਿ ਸਿੱਖਾਂ ਨੇ ਪਾਤਸ਼ਾਹੀ ਕਿਵੇਂ ਹਾਸਲ ਕੀਤੀ ਤਾਂ ਉਸ ਨੇ ਕਿਹਾ:

*ਸਾਰੀ ਹਿੰਦ ਚੁਗ ਤਿਨਿ ਪਾਸ, ਕੌਣ ਗਜ਼ਬ ਕਰ ਏ ਭਏ ਨਾਸ*
*ਰਯਤ ਛੇਲੀ ਹਾਕਮ ਸ਼ੇਰ, ਹਾਕਮ ਬਾਜ਼ ਔ ਰਯਤ ਬਟੇਰ ॥ 4 ॥*
*ਦੋਹਰਾ-ਛੇਲੀਅਨ ਮਾਰੇ ਸ਼ੇਰ ਕਿਮ, ਕਿਮ ਬਟੇਰਨ ਮਾਰੇ ਬਾਜ਼,*
*ਹਾਕਮ ਮਾਰੇ ਰੱਯਤੈਂ ਯਹ ਕਰਮਾਤਹਿ ਕਾਜ ॥ 15 ॥*
*(ਗੁਰੂ ਪੰਥ ਪ੍ਰਕਾਸ਼, ਰਤਨ ਸਿੰਘ, ਸਫ਼ਾ: 40)*

* * *

# ਸਿੱਖ ਕਿਲਿਆਂ ਦੀ ਦਾਸਤਾਨ

ਕਿਲੇ ਦੀ ਹਮੇਸ਼ਾ ਫ਼ੌਜੀ ਪੈਂਤੜੇਬਾਜ਼ੀ ਤੋਂ ਅਹਿਮ ਭੂਮਿਕਾ ਰਹੀ ਹੈ। ਕਿਲ੍ਹੇ ਦੀ ਪਰਿਭਾਸ਼ਾ ਬਾਰੇ ਇੰਝ ਲਿਖਿਆ ਮਿਲਦਾ ਹੈ, 'ਗੜ੍ਹ, ਦੁਰਗ, ਉਹ ਇਮਾਰਤ ਜਿਸ ਵਿੱਚ ਫ਼ੌਜ ਰਹਿੰਦੀ ਹੈ ਤੇ ਜਿਸ ਦੇ ਚੌਹੀਂ ਬੰਨੀ ਉੱਚੀ ਕੰਧ ਹੁੰਦੀ ਹੈ। ਇਸ ਵਿੱਚ ਥਾਂ-ਥਾਂ ਮੋਰਚਿਆਂ ਲਈ ਬੁਰਜ ਬਣੇ ਹੋਏ ਹਨ।' *(ਪੰਜਾਬੀ-ਕੋਸ਼, ਜਿਲਦ ਪਹਿਲੀ, ਮਿਤੀ ਰਹਿਤ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਸਫ਼ਾ 459)*

ਭਾਈ ਕਾਨ੍ਹ ਸਿੰਘ ਨਾਭਾ ਵੀ ਇਸ ਨੂੰ 'ਸੰਗਯਾ-ਦੁਰਗ, ਗੜ੍ਹ' ਲਿਖਿਆ ਹੈ। *(ਗੁਰਸ਼ਬਦ ਰਤਨਾਕਰ ਮਹਾਨਕੋਸ਼, ਦਿੱਲੀ ਛਾਪ, 1990, ਸਫ਼ਾ 331)*

ਸਿੱਖ ਇਤਿਹਾਸ ਵਿੱਚ ਗੁਰੂ ਸਾਹਿਬਾਨ ਅਤੇ ਸਿੱਖ ਜਰਨੈਲਾਂ ਨੇ ਸਮੇਂ-ਸਮੇਂ ਸਿੱਖ ਫੌਜੀ ਨੁਕਤੇ ਤੋਂ ਅਹਿਮ ਕਿਲੇ ਹੀ ਨਹੀਂ ਉਸਾਰੇ ਸਗੋਂ ਸਿੱਖੀ ਜਹੋ-ਜਲਾਲ ਨੂੰ ਬਰਕਰਾਰ ਰੱਖਣ ਲਈ ਜ਼ਮਾਨੇ ਦਾ ਰੁੱਖ ਹੀ ਬਦਲ ਕੇ ਰੱਖ ਦਿੱਤਾ ਅਤੇ ਸੰਸਾਰ ਦੇ ਇਤਿਹਾਸ ਵਿੱਚ ਅਜਿਹੀ ਭੂਮਿਕਾ ਨਿਭਾਈ ਜਿਸ ਨੂੰ ਪੜ੍ਹ ਕੇ ਅੱਜ ਵੀ ਸੰਸਾਰ ਦੇ ਲੋਕ ਹੈਰਾਨ ਹੋਣੋਂ ਨਹੀਂ ਰਹਿ ਸਕਦੇ। ਸਿੱਖ ਇਤਿਹਾਸ ਵਿੱਚ ਅਨੇਕਾਂ ਕਿਲਿਆਂ ਦਾ ਜ਼ਿਕਰ ਆਉਂਦਾ ਹੈ ਜੋ ਗੁਰੂ ਸਾਹਿਬਾਨ ਅਤੇ ਸਿੱਖ ਜਰਨੈਲਾਂ ਨਾਲ ਸਬੰਧਿਤ ਰਹੇ ਹਨ।

**ਕਿਲਾ ਲੋਹਗੜ੍ਹ ਸਾਹਿਬ-** ਅੰਮ੍ਰਿਤਸਰ ਦੇ ਦਰਬਾਰ ਸਾਹਿਬ ਤੋਂ ਤਕਰੀਬਨ ਇਕ ਕਿਲੋਮੀਟਰ ਦੂਰ ਕਿਲੇ ਲੋਹਗੜ੍ਹ ਸਾਹਿਬ ਸਥਿਤ ਹੈ, ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਅੰਮ੍ਰਿਤਸਰ ਸ਼ਹਿਰ ਦੀ ਰਖਿਆ ਲਈ ਉਸਾਰਿਆ ਸੀ। ਗੁਰੂ ਸਾਹਿਬ ਅਤੇ ਸ਼ਾਹੀ ਫ਼ੌਜਾਂ ਵਿਚਕਾਰ ਮਈ 1629 ਵਿੱਚ ਮਖੱਲਸ ਖ਼ਾਨ ਦੀਆਂ ਫ਼ੌਜਾਂ ਨਾਲ ਲੜਾਈ ਹੋਈ ਸੀ। ਇਸੇ ਕਿਲੇ ਵਾਲੀ ਥਾਂ 'ਤੇ ਹੁਣ ਗੁਰਦੁਆਰਾ ਸਾਹਿਬ ਉਸਾਰਿਆ ਗਿਆ ਹੈ। ਇਸ ਕਿਲੇ ਨੂੰ ਇਕ ਵਾਰ ਸ਼ਾਹ ਦੁਰਾਨੀ ਨੇ ਆਪਣੇ ਇਕ ਹਮਲੇ ਵਿੱਚ ਨਸ਼ਟ ਕਰ ਦਿੱਤਾ ਸੀ। ਇਸ ਦੇ ਲਾਗੇ ਜੋ ਲੋਹਗੜ੍ਹ ਗੇਟ ਸ਼ਹਿਰ ਦੀ ਦੀਵਾਰ ਕੋਲ ਬਣਿਆ ਹੈ ਉਹ ਮਹਾਰਾਜਾ ਰਣਜੀਤ ਸਿੰਘ ਨੇ ਬਣਾਇਆ ਸੀ।

**ਕਿਲਾ ਗਵਾਲੀਅਰ-** ਇਹ ਗਵਾਲੀਅਰ ਸ਼ਹਿਰ ਤੋਂ ਤਿੰਨ ਕਿਲੋਮੀਟਰ ਦੂਰ ਹੈ। ਇਹ ਕਿਲਾ ਇਕ ਪਹਾੜੀ 'ਤੇ ਉਸਾਰਿਆ ਗਿਆ ਹੈ ਜੋ 100 ਮੀਟਰ ਉੱਚੀ ਹੈ। ਇਹ ਕਿਲਾ ਦੋ ਕਿਲੋਮੀਟਰ ਲੰਮਾ ਅਤੇ 600 ਮੀਟਰ ਚੌੜਾ ਹੈ। ਕਿਲੇ ਦੀਆਂ ਦੀਵਾਰਾਂ ਛੇ ਮੀਟਰ ਉੱਚੀਆਂ ਹਨ। ਇਸ ਕਿਲੇ ਵਿੱਚ ਮੁਗਲ ਬਾਦਸ਼ਾਹ, ਸ਼ਾਹੀ ਕੈਦੀਆਂ ਨੂੰ ਰੱਖਦੇ ਸਨ। ਇਸੇ ਕਿਲੇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਨੂੰ ਕੁਝ ਵਰ੍ਹੇ ਜਹਾਂਗੀਰ ਬਾਦਸ਼ਾਹ ਨੇ ਕੈਦ ਰੱਖਿਆ ਸੀ। ਅਕਤੂਬਰ 1619 ਈਸਵੀ ਨੂੰ ਗੁਰੂ ਸਾਹਿਬ ਦੀ ਬੰਦਖਲਾਸੀ ਹੋਈ ਸੀ ਅਤੇ 52 ਪ੍ਰਮੁੱਖ ਸ਼ਾਹੀ ਕੈਦੀਆਂ ਦੀ ਬੰਦਖਲਾਸੀ ਗੁਰੂ ਜੀ ਨੇ ਕਰਾਈ ਸੀ ਜਿਸ ਕਾਰਨ ਗੁਰੂ ਸਾਹਿਬ ਨੂੰ 'ਦਾਤਾ ਬੰਦੀ ਛੋੜ' ਕਰਕੇ ਯਾਦ ਕੀਤਾ ਜਾਂਦਾ ਹੈ। 1619 ਨੂੰ ਭਾਈ ਹਰਿ ਦਾਸ ਯਾਦਵ (ਬੇਟਾ ਭਾਈ ਹਰਬੰਸ ਲਾਲ) ਉਸ ਸਮੇਂ ਕਿਲੇ ਦਾ ਜੇਲ੍ਹਰ ਸੀ। ਕਿਲੇ ਦੇ ਅੰਦਰ 'ਗੁਰਦੁਆਰਾ ਦਾਤਾ ਬੰਦੀ ਛੋੜ,

ਪਾਤਸ਼ਾਹੀ ਛੇਵੀਂ' ਇਤਿਹਾਸਕ ਗੁਰਦੁਆਰਾ, ਗੁਰੂ ਸਾਹਿਬ ਦੀ ਯਾਦ ਵਿੱਚ ਸੁਸ਼ੋਭਿਤ ਹੈ। ਅਜੋਕੀ ਗੁਰਦੁਆਰਾ ਸਾਹਿਬ ਦੀ ਇਮਾਰਤ 1968-69 ਵਿੱਚ ਬਣੀ ਹੈ।

**ਕਿਲਾ ਲੋਹਗੜ੍ਹ ਸਾਹਿਬ-** ਇਹ ਕਿਲਾ 1689 ਈ: ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦਰਿਆ ਪਾਸਿਓਂ ਬਣਾਇਆ ਸੀ ਜੋ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਅੱਧਾ ਕਿਲੋਮੀਟਰ ਦੂਰ ਹੈ। ਇਥੇ ਹੀ ਭਾਈ ਬਚਿੱਤਰ ਸਿੰਘ ਕਲਗੀਧਰ ਪਾਤਸ਼ਾਹ ਦੀ ਥਾਪਨਾ ਲੈ ਕੇ ਮਸਤ ਹਾਥੀ ਦਾ ਮੁਕਾਬਲਾ ਕੀਤਾ ਸੀ ਜਦੋਂ ਪਹਾੜੀ ਰਾਜਿਆਂ ਨੇ 1700 ਈਸਵੀ ਵਿੱਚ ਆਨੰਦਪੁਰ ਦਾ ਘੇਰਾ ਕੀਤਾ ਸੀ। ਹੁਣ ਇਥੇ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ 1980 ਵਿੱਚ ਬਣੀ ਹੈ।

**ਕਿਲਾ ਹੋਲਗੜ੍ਹ ਸਾਹਿਬ-** ਇਹ ਕਿਲਾ 15 ਕਿਲੋਮੀਟਰ ਦੂਰ ਚਰਨ-ਗੰਗਾ ਨਦੀ ਦੇ ਲਾਗੇ ਹੈ। ਇਥੇ ਹੀ 1701 ਈਸਵੀ ਦੀਆਂ ਗਰਮੀਆਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੇ ਮਹੱਲੇ ਦੀ ਸ਼ੁਰੂਆਤ ਕੀਤੀ ਸੀ। ਗੁਰੂ ਸਾਹਿਬ ਨੇ ਹੋਲੇ ਮਹੱਲੇ ਨੂੰ ਸੂਰਮਗਤੀ ਅਤੇ ਜੰਗਜੂ ਖੇਡਾਂ ਨਾਲ ਖ਼ਾਲਸੇ ਨੂੰ ਸਰਸ਼ਾਰ ਕਰ ਦਿੱਤਾ ਸੀ। ਹਰ ਵਰ੍ਹੇ ਗੁਰੂ ਸਾਹਿਬ ਹੋਲੇ ਮਨਾਉਣ ਲਈ ਵਿਸ਼ੇਸ਼ ਪ੍ਰਬੰਧ ਕਰਦੇ ਸਨ। ਅੱਜ ਵੀ ਹੋਲਾ ਮਹੱਲਾ ਸਿੱਖਾਂ ਦਾ ਪ੍ਰਸਿੱਧ ਤਿਉਹਾਰ ਹੈ। ਨਵੀਂ ਇਮਾਰਤ 1970 ਵਿੱਚ ਮੁਕੰਮਲ ਕੀਤੀ ਗਈ ਸੀ।

**ਕਿਲਾ ਕੇਸਗੜ੍ਹ ਸਾਹਿਬ-** ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵਿੱਚ ਵਿਸਾਖੀ ਦਾ ਅਨੋਖਾ 'ਸੀਸ ਭੇਟ ਕੌਤਕ' ਰਚਾਇਆ ਅਤੇ ਖ਼ਾਲਸਾ ਪੰਥ ਸਜਾਇਆ ਸੀ। ਇਥੇ ਹੁਣ ਗੁਰਦੁਆਰਾ ਸਾਹਿਬ ਟਿੱਬੀ ਤੇ ਸੁਸ਼ੋਭਿਤ ਹੈ। ਇਹ ਕਿਲਾ ਵੀ ਗੁਰੂ ਸਾਹਿਬ ਨੇ ਉਸਾਰਿਆ ਸੀ। ਅਜੋਕੀ ਇਮਾਰਤ 1936-44 ਵਿੱਚ ਬਣੀ ਹੈ। ਗੁਰੂ ਸਾਹਿਬ ਦੇ ਇਥੇ ਪਵਿੱਤਰ ਪੁਰਾਣੇ ਸ਼ਸਤਰ ਅਤੇ ਨਿਸ਼ਾਨੀਆਂ ਵੀ ਸੁਭਾਇਮਾਨ ਹਨ।

**ਕਿਲਾ ਅਨੰਦਗੜ੍ਹ ਸਾਹਿਬ-** ਇਹ ਕਿਲਾ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿੱਚ 1689 ਈ. ਵਿੱਚ ਉਸਾਰਿਆ ਸੀ। ਇਥੇ ਕਿਲੇ ਦੇ ਅੰਦਰ ਹੀ ਇਕ 135 ਪੌੜੀਆਂ ਵਾਲੀ ਬਾਉਲੀ ਹੈ। ਹੁਣ ਇਸ ਕਿਲੇ ਵਾਲੀ ਥਾਂ 'ਤੇ ਰਮਣੀਕ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਕਿਲਾ ਫ਼ਤਹਿਗੜ੍ਹ ਸਾਹਿਬ-** ਇਹ ਅਨੰਦਪੁਰ ਸਾਹਿਬ ਦਾ ਕਿਲਾ ਹੈ ਅਤੇ ਹੁਣ ਇਥੇ ਗੁਰਦੁਆਰਾ ਸਾਹਿਬ ਬਣਿਆ ਹੈ। 1689 ਵਿੱਚ ਇਥੇ ਹੀ ਗੁਰੂ ਸਾਹਿਬ ਨੇ ਇਕ ਵੱਡਾ ਕਿਲਾ ਉਸਾਰਿਆ ਸੀ। 29 ਅਗਸਤ 1700 ਨੂੰ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਸਿੱਖਾਂ 'ਤੇ ਹਮਲਾ ਕੀਤਾ ਸੀ। 30 ਅਗਸਤ 1700 ਨੂੰ ਭਾਰੀ ਯੁੱਧ ਹੋਇਅ ਸੀ। ਇਸ ਲੜਾਈ ਵਿੱਚ ਭਾਈ ਭਗਵਾਨ ਸਿੰਘ ਸਪੁੱਤਰ ਭਾਈ ਆਲਮ ਸਿੰਘ (ਬੇਟਾ ਭਾਈ ਦਰਿਆ) ਭਾਈ ਜਵਾਹਰ ਸਿੰਘ (ਬੇਟਾ ਲੱਖੀ ਰਾਇ ਯਾਦਵੇ ਵਣਜਾਰਾ) ਆਦਿ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ।

**ਕਿਲਾ ਗੋਬਿੰਦਗੜ੍ਹ-** ਇਹ ਕਿਲਾ ਕਮਲਾਗੜ੍ਹ ਦੇ ਲਾਗੇ ਹੈ ਜੋ ਹਿਮਾਚਲ ਪ੍ਰਦੇਸ਼ ਵਿੱਚ ਆਉਂਦਾ ਹੈ। ਇਹ ਮੰਡੀ ਤੋਂ 38 ਕਿਲੋਮੀਟਰ ਦੂਰ ਹੈ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਪਏ ਹਨ। ਇਹ ਕਿਲਾ ਅਸਲੋ-ਮੰਡੀ ਦੇ ਬਾਦਸ਼ਾਹ ਨੇ ਬਣਾਇਆ ਸੀ ਪਰ ਗੁਰੂ ਸਾਹਿਬ ਦੀ ਪਵਿੱਤਰ ਫੇਰੀ ਕਾਰਨ ਇਸ ਦਾ ਨਾਂ ਗੋਬਿੰਦਗੜ੍ਹ ਰੱਖਿਆ ਸੀ।

**ਗੜ੍ਹੀ ਸਾਹਿਬ-** ਇਹ ਉਹ ਕਿਲਾ-ਨੁਮਾ ਇਮਾਰਤ ਸੀ ਜਿੱਥੇ 7 ਦਸੰਬਰ 1705 ਵਿੱਚ

ਸ਼ਾਹੀ ਫ਼ੌਜਾਂ ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਝੜੱਪ ਹੋਈ ਸੀ। ਇਥੇ ਹੀ ਗੁਰੂ ਸਾਹਿਬ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਤੇ ਹੋਰ ਸਿੰਘ ਬੜੀ ਬਹਾਦਰੀ ਨਾਲ ਲੜਦੇ ਹੋਏ ਸ਼ਹੀਦੀਆਂ ਪਾ ਗਏ ਸਨ। ਗੁਰੂ ਸਾਹਿਬ ਅਤੇ ਕੁਝ ਸਿੰਘ ਪੰਜ ਪਿਆਰਿਆਂ ਦਾ ਹੁਕਮ ਮੰਨ ਕੇ ਰਾਤ ਗੜ੍ਹੀ 'ਚ ਰਵਾਨਾ ਹੋ ਗਏ ਸਨ।

**ਰਣਜੀਤ ਗੜ੍ਹ**- ਇਹ ਗੁਰਦੁਆਰਾ ਸ਼ਹਿਰ ਤੋਂ ਬਾਹਰਵਾਰ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜਦੋਂ ਕੁਰੂਕਸ਼ੇਤਰ ਤੋਂ ਅਨੰਦਪੁਰ ਸਾਹਿਬ 1703 ਵਿੱਚ ਆਏ ਤਾਂ ਦੋ ਸ਼ਾਹੀ ਜਰਨੈਲ ਸ਼ਾਇਦ ਬੈਗ ਅਤੇ ਅਲੀਬੈਗ ਵੀ ਆਪਣੀਆਂ ਫ਼ੌਜਾਂ ਸਮੇਤ ਲਾਹੌਰ ਵੱਲ ਜਾ ਰਹੇ ਸਨ। ਕਹਿਲੂਰ ਦੇ ਰਾਜੇ ਅਜਮੇਰ ਚੰਦ ਨੇ ਦੋਵਾਂ ਜਰਨੈਲਾਂ ਨੂੰ ਬਹੁਤ ਸਾਰੇ ਪੈਸਿਆਂ ਦਾ ਵਾਅਦਾ ਕੀਤਾ ਤਾਂ ਜੋ ਉਹ ਗੁਰੂ ਸਾਹਿਬ ਤੇ ਹਮਲਾ ਕਰਨ। ਇਸੇ ਥਾਂ ਛੋਟੀ ਝੜੱਪ ਹੋਈ ਸੀ। ਦੋਵੇਂ ਜਰਨੈਲ ਗੁਰੂ ਸਾਹਿਬ ਦਾ ਤੇਜ ਪ੍ਰਤਾਪ ਨਾ ਸਹਾਰਦੇ ਹੋਏ ਲੜਾਈ ਵਿੱਚੋਂ ਭੱਜ ਗਏ ਸਨ। ਇਹ ਗੱਲ 15 ਜਨਵਰੀ 1703 ਦੀ ਹੈ। ਗੁਰਦੁਆਰਾ ਰਣਜੀਤਗੜ੍ਹ, ਇਸੇ ਲੜਾਈ ਦੀ ਯਾਦ ਵਿੱਚ ਪਿੱਛੇ ਜਿਹੇ ਬਣਾਇਆ ਗਿਆ ਹੈ।

**ਕਿਲਾ ਲੋਹਗੜ੍ਹ, ਮਖਲਸਪੁਰ**- ਇਹ ਸਢੌਰਾ ਨੇੜੇ ਹੈ। ਇਸ ਕਿਲੇ ਦਾ ਪਹਿਲਾ ਨਾਂ ਮਖੱਲਸਗੜ੍ਹ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਦਾ ਨਾਂ ਲੋਹਗੜ੍ਹ ਕਿਲਾ ਰੱਖਿਆ। ਭਾਰੀ ਮੁਗਲ ਫ਼ੌਜਾਂ ਨੇ 10 ਦਸੰਬਰ 1710 ਨੂੰ ਹਮਲਾ ਕੀਤਾ ਸੀ ਪਰ ਬਾਬਾ ਬੰਦਾ ਸਿੰਘ ਬਹਾਦਰ ਸੁਰੱਖਿਅਤ ਇਸ ਵਿੱਚੋਂ ਨਿਕਲ ਗਏ ਸਨ।

**ਕਿਲਾ ਲੋਹਗੜ੍ਹ, ਗੁਰਦਾਸਪੁਰ**- ਇਹ ਕਿਲਾ ਕੋਟ ਮਿਰਜ਼ਾ ਖ਼ਾਨ ਗੁਰਦਾਸਪੁਰ ਵਿੱਚ ਹੈ। ਇਸਦਾ ਨਿਰਮਾਣ ਵੀ ਬਾਬਾ ਬੰਦਾ ਸਿੰਘ ਬਹਾਦਰ ਨੇ 1712 ਈ. ਵਿੱਚ ਸ਼ੁਰੂ ਕੀਤਾ ਸੀ।

**ਕਿਲਾ ਰਾਮਗੜ੍ਹ**- ਰਾਮਰੌਣੀ ਦਾ ਕਿਲਾ 1746 ਵਿੱਚ ਸਰਬੱਤ ਖ਼ਾਲਸਾ ਨੇ ਅੰਮ੍ਰਿਤਸਰ ਸ਼ਹਿਰ ਦੇ ਬਾਹਰਵਾਰ ਤਾਮੀਰ ਕੀਤਾ ਸੀ। ਇਸ ਨੂੰ ਦੁਬਾਰਾ ਭਾਈ ਜੱਸਾ ਸਿੰਘ ਨੇ ਨਿਰਮਾਣ ਕੀਤਾ ਸੀ। ਇਸਦਾ ਨਾਂ ਵੀ ਗੁਰੂ ਰਾਮਦਾਸ ਸਾਹਿਬ ਦੇ ਨਾਂ 'ਤੇ 'ਰਾਮਗੜ੍ਹ' ਰੱਖਿਆ ਗਿਆ ਸੀ। ਇਸੇ ਕਾਰਨ ਮਿਸਲ ਦਾ ਨਾਂ ਵੀ ਰਾਮਗੜ੍ਹੀਆ ਪ੍ਰਸਿੱਧ ਹੋ ਗਿਆ।

**ਕਿਲਾ ਗੋਬਿੰਦਗੜ੍ਹ, ਅੰਮ੍ਰਿਤਸਰ**- ਇਹ ਪ੍ਰਸਿੱਧ ਕਿਲਾ ਅੰਮ੍ਰਿਤਸਰ ਵਿੱਚ 1805-09 ਨੂੰ ਮਹਾਰਾਜਾ ਰਣਜੀਤ ਸਿੰਘ ਨੇ ਸਾਹਿਬ ਸਿੰਘ ਭੰਗੀ ਵੱਲੋਂ ਬਣਾਏ ਕਿਲੇ ਦੀ ਥੇਹ 'ਤੇ ਦੁਬਾਰਾ ਕਿਲਾ ਉਸਾਰਿਆ ਸੀ। ਇਥੇ ਹੀ ਮਹਾਰਾਜਾ ਰਣਜੀਤ ਸਿੰਘ ਸਿੱਕਿਆਂ ਲਈ ਟਕਸਾਲ ਅਤੇ ਹੋਰ ਮੁਲਕੀ ਹੀਰੇ ਜਵਾਹਰਾਤ, ਸੋਨੇ ਅਤੇ ਚਾਂਦੀ ਦਾ ਖ਼ਜ਼ਾਨਾ ਰਖਿਆ ਕਰਦੇ ਸਨ।

**ਕਿਲਾ ਗੋਬਿੰਦਗੜ੍ਹ, ਬਠਿੰਡਾ**- ਬਠਿੰਡੇ ਦੇ ਕਿਲੇ ਦਾ ਨਾਂ ਗੋਬਿੰਦਗੜ੍ਹ ਮਹਾਰਾਜਾ ਕਰਮ ਸਿੰਘ ਪਟਿਆਲਾ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿੱਚ ਰਖਿਆ ਸੀ। ਕਿਲੇ ਦੇ ਅੰਦਰ ਹੀ ਕਲਗੀਧਰ ਪਿਤਾ ਦੀ ਯਾਦ ਵਿੱਚ ਗੁਰਦੁਆਰ ਬਣਿਆ ਹੈ।

**ਕਿਲਾ ਜਮਰੌਦ**- ਇਹ ਦੀ ਨੀਂਹ ਪ੍ਰਸਿੱਧ ਜਰਨੈਲ ਸ੍ਰ. ਹਰੀ ਸਿੰਘ ਨਲਵਾ ਨੇ 17 ਅਕਤੂਬਰ 1836 ਈ. ਨੂੰ ਆਪਣੇ ਹੱਥੀਂ ਰੱਖੀ ਸੀ। ਇਹ ਕਿਲਾ ਇਕ ਮਹੀਨੇ ਤੇ 25 ਦਿਨਾਂ ਵਿੱਚ ਰਾਤ-ਦਿਨ ਲਗਾ ਕੇ ਤਿਆਰ ਕੀਤਾ ਗਿਆ ਸੀ। ਇਹ ਕਿਲਾ ਦੱਰਾ ਖੈਬਰ ਦੇ ਨਜ਼ਦੀਕ ਸੀ ਤਾਂ ਜੋ ਆਉਣ ਵਾਲੇ ਹਮਲਾਵਰਾਂ ਦੇ ਰਾਹ ਵਿੱਚ ਪੂਰੀ ਰੁਕਾਵਟ ਪਾਉਣ ਦੇ ਸਮਰੱਥ ਸੀ। ਇਸ ਕਿਲੇ ਦੀ ਮਜ਼ੇਦਾਰ ਗੱਲ ਇਹ ਹੈ ਕਿ ਕਿਲੇ ਦੀ ਤਿਆਰੀ ਲਈ ਵਾਸੀ ਪਠਾਣਾਂ ਨੂੰ ਇਕ ਕੌਡੀ, ਇਕ ਟੋਕਰੀ ਦੇ ਕੇ ਮਜ਼ਦੂਰੀ ਕਰਾਈ ਗਈ, ਜਿਨ੍ਹਾਂ ਦੇ ਰਾਹ ਦੀ ਰੋਕ ਵਾਸਤੇ

ਇਹ ਕਿਲਾ ਬਣਾਉਣ ਦੀ ਨੀਂਹ ਰੱਖੀ ਗਈ ਸੀ। ਇਸ ਕਿਲੇ ਦੇ ਨਿਰਮਾਣ ਨਾਲ ਕਾਬਲ ਵਿੱਚ ਹਫ਼ੜਾ-ਤਫ਼ੜੀ ਮੱਚ ਗਈ ਤੇ ਉਨ੍ਹਾਂ ਲਈ ਪੰਜਾਬ 'ਚ ਦਾਖ਼ਲ ਹੋਣ ਦਾ ਰਾਹ ਸਦਾ ਲਈ ਬੰਦ ਹੋ ਗਿਆ। ਇਥੇ ਹੀ 1837 ਈ. ਵਿੱਚ ਅਫ਼ਗਾਨ ਫ਼ੌਜਾਂ ਨਾਲ ਲੜਦਾ ਹੋਇਆ ਸ੍ਰ. ਨਲਵਾ ਸ਼ਹੀਦੀ ਪਾ ਗਿਆ ਸੀ। ਜਮਰੌਦ ਦੇ ਕਿਲੇ ਵਿੱਚ ਹੀ ਇਸ ਬਹਾਦਰ ਜਰਨੈਲ ਦੀ ਸਮਾਧ ਅਤੇ ਗੁਰਦੁਆਰਾ ਬਣਿਆ ਹੈ।

ਐਲਫ਼ ਕੈਰੋ ਅਨੁਸਾਰ ਪਠਾਣ ਔਰਤਾਂ ਆਪਣੇ ਬੱਚਿਆਂ ਨੂੰ ਅੱਜ ਵੀ 'ਹਰੀਆ ਰਾਂਗਲੇ' (ਹਰੀ ਸਿੰਘ ਨਲਵਾ ਆ ਗਿਆ) ਕਹਿ ਕੇ ਡਰਾਉਂਦੀਆਂ ਹਨ।

ਇਨ੍ਹਾਂ ਉਪਰੋਕਤ ਕਿਲਿਆਂ ਤੋਂ ਛੁਟ ਹੋਰ ਵੀ ਬਹੁਤ ਸਾਰੇ ਕਿਲੇ ਸਿੱਖ ਜਰਨੈਲਾਂ, ਮਹਾਰਾਜਿਆਂ ਨਾਲ ਸਬੰਧਿਤ ਰਹੇ ਹਨ, ਜਿਨ੍ਹਾਂ ਵਿੱਚ ਜ਼ਿਕਰਯੋਗ ਹਨ ਕਿਲੇ ਬਾੜਾ, ਕਿਲਾ ਸ਼ੰਕਰਗੜ੍ਹ, ਕਿਲਾ ਮਿਚਨੀ, ਕਿਲਾ ਬਾਲਾ ਹਿਸਾਰ, ਕਿਲਾ ਨੁਸ਼ਹਿਰਾ, ਕਿਲਾ ਜਹਾਂਗੀਰਾ, ਕਿਲਾ ਖੈਰਾਬਾਦ (ਸਾਰੇ ਇਲਾਕਾ ਪਿਸ਼ਾਵਰ), ਕਿਲਾ ਮਰਦਾਨ, ਕਿਲਾ ਹਰਿਕਿਸ਼ਨਗੜ੍ਹ (ਹਰੀਪੁਰ) ਸਰਾਏ ਸਾਲੇ ਦਾ ਕਿਲਾ, ਕਿਲਾ ਸਿਰੀਕੋਟ, ਕਿਲਾ ਤਰਬੇਲਾ, ਕਿਲਾ ਦਰਬੰਦ (ਹਰੀਪੁਰ), ਕਿਲਾ ਹਰੀ ਪਰਬਤ, ਕਿਲਾ ਸ਼ੇਰਗੜ੍ਹੀ (ਸ੍ਰੀਨਗਰ ਕਸ਼ਮੀਰ), ਕਿਲਾ ਮੁਬਾਰਖ (ਪਟਿਆਲਾ), ਕਿਲਾ ਸ਼ੇਰਗੜ੍ਹ, ਕਿਲਾ ਬਾਲਾਕੋਟ (ਹਜ਼ਾਰਾ), ਕਿਲਾ ਸ਼ੀਨ ਕਿਆਰੀ, ਕਿਲਾ ਮਾਨ ਸੇਹਰਾ, ਕਿਲਾ ਨਵਾਂ ਸ਼ਹਿਰ, ਕਿਲਾ ਧਮਧੋੜ, ਖਾਨਪੁਰ, ਕਿਲਾ ਉੜੀ (ਸ੍ਰੀਨਗਰ), ਕਿਲਾ ਮੁਜ਼ਫ਼ਰਾਬਾਦ, ਕਿਲਾ ਗੁਜਰਾਂਵਾਲਾ ਆਦਿ ਆਦਿ।

* * *

# ਸਿੱਖ ਸਲਤਨਤ ਦੇ ਸਿੱਕੇ

ਸਿੱਕੇ ਕਿਸੇ ਵੀ ਸੁਤੰਤਰ ਰਾਜ ਦੇ ਚਿੰਨ੍ਹ ਦੀ ਨਿਸ਼ਾਨੀ ਹੁੰਦੇ ਹਨ। ਤਵਾਰੀਖ਼ ਵਿਚ ਸਿੱਕੇ ਰਾਜ-ਸੱਤਾ ਦਾ ਪ੍ਰਮੁੱਖ ਚਿੰਨ੍ਹ ਆਦਿ ਕਾਲ ਤੋਂ ਸਮਝੇ ਜਾਂਦੇ ਰਹੇ ਹਨ। ਹਰ ਰਾਜੇ ਮਹਾਰਾਜੇ ਦੀ ਮਨ ਦੀ ਲਾਲਸਾ ਸਿੱਕੇ ਚਲਾਉਣ ਦੀ ਰਹੀ ਹੈ। ਸਿੱਕਿਆਂ ਰਾਹੀਂ ਹੀ ਅਸੀਂ ਸਮੇਂ ਸਮੇਂ ਹੋਏ ਵੱਖ-ਵੱਖ ਬਾਦਸ਼ਾਹਾਂ ਅਤੇ ਥਾਵਾਂ ਬਾਰੇ, ਤਵਾਰੀਖ਼ ਦੀ ਸਹੀ ਨਿਸ਼ਾਨਦੇਹੀ ਕਰ ਸਕਦੇ ਹਾਂ। ਸਿੱਕਿਆਂ ਬਾਰੇ ਜੋ ਬਹੁਤੀ ਜਾਣਕਾਰੀ ਤਵਾਰੀਖ਼ਦਾਨਾਂ ਨੇ ਦਿੱਤੀ ਹੈ, ਉਹ ਬਹੁਤੀ ਦੂਜੇ ਲੇਖਕਾਂ 'ਤੇ ਹੀ ਨਿਰਭਰ ਕਰਦੀ ਹੈ। ਇੰਜ ਇਹ ਅਸਲੋਂ ਸਿੱਕਿਆਂ ਰਾਹੀਂ ਖ਼ਾਲਸ ਇਤਿਹਾਸ ਪੀੜ੍ਹੀਆਂ ਤੱਕ ਪੁੱਜਦਾ ਹੈ। ਬਹੁਤ ਹੀ ਘੱਟ ਇਤਿਹਾਸਕਾਰਾਂ ਨੇ ਸਿੱਕਿਆਂ ਦੀ ਪਰਖ-ਪੜਚੋਲ ਕਰਕੇ ਸਮਕਾਲੀ ਇਤਿਹਾਸ ਲਿਖਿਆ ਹੈ।

ਸਿੱਕਿਆਂ ਦੀ ਪਰਿਭਾਸ਼ਾ ਬਾਰੇ 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ' ਵਿਚ ਲਿਖਿਆ ਹੈ, "Sikh coins like coins anywhere else were both a commercial necessity and a symbol of sovereginty. Coins, derived from the Latin 'Cunnens' a wedge, through old French coing and cnigne." is properly the term for a wedge shaped die used for stamping money, and so transferred to the money so stamped: hence a piece of money. "The Punjabi word for coin, SIKKA, is borrowed from persian where it means both" a die "for coining and rule, law, regulation." (implying sovereignty).

ਸਿੱਖਾਂ ਨੇ ਆਪਣੇ ਸਿੱਕਿਆਂ ਉੱਤੇ ਫ਼ਾਰਸੀ ਭਾਸ਼ਾ ਹੀ ਉਕਰਾਈ ਜਿਵੇਂ ਮੁਗ਼ਲਾਂ ਦੇ ਸਿੱਕਿਆਂ ਉਪਰ ਪ੍ਰਚਲਤ ਸੀ। ਇੱਕ ਸੋਮੇ ਅਨੁਸਾਰ 'ਅਕਾਲ ਤਖ਼ਤ ਸਾਹਿਬ' ਟਕਸਾਲ ਤੋਂ ਵੀ ਸਿੱਕਾ ਚਾਲੂ ਹੋਇਆ ਦੱਸਿਆ ਜਾਂਦਾ ਹੈ। ਸੀ.ਜੇ. ਬਰਾਊਨ ਅਨੁਸਾਰ ਕੁੱਝ ਸਿੱਕੇ 'ਆਨੰਦਗੜ੍ਹ' ਵਿਚ ਵੀ ਢਾਲੇ ਗਏ। ਇਸ ਦੀ ਤਫ਼ਸੀਲ ਨਹੀਂ ਮਿਲਦੀ ਕਿ 'ਆਨੰਦਗੜ੍ਹ' ਵਿਚ ਨਵੀਂ ਟਕਸਾਲ ਚਾਲੂ ਹੋਈ ਜਾਂ ਗੁਰੂ ਸਾਹਿਬਾਨ ਤੋਂ ਚਲਦੀ ਆ ਰਹੀ ਕਿਸੇ ਟਕਸਾਲ ਵੱਲ ਸੰਕੇਤ ਹੈ, ਪਰ ਅਜੇ ਤੱਕ ਅਜਿਹਾ ਕੋਈ ਸਿੱਕਾ ਉਪਲਬਧ ਨਹੀਂ ਹੋ ਸਕਿਆ।

ਸਿੱਖ ਰਾਜ ਦੇ ਸਿੱਕੇ, ਮੁਗ਼ਲ ਕਾਲ ਦੇ ਸਿੱਕਿਆਂ ਦੀ ਬਣਤਰ ਵਾਂਗ ਹੀ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ 1710 ਈਸਵੀ ਦੇ ਸ਼ੁਰੂ ਵਿੱਚ ਸਰਹਿੰਦ ਫਤਿਹ ਕਰਕੇ ਪਹਿਲਾ ਸਿੱਕਾ ਸਿੱਖ ਰਾਜ ਦੇ ਮਖ਼ਲਸਗੜ੍ਹ ਤੋਂ ਚਾਲੂ ਕੀਤਾ, ਇਸ ਦਾ ਨਾਮ ਬਾਅਦ ਵਿੱਚ 'ਲੋਹਗੜ੍ਹ' ਰਖਿਆ ਗਿਆ। ਦੁਰਾਨੀ ਅਤੇ ਅਬਦਾਲੀ ਦੇ ਹਮਲਿਆਂ ਅਤੇ ਜ਼ੁਲਮਾਂ ਨੇ ਸਿੱਖ ਕੌਮ ਦੀ ਰੂਹ ਨੂੰ ਝੰਜੋੜ ਕੇ ਰੱਖ ਦਿੱਤਾ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪਾਏ ਪੂਰਨਿਆਂ ਨੇ ਸਿੱਖ ਕੌਮ ਦੀ ਸੁੱਤੀ ਅਣਖ ਨੂੰ ਝੰਜੋੜਿਆ ਅਤੇ ਵੈਰੀ ਦੇ ਸਾਹਮਣੇ ਆਣ ਖੜ੍ਹਾ ਕੀਤਾ। ਦਸਵੇਂ ਪਾਤਸ਼ਾਹ ਦੀਆਂ ਬਖ਼ਸ਼ਿਸ਼ਾਂ ਅਤੇ ਅਸ਼ੀਰਵਾਦ ਨਾਲ 15 ਮਈ 1710 ਈਸਵੀ ਨੂੰ ਸਰਹਿੰਦ ਉੱਤੇ

ਕਬਜ਼ਾ ਕਰਕੇ ਖ਼ਾਲਸਾ ਦੇ ਫਤਿਹਯਾਬ ਹੋਣ ਦਾ ਸਿੱਕਾ ਚਾਲੂ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਜੋ ਸਿੱਖਾਂ ਦਾ ਪਹਿਲਾ ਸਿੱਕਾ ਚਾਲੂ ਕੀਤਾ, ਉਸ ਦੀ ਇਬਾਰਤ ਇਹ ਸੀ:

ਸਿੱਕੇ ਦੇ ਇੱਕ ਪਾਸੇ:

'ਸਿਕਾ ਜਦ ਬਰ ਹਰ ਦੋ ਆਲਮ
ਤੇਗ-ਏ-ਨਾਨਕ ਵਾਹਬ ਅਸਤ।
ਫ਼ਤਹ ਗੋਬਿੰਦ ਸਿੰਘ ਸ਼ਾਹ-ਏ-ਸ਼ਾਹਾਂ
ਫਜ਼ਲ ਸਚਾ ਸਾਹਿਬ ਅਸਤ।'

ਸਿੱਕੇ ਦੇ ਦੂਜੇ ਪਾਸੇ:

'ਜਰਬ-ਬਾ-ਆਮਾਨੁ ਦਹਿਰ
ਮੁਸੱਵਰਤ ਸ਼ਹਿਰ, ਜ਼ੀਨਤ ਤਖ਼ਤ, ਮੁਬਾਰਕ ਬਖ਼ਤ'

ਬਾਬਾ ਬੰਦਾ ਸਿੰਘ ਬਹਾਦਰ ਤੋਂ ਅਧੀ ਸਦੀ ਬਾਅਦ ਜਦੋਂ ਦਲ ਖ਼ਾਲਸਾ ਨੇ ਨਵੰਬਰ 1761 ਵਿੱਚ ਸ. ਜੱਸਾ ਸਿੰਘ ਆਹਲੂਵਾਲੀਆ (ਸੁਲਤਾਨੁਲ ਕੌਮ) ਦੀ ਕਮਾਨ ਹੇਠ ਲਾਹੌਰ ਨਵੰਬਰ 1761 ਵਿੱਚ ਆਰਜ਼ੀ ਤੌਰ ਤੇ ਫਤਹਿ ਕੀਤਾ ਤਾਂ ਲਾਹੌਰ ਦੀ ਟਕਸਾਲ ਤੋਂ ਉਸ ਦੇ ਨਾਮ ਦਾ ਅਧੂਰਾ ਸਿੱਕਾ ਚਲਾਇਆ ਸੀ ਜਿਸ ਉੱਪਰ ਇਹ ਸ਼ਬਦ ਉੱਕਰੇ ਹੋਏ ਸਨ:

"ਸਿੱਕਾ ਜ਼ਦ ਦਰ ਜਹਾਂ ਬਫ਼ਜ਼ਲੇ ਅਕਾਲ
ਮੁਲਕੇ ਅਹਿਮਦ ਗ੍ਰਿਫ਼ਤ ਜਸਾ ਕਲਾਲ।

ਸਿੱਖ ਸਿੱਕਾ-ਸ਼ਾਸਤਰੀ ਸ. ਮਨੋਹਰ ਸਿੰਘ ਮਾਰਕੋ ਅਨੁਸਾਰ, "ਇਹ ਵੀ ਕਿਹਾ ਜਾਂਦਾ ਹੈ ਕਿ ਉਪਰੋਕਤ ਅੱਖਰਾਂ ਵਾਲੇ ਕੇਵਲ 21 ਸਿੱਕੇ ਕਾਜ਼ੀਆਂ ਅਤੇ ਮੁਲਾਣਿਆਂ ਨੇ ਆਪ ਢਲਵਾ ਕੇ ਅਹਿਮਦਸ਼ਾਹ ਦੁਰਾਨੀ ਨੂੰ ਇਸ ਕਾਰਨ ਘਲੇ ਕਿ ਸਰਦਾਰ ਜੱਸਾ ਸਿੰਘ ਲਈ ਕਰੋਪੀ ਦਾ ਕਾਰਨ ਬਣ ਸਕਣ। ਇੱਕ ਹੋਰ ਲੇਖਕ ਖ਼ੁਸ਼ਬਖ਼ਤ ਰਾਏ ਅਨੁਸਾਰ ਇਹ ਸਿੱਕਾ ਕੁਝ ਕੁ ਦਿਨ ਹੀ ਚਲਿਆ ਬਾਅਦ ਵਿਚ ਅਧੂਰੇ ਨਾਂ ਦੀ ਵਿਰੋਧਤਾ ਕਾਰਨ ਇਹ ਸਿੱਕਾ ਬੰਦ ਕਰ ਦਿੱਤਾ ਗਿਆ।"

ਸਿੱਖਾਂ ਵਲੋਂ 1764 ਈਸਵੀ ਵਿਚ ਸਰਹੰਦ ਫ਼ਤਹਿ ਕਰਨ ਤੋਂ ਬਾਅਦ 'ਗੋਬਿੰਦ ਸ਼ਾਹੀ ਸਿੱਕਾ' ਸ਼ੁਰੂ ਕੀਤਾ ਗਿਆ। ਇਹ ਸਿੱਕਾ ਲਾਹੌਰ ਟਕਸਾਲ ਤੋਂ 1777 ਤੱਕ ਚਾਲੂ ਰਿਹਾ। ਇਸ ਦੀ ਇਬਾਰਤ ਇਹ ਸੀ:

"ਦੇਗੋ ਤੇਗੋ ਫ਼ਤਹ ਉ ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।"

ਸਿੱਕੇ ਦੇ ਦੂਜੇ ਪਾਸੇ ਇਹ ਸ਼ਬਦ ਸਨ:

'ਜ਼ਬਰ ਦਾਰੁਲ ਸਲਤਨਤ ਲਾਹੌਰ
ਸੰਮਤ 1822 ਮੈਮਨਤ ਮਾਨੂਸ'

ਇਹ ਲਫ਼ਜ਼ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਆਪਣੀ ਮੋਹਰਾਂ ਤੇ ਲਾਉਂਦੇ ਸਨ।

ਮਹਾਰਾਜਾ ਰਣਜੀਤ ਸਿੰਘ ਨੇ 1799 ਵਿੱਚ ਲਾਹੌਰ ਫ਼ਤਹਿ ਕੀਤਾ ਅਤੇ 1801 ਵਿੱਚ ਮਹਾਰਾਜੇ ਦੀ ਤਾਜਪੋਸ਼ੀ ਕੀਤੀ ਗਈ। 1801 ਈ. ਤੋਂ ਬਾਅਦ ਸਿੱਕੇ ਲਾਹੌਰ ਤੋਂ ਸ਼ੁਰੂ ਹੋਏ। 1803 ਤੋਂ 1807 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸਿੱਕੇ ਸ਼ੁਰੂ ਕੀਤੇ। ਫ਼ਾਰਸੀ ਅੱਖਰਾਂ ਵਾਲੇ ਸਿੱਕੇ ਲਾਹੌਰ ਟਕਸਾਲ ਤੋਂ 1801 ਈ. ਅਤੇ ਅੰਮ੍ਰਿਤਸਰ ਦੀ ਟਕਸਾਲ ਤੋਂ 1818 ਤੋਂ

ਬਾਅਦ ਅਤੇ ਸ੍ਰੀਨਗਰ ਕਸ਼ਮੀਰ ਤੋਂ 1819 ਤੋਂ ਬਾਅਦ ਬਣਨੇ ਸ਼ੁਰੂ ਹੋਏ। ਇਨ੍ਹਾਂ ਸਿੱਕਿਆਂ ਉਪਰ 'ਗੋਬਿੰਦਸ਼ਾਹੀ' ਸਿੱਕਿਆਂ ਵਾਲੀ ਹੀ ਇਬਾਰਤ ਉੱਕਰੀ ਹੋਈ ਸੀ, ਪਰ ਮਹਾਰਾਜਾ ਰਣਜੀਤ ਸਿੰਘ ਦੇ ਸਿੱਕਿਆਂ ਨੂੰ 'ਨਾਨਕਸ਼ਾਹੀ' ਆਖਿਆ ਜਾਂਦਾ ਸੀ।

ਅੰਮ੍ਰਿਤਸਰ ਦੀ ਟਕਸਾਲ ਤੋਂ ਸਿੱਕੇ ਸੋਨੇ ਅਤੇ ਤਾਂਬੇ ਦੇ 1777 ਤੋਂ ਬਾਅਦ ਸ਼ੁਰੂ ਹੋਏ, ਉਨ੍ਹਾਂ ਨੂੰ 'ਨਾਨਕਸ਼ਾਹੀ' ਸਿੱਕੇ ਆਖਿਆ ਜਾਂਦਾ ਸੀ। ਇੱਕ ਸਿੱਕੇ ਦੀ ਇਬਾਰਤ ਗੁਰਮੁੱਖੀ ਅੱਖਰਾਂ ਵਿੱਚ ਉੱਕਰੀ ਹੋਈ ਸੀ:

ਸਿੱਕੇ ਦੇ ਇੱਕ ਪਾਸੇ:

'ਅਕਾਲ ਸਹਾਇ ਗੁਰੂ ਨਾਨਕ ਜੀ'
ਸਿੱਕਾ ਜ਼ਦ ਬਰ ਸੀਨ ਉਜ਼ਰ, ਤੇਗੋ ਨਾਨਕ ਵਾਹਬ ਅਸਤ।
ਫ਼ਤਹ ਗੋਬਿੰਦ ਸ਼ਾਹੇ ਸ਼ਾਹਾਂ, ਫ਼ਜ਼ਲ ਸਚਾ ਸਾਹਿਬ ਅਸਤ।

ਸਿੱਕੇ ਦੇ ਦੂਜੇ ਪਾਸੇ:

'ਜ਼ਰਬ ਸ੍ਰੀ ਅੰਮ੍ਰਿਤਸਰ
ਜਲੂਸ ਅਕਾਲ ਤਖ਼ਤ ਸੰਮਤ 1837'

ਮਹਾਰਾਜਾ ਰਣਜੀਤ ਸਿੰਘ ਨੂੰ ਇਤਿਹਾਸ ਵਿਚ ਸ਼ਕਤੀਸ਼ਾਲੀ, ਹਰਮਨ ਪਿਆਰਾ ਅਤੇ ਅਨੋਖਾ ਰਾਜਾ ਕਰ ਕੇ ਯਾਦ ਕੀਤਾ ਜਾਂਦਾ ਹੈ। ਸ਼ੇਰੇ-ਪੰਜਾਬ ਕੋਲ ਅਜਿਹੀ ਸ਼ਕਤੀਸ਼ਾਲੀ ਅਤੇ ਵੱਡੇ ਸਲਤਨਤ ਹੋਣ ਦੇ ਬਾਵਜੂਦ ਆਪਣੇ ਨਾਂ ਦੇ ਸਿੱਕੇ ਸ਼ੁਰੂ ਨਹੀਂ ਕੀਤੇ ਸਗੋਂ ਸਿੱਕਿਆਂ ਤੇ ਆਪਣੇ ਮਹਿਬੂਬ ਗੁਰੂ ਸਾਹਿਬਾਨ ਦਾ ਨਾਂ ਹੀ ਉਕਰਾਏ। ਸ਼ੇਰੇ-ਪੰਜਾਬ ਨੇ ਸਿਰਫ਼ ਸ. ਹਰੀ ਸਿੰਘ ਨਲੂਆ ਨੂੰ ਇਹ ਮਾਣ ਬਖ਼ਸ਼ਿਆ ਕਿ ਉਹ ਆਪਣੇ ਨਾਂ ਦਾ ਸਿੱਕਾ ਚਾਲੂ ਕਰਨ।

ਮਹਾਰਾਜਾ ਰਣਜੀਤ ਸਿੰਘ ਨੇ ਬਾਅਦ ਵਿਚ ਆਪਣੇ ਬ੍ਰਾਹਮਣ ਮੰਤਰੀਆਂ ਦੇ ਕਹਿਣ ਤੇ ਆਪਣੇ ਸਿੱਕਿਆਂ ਉੱਪਰ 'ਬ੍ਰਿਛ ਦਾ ਪਤਾ' ਉਕਰਾਇਆ। ਇਸ ਤੋਂ ਬਾਅਦ 'ਮੋਰ ਪੰਖ' ਦਾ ਚਿੰਨ੍ਹ ਆਪਣੀ 'ਰਾਣੀ ਮੋਰਾਂ' ਦੇ ਨਾਂ 'ਤੇ ਚਾਲੂ ਕੀਤਾ ਜਿਨ੍ਹਾਂ ਨੂੰ 'ਮੋਰਾਂ ਸ਼ਾਹੀ' ਵੀ ਆਖਿਆ ਜਾਂਦਾ ਸੀ। ਇਸ ਨੂੰ 'ਆਰਸੀ ਦੀ ਮੋਹਰ ਵਾਲੀ' ਵੀ ਆਖਿਆ ਜਾਂਦਾ ਸੀ। ਇਹ ਸਿੱਕੇ 1806-07 ਵਿਚ ਸ਼ੁਰੂ ਹੋਏ ਅਤੇ 1827 ਈ. ਤੱਕ ਚਾਲੂ ਰਹੇ। ਸਿੱਖ ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਇਸ ਰੁਪਏ ਦੀ ਅਰਦਾਸ 'ਅਕਾਲ ਤਖ਼ਤ ਸਾਹਿਬ' ਤੋਂ ਪ੍ਰਵਾਨ ਨਾ ਹੋਈ। ਇਸੇ ਤਰ੍ਹਾਂ ਮਹਾਰਾਜਾ ਸ਼ੇਰ ਸਿੰਘ (1841-43) ਦੇ ਸਿੱਕੇ ਤਖ਼ਤ ਕੇਸਗੜ੍ਹ ਸਾਹਿਬ ਆਨੰਦਗੜ੍ਹ ਸਾਹਿਬ 'ਤੇ ਸਵੀਕਾਰ ਨਾ ਕੀਤੇ ਗਏ ਕਿਉਂਕਿ 'ਅਕਾਲ ਸਹਾਇ ਗੁਰੂ ਨਾਨਕ ਜੀ' ਦੀ ਥਾਂ ਉਸ ਤੇ 'ਅਕਾਲ ਸਹਾਇ ਸ਼ੇਰ ਸਿੰਘ' ਲਿਖਿਆ ਹੋਇਆ ਸੀ।

ਉਪਰੋਕਤ ਟਕਸਾਲਾਂ ਤੋਂ ਇਲਾਵਾ ਪਿੰਡ ਦਾਦਨਖਾਨ, ਝੰਗ ਅਤੇ ਪਿਸ਼ਾਵਰ ਤੋਂ ਵੀ ਸਮੇਂ ਸਮੇਂ ਸਿੱਕੇ ਚਾਲੂ ਹੁੰਦੇ ਰਹੇ ਸਨ।

1828 ਈ. ਤੋਂ ਬਾਅਦ ਲਾਹੌਰ ਟਕਸਾਲ ਤੋਂ 'ਸੋਨੇ ਦੀ ਮੋਹਰ' ਚਾਲੂ ਹੋਈ ਜੋ 'ਬੁਤਕੀ' ਕਰਕੇ ਮਕਬੂਲ ਸੀ। ਇਨ੍ਹਾਂ ਉੱਪਰ ਗੁਰਮੁਖੀ ਅੱਖਰਾਂ ਵਿਚ ਤਿੰਨ ਵਾਰ "ਵਾਹਿਗੁਰੂ ਵਾਹਿਗੁਰੂ ਵਾਹਿਗੁਰੂ" ਉੱਕਰਿਆ ਹੁੰਦਾ ਸੀ।

ਸ਼ੇਰੇ-ਪੰਜਾਬ ਨੇ ਸ. ਹਰੀ ਸਿੰਘ ਨਲੂਆ ਨੂੰ ਤਿੰਨ ਵਾਰ ਆਪਣੇ ਨਾਂ ਦੇ ਸਿੱਕੇ ਚਾਲੂ ਕਰਨ ਦੀ ਆਗਿਆ ਬਖ਼ਸ਼ੀ। ਇਹ ਵਰ੍ਹੇ ਸਨ 1821, 1831 ਅਤੇ 1834 ਵਿਚ। 'ਮੁਕੰਮਲ ਤਵਾਰੀਖ਼ ਕਸ਼ਮੀਰ' ਦਾ ਲੇਖਕ ਮੌਲਾਨਾ ਮੁਹੰਮਦ ਦੀਨ ਲਿਖਦਾ ਹੈ, "ਹਰੀ ਸਿੰਘ ਨੇ ਕਸ਼ਮੀਰ

ਮੇਂ ਆਪਣੇ ਨਾਮ ਕਾ ਸਿੱਕਾ ਭੀ ਜਾਰੀ ਕੀਆ ਜੋ ਹਰੀ ਸਿੰਘੀਆ ਪੈਸਾ ਅਖਵਾਉਂਦਾ ਸੀ। ਸਰ ਲੈਪਲ ਗ੍ਰਿਫ਼ਨ 'ਰਈਸਾਨਿ ਪੰਜਾਬ' ਵਿਚ ਲਿਖਦਾ ਹੈ, "ਹਰੀ ਸਿੰਘ ਰੁਪਿਆ ਅੱਜ ਤਕ ਕਸ਼ਮੀਰ ਵਿੱਚ ਖ਼ੂਬ ਮਸ਼ਹੂਰ ਹੈ (1890) ਅਤੇ ਇਹ ਸਿੱਕਾ ਜਿਸ ਨੂੰ ਹਰੀ ਸਿੰਘੀਆ ਕਹਿੰਦੇ ਹਨ ਜੋ ਉਸ ਨੇ ਕਸ਼ਮੀਰ ਵਿਚ ਜਾਰੀ ਕੀਤਾ ਸੀ, ਅਜੇ ਤੱਕ ਪੰਜਾਬ ਵਿੱਚ ਭੀ ਹਰ ਥਾਂ ਚਲਦਾ ਹੈ।"

ਕਸ਼ਮੀਰ ਵਿਚ ਜੋ ਸਿੱਕੇ ਚਾਲੂ ਹੋਏ, ਉਨ੍ਹਾਂ ਦੀ ਇਬਾਰਤ ਸੀ:

(ੳ) ਸਿੱਕੇ ਦੇ ਇੱਕ ਪਾਸੇ:-

ਹਰੀ ਸਿੰਘ ਯਕ ਰੁਪਿਆ

ਦੂਜੇ ਪਾਸੇ:-

ਸ੍ਰੀ ਅਕਾਲ ਸਹਾਇ ਸੰਮਤ 1878

(ਅ) ਇੱਕ ਪਾਸੇ: ਜ਼ਰਬ ਕਸ਼ਮੀਰ, 1876 ਬਿਕਰਮੀ

ਦੂਜੇ ਪਾਸੇ:-

ਦੇਗ ਤੇਗ ਫਤ੍ਹੇ ਨਸਰਤ ਬੇਦਰੰਗ,<br>
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਸ. ਹਰੀ ਸਿੰਘ ਨਲੂਆ ਨੇ ਅਜਿਹੇ ਸਿੱਕੇ ਪਿਸ਼ਾਵਰ ਦੀ ਟਕਸਾਲ ਤੋਂ 1833 ਨੂੰ ਚਾਲੂ ਕੀਤੇ। ਉਸ 'ਤੇ ਇਹ ਇਬਾਰਤ ਲਿਖੀ ਹੋਈ ਮਿਲਦੀ ਹੈ।

ਇੱਕ ਪਾਸੇ:-

ਦੇਗ ਤੇਗ ਫ਼ਤਹ ਨਸਰਤ ਬੇਦਰੰਗ,<br>
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਸਿੱਕੇ ਦੇ ਦੂਜੇ ਪਾਸੇ:-

ਜ਼ਰਬ ਪਿਸ਼ਾਵਰ ਜਲੂਸ 1890 ਬਿਕਰਮੀ

ਸਿੱਖਾਂ ਦੀ ਸਮਕਾਲੀ ਤਵਾਰੀਖ਼ ਬਾਰੇ ਬਹੁਤ ਬਦੇਸ਼ੀ ਤਵਾਰੀਖ਼ਦਾਨ ਨੇ ਹੀ ਲਿਖਿਆ ਹੈ ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਅਤੇ ਉਨ੍ਹਾਂ ਦੇ ਜਾਨ-ਸ਼ੀਨਾਂ ਬਾਰੇ ਖ਼ਾਸ ਤਵੱਜਾ ਦਿੱਤੀ ਹੋਈ ਹੈ। ਪਰ ਇਹ ਵੀ ਹਕੀਕਤ ਹੈ ਕਿ ਸਿੱਖ ਰਾਜ ਦੇ ਸਿੱਕਿਆਂ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ, ਜੇ ਕਿਤੇ ਮਿਲਦੀ ਵੀ ਹੈ ਤਾਂ ਬਹੁਤ ਹੀ ਸੰਕੋਚਵੇਂ ਢੰਗ ਨਾਲ ਉਪਲੱਭਧ ਹੈ।

ਸਿੱਖ ਸਿੱਕਿਆਂ ਨੂੰ ਵੱਖਰੀਆਂ ਵੱਖਰੀਆਂ ਟਕਸਾਲਾਂ ਵਿਚ ਢਾਲਿਆ ਜਾਂਦਾ ਸੀ ਅਤੇ ਉਨ੍ਹਾਂ ਉਪਰ ਬਿਕਰਮੀ ਸੰਮਤ ਸਪੱਸ਼ਟ ਉਕਰਿਆ ਮਿਲਦਾ ਹੈ। ਇਨ੍ਹਾਂ ਸੰਮਤਾਂ ਕਾਰਨ ਹੀ ਮਹਾਰਾਜਾ ਦਲੀਪ ਸਿੰਘ (ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਬੇਟਾ) ਦੇ ਸਮੇਂ ਦੇ ਸਿੱਕਿਆਂ ਦੀ ਨਿਸ਼ਾਨਦੇਹੀ ਆਸਾਨ ਹੋ ਜਾਂਦੀ ਹੈ। ਇਨ੍ਹਾਂ ਸਿੱਕਿਆਂ ਦੀ ਦਾਸਤਾਨ ਵੀ ਨਿਰਾਲੀ ਅਤੇ ਦਿਲਚਸਪ ਹੈ। ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਸਤੰਬਰ 1843 (1900 ਬਿਕਰਮੀ) ਵਿਚ ਬੁਰਛਾਗਰਦੀ ਅਤੇ ਲਹੂ ਦੇ ਛਿਟਿਆਂ ਵਿਚ ਬਣਾਇਆ ਗਿਆ ਜਦੋਂ ਉਹ ਕੇਵਲ ਪੰਜ ਵਰ੍ਹਿਆਂ ਦਾ ਸੀ। 1843 ਈ. ਤੋਂ ਲੈ ਕੇ 20 ਮਾਰਚ 1849 ਈ. ਤੱਕ (ਅੰਗ੍ਰੇਜ਼ਾਂ ਦੇ ਪੰਜਾਬ ਉੱਤੇ ਕਬਜ਼ੇ ਤੱਕ) ਜੋ ਸਿੱਕੇ ਪ੍ਰਚੱਲਤ ਹੋਏ, ਉਹ ਬਿਨਾਂ ਸ਼ਕ ਮਹਾਰਾਜਾ ਦਲੀਪ ਸਿੰਘ ਦੇ ਸਮੇਂ ਦੇ ਸਿੱਕੇ ਆਖੇ ਜਾ ਸਕਦੇ ਹਨ।

ਲਾਹੌਰ, ਅੰਮ੍ਰਿਤਸਰ ਅਤੇ ਮੁਲਤਾਨ ਦੀਆਂ ਟਕਸਾਲਾਂ ਵਿਚੋਂ 'ਨਾਨਕਸ਼ਾਹੀ' ਜਾਂ 'ਗੋਬਿੰਦ ਸ਼ਾਹੀ' ਸਿੱਕੇ ਹੀ ਬਣਦੇ ਸਨ। ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ 1839 ਵਿਚ ਹੋਈ ਤਾਂ 1843 ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦਾ ਪੰਜਾਬ ਦਾ ਮਹਾਰਾਜਾ ਬਣਨ ਤੱਕ ਚਾਰ ਸਾਲ ਦਾ ਸਮਾਂ ਆਉਂਦਾ ਹੈ। ਇਸ ਸਮੇਂ ਦੌਰਾਨ ਦੇ ਸਾਰੇ ਸਿੱਕੇ ਤਾਂ ਮਿਲਦੇ ਹਨ, ਪਰ ਕਿਸੇ ਖ਼ਾਸ ਸ਼ਖ਼ਸੀ ਮਹਾਰਾਜੇ ਦੇ ਨਾਂ ਨਾਲ ਨਹੀਂ ਜੁੜ ਸਕਦੇ। 1844 ਈ. ਤੋਂ 1949 ਈ. ਤੱਕ ਜੋ ਸਿੱਕੇ ਢੱਲਦੇ ਰਹੇ, ਉਹ ਬਿਨਾ ਸ਼ਕ ਮਹਾਰਾਜਾ ਦਲੀਪ ਸਿੰਘ ਦੇ ਦੌਰ ਨਾਲ ਜੋੜੇ ਜਾ ਸਕਦੇ ਹਨ। ਸਤੰਬਰ ਤੋਂ ਦਸੰਬਰ 1843 ਦੇ ਸਿੱਕੇ ਮਹਾਰਾਜਾ ਦਲੀਪ ਸਿੰਘ ਦੇ ਸਮੇਂ ਨਾਲ ਜੁੜਦੇ ਹਨ। ਇਸ ਸਮੇਂ ਦੇ ਸਿੱਕੇ ਜੋ ਵੱਖ-ਵੱਖ ਟਕਸਾਲਾਂ ਵਿਚ ਢੱਲਦੇ ਰਹੇ, ਉਹ ਇਸ ਤਰ੍ਹਾਂ ਸਨ:

ਅੰਮ੍ਰਿਤਸਰ ਟਕਸਾਲ ਤੋਂ ਮਹਾਰਾਜਾ ਦਲੀਪ ਸਿੰਘ ਦੇ ਦੌਰ ਦੇ ਜੋ ਸਿੱਕੇ ਢੱਲੇ ਸਨ, ਉਨ੍ਹਾਂ ਤੇ ਬਿਕਰਮੀ 1900, 1901, 1902, 1903 ਅਤੇ 1904 ਉੱਕਰਿਆ ਹੋਇਆ ਸੀ। ਇਹ ਸਿੱਕੇ ਨਾਨਕਸ਼ਾਹੀ ਸਨ ਅਤੇ ਨਾਨਕਸ਼ਾਹੀ ਇਬਾਰਤ ਲਿਖੀ ਹੋਈ ਸੀ ਜਿਸ ਵਿਚ ਇਕ ਪਾਸੇ ਉਰਦੂ ਅਤੇ ਦੂਜੇ ਪਾਸੇ ਗੁਰਮੁਖੀ ਅੱਖਰ ਸਨ। 1900 ਤੋਂ 1905 ਬਿਕਰਮੀ ਸੰਮਤ 1/2 ਰੁਪਏ ਤੇ ਉੱਕਰਿਆ ਸੀ। 1/4 ਰੁਪਏ ਤੇ 1901 ਤੋਂ 1904 ਬਿਕਰਮੀ ਅਤੇ 1/8 ਰੁਪਏ ਤੇ 1900 ਤੋਂ 1903 ਬਿਕਰਮੀ ਸੰਮਤ ਉੱਕਰੇ ਸਨ। ਇਸੇ ਤਰ੍ਹਾਂ ਲਾਹੌਰ ਟਕਸਾਲ ਤੋਂ ਨਾਨਕਸ਼ਾਹੀ ਸਿੱਕਿਆਂ ਤੇ 1902 ਅਤੇ 1903 ਬਿਕਰਮੀ ਸੰਮਤ ਉੱਕਰਿਆ ਸੀ। ਕਸ਼ਮੀਰ ਟਕਸਾਲ ਵਿਚ 1900, 1901, 1902 ਤੇ 1903, ਬਿਕਰਮੀ ਸੰਮਤ ਲਿਖੇ ਮਿਲਦੇ ਹਨ। ਇਨ੍ਹਾਂ ਤੇ ਵੀ 'ਨਾਨਕਸ਼ਾਹੀ' ਸਿੱਕਿਆਂ ਵਾਲੀ ਇਬਾਰਤ ਲਿਖੀ ਮਿਲਦੀ ਹੈ। ਮੁਲਤਾਨ ਟਕਸਾਲ ਦੇ ਸਿੱਕੇ ਵੀ 1900 ਤੋਂ 1905 ਬਿਕਰਮੀ ਸੰਮਤ ਵਾਲੇ ਮਿਲਦੇ ਹਨ ਜਿਨ੍ਹਾਂ ਤੇ 'ਨਾਨਕਸ਼ਾਹੀ' ਇਬਾਰਤ ਉੱਕਰੀ ਹੋਈ ਹੈ। ਡੇਰਾ ਟਕਸਾਲ ਦੇ ਸਿੱਕਿਆਂ ਤੇ 1904 ਬਿਕਰਮੀ ਸੰਮਤ ਲਿਖੀ ਮਿਲਦੀ ਹੈ। ਡੇਰਾਜਟ ਟਕਸਾਲ ਦੇ ਸਿੱਕਿਆਂ ਤੇ 1900 ਤੋਂ 1904 ਬਿਕਰਮੀ ਸੰਮਤ ਲਿਖੀ ਮਿਲਦੀ ਹੈ ਜਿਨ੍ਹਾਂ ਤੇ 'ਗੋਬਿੰਦਸ਼ਾਹੀ' ਇਬਾਰਤ ਦਸੀ ਗਈ ਹੈ। ਇਕ ਹੋਰ ਟਕਸਾਲ ਨਿੱਮਕਸ਼ਾਹੀ ਸੀ ਜਿਸ ਦੇ ਸਿੱਕੇ 1904 ਅਤੇ 1905 ਬਿਕਰਮੀ ਸੰਮਤ ਵਾਲੇ ਮਿਲਦੇ ਹਨ, ਪਰ ਇਨ੍ਹਾਂ ਤੇ ਸਿਰਫ਼ 'ਨਾਨਕਸ਼ਾਹੀ' ਇਬਾਰਤ ਛਾਪੀ ਮਿਲਦੀ ਹੈ। ਸਿੱਕਾ-ਸ਼ਾਸਤਰੀ ਇਹ ਨਿਰਣਾ ਅਜੇ ਤੱਕ ਨਹੀਂ ਦੇ ਸਕੇ ਕਿ ਇਸ ਦੇ ਅੱਖਰ ਗੁਰਮੁਖੀ ਜਾਂ ਦੇਵਨਾਗਰੀ ਲਿਪੀ ਵਾਲੇ ਹਨ।

ਇਨ੍ਹਾਂ ਉੱਪਰ ਵਰਣਨ ਸਿੱਕਿਆਂ ਤੋਂ ਇਲਾਵਾ ਕੁਝ ਸਿੱਕੇ ਰਾਜਾ ਜੈ ਸਿੰਘ ਘਨ੍ਹਿਆ, ਰਾਜਾ ਸਾਹਿਬ ਗੁਜਰਾਤ ਆਦਿ ਨੇ ਵੀ ਚਾਲੂ ਕੀਤੇ। ਇਨ੍ਹਾਂ ਵਿਚੋਂ ਬਹੁਤੇ ਸਿੱਕੇ ਪ੍ਰਸਿੱਧ ਇਤਿਹਾਸਕਾਰ ਡਾ. ਹਰਜਿੰਦਰ ਸਿੰਘ ਦਿਲਗੀਰ ਨੇ ਸਿੱਖ ਅਜਾਇਬਘਰ ਲਾਹੌਰ (ਪਾਕਿਸਤਾਨ) ਅਤੇ ਬ੍ਰਿਟਿਸ਼ ਅਜਾਇਬਘਰ ਲੰਡਨ (ਇੰਗਲੈਂਡ) ਵਿਚ ਆਪ ਵੇਖੇ ਹਨ। ਪਟਿਆਲਾ, ਜੀਂਦ ਅਤੇ ਨਾਭਾ ਰਿਆਸਤਾਂ ਦੇ ਰਾਜਿਆਂ ਨੇ ਵੀ ਆਪਣੇ ਸਿੱਕੇ ਚਾਲੂ ਕੀਤੇ ਸਨ।

# ਸਹਾਇਕ ਪੁਸਤਕ ਸੂਚੀ


- Baddan, Dr. Baldev Singh- **Fighter for Freedom, Maha raja Duleep Singh.**
- Dilgeer, Dr. Harjinder Singh- **The Sikh Reference Book,** Canada 1997.
- Harbans Singh (Editor-in-Chief) **The Encylopaedia of Sikhism,** Vol. IV, Patiala 1998.
- Rodgeja, Charles J- **Coin Collection in Northen India,** 1894.
- Sarna, Dr. Jasbir Singh- **The Sikh Coins,** World Sikh News, USA, 1997.
- Suri, Sohan Lal- **Umadat-ut-Twarikh,** Lahore, 1885-89.
- ਮਾਰਕੋ, ਮਨੋਹਰ ਸਿੰਘ- **ਸਿੱਖ ਰਾਜ ਦੇ ਸਿੱਕੇ**, ਗੁਰਦੁਆਰਾ ਗਜ਼ਟ, ਅੰਮ੍ਰਿਤਸਰ, ਸਤੰਬਰ 2001.
- ਸਰਨਾ, ਡਾ. ਜਸਬੀਰ ਸਿੰਘ- **ਕਸ਼ਮੀਰ 'ਚ ਸਿੱਖ ਰਾਜ ਦੇ ਸਿੱਕੇ**, 'ਸੰਤ ਸਿਪਾਹੀ', ਨਵੰਬਰ 1997.
- ਕਾਨ੍ਹ ਸਿੰਘ ਨਾਭਾ- **ਗੁਰਸ਼ਬਦ ਰਤਨਾਕਰ ਮਹਾਨਕੋਸ਼**, ਦਿੱਲੀ, 1990.


* * *

# ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ 'ਖੰਡੇ ਦੀ ਪਾਹੁਲ' ਲਈ

ਬੰਦਾ ਸਿੰਘ ਬਹਾਦਰ ਸੰਸਾਰ ਦੇ ਅਜਿਹੇ ਮਹਾਨ ਸੂਰਬੀਰਾਂ ਦੀ ਕਤਾਰ ਵਿਚ ਖੜ੍ਹਾ ਹੁੰਦਾ ਹੈ, ਜਿਸ ਵਿੱਚ ਮਹਾਨ ਸਿਕੰਦਰ, ਨੈਪੋਲੀਅਨ ਬੋਨਾਪਰਟ ਆਦਿ ਆਉਂਦੇ ਹਨ। ਬੰਦਾ ਸਿੰਘ ਦੇ ਸਮੇਂ ਸਿੱਖ ਫੌਜਾਂ ਦੀ ਅਲੋਕਕ ਦਲੇਰੀ ਅਤੇ ਸੂਰਬੀਰਤਾ ਸੰਸਾਰ ਦੇ ਇਤਿਹਾਸ ਵਿਚ ਅਹਿਮ ਸਫ਼ਿਆਂ ਵਾਂਙ ਸਾਂਭੀ ਪਈ ਹੈ। ਭਾਵੇਂ ਅਠਾਰਵੀਂ ਸਦੀ ਦੀਆਂ ਫ਼ਾਰਸੀ ਅਤੇ ਉਰਦੂ ਲਿਖਤਾਂ ਵਿਚ ਬਹੁਤਿਆਂ ਮੁਸਲਮਾਨਾਂ ਤਵਾਰੀਖ਼ਦਾਨਾਂ ਨੇ ਸਿੱਖਾਂ ਨੂੰ 'ਬਦਬਖ਼ਤ', ਦੋਜ਼ਖੀ, ਕਾਫ਼ਿਰ, ਜਿਹਨਮੀ, ਲੋਗੜ, ਕੁੱਤੇ, ਤਅੱਸਬੀ, ਰਾਖਸ਼ ਆਦਿ ਦੀ ਸ਼ਬਦਾਵਲੀ ਵਰਤੀ ਹੈ ਪਰ ਸਿੱਖਾਂ ਦੀ ਬੀਰਤਾ ਅਤੇ ਆਚਰਣ ਦੀ ਸਿਫ਼ਤਾਂ ਕਰਦੇ ਵੀ ਨਹੀਂ ਥੱਕਦੇ। ਬਾਅਦ ਵਿੱਚ ਹਿੰਦੂ ਇਤਿਹਾਸਕਾਰਾਂ ਨੇ ਦ੍ਵੈਸ਼-ਪ੍ਰੇਰਿਤ ਸ਼ਬਦਾਵਲੀ ਦੀ ਭੂਮਿਕਾ ਬੰਨੀ ਜਿਨ੍ਹਾਂ ਵਿਚੋਂ ਸਰ ਜਾਦੂ ਨਾਥ ਅਵਲ ਨੰਬਰ ਤੇ ਆਉਂਦਾ ਹੈ।

ਔਰੰਗਜ਼ੇਬ ਬਾਦਸ਼ਾਹ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰਾਂ ਵਿਚ ਤਖ਼ਤਨਸ਼ੀਨੀ ਦੀ ਜੰਗ ਦਾ ਆਗਾਜ਼ ਹੋ ਗਿਆ। ਉਸ ਦੇ ਵੱਡੇ ਬੇਟੇ ਸ਼ਹਿਜ਼ਾਦਾ ਮੁਅਜ਼ਮ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਜੰਗੀ ਸਹਾਇਤਾ ਲਈ ਅਰਜ਼ ਕੀਤੀ। 8 ਜੂਨ 1707 ਵਿਚ ਆਗਰੇ ਨੇੜੇ ਲੜੀ ਜੰਗ ਵਿਚ ਗੁਰੂ ਸਾਹਿਬ ਨੇ ਉਸ ਦੀ ਮਦਦ ਕੀਤੀ। ਉਹ ਜੰਗ ਵਿਚ ਜਿੱਤ ਕੇ ਸ਼ਾਹ ਆਲਮ ਬਹਾਦਰ (ਬਹਾਦਰ ਸ਼ਾਹ) ਦੇ ਰੁੱਤਬੇ ਨਾਲ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ। ਗੁਰੂ ਸਾਹਿਬ ਸ਼ਾਹੀ ਮਹਿਮਾਨ ਦੇ ਤੌਰ ਤੇ ਆਗਰੇ ਦੇ ਕਿਲ੍ਹੇ ਵਿਚ ਠਹਿਰੇ ਅਤੇ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ ਨਾਯਾਬ ਅਤੇ ਕੀਮਤੀ ਤੋਹਫ਼ਿਆਂ ਨਾਲ ਨਵਾਜਿਆ। ਗੌਰ ਤਲਬ ਗੱਲ ਹੈ ਕਿ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਦੀ ਮਦਦ ਇਸ ਸ਼ਰਤ ਤੇ ਕੀਤੀ ਸੀ ਕਿ ਉਹ ਹਿੰਦੁਸਤਾਨ ਦਾ ਬਾਦਸ਼ਾਹ ਬਣਨ ਉਪਰੰਤ ਸੂਬੇਦਾਰ ਵਜ਼ੀਰ ਖਾਂ ਅਤੇ ਹੋਰ ਪੰਥ ਦੋਖੀਆਂ ਨੂੰ ਸਖ਼ਤ ਸਜ਼ਾਵਾਂ ਦੇਵੇਗਾ ਜਾਂ ਉਨ੍ਹਾਂ ਦੇ ਸਪੁੱਰਦ ਕਰੇਗਾ। ਪਰ ਬਾਦਸ਼ਾਹ ਤਖ਼ਤ ਤੇ ਬੈਠਦਿਆਂ ਹੀ ਟਾਲਮਟੋਲ ਦੀ ਨੀਤੀ ਅਪਨਾਉਣ ਲਗਾ। ਗੁਰੂ ਸਾਹਿਬ ਨੇ ਬਾਦਸ਼ਾਹ ਨਾਲ ਦੱਖਣ ਵੱਲ ਇਕ ਮੁਹਿੰਮ ਤੇ ਜਾਂਦੇ ਸਮੇਂ ਅਚਾਨਕ ਉਸ ਦਾ ਸਾਥ ਨਾਦੇੜ ਲਾਗੇ ਛੱਡ ਦਿੱਤਾ। ਇਹ ਬਾਤ ਜੁਲਾਈ 1708 ਦੀ ਹੈ।

ਬੰਦਾ ਸਿੰਘ ਬਹਾਦਰ ਦਾ ਜਨਮ 27 ਅਕਤੂਬਰ 1670 ਨੂੰ ਰਾਮਦੇਵ ਰਾਜਪੂਤ ਦੇ ਘਰ ਪਿੰਡ ਧੱਜਲ, ਰਾਜੌਰੀ (ਪੁਣਛ ਕਸ਼ਮੀਰ) ਵਿਚ ਹੋਇਆ। ਇਹ ਘੋੜਸਵਾਰੀ ਅਤੇ ਤੀਰਅੰਦਾਜ਼ੀ ਵਿਚ ਬੜੀ ਮੁਹਾਰਤ ਰੱਖਦਾ ਸੀ। ਕਾਫ਼ੀ ਸਮਾਂ ਬੁਰਹਾਨਪੁਰ (ਮੱਧ ਪ੍ਰਦੇਸ਼) ਵਿਚ ਬਾਬਾ ਲੂਣੀਆਂ ਕੋਲ ਤਿੰਨ ਸਾਲ ਰਿਹਾ। ਉਸ ਸਮੇਂ ਇਸ ਦੀ ਉਮਰ 22 ਸਾਲ ਸੀ ਅਤੇ ਮਾਧੋ ਦਾਸ ਬੈਰਾਗੀ ਦੇ ਨਾਂ ਨਾਲ ਮਸ਼ਹੂਰ ਸੀ। ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਰਵਾਲਸਰ ਤੀਰਥ ਅਤੇ ਜੰਮੂ ਵਲ 1692 ਵਿਚ ਗਏ ਤਾਂ ਉਥੇ ਕਾਫ਼ੀ ਰਾਜੇ-ਮਹਾਰਾਜੇ ਆਏ ਹੋਏ ਸਨ ਜਿਨ੍ਹਾਂ ਵਿਚ ਰਾਜੌਰੀ, ਪੁਣੱਛ, ਕਿਸ਼ਤਵਾੜ, ਜੰਮੂ ਆਦਿ ਪ੍ਰਮੁੱਖ ਸਨ ਜਿਨ੍ਹਾਂ ਗੁਰੂ ਸਾਹਿਬ ਨੂੰ ਮਾਧੋਦਾਸ ਦੀ ਵੀਰਤਾ ਦੀਆਂ ਸਾਖੀਆਂ ਸੁਣਾਈਆਂ। 1694 ਵਿਚ ਗੁਰੂ ਸਾਹਿਬ ਨੇ ਹਰਦੁਆਰ ਅਤੇ

ਕਨਖਲ ਦਾ ਦੌਰਾ ਕੀਤਾ ਜਿਥੇ ਹੋਰ ਬੈਰਾਗੀ ਸਾਧਾਂ ਨਾਲ ਮਾਧੋ ਦਾਸ ਵੀ ਮਿਲਿਆ ਸੀ। ਗੁਰੂ ਸਾਹਿਬ ਜਦੋਂ ਨਾਰਾਇਣਾ ਨਗਰ ਰਿਆਸਤ ਜੈਪੁਰ ਵਿਚ ਦਾਦੂ-ਪੰਥੀ ਮਹੰਤ ਜੈਤ ਰਾਮ ਦੇ ਡੇਰੇ ਗਏ ਤਾਂ ਉਸ ਨੇ ਗੁਰੂ ਸਾਹਿਬ ਨੂੰ ਮਾਧੋ ਦਾਸ ਬੈਰਾਗੀ ਦੇ ਡੇਰੇ ਦੀ ਜਾਣਕਾਰੀ ਦਿੱਤੀ ਅਤੇ ਉਸ ਦੇ ਪਲੰਘ ਬਾਰੇ ਵੀ ਦਸਿਆ ਕਿ ਕਿਵੇਂ ਉਹ ਗੁਪਤ ਬੀਰਾਂ ਅਤੇ ਭੂਤ-ਪ੍ਰੇਤਾਂ ਨੂੰ ਇਸ਼ਾਰਾ ਕਰਕੇ ਪਲੰਘ ਉਲਟਾ ਦੇਂਦਾ ਹੈ ਅਤੇ ਫਿਰ ਤਾੜੀਆਂ ਮਾਰ ਕੇ ਹੱਸਦਾ ਹੈ। ਗੁਰੂ ਸਾਹਿਬ ਨੇ ਜੈਤ ਰਾਮ ਨੂੰ ਦਸਿਆ ਕਿ ਸਾਨੂੰ ਇਕ ਜ਼ਰੂਰੀ ਮਿਸ਼ਨ ਕਾਰਣ ਉਸ ਨੂੰ ਜ਼ਰੂਰ ਮਿਲਣਾ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ, ਆਪਣੇ ਸਿੰਘਾਂ ਸਮੇਤ ਜਦੋਂ 3 ਸਤੰਬਰ 1708 ਈ. ਨੂੰ ਬੈਰਾਗੀ ਦੇ ਡੇਰੇ ਗਏ ਤਾਂ ਸੂਰਜ ਗ੍ਰਹਿਣ ਦਾ ਮੇਲਾ ਗੋਦਾਵਰੀ ਦੇ ਕੰਢੇ ਲਗਾ ਹੋਇਆ ਸੀ ਪਰ ਮਾਧੋਦਾਸ ਡੇਰੇ ਵਿਚ ਹਾਜ਼ਰ ਨਹੀਂ ਸੀ। ਗੁਰੂ ਸਾਹਿਬ ਸਿਧਾ ਜਾ ਕੇ ਉਸ ਦੇ ਪਲੰਘ ਤੇ ਬੈਠ ਗਏ ਜਿਸ ਦਾ ਜੈਤ ਰਾਮ ਨੇ ਜ਼ਿਕਰ ਕੀਤਾ ਸੀ। ਗੁਰੂ ਸਾਹਿਬ ਇੰਤਜ਼ਾਰ ਕਰਦੇ ਰਹੇ ਪਰ ਮਾਧੋਦਾਸ ਨਾ ਆਇਆ। ਉਸ ਸਮੇਂ ਲਾਂਗਰੀ ਸਿੱਖ ਨੇ ਬੇਨਤੀ ਕੀਤੀ ਮਹਾਰਾਜ ਦਿਨ ਢੱਲਦਾ ਜਾ ਰਿਹਾ ਹੈ, ਲੰਗਰ ਤਿਆਰ ਕਰਨ ਦਾ ਕੀ ਹੁਕਮ ਹੈ ? ਗੁਰੂ ਸਾਹਿਬ ਨੇ ਬਚਨ ਕੀਤਾ ਜੋ ਕੁਝ ਇਸ ਦੇ ਡੇਰੇ ਵਿਚ ਮਿਲਦਾ ਹੈ, ਉਹ ਲੰਗਰ ਵਿਚ ਪਾ ਦਿਉ। ਲਾਂਗਰੀ ਸਿੱਖ ਨੇ ਦਸਿਆ ਮਹਾਰਾਜ ਡੇਰੇ ਵਿਚ ਇਕ ਹਿਰਨ, ਇਕ ਬੱਕਰੀ ਅਤੇ ਉਸ ਦੇ ਦੋ ਲੇਲੇ ਹਨ, ਔਰ ਕੋਈ ਵਸਤੂ ਨਹੀਂ। ਹੁਕਮ ਦੀ ਦੇਰ ਸੀ ਸਿੰਘਾਂ ਚਾਰੇ ਝੱਟਕਾ ਕੇ ਲੰਗਰ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਬੈਰਾਗੀ ਦੇ ਚੇਲਿਆਂ ਸ਼ੋਰ ਸ਼ਰਾਬਾ ਕੀਤਾ, ਸਿੰਘਾਂ ਫੜ ਕੇ ਇਕ ਦੋਵਾਂ ਦੀ ਚੰਗੀ ਭੁਗਤ ਸਵਾਰੀ। ਸਾਰੇ ਚੇਲੇ ਭੱਜ ਕੇ ਬੈਰਾਗੀ ਕੋਲ ਗਏ ਅਤੇ ਸਾਰੀ ਦਾਸਤਾਨ ਸੁਣਾਈ। ਮਾਧੋਦਾਸ ਨੇ ਗੁਪਤ ਬੀਰਾਂ ਨੂੰ ਹੁਕਮ ਕਰ ਕੇ ਪਲੰਘ ਉਲਟਾਉਣ ਦੀਆਂ ਹਦਾਇਤਾਂ ਕੀਤੀਆਂ ਪਰ ਉਹ ਸਾਰੇ ਨਾਕਾਮਯਾਬ ਹੋਏ। ਮਾਧੋਦਾਸ ਸੋਚਾਂ ਵਿਚ ਡੁਬਾ ਡੇਰੇ ਵੱਲ ਜਾ ਰਿਹਾ ਹੈ। ਉਸ ਨੂੰ ਆਪਣੇ ਗੁਰੂ 'ਲੂਣੀਏ ਸਿੱਧ' ਦੀ ਬਾਤ ਯਾਦ ਆਈ ਕਿ ਮਾਧੋਦਾਸ ਇਕ ਸਮਾਂ ਤੇਰੇ ਤੇ ਐਸਾ ਆਵੇਗਾ ਜਦੋਂ ਇਕ 'ਰਾਜਯੋਗੀ' ਤੇਰੀ ਸਾਰੀ ਸ਼ਕਤੀ ਖੋਹ ਲਏਗਾ ਅਤੇ ਤੈਨੂੰ ਆਪਣਾ ਮੁਰੀਦ ਬਣਾਕੇ, ਹੋਰ ਸ਼ਕਤੀ ਅੱਗੇ ਨਾਲੋਂ ਬਹੁਤੀ ਦੇਵੇਗਾ। ਮਾਧੋਦਾਸ ਸੋਚਦਾ ਟੁਰਦਾ ਜਾ ਕੇ ਪਲੰਘ ਕੋਲ ਨਿਮੋਝੂਣਾ ਹੋ ਕੇ ਖਲੋ ਗਿਆ। ਗੁਰੂ ਸਾਹਿਬ ਨਾਲ ਉਸ ਦੀ ਵਾਰਤਾਲਾਪ ਕਈ ਘੰਟੇ ਹੋਈ। ਆਖ਼ਰ ਉਹ ਗੁਰੂ ਸਾਹਿਬ ਦੇ ਪੈਰਾਂ ਵਿਚ ਢਹਿ ਗਿਆ ਅਤੇ ਆਖਿਆ, ਗਰੀਬ ਨਿਵਾਜ਼ "ਮੈਂ ਤੇਰਾ ਬੰਦਾ (ਗੁਲਾਮ) ਹਾਂ।" ਗੁਰੂ ਸਾਹਿਬ ਨੇ ਉਸ ਨੂੰ 'ਖੰਡੇ ਦੀ ਪਾਹੁਲ' ਦੇ ਕੇ ਸਿੰਘ ਬਣਾਇਆ ਅਤੇ 'ਬਹਾਦਰ' ਦਾ ਖ਼ਿਤਾਬ ਦਿੱਤਾ। ਗੁਰੂ ਸਾਹਿਬ ਨੇ ਉਸ ਦਾ ਨਾਂ 'ਬੰਦਾ ਸਿੰਘ' ਰੱਖਿਆ। ਉਸ ਨੂੰ ਖਾਲਸਾ ਪੰਥ ਦਾ ਜਥੇਦਾਰ- ਜਰਨੈਲ ਥਾਪ ਕੇ ਇਕ ਗਾਤਰੇ ਦੀ ਸ੍ਰੀ ਸਾਹਿਬ, ਇਕ ਮੋਹਰ, ਪੰਜ ਤੀਰ, ਇਕ ਨਿਸ਼ਾਨ ਸਾਹਿਬ ਅਤੇ ਇਕ ਨਗਾਰਾ ਬਖਸ਼ ਕੇ ਪੰਜਾਬ ਵੱਲ ਰਵਾਨਾ ਕੀਤਾ। ਇਸ ਨਾਲ ਗੁਰੂ ਸਾਹਿਬ ਨੇ ਪੰਜ ਸਿੰਘ ਭਾਈ ਭਗਵੰਤ ਸਿੰਘ, ਕੋਇਰ ਸਿੰਘ, ਬਾਜ਼ ਸਿੰਘ, ਬਿਨੋਦ ਸਿੰਘ ਤੇ ਕਾਨ੍ਹ ਸਿੰਘ ਵੀ ਦਿੱਤੇ ਅਤੇ ਕੁਝ ਹੁਕਮਨਾਮੇ ਲਿੱਖ ਕੇ ਦਿੱਤੇ। ਗੁਰੂ ਸਾਹਿਬ ਨੇ ਇਨ੍ਹਾਂ ਸਾਰਿਆਂ ਨੂੰ ਨਾਇਕ ਭਗਵੰਤ ਸਿੰਘ ਬੰਗੇਸ਼ਰੀ ਦੇ ਟਾਂਡੇ ਰਾਹੀਂ ਨੰਦੇੜ ਤੋਂ ਦੱਖਣ ਵੱਲ ਰਵਾਨਾ ਕੀਤਾ।

ਬਹੁਤ ਸਾਰੇ ਲੇਖਕਾਂ ਅਤੇ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਕੁਰਬਾਨੀ ਅਤੇ 'ਖੰਡੇ ਦੀ ਪਾਹੁਲ' ਲੈਣ ਬਾਰੇ ਸ਼ੰਕਿਆਂ ਦੀ ਧੂੜ ਵਿਚ ਗਵਾਚਣ ਦੀ ਕੋਸ਼ਿਸ਼ ਕੀਤੀ ਹੈ। ਇਥੇ ਕੇਵਲ ਮੈਂ ਕੁਝ ਚੋਣਵੀਆਂ ਹੱਥ-ਲਿਖਤਾਂ ਅਤੇ ਕਿਤਾਬਾਂ ਦੇ ਹਵਾਲੇ ਦੇਵਾਂਗਾ ਤਾਂ ਜੋ

ਪਾਠਕ ਅਨੁਮਾਨ ਲਾ ਸਕਣ ਕਿ ਬਾਬਾ ਬੰਦਾ ਸਿੰਘ ਬਹਾਦਰ ਤਿਆਰ-ਬਰ-ਤਿਆਰ ਸਿੰਘ ਹੀ ਨਹੀਂ ਸੀ ਸਗੋਂ ਖਾਲਸੇ ਦੀ ਰਹਿਤ ਮਰਯਾਦਾ ਨੂੰ ਲਾਗੂ ਕਰਵਾਉਣ ਵਿਚ ਵੀ ਦ੍ਰਿੜ ਸੀ। ਹੱਥ ਲਿਖਤ ਜਾਂ ਕਿਤਾਬ ਦੇ ਨਾਲ ਲਿਖਣ ਦੀ ਮਿਤੀ ਜਾਂ ਪ੍ਰਕਾਸ਼ਨਾਂ ਦੀ ਮਿੱਤੀ ਬ੍ਰੈਕਟਾਂ ਵਿਚ ਦਿੱਤੀ ਗਈ ਹੈ।

**ਹੁਕਮਨਾਮੇ** (1710 **ਈ.**): ਬੰਦਾ ਸਿੰਘ ਬਹਾਦਰ ਦੇ ਨਾਂ ਹੇਠ ਸਾਨੂੰ ਦੋ ਹੀ ਹੁਕਮਨਾਮੇ ਉਪਲੱਬਧ ਹਨ। ਪਹਿਲੇ ਹੁਕਮਨਾਮੇ ਤੇ ਮਿਤੀ ਦਰਜ ਨਹੀਂ ਹੈ ਅਤੇ ਦੂਜੇ ਤੇ 12 ਦਸੰਬਰ 1710 ਲਿਖਿਆ ਹੋਇਆ ਹੈ।

**ਪਹਿਲਾ ਹੁਕਮਨਾਮਾ:**

ਦੇਗੋ ਤੇਗੋ ਫ਼ਤਹਿ ਓ ਨਸਰਤ ਬੇ-ਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ
"....... ਸਰਬਤ੍ਰ ਅਕਾਲ ਪੁਰਖ ਜੀਓ ਦਾ ਖਾਲਸਾ
ਹੈ....... ਹੁਕਮੁ ਦੇਖਦਿਆਂ ਹੀ ਪੰਜੇ ਹਥਿਆਰ ਬੱਧਿਆ ਆਵਣਾ........"

ਇਹ ਹੁਕਮਨਾਮਾ ਬਾਬਾ ਬੰਦਾ ਸਿੰਘ ਬਹਾਦਰ ਜੀ ਵੱਲੋਂ ਭਾਈ ਧਰਮ ਸਿੰਘ ਪਰਮ ਸਿੰਘ ਵਾਸੀ ਰੂਪੇ ਕੇ ਜੋਗੁ ਲਿਖਿਆ ਗਿਆ ਸੀ।

**ਦੂਜਾ ਹੁਕਮਨਾਮਾ:**

ਦੇਗੋ ਤੇਗੋ ਫ਼ਤਹਿ ਓ ਨਸਰਤ ਬੇ-ਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ
".........ਪੰਜ ਹਥਿਆਰ ਬੰਨ ਕੇ ਹੁਕਮ ਦੇਖਦਿਆਂ ਦਰਸ਼ਨ ਆਵਣਾ...........
ਖਾਲਸੇ ਦੀ ਰਹਤ ਰਹਣਾ...... ਦਾਰੂ ਅਮਲੀ ਕੋਈ ਨਹੀਂ ਖਾਣਾ..........।"

ਇਹ ਹੁਕਮਨਾਮਾ ਸਰਬਤ ਖਾਲਸਾ ਜਉਨਪੁਰ ਜੋਗੁ ਲਿਖਿਆ ਗਿਆ ਹੈ। (ਪੋਹ 12 ਸੰਮਤ 1767 ਬਿ)

**ਤਵਾਰੀਖਿ-ਇਰਾਦਤ ਖਾਨ** (1714 **ਈ.**): ਇਸ ਨੂੰ ਤਾਰੀਖਿ-ਮੁਬਾਰਖੀ ਵੀ ਆਖਦੇ ਹਨ। ਇਸ ਫ਼ਾਰਸੀ ਹੱਥ-ਲਿਖਤ ਤੇ 1126 ਹਿਜਰੀ (1714 ਈ.) ਲਿਖਿਆ ਹੈ। ਇਸ ਦਾ ਲੇਖਕ ਮਿਰਜ਼ਾ ਮੁਬਾਰਿਕੁਲਾ ਇਰਾਦਤ ਖ਼ਾਨ ਹੈ। ਇਸ ਹੱਥ ਲਿਖਤ ਦੀ ਇਕ ਕਾਪੀ ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਵਿਚ ਹੈ ਅਤੇ ਦੂਜੀ ਕਾਪੀ ਡਾ. ਗੰਡਾ ਸਿੰਘ ਦੀ ਲਾਇਬਰੇਰੀ ਵਿਚ ਮੌਜੂਦ ਹੈ। ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਵਲੋਂ 'ਖੰਡੇ ਦੀ ਪਾਹੁਲ' ਲੈਣ ਦਾ ਜ਼ਿਕਰ ਆਇਆ ਹੈ।

**ਪੰਜ ਸੌ ਸਾਖੀ** (1734 **ਈ.**): ਇਹ ਸੰਪੂਰਨ ਨਹੀਂ ਮਿਲਦੀ ਅਤੇ ਅਜਕਲ 'ਸੌ ਸਾਖੀ' ਦੇ ਨਾਂ ਨਾਲ ਜਾਂ ਗਾਥਾ ਗੁਰ ਰਤਨਮਾਲ ਦੇ ਨਾਂ ਕਰਕੇ ਪ੍ਰਸਿੱਧ ਹੈ। ਇਸ ਦਾ ਲੇਖਕ ਗੁਰਬਖਸ਼ ਸਿੰਘ (ਰਾਮ ਕੁਇਰ) ਹੈ। ਡਾ: ਗੰਡਾ ਸਿੰਘ ਨੇ ਜੋ ਹੱਥ ਲਿਖਤ ਦੀ ਮਿਤੀ ਦਸੀ ਹੈ। ਉਹ 1781 ਈ. ਜਾਂ 1791 ਈ. ਹੈ। ਸੌ ਸਾਖੀ ਹੁਣ ਪ੍ਰਕਾਸ਼ਿਤ ਰੂਪ ਵਿਚ ਵੀ ਮਿਲਦੀ ਹੈ। ਸੌ ਸਾਖੀ ਵਿਚ ਨੌਵੇਂ ਅਤੇ ਦਸਵੇਂ ਪਾਤਸ਼ਾਹ ਬਾਰੇ ਲਿਖਿਆ ਹੋਇਆ ਹੈ। ਇਹ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਇਹ ਸਾਖੀਆਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਸੇ ਸਿੰਘ ਨੂੰ ਸੁਣਾਈਆਂ ਸਨ ਜਿਸ ਨੂੰ ਬਾਅਦ ਵਿਚ ਸੰਪਾਦਨ ਕੀਤਾ ਗਿਆ ਸੀ। ਕੋਈ ਭਰੋਸੇਯੋਗ ਖਰੜਾ ਵੀ ਕਿਸੇ ਵਿਦਵਾਨ ਨੂੰ ਹੱਥ ਨਹੀਂ ਆਇਆ। ਕੁਝ ਸਾਖੀਆਂ 1849 ਈ. ਤੋਂ ਬਾਅਦ ਵੀ ਸ਼ਾਮਿਲ

ਕੀਤੀਆਂ ਗਈਆਂ ਹਨ ਕਿਉਂਕਿ ਇਸ ਵਿਚ ਮਹਾਰਾਜਾ ਦਲੀਪ ਸਿੰਘ ਬਾਰੇ ਵੀ ਲਿਖਿਆ ਗਿਆ ਹੈ। ਇਸ ਵਿਚ ਬੰਦਾ ਸਿੰਘ ਬਹਾਦਰ ਦਾ ਖਾਲਸੇ ਬਾਰੇ ਸੰਕੇਤ ਮਿਲਦਾ ਹੈ।

*"ਸੁਨ ਬੰਦੇ ਤੁਮ ਖਾਲਸਾ ਪੰਥ*
*ਮਿਲੋ ਖਾਲਸਾ ਪਾਹਿਲ ਸੰਥ।*
*ਜੋ ਤੋ ਕੋ ਖਾਲਸਾ ਸਾਲਸ*
*ਤਬ ਹਮ ਖੁਸ਼ੀ ਬਖਸ਼ੀ ਸਬ ਲਾਲਸ।*
*ਆਪਾ ਜਬ ਹੀ ਤੋਹਨ ਹੂਆ*
*ਤੇਜ ਸਮਾਨ ਹੋਇ ਨ ਬੀਆ।" (ਸੌ ਸਾਖੀ)*

**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (1769 ਈ.)**: ਇਹ ਭਾਈ ਕੇਸਰ ਸਿੰਘ ਛਿੱਬਰ ਦੀ ਲਿਖੀ ਪੁਸਤਕ ਹੈ। ਇਹ ਪਹਿਲਾਂ ਹੱਥ ਲਿਖਤ ਸੀ ਫਿਰ 'ਪਰਖ' ਪਟਿਆਲਾ ਵਿਚ ਛੱਪੀ ਅਤੇ ਉਸ ਤੋਂ ਬਾਅਦ ਫਰਵਰੀ 1997 ਵਿੱਚ ਪ੍ਰੋ. ਪਿਆਰਾ ਸਿੰਘ ਪਦਮ ਨੇ ਸੰਪਾਦਤ ਕੀਤੀ ਹੈ। ਇਸ ਵਿੱਚ ਬੰਦਾ ਸਿੰਘ ਬਹਾਦਰ ਵੱਲੋਂ 'ਖੰਡੇ ਦੀ ਪਾਹੁਲ' ਲੈਣ ਦਾ ਜ਼ਿਕਰ ਆਇਆ ਹੈ।

*"ਸਾਹਿਬ, ਪਾਸੋਂ ਆਦਮੀ ਕਰਿ ਦਿਤੇ ਦੂਰ।*
*ਦੋਹਾਂ ਗੱਲਾਂ ਕੀਤੀਆਂ*
*ਆਪਸ ਵਿਚ ਬੈਠ ਕੇ ਮਸ਼ਕੂਰ।*
*ਆਖਰ ਸਾਧੂ ਉਠ ਕੇ, ਆ ਚਰਨੀ ਢੱਠਿਆ।*
*ਪਾਹੁਲ ਗੁਰੂ ਕੀ ਛਕ ਕੇ,*
*ਬਣਿਆ ਸਿੰਘ ਹਠੀਆ। 623 ।*

ਉਨ੍ਹਾਂ ਆਖਿਆ ਸਾਹਿਬ ਨੂੰ, *"ਮੈਂ ਬੰਦਾ ਤੇਰਾ। ਉ ਹੈਂ ਪੂਰਣ ਸਤਿਗੁਰੂ, ਰਾਖ ਰਖੰਦਾ ਮੇਰਾ। 624 ।"*

**ਤਵਾਰੀਖ-ਮੁਜ਼ੱਫ਼ਰੀ (1787-88)**: ਇਹ ਫ਼ਾਰਸੀ ਹੱਥ ਲਿਖਤ ਮੁਹੰਮਦ ਅਲੀ ਖ਼ਾਂ ਅਨਸਾਰੀ ਦੀ ਲਿਖੀ ਹੋਈ ਹੈ। ਜਿਸ ਤੇ 1202 ਹਿਜਰੀ (1787-88) ਦੀ ਮਿੱਤੀ ਦਰਜ ਹੈ। ਇਸ ਦੇ 85 ਸਫ਼ੇ ਤੇ ਲਿਖਿਆ ਹੈ ਕਿ ਬਾਦਸ਼ਾਹ ਨੇ ਸ਼ੱਵਾਲ ਦੇ ਮਹੀਨੇ ਅਜਮੇਰ ਵੱਲ ਨੂੰ ਕੂਚ ਕੀਤਾ, ਇਸ ਵੇਲੇ ਗੁਰੂ ਗੋਬਿੰਦ ਸਿੰਘ ਦੇ ਖਾਸ ਚੇਲਿਆਂ ਵਿਚੋਂ ਇਕ ਬੰਦਾ ਨਾਮੀ ਦੇ ਲੜਾਈ ਫ਼ਸਾਦ ਅਤੇ ਬਗ਼ਾਵਤ ਦੀ ਖ਼ਬਰ ਬਾਦਸ਼ਾਹ ਦੇ ਕੰਨੀ ਪਈ। ਅਸਲੀ ਸ਼ਬਦ ਇੰਞ ਹਨ।

*"ਆਂ ਹਜ਼ਰਤ ਦਰ ਮਾਹਿ ਸ਼ਵਾਲ ਰਹਿਗਰਾਈ ਇ ਅਜਮੇਰ ਸ਼ੁਦ ਕਿ ਦਰ ਹਮੀਂ ਇਸ਼ਤਿਆਕ ਹਰਬ-ਗਾਰਤ ਵਾ ਸ਼ੋਰਸ਼ਿ ਬੰਦਾ ਕਿ ਯਕੇ ਅਜ਼ ਮੁਰੀਦਾਨਿ ਗੁਰੂ ਗੋਬਿੰਦ ਸਿੰਘ ਬ-ਸਮਾਇ ਜਾਹੋ ਜਲਾਲ ਰਸੀਦ।"*

**ਗੁਰੂ ਕੀਆਂ ਸਾਖੀਆ (1790)**: ਇਹ ਪੁਸਤਕ ਭਾਈ ਸੁਰੂਪ ਸਿੰਘ ਕੌਸ਼ਿਸ਼ ਨੇ 1790 ਵਿਚ 'ਭਟਵਹੀਆਂ' ਤੋਂ ਤਿਆਰ ਕੀਤੀਆਂ ਸੀ ਜੋ ਬਾਅਦ ਵਿਚ ਪ੍ਰੋ. ਪਦਮ ਨੇ ਸੰਪਾਦਤ ਕਰ ਕੇ ਛਾਪੀ ਹੈ। ਇਸ ਵਿੱਚ ਸਿੱਖਾਂ ਦਾ ਨਾਯਾਬ ਅਤੇ ਕੀਮਤੀ ਇਤਿਹਾਸ ਸਾਂਭਿਆ ਹੋਇਆ ਹੈ। ਇਹ ਇਸ ਲਈ ਵੀ ਅਹਿਮ ਹੈ ਕਿਉਂਕਿ ਇਹ ਭਟਵਹੀਆਂ ਗੁਰੂ ਸਾਹਿਬ ਦੇ ਸਮੇਂ ਹੀ ਲਿਖੀਆਂ ਗਈਆਂ ਸਨ। ਇਸ ਵਿਚ ਬੜੀ ਤਫ਼ਸੀਲ ਨਾਲ ਬਾਬਾ ਬੰਦਾ ਸਿੰਘ ਬਹਾਦਰ ਦਾ 'ਖੰਡੇ ਦੀ ਪਾਹੁਲ' ਲੈਣ ਦਾ ਜ਼ਿਕਰ ਆਇਆ ਹੈ। ਇਸ ਵਾਰਤਕ ਦੀ ਵੰਨਗੀ ਹਾਜ਼ਰ ਹੈ:

*"............ ਗੁਰੂ ਗੋਬਿੰਦ ਸਿੰਘ ਜੀ ਮੁਸਕਰਾਏ ਤੇ ਬਚਨ ਕੀਤਾ, "ਮਾਧੋਦਾਸ ਹਮ ਤੁਮੇਂ ਮਿਲਨ ਆਏ ਹਾਂ....... ਬੈਰਾਗੀ ਨੇ ਆਂਖ ਉਠਾਇ ਕੇ ਦੇਖਾ। ਬਚਨ ਬੋਲਾ, ਮਹਾਰਾਜ। ਆਪ ਗੁਰੂ ਗੋਬਿੰਦ ਰਾਇ (ਸਿੰਘ) ਜੀ ਹੋ, ਜਿਨ ਕੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਮੇਂ ਜਾਇ ਆਪਨਾ ਸੀਸ ਬਲੀਦਾਨ ਦੀਆ ਥਾ? ਸਤਿਗੁਰਾਂ ਕਹਾ- ਹਾਂ ਮਾਧੋਦਾਸ। 'ਹਾਂ' ਕੀ ਆਵਾਜ਼ ਸੁਨ ਕੇ ਆਪਣਾ ਮਸਤਕ ਗੁਰੂ ਜੀ ਕੇ ਪਾਉਂ ਮੇਂ ਰਾਖ ਖਿਮਾਂ ਕੀ ਜਾਚਨਾ ਕੀ। ........... ਮਾਧੋਦਾਸ ਤ੍ਰਬਕ ਕੇ ਬੋਲਾ, ਮੈਂ ਆਜ ਸੇ ਦਿਲੋਂ ਜਾਨ ਸੇ ਤੇਰਾ ਬੰਦਾ ਹਾਂ। ....... ਭਾਈ ਦਯਾ ਸਿੰਘ ਨੇ ਮਾਧੋਦਾਸ ਨੂੰ ਕਿਹਾ, ਤਿਆਰ ਹੋ ਜਾਵੋ ਤੁਸਾਂ ਨੂੰ 'ਖੰਡੇ ਦੀ ਪਾਹੁਲ' ਦੇਣੀ ਹੈ। ਗੁਰੂ ਗੋਬਿੰਦ ਸਿੰਘ ਨੇ ਆਪਣੇ ਦਸਤ ਮੁਬਰਕਾਂ ਨਾਲ ਦੇਣੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਦਸਤ ਮੁਬਰਕਾਂ ਨਾਲ ਕੰਘਾਂ, ਕਰਦ, ਕੜਾ ਤੇ ਕਛਾ ਪਹਿਨਾਏ। ਸਿਰ ਤੇ ਛੋਟੀ ਦਸਤਾਰ-ਕੇਸਰੀ ਸਜਾ ਬੈਰਾਗੀ ਸੇ ਸਿੰਘ ਰੂਪ ਮੈਂ ਲੈ ਆਦਾਂ।"*

ਗੁਰੂ ਸਾਹਿਬ ਬੈਰਾਗੀ ਨੂੰ 3 ਸਤੰਬਰ 1708 ਨੂੰ ਮਿਲੇ ਸਨ ਅਤੇ ਦੂਜੇ ਦਿਨ 4 ਸਤੰਬਰ 1708 ਨੂੰ ਉਸ ਨੂੰ 'ਖੰਡੇ ਦੀ ਪਾਹੁਲ' ਦਿੱਤੀ ਸੀ। ਗੁਰੂ ਸਾਹਿਬ ਨੇ ਆਪ ਹੀ ਉਸ ਦਾ ਨਾਂ 'ਬੰਦਾ ਸਿੰਘ' ਰਖਿਆ ਅਤੇ 'ਬਹਾਦਰ' ਦਾ ਖ਼ਿਤਾਬ ਬਖਸ਼ਿਆ।

**ਸੀਅਰੁ-ਲ-ਮੁਤਾਖਰੀਨ** (1836 ਈ.): ਇਸ ਫ਼ਾਰਸੀ ਹੱਥ ਲਿਖਤ ਦਾ ਲੇਖਕ ਗੁਲਾਮ ਹੁਸੈਨ ਖਾਨ ਹੈ। ਇਹ ਕਿਤਾਬ 1836 ਵਿਚ ਕਲਕੱਤਾ ਤੋਂ ਅਤੇ 1897 ਕਾਨਪੁਰ ਤੋਂ ਪ੍ਰਕਾਸ਼ਿਤ ਹੋਈ। ਇਸ ਕਿਤਾਬ ਵਿਚ ਵੀ ਬੰਦਾ ਸਿੰਘ ਬਹਾਦਰ ਦਾ 'ਖੰਡੇ ਦੀ ਪਾਹੁਲ' ਲੈਣ ਦਾ ਜ਼ਿਕਰ ਆਉਂਦਾ ਹੈ।

**ਸ੍ਰੀ ਗੁਰ ਪੰਥ ਪ੍ਰਕਾਸ਼** (1841 ਈ.): ਇਹ ਕਿਤਾਬ ਪ੍ਰਾਚੀਨ ਪੰਥ ਪ੍ਰਕਾਸ਼ ਦੇ ਨਾਂ ਨਾਲ ਵੀ ਪ੍ਰਸਿੱਧ ਹੈ ਜਿਸ ਦਾ ਲੇਖਕ ਭਾਈ ਰਤਨ ਸਿੰਘ ਭੰਗੂ ਹੈ। ਇਸ ਗ੍ਰੰਥ ਦੇ ਮੂਲ ਹਾਲਾਤ ਸਰ ਡੇਵਿਡ ਆਕਟਰ ਲੋਨੀ ਅਤੇ ਕਪਤਾਨ ਮਰੇ ਨੇ ਰਤਨ ਸਿੰਘ ਭੰਗੂ ਤੋਂ ਸੁਣ ਕੇ ਲੁਧਿਆਣਾ ਵਿਖੇ 1809 ਈ. ਨੂੰ ਲਿਖੇ ਸਨ। ਉਹੀ ਹਾਲਾਤ ਬਾਅਦ ਵਿਚ ਰਤਨ ਸਿੰਘ ਨੇ ਛੰਦ ਰਚਨਾ ਵਿਚ 1841 ਈ. ਵਿਚ ਲਿਖੇ। ਭਾਈ ਰਤਨ ਸਿੰਘ, ਭਾਈ ਮਹਿਤਾਬ ਸਿੰਘ ਮੀਰ ਕੋਟ ਦਾ ਪੋਤਾ ਸੀ। (ਜਿਸ 1741 ਵਿਚ ਮਸਾ ਰੰਘੜ ਨੂੰ ਸਜਾ ਦਿੱਤੀ ਸੀ।)

*"ਤਬ ਉਨ ਕਹਯੋ ਮੈਂ ਬੰਦਾ ਤੋਰਾ,*
*ਮੈਂ ਤੁਹਿ ਸਿੰਘ ਗੁਰੂ ਤੂੰ ਮੋਰਾ।*
*ਪਿਛਲੀ ਬਾਤ ਮਾਫ਼ ਹਮ ਕੀਜੈ, ਅਬ ਹੁਇ ਫਿਰ*
*ਤੌ ਦੀ ਆਯੋ ਕੀਜੇ॥ 16 ॥*
*ਅਬ ਮੈਂ ਭਯੋ ਤੁਮਾਰੋ ਦਾਸ,*
*ਸੋ ਮੈਂ ਕਰੋ ਹੁਕਮ ਹੋਇ ਖਾਸ।*
*ਹਮ ਕੋ ਕੀਜੋ ਆਪਨੋ ਦਾਸ,*
*ਜਾਨ ਜਾਨ ਰਾਖੋ ਨਿਜ ਪਾਸ॥ 17 ॥*
*... ਜੋ ਆਖੀ ਸਤਿਗੁਰ ਉਸੈ ਸੋ ਉਨ ਲੀਨੀ ਮਾਨ।*
*ਧਰਯੋ ਸੁ 'ਬੰਦਾ' ਨਾਮ ਤਿਸ,*
*ਤਿਨਕਰ ਲੀਯੋ ਪ੍ਰਮਾਨ॥ 5॥"*

*(ਸ੍ਰੀ ਗੁਰ ਪੰਥ ਪ੍ਰਕਾਸ਼, ਸਫ਼ਾ: 126)*

**ਇਬਰਤਨਾਮਾ (1854 ਈ.)**: ਇਹ ਫ਼ਾਰਸੀ ਹੱਥ ਲਿਖਤ ਅਲੀ-ਓ-ਦੀਨ ਮੁਫ਼ਤੀ ਆਫ਼ ਲਾਹੌਰ ਨੇ 13 ਸਤੰਬਰ 1854 ਈ. ਨੂੰ ਮੁਕੰਮਲ ਕੀਤੀ। ਇਸ ਕਿਤਾਬ ਵਿਚ ਪੰਜਾਬ ਦੇ ਲੋਕਾਂ ਦਾ ਇਤਿਹਾਸ, ਆਰਥਿਕ ਅਤੇ ਸਮਾਜਿਕ ਹਾਲਾਤ ਦਰਜ ਹਨ। ਇਸ ਹੱਥ ਲਿਖਤ ਤੇ ਲੇਖਕ ਦੇ ਦਸਤਖੱਤ ਹਨ ਅਤੇ ਇਸ ਦੀ ਇਕ ਕਾਪੀ ਇੰਡੀਆ ਆਫ਼ਿਸ ਲਾਇਬਰੇਰੀ ਲੰਡਨ ਵਿਚ ਮੌਜੂਦ ਹੈ। ਇਸ ਦੇ 376 ਪਤਰੇ ਹਨ ਜੋ ਮੋਟੇ ਅੱਖਰਾਂ ਨਾਲ ਲਿਖੇ ਗਏ ਹਨ। 1961 ਵਿਚ ਡਾ. ਮੁਹੰਮਦ ਬਾਕਰ ਨੇ ਸੰਪਾਦਨ ਕਰਕੇ ਪੰਜਾਬੀ ਅਦਬੀ ਅਕੈਡਮੀ, ਲਾਹੌਰ ਵਲੋਂ ਦੋ ਜਿਲਦਾਂ ਵਿਚ ਛਪੀ ਹੈ।

ਇਸ ਕਿਤਾਬ ਦੇ ਸਫ਼ਾ-39 'ਤੇ ਦਰਜ ਹੈ ਕਿ ਬੰਦਾ ਇਹ ਕੁਝ ਸੁਣ ਕੇ ਤਨਮਨ ਨਾਲ ਚੇਲਾ ਬਣ ਗਿਆ ਅਤੇ ਪਾਹੁਲ ਲੈ ਕੇ ਜੰਗ ਲਈ ਤਿਆਰ-ਬਰ-ਤਿਆਰ ਹੋ ਗਿਆ। ਅਸਲੀ ਸ਼ਬਦ ਇੰਝ ਹਨ:

*ਬੰਦਾ ਬ-ਇਸਤਮਾਇ-ਈਂ ਮਾਅਨੀ ਅਜ ਦਿਲੋ*
*ਜਾਨ ਇਰਾਦਤਮੰਦ ਸ਼ੁਦ-ਵ-ਪਾਹੁਲ ਗਰਿਫ਼ਤਾ*
*ਮੁਸਤਾਦ ਹੰਗਾਮਾ ਓ ਮੁਹਾਰਕਾ ਗਰਦੀਦ।"*

**ਚਹਾਰ ਗੁਲਸ਼ਨਿ ਪੰਜਾਬ (1855 ਈ.)**: ਇਸ ਫ਼ਾਰਸੀ ਹੱਥ ਲਿਖਤ ਵਿਚ ਪੰਜਾਬ ਦੀ ਤਵਾਰੀਖ਼ ਦਰਜ ਹੈ। ਇਹ 1855 ਈ. ਨੂੰ ਮੁਕੰਮਲ ਹੋਈ ਅਤੇ ਇਸ ਦਾ ਲੇਖਕ ਗਣੇਸ਼ ਦਾਸ ਬਡੇਹਰਾ ਸੀ। ਇਸ ਕਿਤਾਬ ਨੂੰ 'ਚਹਾਰ ਬਾਗ-ਏ ਪੰਜਾਬ' ਵੀ ਆਖਦੇ ਹਨ। ਸਿੱਖਾਂ ਨਾਲ ਸਬੰਧਿਤ ਚੈਪਟਰ ਦਾ ਨਾਂ 'ਰਿਸਾਲਾ ਸਾਹਿਬ-ਨੁਮਾ' ਹੈ। ਇਸ ਵਿਚ ਭਾਵੇਂ ਸਿੱਖਾਂ ਬਾਰੇ ਕਾਫ਼ੀ ਗਲਤੀਆਂ ਹਨ। 1965 ਨੂੰ ਡਾ. ਕਿਰਪਾਲ ਸਿੰਘ ਨੇ ਸੰਪਾਦਨ ਕਰ ਕੇ ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤੀ।

ਇਸ ਕਿਤਾਬ ਦੇ ਸਫ਼ਾ 186-87 ਤੇ ਲਿਖਿਆ ਹੈ ਕਿ ਰਾਹ ਵਿਚ ਇਕ ਗੁਮਨਾਮ ਤੇ ਨਾਮਾਲੂਮ ਖਾਨਦਾਨ ਦੇ ਆਦਮੀ ਨੂੰ ਆਪਣੇ ਨਾਲ ਮਿਲਾ ਕੇ ਆਪਣੇ ਧਰਮ ਵਿਚ ਲੈ ਆਂਦਾ ਅਤੇ ਆਪਣਾ ਨਾਇਬ ਬਣਾ ਕੇ ਮਾਖੋਵਾਲ (ਆਨੰਦਪੁਰ) ਵੱਲ ਨੂੰ ਭੇਜ ਦਿੱਤਾ। ਅਸਲੀ ਹਰਫ਼ ਇੰਝ ਹਨ।

*"ਦਰ ਅਸਨਾਇ ਰਾਹ ਸ਼ਖਸ਼ੇ ਮਜਹੂਲ-ਲ-ਇਸਮ*
*ਵਾ ਨਸਬਰਾ ਮੁਸਤਮਾਲ ਬ-ਮਜ਼ਹਬਿ ਖ਼ੁਦ*
*ਆਵੁਰਦ ਵਾ ਬਰ ਤਰਫ਼ਿ ਮਾਖੋਵਾਲ ਬ-*
*ਨਿਆਬਤਿ ਖ਼ੁਦ ਰਵਾਨਾ ਕਰਦ।"*

**ਤਵਾਰੀਖਿ-ਪੰਜਾਬ (1881 ਈ.)**: ਇਸ ਉਰਦੂ ਕਿਤਾਬ ਦਾ ਲੇਖਕ ਕਨ੍ਹਈਆ ਲਾਲ ਹੈ ਜੋ 1881 ਈ. ਵਿਚ ਲਾਹੌਰ ਵਿਚ ਲਿਖੀ ਗਈ। ਇਸ ਦੇ ਸਫ਼ਾ: 56 ਤੇ ਲਿਖਿਆ ਹੈ "ਬਾਵਜੂਦ ਕਿ ਅਵੱਲ ਵੁਹ ਖਾਨਦਾਨਿ ਬੈਰਾਗ ਕਾ ਚੇਲਾ ਥਾ, ਇਸ ਸਿਲਸਿਲੇ ਸੇ ਅਲਹਿਦਾ ਹੋ ਕਰ ਗੁਰੂ ਗੋਬਿੰਦ ਸਿੰਘ ਕਾ ਚੇਲਾ ਬਨ ਗਿਆ, ਔਰ 'ਪਾਹੁਲ' ਲੈ ਕਰ ਗੁਰੂ ਕਾ ਸਿੱਖ ਹੂਆ।"

**ਜ਼ਿਕਰ ਗੁਰੂਆਂ ਵਾ ਇਬਤਿਦਾਇ ਸਿੰਘਾਂ ਵਾ ਮਜ਼ਹਬਿ ਏਸ਼ਾ (1885 ਈ.)**: ਇਸ ਪੁਸਤਕ ਦਾ ਲੇਖਕ ਅਹਿਮਦ ਸ਼ਾਹ ਬਟਾਲੀਆ ਹੈ। ਇਹ ਫ਼ਾਰਸੀ ਹੱਥ ਲਿਖਤ 1885 ਈ. ਦੀ ਹੈ ਜਿਸ ਦੇ 468 ਸਫ਼ੇ ਹਨ ਅਤੇ ਹਰ ਸਫ਼ੇ ਤੇ 17 ਸਤਰਾਂ ਹਨ। ਬਟਾਲਾ ਨਿਵਾਸੀ ਰਜੱਬ

ਅਲੀ ਨੇ 1866 ਈ. ਵਿਚ ਤਰਤੀਬ ਦਿੱਤੀ ਸੀ। ਉਪਰ ਵਰਨਣ ਨਾਂ ਹੇਠ ਸਿੱਖਾਂ ਬਾਰੇ ਇਕੋ ਚੈਪਟਰ ਹੈ ਪਰ ਇਹ ਵੱਡੀ ਕਿਤਾਬ 'ਤਵਾਰੀਖ਼-ਏ-ਹਿੰਦ' 1233 ਹਿਜੱਰੀ ਦੀ ਹੈ। ਸਈਅਦ ਅਹਿਮਦ ਸ਼ਾਹ ਇਕ ਚੰਗੇ ਧਾਰਮਿਕ ਪਰਵਾਰ ਵਿਚੋਂ ਸੀ ਜੋ ਪੰਜਾਬ ਦੇ ਬਟਾਲਾ ਦਾ ਰਹਿਣ ਵਾਲਾ ਸੀ।

ਇਹ ਲਿੱਖਤ ਦਿਆਲ ਸਿੰਘ ਟ੍ਰਸੱਟ ਲਾਇਬਰੇਰੀ ਲਾਹੌਰ ਵਿਚ ਮੌਜੂਦ ਹੈ। ਇਸ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਬੰਦਾ ਸਿੰਘ ਬਹਾਦਰ ਬਾਰੇ ਜੋ ਵਾਰਤਾਲਾਪ ਦਿੱਤੀ ਹੈ ਉਹ ਇੰਝ ਹੈ:-

ਮਾਧੋਦਾਸ: (ਮਹਾਰਾਜ) ਆਪ ਕੌਣ ਹੋ ?

ਗੁਰੂ ਸਾਹਿਬ: ਉਹ ਜਿਸ ਨੂੰ ਤੂੰ ਜਾਣਦਾ ਹੈਂ।

ਮਾਧੋਦਾਸ: ਮੈਂ ਕੀ ਜਾਣਦਾ ਹਾਂ ?

ਗੁਰੂ ਸਾਹਿਬ: ਆਪਣੇ ਮਨ ਵਿਚ ਚੰਗੀ ਤਰ੍ਹਾਂ ਸੋਚ।

ਮਾਧੋਦਾਸ: (ਸੋਚ ਕੇ) ਆਪ ਗੁਰੂ ਗੋਬਿੰਦ ਸਿੰਘ ਹੋ।

ਗੁਰੂ ਸਾਹਿਬ: ਹਾਂ।

ਮਾਧੋਦਾਸ: ਆਪ ਇਥੇ ਕਿਸ ਤਰ੍ਹਾਂ ਪਧਾਰੇ ਹੋ ?

ਗੁਰੂ ਸਾਹਿਬ: ਮੈਂ ਏਸ ਲਈ ਆਇਆ ਹਾਂ ਕਿ ਤੈਨੂੰ ਆਪਣਾ ਸਿੰਘ ਸਜਾਵਾਂ।

ਮਾਧੋਦਾਸ: ਮੈਂ ਹਾਜ਼ਰ ਹਾਂ ਹਜ਼ੂਰ! ਮੈਂ ਆਪ ਦਾ ਬੰਦਾ (ਗੁਲਾਮ) ਹਾਂ!

ਅਹਿਮਦ ਸ਼ਾਹ ਬਟਾਲੀਏ ਨੇ ਲਿਖਿਆ ਹੈ ਕਿ ਉਸ ਨੂੰ ਉਥੇ ਹੀ ਪਾਹੁਲ ਦੇ ਕੇ ਸਿੰਘ ਬਣਾ ਦਿੱਤਾ ਅਤੇ ਆਪਣੇ ਡੇਰੇ ਲੈ ਆਂਦਾ। "ਪਸ ਹਮਾਗਾਹ ਓ ਰਾ ਪਾਹੁਲ ਦਾਦਾ ਸਿੰਘ ਕਰਦ ਦਾ ਬਾ-ਖ਼ੁਦ ਬ-ਡੇਰਾ ਆਵ੍ਹਦ।"

**ਤਾਰੀਖਿ-ਹਿੰਦੁਸਤਾਨ (1898 ਈ.):** ਇਸ ਦਾ ਲੇਖਕ ਮੌਲਵੀ ਮੁਹੰਮਦ ਜਕਾਉਲਾ ਹੈ ਜਿਸ ਨੇ ਦਿੱਲੀ ਵਿਚ ਇਹ ਤਵਾਰੀਖ 1898 ਈ. ਵਿਚ ਲਿਖੀ। ਇਸ ਦੀ ਨੌਵੀਂ ਜਿਲਦ ਦੇ 47 ਸਫ਼ੇ ਤੇ ਬੰਦਾ ਸਿੰਘ ਬਹਾਦਰ ਵਲੋਂ 'ਖੰਡੇ ਦੀ ਪਾਹੁਲ' ਲੈਣ ਦਾ ਵਰਣਨ ਹੈ।

***'ਹਾਲਿ-ਮੁਖ਼ਤਿਸਰ ਇਬਤਾਦਾਇ ਫ਼ਿਰਕਾ ਇ ਸਿੱਖਾਂ'*** ਇਸ ਫ਼ਾਰਸੀ ਹੱਥ ਲਿਖਤ ਦਾ ਲੇਖਕ ਬਖ਼ਤ-ਮੱਲ ਹੈ। ਇਸ ਵਿਚ ਸਿੱਖ ਗੁਰੂ ਸਾਹਿਬਾਨ ਦਾ ਸੰਖੇਪ ਵਿਚ ਇਤਿਹਾਸ ਦਰਜ ਹੈ। ਇਸ ਦੀ ਇਕੋ ਕਾਪੀ ਡਾ. ਗੰਡਾ ਸਿੰਘ ਦੀ ਲਾਇਬਰੇਰੀ ਵਿਚ ਮੌਜੂਦ ਹੈ। ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ 'ਖੰਡੇ ਦੀ ਪਾਹੁਲ' ਲੈਣ ਦਾ ਜ਼ਿਕਰ ਸਫ਼ਾ 10 'ਤੇ ਦਰਜ ਹੈ।

ਇਨ੍ਹਾਂ ਉਪਰ ਵਰਣਨ ਹੱਥ-ਲਿਖਤਾਂ ਅਤੇ ਕਿਤਾਬਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਪੁਸਤਕਾਂ ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜਣ ਦਾ ਜ਼ਿਕਰ ਆਇਆ ਹੈ ਜਿਵੇਂ ਗੌਸ਼ਾਇ-ਪੰਜਾਬ (ਰਾਧਾ ਕਿਸ਼ਨ) ਸਿੱਖਾਂ ਦੇ ਰਾਜ ਦੀ ਵਿਥਿਆ (ਸ਼ਰਧਾ ਰਾਮ), ਗੁਰੂ ਗੋਬਿੰਦ ਸਿੰਘ (ਵੇਨੀ ਪ੍ਰਸ਼ਾਦ), ਗੁਰੂ ਗੋਬਿੰਦ ਸਿੰਘ (ਰਾਮ ਬ੍ਰਿਕਸਾ ਸ਼ਰਮਾ), ਸ਼ਮਸ਼ੇਰ ਖਾਲਸਾ ਉਰਦੂ (ਗਿਆਨੀ ਗਿਆਨ ਸਿੰਘ), ਪੰਥ ਪ੍ਰਕਾਸ਼ (ਗਿ. ਗਿਆਨ ਸਿੰਘ), ਬੰਦਾ ਸਿੰਘ ਬਹਾਦਰ (ਡਾ. ਗੰਡਾ ਸਿੰਘ), ਤਾਰੀਖਿ-ਪੰਜਾਬ (ਮੁਹੰਮਦ ਲਤੀਫ਼), ਗੁਰੂ ਗੋਬਿੰਦ ਸਿੰਘ (ਸੁਰਿੰਦਰ ਸ਼ਰਮਾ), ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼ (ਪਾਈਨ), ਦੀ ਸਿੱਖ ਰਿਲਿਜਨ (ਮੈਕਾਲਫ਼) ਏ ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਜ਼ ਆਫ਼ ਦੀ ਪੰਜਾਬ (ਐਂਡ ਐਨ.ਡਬਲਿਊ.ਈ.ਪੀ. ਈਬਸਟਨ ਐਮ. ਰੋਜ਼), ਹਿਸਟਰੀ

ਆਫ਼ ਦੀ ਓਰਿਜਨ ਐਂਡ ਪ੍ਰੋਗ੍ਰੈਸ ਆਫ਼ ਦੀ ਸਿਖਜ਼ 1787-88 (ਬਰਾਊਨ), ਮੈਮੋਰੀਜ਼ ਆਵ ਦੀ ਮੁਗਲ ਐਮਪਾਇਰ (ਇਰਾਦਤ ਖਾਨ), ਇੰਡੀਆ (ਲੌਵਿਟ), ਦੀ ਸਿੱਖ ਰੈਫ਼ਰੈਂਸ ਬੁੱਕ (ਡਾ. ਹਰਜਿੰਦਰ ਸਿੰਘ ਦਿਲਗੀਰ), ਦੀ ਇਨਸਾਈਕਲੋਪੀਡੀਆ ਆਫ਼ ਸਿੱਖ ਇਜ਼ਮ (ਐਡੀਟਰ: ਹਰਬੰਸ ਸਿੰਘ), ਮੈਕਗ੍ਰੇਗਰ, ਸੀ.ਐਚ. ਪੇਨ, ਫਾਰਸਟਰ, ਜੇਮਜ਼ ਬਰਾਉਨ ਆਦਿ ਖਾਸ ਜ਼ਿਕਰ ਯੋਗ ਹਨ।

* * *

# ਕੀ ਬੰਦਾ ਸਿੰਘ ਬਹਾਦਰ ਮੁਸਲਮਾਨਾਂ ਨੂੰ ਨ.ਫਰਤ ਕਰਦਾ ਸੀ ?

ਬੰਦਾ ਸਿੰਘ ਬਹਾਦਰ, ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ ਅਜਿਹਾ ਪਹਿਲਾ ਸਿੰਘ ਸੀ ਜਿਸ ਨੇ 18ਵੀਂ ਸਦੀ ਵਿਚ ਮੁ.ਗਲ ਹਕੂਮਤ ਦੇ ਖ਼ਿਲਾ.ਫ ਜਦੋਜਹਿਦ ਹੀ ਨਹੀਂ ਕੀਤੀ ਸਗੋਂ ਜੋ ਸੰਸਾਰ ਦੇ ਗੌਰਵਮਈ ਇਤਿਹਾਸ ਵਿਚ ਵੀਰਤਾ ਅਤੇ .ਫਤਿਹਯਾਬੀਆਂ ਹਾਸਲ ਕਰ ਕੇ ਪੰਜਾਬ ਦੀ ਪਵਿੱਤਰ ਧਰਤੀ ਉਤੇ ਸੁਤੰਤਰ ਖ਼ਾਲਸਾ ਰਾਜ ਦਾ ਝੰਡਾ ਗੱਡਣ ਵਾਲਾ ਇਸ ਦਾ ਪਹਿਲਾ ਸੰਸਥਾਪਕ ਬਣਿਆ।

ਯੁੱਧਨੀਤੀ 'ਚ ਨਿਪੁੰਨ ਇਸ ਬਹਾਦਰ ਜਰਨੈਲ ਬਾਰੇ ਵਿਰੋਧੀਆਂ ਨੇ ਅਨੇਕਾਂ ਝੂਠੀਆਂ ਕਹਾਣੀਆਂ ਲਿਖ ਕੇ ਉਸ ਦੇ ਤੇਜ ਪ੍ਰਤਾਪ ਵਾਲੇ ਕਾਰਨਾਮਿਆਂ ਨੂੰ ਛੁਟਿਆਉਣ ਦਾ ਹਰ ਢੰਗ ਵਰਤਿਆ ਹੈ। .ਗੈਰ-ਸਿੱਖ ਲੇਖਕਾਂ ਨੇ ਜਿਥੇ ਉਸ ਨੂੰ ਧਾੜਵੀ, ਕਾ.ਫਰ, ਲੁਟੇਰਾ, ਨਰਕਾਂ ਦਾ ਭਾਗੀ, ਕਰੂਰ ਹਤਿਆਰਾ, ਧਰਮ-ਅੰਧਤਾ ਦਾ ਸ਼ਿਕਾਰ, ਜ਼ਾਲਮ ਆਦਿ ਤ੍ਰਿਸਕਾਰ ਭਰੀ ਸ਼ਬਦਾਵਲੀ ਵਰਤਣ ਤੋਂ ਗੁਰੇਜ਼ ਨਹੀਂ ਕੀਤਾ, ਉਥੇ ਅਪਣਿਆਂ ਨੇ ਵ੍ਹੀ ਉਸ ਦੀ .ਗਲਤ ਤਸਵੀਰ ਪੇਸ਼ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਇਸ ਮਹਾਨ ਸਰਬਾਂਗੀ ਜਰਨੈਲ ਦੇ ਜੀਵਨ ਨੂੰ .ਗੈਰ-ਸਿੱਖ ਲਿਖਾਰੀਆਂ ਨੇ ਫ਼ਿਰਕਾਪ੍ਰਸਤੀ ਦੀਆਂ ਐਨਕਾਂ ਲਾ ਕੇ ਹੀ ਵੇਖਿਆ ਹੈ।

**ਮੁਸਲਮਾਨਾਂ ਦਾ ਕੱਟੜ ਵਿਰੋਧੀ ?** ਬੰਦਾ ਸਿੰਘ ਬਹਾਦਰ ਬਾਰੇ ਹੋਰ ਇਲਜ਼ਾਮਾਂ ਤੋਂ ਇਲਾਵਾ ਪ੍ਰਮੁੱਖ ਇਲਜ਼ਾਮ ਇਹ ਲਾਇਆ ਜਾਂਦਾ ਹੈ ਕਿ ਉਹ ਮੁਸਲਮਾਨਾਂ ਦਾ ਕੱਟੜ ਵਿਰੋਧੀ ਸੀ। ਪਰ ਇਤਿਹਾਸ ਦੇ ਵਰਕਿਆਂ ਨੂੰ ਫਰਲੋਦਿਆਂ ਇਹ ਗੱਲ .ਗਲਤ ਸਾਬਤ ਹੁੰਦੀ ਹੈ। ਮੁਸਲਮਾਨਾਂ ਦੀ ਹਕੂਮਤ ਸਮੇਂ ਰਾਜ-ਸਮਰਥਕ ਮੁਸਲਮਾਨਾਂ ਵਲੋਂ ਵਕਤ ਦੀ ਸਰਕਾਰ ਦੀ ਪ੍ਰਸੰਸਾ ਲਿਖਣੀ ਸੁਭਾਵਕ ਹੀ ਸੀ। ਇਹੋ ਕਾਰਨ ਸੀ ਕਿ ਕਈ .ਫ਼ਾਰਸੀ ਇਤਿਹਾਸਕਾਰਾਂ ਨੇ ਉਸ ਨੂੰ ਮੁਸਲਮਾਨਾਂ ਦਾ ਕੱਟੜ ਵਿਰੋਧੀ ਲਿਖ ਕੇ ਘੋਰ ਅਨਿਆਇ ਕੀਤਾ ਹੈ। ਪਰ ਮੁ.ਗਲ ਸਲਤਨਤ ਨੂੰ ਨੇਸਤੋ-ਨਾਬੂਦ ਕਰਨ ਲਈ ਉਠੀ ਲੋਕ-ਲਹਿਰ ਦੇ ਆਗੂ ਬੰਦਾ ਸਿੰਘ ਬਹਾਦਰ ਨੂੰ ਮੁਸਲਮਾਨਾਂ ਦਾ ਸਮਰਥਨ ਮਿਲਣਾ ਕੀ ਇਹ ਸਾਬਤ ਕਰਨ ਲਈ ਕਾ.ਫ਼ੀ ਨਹੀਂ ਕਿ ਇਸ ਲਾਸਾਨੀ ਹਸਤੀ ਬਾਰੇ ਬਹੁਤਾ ਕੁੱਝ ਕਿਸੇ .ਗਲਤ.ਫਹਿਮੀ ਦਾ ਸ਼ਿਕਾਰ ਹੋ ਕੇ ਜਾਂ ਜਾਣ ਬੁੱਝ ਕੇ ਝੂਠ ਹੀ ਲਿਖਿਆ ਗਿਆ ਹੈ ? ਬੰਦਾ ਸਿੰਘ ਬਹਾਦਰ ਨੂੰ ਆਮ ਮੁਸਲਮਾਨਾਂ ਦਾ ਸਮਰਥਨ ਮਿਲਣਾ ਇਤਿਹਾਸ ਦੀਆਂ ਕਈ ਬੰਦ ਪਰਤਾਂ ਖੋਲ੍ਹਦਾ ਹੈ।

'ਜਾਮਿ-ਉ-ਤਵਾਰੀਖ਼' ਕਰਤਾ ਕਾਜ਼ੀ ਫਕੀਰ ਮੁਹੰਮਦ ਦਾ ਹਵਾਲਾ ਦੇ ਕੇ ਡਾ. ਗੰਡਾ ਸਿੰਘ ਲਿਖਦੇ ਹਨ, .... "ਉਹ ਹਰ ਕਿਸੇ ਨੂੰ ਸਿੰਘ ਪਦਵੀ ਨਾਲ ਬੁਲਾਉਂਦੇ ਸਨ। ਉਦਾਹਰਣ ਲਈ ਜੇ ਕੋਈ ਮੁਸਲਮਾਨ ਇਨ੍ਹਾਂ ਦੇ ਪੰਥ ਵਿਚ ਆ ਜਾਵੇ ਤਾਂ ਉਸ ਨੂੰ ਨਮਾਜ਼ੀ ਸਿੰਘ ਕਹਿੰਦੇ ਸਨ।" ਬੰਦਾ ਸਿੰਘ ਬਹਾਦਰ ਦੀ .ਫ਼ੌਜ ਵਿਚ ਸਿੱਖ, ਹਿੰਦੂ ਹੀ ਸ਼ਾਮਲ ਨਹੀਂ ਸਨ ਸਗੋਂ ਭਾਰੀ

ਗਿਣਤੀ ਵਿਚ ਮੁਸਲਮਾਨ ਵੀ ਭਰਤੀ ਹੋ ਗਏ ਸਨ। ਡਾ. ਗੰਡਾ ਸਿੰਘ ਦੇ ਕਹਿਣ ਅਨੁਸਾਰ, "ਇਹ ਉਸ ਦੇ ਖੁਲ੍ਹ-ਦਿੱਲੀ ਵਾਲੇ ਵਤੀਰੇ ਦਾ ਹੀ ਨਤੀਜਾ ਜਾਪਦਾ ਹੈ ਜੋ ਬੰਦਾ ਸਿੰਘ ਨੇ ਮੁਸਲਮਾਨ ਰਈਅਤ ਨਾਲ ਕੀਤਾ। ਬੰਦਾ ਸਿੰਘ ਇਸਲਾਮ ਦਾ ਵੈਰੀ ਤਾਂ ਹੈ ਹੀ ਨਹੀਂ ਸੀ ਕਿ ਅਕਾਰਣ ਹੀ ਮੁਸਲਮਾਨਾਂ ਨਾਲ ਮੁਸਲਮਾਨ ਹੋਣ ਕਰ ਕੇ ਕੋਈ ਸਖ਼ਤੀ ਕਰਦਾ। ਉਹ ਤਾਂ ਜ਼ੁਲਮੀ ਰਾਜ ਅਤੇ ਰਾਜਸੀ ਅਤਿਆਚਾਰਾਂ ਦੇ ਵਿਰੁੱਧ ਸੀ। ਇਤਫ਼ਾਕ ਨਾਲ ਇਸ ਵੇਲੇ ਰਾਜ ਮੁਸਲਮਾਨਾਂ ਦੇ ਹੱਥ ਵਿਚ ਸੀ ਅਤੇ ਉਹ ਰਾਜਸੀ ਬਲਬੂਤੇ ਉਤੇ ਰਾਜਸੀ ਅਤਿਆਚਾਰਾਂ ਦੇ ਸਾਧਨ ਬਣੇ ਹੋਏ ਸਨ।"

'ਅਖ਼ਬਾਰ-ਏ-ਦਰਬਾਰ-ਏ-ਮੌਲਾ' ਦੀ ਇਕ ਰੀਪੋਰਟ ਵਿਚ ਤਾਂ ਸਪੱਸ਼ਟ ਦਰਜ ਹੈ ਕਿ 28 ਅਪ੍ਰੈਲ 1711 (21 ਰਬੀ-ਅੱਵਲ) ਨੂੰ ਹਿਦਾਇਤੁਲਾ ਖ਼ਾਨ ਰਾਹੀਂ ਭਗਵਤੀ ਦਾਸ ਹਰਕਾਰੇ ਦਾ ਖ਼ਬਰਾਂ ਦਾ ਪਰਚਾ ਜੋ ਬਾਦਸ਼ਾਹ ਦੀ ਦ੍ਰਿਸ਼ਟੀ ਗੋਚਰ ਹੋਇਆ, ਉਸ ਵਿਚ ਲਿਖਿਆ ਹੋਇਆ ਸੀ: "ਨਾਨਕ-ਪੂਜ (ਬੰਦਾ ਸਿੰਘ) ਦਾ 19 ਤਾਰੀਖ਼ (26 ਅਪ੍ਰੈਲ) ਤਕ ਡੇਰਾ ਕਲਾਨੌਰ ਦੇ ਕਸਬੇ ਵਿਚ ਸੀ। ਉਸ ਨੇ ਬਚਨ ਦਿਤਾ ਅਤੇ ਇਕਰਾਰ ਕੀਤਾ ਹੈ ਕਿ ਉਹ ਮੁਸਲਮਾਨਾਂ ਨੂੰ ਕੋਈ ਦੁੱਖ ਨਹੀਂ ਦੇਵੇਗਾ। ਚੁਨਾਂਚਿ ਜੋ ਵੀ ਕੋਈ ਮੁਸਲਮਾਨ ਉਸ ਕੋਲ ਜਾਂਦਾ ਹੈ, ਉਹ (ਬੰਦਾ ਸਿੰਘ) ਉਸ ਦੀ ਦਿਹਾੜੀ ਤੇ ਤਨਖ਼ਾਹ ਨਿਯਤ ਕਰ ਕੇ ਉਸ ਦਾ ਪੂਰਾ ਧਿਆਨ ਰਖਦਾ ਹੈ ਅਤੇ ਉਸ ਨੇ ਆਗਿਆ ਦੇ ਦਿਤੀ ਹੋਈ ਹੈ ਕਿ ਮੁਸਲਮਾਨ ਨਮਾਜ਼ ਅਤੇ ਖ਼ੁਤਬਾ ਜਿਵੇਂ ਚਾਹੁਣ ਪੜ੍ਹਨ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਸਾਥੀ ਬਣ ਗਏ ਹਨ ਅਤੇ ਸਿੰਘਾਂ ਦੀ ਫ਼ੌਜ ਵਿੱਚ ਬਾਂਗ ਅਤੇ ਨਮਾਜ਼ ਵਲੋਂ ਸੁਖ ਪਾ ਰਹੇ ਹਨ।"

'ਅਖ਼ਬਾਰ-ਏ-ਦਰਬਾਰ-ਏ-ਮੌਲਾ' ਵਿਚਲੀ ਇਕ ਖ਼ਬਰ, ਅਨੁਸਾਰ ਜੋ ਸਰਹਿੰਦ ਦੀ ਜੰਗ ਤੋਂ ਪਹਿਲਾਂ ਲਿਖੀ ਗਈ ਸੀ, ਦਸਦੀ ਹੈ ਕਿ ਬੰਦਾ ਸਿੰਘ ਬਹਾਦਰ ਦੀ ਸਰਪ੍ਰਸਤੀ ਵਿਚ ਸਿੱਖ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੂੰ ਬਹੁਤ ਨਫ਼ਰਤ ਕਰਦੇ ਸਨ ਜਿਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੋ ਛੋਟੇ ਮਾਸੂਮ ਸਾਹਿਬਜ਼ਾਦਿਆਂ ਨੂੰ ਇੱਟਾਂ ਵਿਚ ਜ਼ਿੰਦਾ ਚਿਣ ਕੇ ਸ਼ਹੀਦ ਕੀਤਾ ਸੀ। ਪਰ ਬੰਦਾ ਸਿੰਘ ਆਮ ਮੁਸਲਮਾਨਾਂ ਪ੍ਰਤੀ ਬਹੁਤ ਚੰਗਾ ਰਵਈਆ ਧਾਰਨ ਕਰਨ ਵਿਚ ਵਿਸ਼ਵਾਸ ਕਰਦਾ ਸੀ। ਭਾਵੇਂ ਸਰਹਿੰਦ ਦੀ ਲੜਾਈ ਵਿਚ ਫ਼ੌਜਦਾਰ ਵਜ਼ੀਰ ਖ਼ਾਨ ਅਤੇ ਉਸ ਦੇ ਕੁੱਝ ਕਰੀਬੀ ਸਾਥੀਆਂ ਨੂੰ ਸਿੰਘਾਂ ਨੇ ਮਾਰ ਦਿਤਾ ਸੀ ਪਰ ਦੂਜੇ ਕਿਸੇ ਮੁਸਲਮਾਨ ਨੂੰ ਉਨ੍ਹਾਂ ਨੇ ਨਹੀਂ ਸੀ ਛੇੜਿਆ।

23 ਜੂਨ, 1710 ਸ਼ੁਕਰਵਾਰ ਦੀ ਖ਼ਬਰ ਅਨੁਸਾਰ, "ਗੁੱਜਰ ਅਤੇ ਹਿੰਦੂ ਆਪ ਆ ਕੇ ਉਸ ਦੀ ਫ਼ੌਜ ਵਿਚ ਭਰਤੀ ਹੋਏ। ਗੁਰੂ (ਬੰਦਾ ਸਿੰਘ) ਨੇ ਗੁਲਾਬ ਨਗਰ ਦੇ ਜ਼ਿਮੀਦਾਰ ਜਾਨ ਮੁਹੰਮਦ ਨੂੰ ਪਰਗਨੇ ਦਾ ਜ਼ਿਮੀਦਾਰ ਨਿਯੁਕਤ ਕੀਤਾ ਤੇ ਉਸ ਦੀਆਂ ਭੁੱਲਾਂ ਨੂੰ ਮੁਆਫ਼ ਕਰ ਦਿੱਤਾ ਗਿਆ:

(ਮੈਂ ਤੇਰੇ ਗੁਨਾਹ ਮਾਫ਼ ਕਰ ਦਿਤੇ ਹਨ ਅਤੇ ਤੈਨੂੰ ਸਾਰੇ ਪਰਗਨੇ ਦਾ ਜ਼ਿਮੀਦਾਰ ਨਿਯੁਕਤ ਕਰ ਦਿਤਾ ਹੈ। ਤੂੰ ਆਪਣੇ ਆਦਮੀਆਂ ਨਾਲ ਜਾ ਕੇ ਚੁੰਡਾਲੇ ਦੇ ਜ਼ਿਮੀਦਾਰ ਸਰਦਾਰ ਖ਼ਾਨ ਨੂੰ ਲਿਆ। ਫਿਰ ਅਸੀਂ ਰੱਲ ਕੇ, ਜਲਾਲ ਖ਼ਾਨ ਅਫ਼ਗਾਨ ਦੀ ਭਾਲ ਕਰਾਂਗੇ।)

ਬਹਾਦਰਸ਼ਾਹ ਬਾਦਸ਼ਾਹ ਨੇ ਦਸੰਬਰ 10, 1710 ਈ. ਨੂੰ ਆਪਣੇ ਕੈਂਪ ਨੇੜੇ ਲੋਹਗੜ੍ਹ (ਨਜ਼ਦੀਕ ਸਾਢੌਰਾ) ਤੋਂ ਸਿੱਖਾਂ ਦੇ ਖ਼ਿਲਾਫ਼ ਇਹ ਫ਼ਰਮਾਨ ਜਾਰੀ ਕੀਤਾ ਕਿ ਜਿਥੇ ਵੀ ਨਾਨਕ (ਸਿੱਖ) ਦੇ ਪੁਜਾਰੀ ਮਿਲਣ, ਮਾਰ ਦਿਤੇ ਜਾਣ।

ਭਾਵੇਂ ਇਸ ਫ਼ੁਰਮਾਨ ਰਾਹੀਂ ਸਿੱਖਾਂ ਦੇ ਲਗਾਤਾਰ ਕਤਲੇ-ਆਮ ਦੇ ਹੁਕਮ ਨਾਜ਼ਰ ਕੀਤੇ ਗਏ ਪਰ ਬੰਦਾ ਸਿੰਘ ਬਹਾਦਰ ਦੀ ਨੀਤੀ ਵਿਚ ਕੋਈ ਫ਼ਰਕ ਨਾ ਪਿਆ। ਬੰਦਾ ਸਿੰਘ ਨੇ ਆਪਣੀ ਲੜਾਈ ਨੂੰ ਫ਼ਿਰਕੂ ਲੜਾਈ ਤੋਂ ਬਚਾਈ ਰਖਿਆ। ਉਸ ਦੀ ਲੜਾਈ ਜਾਬਰ ਹਾਕਮਾਂ ਵਿਰੁੱਧ ਸੀ ਨਾਕਿ ਮੁਸਲਮਾਨਾਂ ਦੇ ਖ਼ਿਲਾਫ਼। ਉਸ ਨੇ ਮੁਸਲਮਾਨਾਂ ਉਤੇ ਕੋਈ ਧਾਰਮਕ ਰੋਕਾਂ ਨਾ ਲਾਈਆਂ। ਇਹੀ ਕਾਰਨ ਸੀ ਕਿ ਵੱਡੀ ਗਿਣਤੀ ਵਿਚ ਮੁਸਲਮਾਨ ਅਤੇ ਗੁੱਜਰ ਉਸ ਦੀ ਫ਼ੌਜ ਵਿਚ ਭਰਤੀ ਹੋ ਗਏ ਸਨ। 'ਅਖ਼ਬਾਰ-ਏ-ਦਰਬਾਰੇ-ਮੌਲਾ' ਦੀਆਂ ਮਹੱਤਵਪੂਰਣ ਸੂਚਨਾਵਾਂ ਇਸ ਦੀਆਂ ਗਵਾਹ ਹਨ:

(ੳ) "............. ਮੈਂ ਮੁਸਲਮਾਨਾਂ ਨੂੰ ਨਹੀਂ ਸਤਾਉਣਾ.........।"

(ਅ) "............. ਜੋ ਵੀ ਮੁਸਲਮਾਨ ਉਸ ਕੋਲ ਆਉਂਦਾ ਹੈ, ਉਹ ਉਸ ਲਈ ਰੋਜ਼ਾਨਾ ਭੱਤਾ ਅਤੇ ਤਨਖ਼ਾਹ ਨਿਸ਼ਚਿਤ ਕਰਦਾ ਹੈ ਅਤੇ ਉਸ ਦਾ ਖ਼ਿਆਲ ਰਖਦਾ ਹੈ। ਉਸ ਨੇ (ਮੁਸਲਮਾਨਾਂ) ਨੂੰ ਖ਼ੁਤਬਾ ਅਤੇ ਨਮਾਜ਼ ਪੜ੍ਹਨ ਦੀ ਇਜਾਜ਼ਤ ਦਿਤੀ ਹੋਈ ਹੈ। ਇਹੋ ਕਾਰਨ ਹੈ ਕਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਪਾਸ ਇਕੱਠੇ ਹੋ ਗਏ ਹਨ। ਉਸ (ਬੰਦਾ ਸਿੰਘ) ਨਾਲ ਦੋਸਤੀ ਪਾਉਣ ਮਗਰੋਂ, ਉਨ੍ਹਾਂ ਕਰਮਾਂ ਮਾਰਿਆਂ (ਸਿੱਖਾਂ) ਦੀ ਫ਼ੌਜ ਵਿਚ ਬਾਂਗ ਅਤੇ ਨਮਾਜ਼ ਪੜ੍ਹੀ ਜਾਣ ਲੱਗ ਪਈ ਹੈ।"

ਇਹੋ ਜਹੀਆਂ ਤਫ਼ਸੀਲਾਂ ਹੋਰ ਵੀ ਮਿਲਦੀਆਂ ਹਨ। 'ਅਖ਼ਬਾਰ-ਏ-ਦਰਬਾਰੇ-ਮੌਲਾ' ਦੀ 20 ਮਈ, 1711 ਦੀ ਇਕ ਹੋਰ ਰੀਪੋਰਟ ਵਿਚ ਦਰਜ ਹੈ, "ਕਰਮਾਂ ਮਾਰਿਆਂ ਦਾ ਗੁਰੂ (ਬੰਦਾ ਸਿੰਘ) ਬਟਾਲਾ ਸ਼ਹਿਰ ਤੋਂ ਦੋ ਕੋਹ ਦੀ ਵਿੱਥ ਤੇ ਠਹਿਰਿਆ ਹੈ। ਰਾਮ ਚੰਦ ਅਤੇ ਦੂਜੇ ਸਿੱਖ 700 ਘੋੜ ਸਵਾਰ ਅਤੇ ਪੈਦਲ ਫ਼ੌਜੀ ਜੰਮੂ ਦੀਆਂ ਪਹਾੜੀਆਂ ਵਲੋਂ ਆ ਕੇ ਉਸ ਨਾਲ ਮਿਲ ਗਏ ਹਨ। ਜੋ ਵੀ ਹਿੰਦੂ ਅਤੇ ਮੁਸਲਮਾਨ, ਉਸ ਕੋਲ ਨੌਕਰੀ ਲਈ ਆਉਂਦੇ ਹਨ, ਉਹ ਉਨ੍ਹਾਂ ਦੀ ਦੇਖਭਾਲ ਕਰਦਾ ਹੈ ਅਤੇ ਰੋਟੀ ਦੇਂਦਾ ਹੈ। ਉਹ (ਬੰਦਾ ਸਿੰਘ) ਉਹਨਾਂ ਨੂੰ ਲੁੱਟੇ ਗਏ ਮਾਲ 'ਚੋਂ ਵੀ ਵਸਤਾਂ ਵੰਡ ਦੇਂਦਾ ਹੈ।

ਬੰਦਾ ਸਿੰਘ ਬਹਾਦਰ ਦੇ ਸਮੇਂ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਸਿੱਖ ਧਰਮ ਵਿਚ ਸ਼ਾਮਲ ਹੋ ਗਏ ਸਨ। "Strange Conversions were noticed as a result of Banda Singh's overbearing influence. The authority of that deluded sect (of the Sikhs) has reached such extremes", wrote Aminud Daula in June 1710, 'that many Hindus and Mohammadans finding no alternative to obedience and submission, adopted their faith and rituals. Their chief (Banda Singh) captivated the hearts of all towards his inclination and, whether a Hindu or a Mohammedan whoever came in contact with him, was addressed as a Singh."

Dindar Khan, a powerful ruler of the neighbourhood, was named Dindar Singh and Mir Nasirud Din, the Official reporter of Sirhind, became Mir Nasir Singh. In the same way, a large number of Mohamedans abandoned Islam and followed the misguided path (of Sikhism) and took solemn oaths and pledges to stand by Banda."

ਇਹ ਉਹ ਸਮਾਂ ਸੀ ਜਦੋਂ ਇਕ ਸਿੱਖ ਸਿਪਾਹੀ ਘੋੜੇ ਚੜ੍ਹਾ ਕੇ, ਪੂਰੇ ਪਿੰਡ ਵਿਚ ਦਹਿਸ਼ਤ ਫੈਲਾ ਦੇਂਦਾ ਸੀ। "Either from conviction or fear or profit (or a combination of the three) a great many Hindu and Muslim peasants accepted conversion to Sikhism."

ਉਪਰ ਦਿਤੇ ਵਿਚਾਰਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਬੰਦਾ ਸਿੰਘ ਬਹਾਦਰ ਦਾ ਮੁਸਲਮਾਨਾਂ ਪ੍ਰਤੀ ਰਵਈਆ ਭਾਈਆਂ ਵਰਗਾ ਸੀ ਅਤੇ ਉਹ ਆਮ ਤੌਰ 'ਤੇ ਉਨ੍ਹਾਂ ਨੂੰ ਨਮਾਜ਼ੀ ਸਿੰਘ ਕਰ ਕੇ ਬੁਲਾਉਂਦਾ ਸੀ।

## ਹਵਾਲੇ ਅਤੇ ਟਿੱਪਣੀਆਂ:-

1. **ਕੁੱਝ ਕੁ ਪੁਰਾਤਨ ਸਿੱਖ-ਇਤਿਹਾਸਕ ਪਤਰੇ**, ਡਾ. ਗੰਡਾ ਸਿੰਘ, 'ਫੁਲਵਾੜੀ' ਲਾਹੌਰ, ਮਾਰਚ-ਅਕਤੂਬਰ 1931, ਸਫ਼ਾ: 48
2. **ਬੰਦਾ ਸਿੰਘ ਬਹਾਦਰ**, ਡਾ. ਗੰਡਾ ਸਿੰਘ, ਪਟਿਆਲਾ, 1990, ਸਫ਼ਾ: 97-98
3. ਉਹੀ, ਸਫ਼ਾ: 98
4. **The Punjab Past and Present,** Pbi Uni., Patiala, Oct. 970, P. 227-28.
5. I bid, P: 226
6. I bid, P: 228
7. **A short History of the Sikhs,** Teja Singh, Ganda Singh, Vol. I, Patiala, 1989, P: 81
8. **A History of the Sikhs,** Khushwant Singh, Vol. I,Oxford, 1999, P: 106.

* * *

# ਸਿੱਖ ਇਤਿਹਾਸ ਦਾ ਇੱਕ ਅਣਗੌਲਿਆ ਵਰਕਾ- ਰਾਣੀ ਚੰਪਾ

ਰਾਣੀ ਚੰਪਾ ਗੁਰੂ ਘਰ ਪ੍ਰਤੀ ਆਪਣੀ ਦ੍ਰਿੜ੍ਹ ਆਸਥਾ ਰੱਖਣ ਵਾਲੀ ਰਾਜਾ ਦੀਪ ਚੰਦ ਬਿਲਾਸਪੁਰ ਵਾਲੇ ਦੀ ਧਰਮਪਤਨੀ ਸੀ। ਰਾਜਾ ਦੀਪ ਚੰਦ ਦੇ ਦਾਦਾ ਕਲਿਆਣ ਚੰਦ ਨੂੰ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਨੇ 26 ਅਕਤੂਬਰ 1619 ਨੂੰ 52 ਰਾਜੇ-ਰਾਣਿਆਂ (ਭਟਵਹੀਆਂ ਅਨੁਸਾਰ 101) ਸਮੇਤ ਗਵਾਲੀਅਰ ਕਿਲ੍ਹੇ ਤੋਂ ਰਿਹਾਈ ਬਖਸ਼ੀ ਸੀ। ਰਾਜਾ ਦੀਪ ਚੰਦ ਆਪਣੇ ਪਿਤਾ ਤਾਰਾ ਚੰਦ ਨਾਲ ਜਾ ਕੇ ਕਈ ਵੇਰ ਕੀਰਤਪੁਰ ਗੁਰੂ ਨਾਨਕ ਸਾਹਿਬ ਦੀ ਜੋਤ ਦੇ ਦਰਸ਼ਨ ਕਰ ਚੁਕਿਆ ਸੀ। ਰਾਣੀ ਦੀ ਬੇਨਤੀ ਤੇ ਗੁਰੂ ਹਰਿਰਾਇ ਸਾਹਿਬ ਨੇ 1661 ਈ. ਨੂੰ ਰਾਮਰਾਇ ਨੂੰ ਬਿਲਾਸਪੁਰ ਲਈ ਰੁਵਾਨਾ ਕੀਤਾ। ਰਾਮਰਾਇ ਤਿੰਨ ਦਿਨ ਠਹਿਰ ਕੇ ਚੌਥੇ ਦਿਨ ਰਾਜੇ ਤੋਂ ਰੁਖਸੱਤ ਲਈ। ਰਾਣੀ ਚੰਪਾ ਨੇ ਬਾਬਾ ਰਾਮਰਾਇ ਜੀ ਨੂੰ ਆਕਰਸ਼ਿਤ ਸੁੰਦਰ ਬਸਤਰ ਅਤੇ ਹੋਰ ਸੁਗਾਤਾਂ ਨਾਲ ਅਲਵਿਦ੍ਹਾ ਕੀਤਾ। ਰਾਜਾ ਦੀਪ ਚੰਦ ਨੇ 'ਕੋਟਗੁਰੂ ਹਰਿ ਰਾਇ ਸਾਹਿਬ' ਨਾਲ ਲਗਦੀ ਪਿੰਡ ਚਰਨੋਜੀ ਦੀ ਸਾਰੀ ਜ਼ਮੀਨ ਘੋੜਿਆਂ ਦੀ ਚਰਾਂਗਾਹਾਂ ਲਈ ਅਰਪਿਤ ਕੀਤੀ।

27 ਅਪ੍ਰੈਲ 1665 ਈ. ਨੂੰ ਰਾਜਾ ਦੀਪ ਚੰਦ ਪਿਆਨਾ ਕਰ ਗਿਆ। ਰਾਣੀ ਚੰਪਾ ਨੇ ਗੁਰੂ ਸਾਹਿਬ ਨੂੰ 15 ਜੇਠ ਨੂੰ ਰਾਜੇ ਦੀ ਸਤਾਰਮ੍ਹੀ ਤੇ ਬਿਲਾਸਪੁਰ ਆਉਣ ਦੀ ਬੇਨਤੀ ਕੀਤੀ। ਗੁਰੂ ਸਾਹਿਬ ਸਤਾਰਮ੍ਹੀ ਤੋਂ ਪਹਿਲਾਂ ਬਿਲਾਸਪੁਰ ਲਈ ਰੁਵਾਨਾ ਹੋਏ। ਗੁਰੂ ਜੀ ਨਾਲ ਮਾਤਾ ਨਾਨਕੀ ਜੀ, ਮਾਤਾ ਸੁਲਖਣੀ ਜੀ, ਮਾਤਾ ਹਰੀ ਜੀ, ਮਾਤਾ ਰੂਪ ਕੁਇਰ ਜੀ, ਦੀਵਾਨ ਦਰੱਘਾ ਮੱਲ ਜੀ, ਦੀਪ ਚੰਦ ਤੇ ਨੰਦ ਚੰਦ ਵੀ ਹਮਸਫ਼ਰ ਹੋਏ! ਆਖ਼ਰੀ ਅਰਦਾਸ ਤੋਂ ਬਾਅਦ ਰਾਣੀ ਚੰਪਾ ਨੇ ਮਾਤਾ ਨਾਨਕੀ ਜੀ ਨੂੰ ਬੇਨਤੀ ਕੀਤੀ ਕਿ ਗੁਰੂ ਸਾਹਿਬ 'ਕੋਟ ਗੁਰੂ ਹਰਿਰਾਇ ਸਾਹਿਬ' ਛੱਡ ਕੇ ਤਲਵੰਡੀ ਸਾਬੋ ਨਾ ਜਾਣ। ਰਾਣੀ ਨੇ ਗੁਰੂ ਤੇਗ ਬਹਾਦਰ ਨੂੰ ਇੱਕ ਵਧੀਆ ਤਜਵੀਜ਼ ਰੱਖੀ ਜੋ ਗੁਰੂ ਸਾਹਿਬ ਨੇ ਮਨਜ਼ੂਰ ਕਰ ਲਈ! ਰਾਣੀ ਨੇ ਮਾਤਾ ਨਾਨਕੀ ਜੀ ਰਾਹੀਂ ਇਹ ਤਜਵੀਜ਼ ਰੱਖੀ ਕਿ ਬਾਂਗਰ ਦੇਸ਼ ਦੀ ਥਾਂ ਕਹਿਲੂਰ ਰਿਆਸਤ ਵਿੱਚ ਰਹਿ ਕੇ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਦਾ ਪ੍ਰਚਾਰ ਕੀਤਾ ਜਾ ਸਕਦਾ ਹੈ। ਸ਼ਰੀਕਾਂ ਨਾਲ ਟਕਰਾਉ ਵੀ ਘੱਟੇਗਾ ਅਤੇ ਦੂਜਾ ਕੀਰਤਪੁਰ ਵੀ ਨੇੜੇ ਹੈ। ਕੀਰਤਪੁਰ ਵਿੱਚ ਛੇਵੇਂ ਪਾਤਸ਼ਾਹ, ਸਤਵੇਂ ਅਤੇ ਅਠਵੇਂ ਪਾਤਸ਼ਾਹ ਨੇ ਵੀ ਨਿਵਾਸ ਰਖਿਆ ਸੀ! ਰਾਣੀ ਚੰਪਾ ਨੇ ਤਿੰਨ ਪਿੰਡ ਲੋਧੀਪੁਰ, ਮੀਆਂਪੁਰ ਅਤੇ ਸਹੋਟੇ (ਮਖੋਵਾਲ) ਦੀ ਜ਼ਮੀਨ ਅਰਦਾਸ ਕਰਾਉਣੀ ਚਾਹੀ ਪਰ ਗੁਰੂ ਜੀ ਨੇ 500 ਰੁਪਏ ਭੇਟਾ ਕਰਕੇ, ਰਾਣੀ ਤੋਂ ਇਹ ਜ਼ਮੀਨ ਖ੍ਰੀਦ ਲਈ। ਤਿੰਨ ਪਿੰਡਾਂ ਵਿੱਚੋਂ ਸੰਗਤਾਂ ਨੇ ਸਹੋਟੇ ਪਿੰਡ ਦੀ ਜ਼ਮੀਨ ਤੇ ਹੀ ਬਾਬਾ ਗੁਰਦਿਤਾ ਜੀ ਰੰਧਾਵਾ ਨੇ ਮਖੋਵਾਲ ਦੀ ਥੇਹ ਤੇ ਮੋੜ੍ਹੀ ਗੱਡੀ। ਇਹ 19 ਜੂਨ 1665 ਦੀ ਬਾਤ ਹੈ। ਪਹਿਲਾਂ ਨਾਂ 'ਚੱਕ ਨਾਨਕੀ' ਸੀ ਪਰ ਬਾਅਦ ਵਿੱਚ 'ਅਨੰਦਪੁਰ ਸਾਹਿਬ' ਪ੍ਰਸਿੱਧ ਹੋਇਆ।

ਗੁਰੂ ਤੇਗ ਬਹਾਦਰ ਸਾਹਿਬ ਨੇ ਵਿਸਾਖੀ 1672 ਈ. ਵਿੱਚ ਪਿੰਡ 'ਚੱਕ ਨਾਨਕੀ' ਮਨਾਈ। ਰਾਣੀ ਚੰਪਾ ਨੇ ਇੱਕ ਖੱਤ ਗੁਰੂ ਸਾਹਿਬ ਵੱਲ ਆਪਣੇ ਹਲਕਾਰੇ ਰਾਹੀਂ ਰੁਵਾਨਾ ਕੀਤਾ ਜਿਸ ਵਿੱਚ 'ਬਿਲਾਸਪੁਰ' ਆਉਣ ਦੀ ਬੇਨਤੀ ਕੀਤੀ ਗਈ ਸੀ। ਗੁਰੂ ਤੇਗ ਬਹਾਦਰ ਸਾਹਿਬ ਆਪਣੇ ਪ੍ਰਵਾਰ ਸਮੇਤ ਬਿਲਾਸਪੁਰ ਲਈ ਰੁਵਾਨਾ ਹੋਏ। ਸਵੇਰੇ ਦੇ ਬਬ਼ੀਹੇ ਵਾਂਗ ਰਾਣੀ ਚੰਪਾ ਗੁਰੂ ਜੀ ਦੇ ਦਰਸ਼ਨਾਂ ਦੀ ਪਿਆਸੀ ਸੀ। (ਗੁਰੂ) ਗੋਬਿੰਦ ਦਾਸ (ਸਿੰਘ) ਦੇ ਦਰਸ਼ਨ ਕਰ ਕੇ ਰਾਣੀ ਨੇ ਸਿਰਵਾਰਨਾ ਕੀਤਾ। ਗੁਰੂ ਸਾਹਿਬ ਰਾਣੀ ਦੇ ਸ਼ਾਹੀ ਮਹਿਲਾਂ ਵਿੱਚ ਤਿੰਨ ਦਿਨ ਠਹਿਰੇ ਅਤੇ ਚੌਥੇ ਦਿਨ ਰਾਣੀ ਤੋਂ ਵਿਦਾਇਗੀ ਲਈ। ਰਾਣੀ ਨੇ ਸਾਹਿਬਜ਼ਾਦੇ ਲਈ ਪਿਆਰੇ ਬਸੱਤਰ ਅਤੇ ਬੇਅੰਤ ਸੁਗਾਤਾਂ ਭੇਟ ਕੀਤੀਆਂ। ਰਾਣੀ ਚੰਪਾ ਆਪਣੇ ਬੇਟੇ ਭੀਮ ਚੰਦ ਨੂੰ ਨਾਲ ਲੈ ਕੇ ਅਪ੍ਰੈਲ 1684 ਈ. ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਸ਼ਨਾਂ ਲਈ 'ਚੱਕ ਨਾਨਕੀ' ਆਈ। ਰਾਣੀ ਨੇ ਮਾਤਾਵਾਂ ਦੀ ਚਰਨਧੂੜ ਮਥੇ ਲਾਈ ਅਤੇ ਦੋ ਹੋਰ ਪਿੰਡ ਅੰਗਮਪੁਰਾ ਅਤੇ ਤਾਰਾਪੁਰ ਗੁਰੂ ਸਾਹਿਬ ਨੂੰ ਭੇਟ ਕੀਤੇ। ਭਾਈ ਚਉਪਤਿ ਰਾਇ ਨੇ ਅੰਨਦ ਸਾਹਿਬ ਦੀਆਂ ਪੰਜ ਪਾਉੜੀਆਂ ਪੜ੍ਹ ਕੇ ਅਰਦਾਸ ਕੀਤੀ ਅਤੇ ਨਵੇਂ ਨਗਰ ਦਾ ਨਾਂ ਗੁਰੂ ਸਾਹਿਬ ਨੇ 'ਅਨੰਦਪੁਰ ਸਾਹਿਬ' ਰਖਿਆ। ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ। ਰਾਣੀ ਚੰਪਾ ਤਿੰਨ ਦਿਨ 'ਅਨੰਦਪੁਰ ਸਾਹਿਬ' ਰਹਿ ਕੇ ਬੇਟੇ ਭੀਮ ਚੰਦ ਨੂੰ ਲੈ ਕੇ ਵਾਪਸ ਬਿਲਾਸਪੁਰ ਆ ਗਈ। ਯਾਦ ਰਹੇ ਰਾਣੀ ਚੰਪਾ ਗੁਰੂ ਘਰ ਪ੍ਰਤੀ ਅਥਾਹ ਸ਼ਰਧਾ ਨਾਲ ਸਰਸ਼ਾਰ, ਉਮਰ ਦੇ ਆਖ਼ਰੀ ਦਿਨਾਂ ਵਿੱਚ ਅੱਠੇ ਪਹਿਰ ਆਪਣਾ ਧਿਆਨ ਗੁਰੂ ਚਰਨਾਂ ਵਿੱਚ ਜੋੜਨ ਲੱਗ ਪਈ ਸੀ। ਰਾਣੀ ਚੰਪਾ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਬਿਲਾਸਪੁਰ ਆਉਣ ਦੀ ਬੇਨਤੀ, ਇੱਕ ਚਿੱਠੀ ਭੇਜ ਕੇ ਕੀਤੀ। ਗੁਰੂ ਸਾਹਿਬ ਦੋਵੇਂ ਮਾਤਾਵਾਂ, ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੇ ਮਹਿਲਾਂ ਅਤੇ ਮੁੱਖੀ ਸਿੱਖਾਂ ਸਮੇਤ ਬਿਲਾਸਪੁਰ ਰਾਣੀ ਚੰਪਾ ਦੇ ਘਰ ਪੁੱਜੇ! ਰਾਣੀ ਨੇ ਬੇਟੇ ਸਮੇਤ ਗੁਰੂ ਸਾਹਿਬ ਅਤੇ ਪ੍ਰਵਾਰ ਦੇ ਦਰਸ਼ਨ ਕਰ ਕੇ ਨਿਹਾਲ ਹੋਈ। ਰਾਣੀ ਨੇ ਗੁਰੂ ਸਾਹਿਬ ਦੇ ਦਰਸ਼ਨ ਪੂਰੇ ਤਿੰਨ ਸਾਲਾਂ ਮਗਰੋਂ ਕੀਤੇ ਸਨ। ਦੂਰੋਂ ਨੇੜਿਆਂ ਸੰਗਤਾਂ ਬਿਲਾਸਪੁਰ ਆ ਕੇ ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੁੰਦੀਆਂ। ਸਾਰੇ ਬਿਲਾਸਪੁਰ ਵਿੱਚ ਰਾਤ ਸਮੇਂ ਗੁਰੂ ਜੀ ਦੀ ਆਮਦ ਤੇ ਦੀਪਮਾਲਾ ਕੀਤੀ ਗਈ।

ਦੂਜੇ ਦਿਨ ਰਾਣੀ ਚੰਪਾ ਨੇ ਗੁਰੂ ਸਾਹਿਬ ਤੋਂ ਆਗਿਆ ਲੈ ਕੇ ਮਾਤਾਵਾਂ ਤੇ ਮਹਿਲਾਂ ਨੂੰ ਸਤਲੁਧਰ ਨਦੀ ਵਿੱਚ ਕਿਸ਼ਤੀ ਵਿੱਚ ਬੱਠਾ ਕੇ ਪਹਾੜਾਂ, ਨਦੀਆਂ, ਜੰਗਲਾਂ ਅਤੇ ਕੁਦਰਤੀ ਨਿਜ਼ਾਰੇ ਵਿਖਾਏ। ਗੁਰੂ ਸਾਹਿਬ ਪ੍ਰਵਾਰ ਸਮੇਤ ਪੰਜ ਦਿਨ ਠਹਿਰੇ ਅਤੇ ਛੇਵੇਂ ਦਿਨ ਅਨੰਦਪੁਰ ਸਾਹਿਬ ਵੱਲ ਰੁਖੱਸਤ ਹੋਏ। ਰਾਣੀ ਨੇ ਮਾਤਾਵਾਂ, ਮਹਿਲਾਂ ਅਤੇ ਸਾਹਿਬਜ਼ਾਦੇ ਲਈ ਸੁੰਦਰ ਬਸਤਰ, ਭੂਖਨ ਤੇ ਖਿਡੌਣੇ ਭੇਟਾ ਕਰਕੇ ਗੁਰੂ ਘਰ ਨਾਲ ਪ੍ਰਤੀਬੱਧ ਹੋਈ।

28 ਮਾਰਚ 1685 ਈ. ਨੂੰ ਰਾਣੀ ਚੰਪਾ, ਬੇਟੇ ਭੀਮ ਚੰਦ ਨੂੰ ਨਾਲ ਲੈ ਕੇ ਵਿਸਾਖੀ ਤੇ ਅਨੰਦਪੁਰ ਸਾਹਿਬ ਦੇ ਦਰਸ਼ਨ ਲਈ ਆਈ। ਦ੍ਰਿੜ ਇਰਾਦੇ ਵਾਲੀ, ਦੂਰ ਅੰਦੇਸ਼ੀ ਅਤੇ ਪ੍ਰਤਿਭਾਵਾਨ ਰਾਣੀ ਨੇ ਗੁਰੂ ਸਾਹਿਬ ਦੇ ਆਸ਼ਿਆਂ ਨੂੰ ਮੁੱਖ ਰੱਖ ਕੇ ਬੇਨਤੀ ਕੀਤੀ ਕਿ ਅੰਤਰਜਾਮੀ ਅਨੰਦਪੁਰ ਸਾਹਿਬ ਦੇ ਚਾਰ ਪਾਸਿਆਂ ਤੋਂ ਪੰਜ ਕਿਲੇ ਤਿਆਰ ਕਰੋ। ਰਾਣੀ ਦੀ

ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਗੁਰੂ ਸਾਹਿਬ ਨੇ ਪੰਜ ਕਿਲ੍ਹੇ ਅਨੰਦਗੜ੍ਹ, ਲੋਹਗੜ੍ਹ, ਤਾਰਾਗੜ੍ਹ, ਅਗੰਮਗੜ੍ਹ ਅਤੇ ਫ਼ਤਹਿਗੜ੍ਹ ਤਾਮੀਰ ਕੀਤੇ। ਇਨ੍ਹਾਂ ਕਿਲ੍ਹਿਆਂ ਦੀ ਨਿਰਮਾਣਕਾਰੀ ਤੋਂ ਬਾਅਦ ਗੁਰੂ ਸਾਹਿਬ ਨੇ ਛੇਵਾਂ ਅਤੇ ਸੱਤਵਾਂ ਕਿਲ੍ਹੇ ਕੇਸਗੜ੍ਹ ਅਤੇ ਹੋਲਗੜ੍ਹ 1699 ਈ. ਵਿੱਚ ਤਿਆਰ ਕੀਤੇ।

ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਅਨੰਦਪੁਰ ਸਾਹਿਬ ਵਿੱਚ ਆਇਆਂ ਸਵਾ ਕੁ ਸਾਲ ਹੀ ਹੋਇਆ ਸੀ ਕਿ ਰਾਜਾ ਭੀਮ ਚੰਦ ਦਾ ਹਲਕਾਰਾ ਬਿਨੈ-ਪਤਰ ਲੈ ਕੇ ਅਨੰਦਪੁਰ ਸਾਹਿਬ ਪੁੱਜਾ, ਜਿਸ ਵਿੱਚ ਲਿਖਿਆ ਸੀ "ਗਰੀਬ ਨਿਵਾਜ਼। ਲਵਪੁਰ ਕਾ ਹਾਕਮ ਹਮਾਰੇ ਤੇ ਚੜ੍ਹ ਆਇਆ ਹੈ, ਸਹਾਈ ਹੋ।" ਗੁਰੂ ਜੀ ਬਿਨੈ-ਪਤਰ ਪੜ੍ਹ ਕੇ ਰਾਜਾ ਭੀਮ ਚੰਦ ਦੀ ਸਹਾਇਤਾ ਲਈ ਬਿਲਾਸਪੁਰ ਵੱਲ ਤੁਰ ਪਏ।

*"ਅਲਫ਼ ਖਾਨ ਨਾਦੋਣ ਪਠਾਣਾ। ਭੀਮ ਚੰਦ ਤਨ ਬੈਰ ਬਢਾਵਾ॥*
*ਜੁਧ ਕਾਜ ਨ੍ਰਿਪ ਹਮੈ ਬੁਲਾਯੋ। ਆਪਿ ਤਵਨ ਕੀ ਓਰ ਸਿਧਾਯੋ॥ (ਬਚਿਤ੍ਰ-ਨਾਟਕ)*

ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਪ੍ਰਮੁੱਖ ਯੋਧੇ ਦੀਵਾਨ ਨੰਦ ਚੰਦ, ਭਾਈ ਧਰਮ ਚੰਦ ਛਿਬਰ, ਭਾਈ ਮਨੀ ਰਾਮ, ਭਾਈ ਆਲਮ ਚੰਦ ਆਦਿ ਦੇ ਹਮਰਾਹ ਸਿੱਖ ਫ਼ੌਜ ਨੂੰ ਨਾਲ ਲੈ ਕੇ ਨਦੌਣ ਵੱਲੋਂ ਆਏ ਅਲਫ਼ ਖ਼ਾਨ ਸਰਦਾਰ ਦੀ ਫ਼ੌਜ ਨੂੰ ਨਦੌਣ ਦੇ ਮੁਕਾਮ ਤੇ ਰੋਕ ਲਿਆ। ਇਸ ਤੋਂ ਪਹਿਲਾਂ ਰਾਜਾ ਭੀਮ ਚੰਦ ਵੀ ਅਗੋਂ ਮਿੱਲ ਪਿਆ ਸੀ। ਇਹ ਜੰਗ ਆਹਮੋ-ਸਾਹਮਣੇ 19 ਮਾਰਚ 1691 ਈ. ਨੂੰ ਹੋਈ। 'ਸ਼ਹੀਦ ਬਿਲਾਸ' ਦਾ ਕਰਤਾ ਭਾਈ ਸੇਵਾ ਸਿੰਘ ਇਸ ਲੜਾਈ ਦਾ ਜ਼ਿਕਰ ਇੰਝ ਕਰਦਾ ਹੈ।

*"ਸਤਰਹ ਸੈ ਸੈਤਾਲੀਸ ਮਾਹਿ। ਚੇਤ ਮਾਸ ਕੀ ਬਾਈਸ ਆਹਿ॥*
*ਫਤੇ ਭਈ ਜੀਤ ਘਰ ਆਇ। ਰਾਜੇ ਅਪਨੇ ਧਾਮ ਸਿਧਾਇ॥ 65 ॥*

ਅਲਫ਼ ਖ਼ਾਨ ਆਪਣੇ ਸਮਿਆਂ ਦਾ ਬੜਾ ਨਾਮੀ ਯੋਧਾ ਸੀ। ਦੋਵੇਂ ਪਾਸਿਆਂ ਤੋਂ ਚੰਗਾ ਖੰਡਾ ਖੜਕਿਆ। ਗੁਰੂ ਕੇ ਸਿੱਖ ਬੜੀ ਬਹਾਦਰੀ ਨਾਲ ਲੜੇ। ਗੁਰੂ ਸਾਹਿਬ ਨੇ ਪਹਿਲਾਂ ਤੁਪਕ ਅਤੇ ਫ਼ਿਰ ਧੁਨਖ ਸੰਭਾਲ ਲਈ ਅਤੇ ਉਹ ਵੱਰਖਾ ਤੀਰਾਂ ਦੀ ਕੀਤੀ ਕਿ ਵੱਧ ਰਹੀ ਤੁਰਕ ਫ਼ੌਜ ਨੂੰ ਠੱਲ ਪਾ ਦਿੱਤੀ। ਮੈਦਾਨੇ-ਜੰਗ ਲਹੂ-ਲੁਹਾਨ ਹੋ ਗਿਆ। ਗੁਰੂ ਜੀ ਦੇ ਸਿੱਖ ਭਾਈ ਸੋਹਨ ਚੰਦ, ਭਾਈ ਮੂਲ ਚੰਦ ਆਦਿ ਸ਼ਹੀਦੀ ਪਾ ਗਏ। ਤੁਰਕ ਫ਼ੌਜ ਮੈਦਾਨੇ-ਜੰਗ 'ਚ ਤਿੱਤਰ ਹੋਈ ਅਤੇ ਅਲਫ਼ ਖ਼ਾਨ ਬੜੀ ਫ਼ੁਰਤੀ ਨਾਲ ਘੋੜੇ ਦਾ ਮੂੰਹ ਪਿੱਛਾਂ ਕਰਕੇ ਜਾਨ ਬਚਾ ਕੇ ਭੱਜ ਗਿਆ। ਰਾਜਾ ਭੀਮ ਚੰਦ ਨੇ ਗੁਰੂ ਸਾਹਿਬ ਅੱਗੇ ਪਰਜ਼ੋਰ ਬੇਨਤੀ ਕਰ ਕੇ ਪੂਰੇ ਸੱਤ ਦਿਨ ਆਪਣੇ ਸ਼ਾਹੀ ਮਹਿਲਾਂ ਵਿੱਚ ਨਿਵਾਸ ਰਖਾਇਆ। ਅਠਵੇਂ ਦਿਨ ਰਾਜਾ ਭੀਮ ਚੰਦ ਤੋਂ ਵਿਦਾਇਗੀ ਲੈ ਕੇ ਗੁਰੂ ਸਾਹਿਬ ਰਸਤੇ ਵਿੱਚ ਆਲਸੂਨ ਦੇ ਰੰਘਣਾਂ ਦੀ ਭੁਗਤ ਸਵਾਰ ਕੇ ਅਨੰਦਪੁਰ ਸਾਹਿਬ ਵਾਪਸ ਆ ਗਏ। ਜੈਠ ਦੇ ਮਹੀਨੇ ਰਾਜਾ ਭੀਮ ਚੰਦ ਦਾ ਪ੍ਰੋਹਤ ਪਰਮਾਨੰਦ ਚਿੱਠੀ ਲੈ ਕੇ 'ਅਨਦੰਪੁਰ ਸਾਹਿਬ' ਪੁਜਾ ਜਿਸ ਵਿੱਚ ਲਿਖਿਆ ਸੀ, "ਮਹਾਰਾਜ! ਮੇਰੀ ਮਾਤਾ ਚੰਪਾ ਜੀ ਜੇਠ ਵਦੀ ਦਸਵੀਂ ਕੇ ਦਿੰਹੁ ਪਰਲੋਕ ਪਿਆਨਾ ਕਰ ਗਈ ਹੈ। ਉਨ ਕੀ ਸਤਾਰਮ੍ਹੀ

ਦਾ ਦਿਹਾੜਾ ਜੇਠ ਸੁਦੀ ਇਕਾਦਸੀ ਹੈ, ਆਪ ਬਮੈ ਪਰਿਵਾਰ ਦਰਸ਼ਨ ਦੇ ਕੇ ਨਿਵਾਜਨਾ।"
(ਗੁਰੂ ਕੀਆਂ ਸਾਖੀਆਂ, ਸਰੂਪ ਸਿੰਘ ਕੌਸ਼ਿਸ਼)

ਗੁਰੂ ਸਾਹਿਬ, ਪ੍ਰਵਾਰ ਅਤੇ ਮੁਖੀ ਸਿੱਖਾਂ ਸਮੇਤ ਬਿਲਾਸਪੁਰ ਸਤਾਰਮ੍ਹੀ ਤੋਂ ਤਿੰਨ ਦਿਨ ਪਹਿਲਾਂ ਪੁੱਜੇ। ਗੁਰੂ ਸਾਹਿਬ ਨੇ ਭੀਮ ਚੰਦ ਨੂੰ ਅਕਾਲ ਦਾ ਭਾਣਾ ਮੰਨਣ ਦਾ ਹੁਕਮ ਕੀਤਾ। ਸਤਾਰਮ੍ਹੀ ਤੋਂ ਉਪਰੰਤ ਗੁਰੂ ਸਾਹਿਬ ਰਾਜਾ ਭੀਮ ਚੰਦ ਤੋਂ ਵਿਦਾਇਗੀ ਲੈ ਕੇ 'ਅਨੰਦਪੁਰ ਸਾਹਿਬ' ਵਾਪਸ ਆ ਗਏ।

* * *

# ਕਸ਼ਮੀਰ ਅਤੇ ਸਰਦਾਰ ਹਰੀ ਸਿੰਘ ਨਲਵਾ

ਸ਼ੇਰਦਿਲ ਸਰਦਾਰ ਹਰੀ ਸਿੰਘ ਨਲਵਾ (1791-1837) ਦਾ ਨਾਮ ਜਿਵੇਂ ਸਿੱਖ ਇਤਿਹਾਸ ਵਿਚ ਸਤਿਕਾਰ ਤੇ ਪਿਆਰ ਦਾ ਮੁਕਾਮ ਰੱਖਦਾ ਹੈ ਸ਼ਾਇਦ ਹੀ ਕੋਈ ਹੋਰ ਨਾਂ ਰੱਖਦਾ ਹੋਵੇ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੇਕਰ ਨੀਤੀਆਂ ਘੜਨ ਵਾਲਾ ਚਿੰਤਕ ਸੀ, ਉਥੇ ਨਲਵਾ ਸਰਦਾਰ ਉਨ੍ਹਾਂ ਨੀਤੀਆਂ ਦੇ ਰੂਬਰੂ ਅਮਲ ਕਰਨ ਵਾਲਾ ਜਾਂਬਾਜ਼ ਜਰਨੈਲ ਸੀ। ਸਰਦਾਰ ਹਰੀ ਸਿੰਘ ਦੀ ਸੂਰਮਗਤੀ, ਜੁਰੱਅਤ, ਨਿਡਰਤਾ, ਦਲੇਰੀ ਤੇ ਬੀਰ ਬਿਰਤੀ ਬੇਮਿਸਾਲ ਸੀ।

ਸਰਦਾਰ ਨਲਵਾ ਖਾਲਸਾ ਰਾਜ ਦਾ ਅਜਿਹਾ ਸੰਗ੍ਰਾਮੀ ਸੀ ਜੋ ਦੂਰ-ਅੰਦੇਸ਼, ਅਦੁੱਤੀ ਪ੍ਰਬੰਧਕ, ਸਫਲ ਸ਼ਖਸੀਅਤ ਅਤੇ ਗੁਣਾਂ ਦਾ ਮੁਜੱਸਮਾ ਸੀ। ਇਸ ਦਾ ਸੰਗ੍ਰਾਮੀ ਬਿਰਤੀ, ਸੂਝ ਸਿਆਣਪ ਅਤੇ ਦੂਰ-ਅੰਦੇਸ਼ੀ ਨੇ ਅਫਗਾਨਾਂ ਦੇ ਲਗਾਤਾਰ ਅੱਠ ਸਦੀਆਂ ਤੋਂ ਹੋ ਰਹੇ ਹਮਲਿਆਂ ਨੂੰ ਰੋਕਿਆ। ਬੰਦੂਕ, ਤੀਰ ਕਮਾਨ, ਤਲਵਾਰ, ਨੇਜ਼ਾ, ਬੰਬ-ਬਰੂਦ, ਤੋਪ, ਸੰਗੀਨ ਅਤੇ ਘੋੜਸਵਾਰੀ ਵਿੱਚ ਇਤਨਾ ਪ੍ਰਬੀਨ ਸੀ ਕਿ ਸਿੱਖ ਰਾਜ ਵਾਸਤੇ ਫਤਹਿਯਾਬੀਆਂ ਪ੍ਰਾਪਤ ਕਰਨੀਆਂ, ਉਸ ਦੇ ਕਰਮਾਂ ਦਾ ਮੀਰੀ ਗੁਣ ਬਣ ਗਿਆ ਸੀ। ਸ਼ੇਰੇ-ਪੰਜਾਬ ਨੇ ਜਦੋਂ ਸਰਦਾਰ ਹਰੀ ਸਿੰਘ ਨੂੰ ਇੱਕ ਨਲ (ਸ਼ੇਰ) ਨੂੰ ਮਾਰਦਿਆਂ ਵੇਖਿਆ ਤਾਂ ਉਸ ਨੂੰ ਨਲਵਾ ਦੇ ਖਿਤਾਬ ਨਾਲ ਸਰਸ਼ਾਰ ਕਰ ਦਿੱਤਾ। ਕਿਲ੍ਹਾ ਅਟਕ, ਕਸ਼ਮੀਰ,ਕਸੂਰ, ਮੁਲਤਾਨ, ਹਜ਼ਾਰਾ, ਨੌਸ਼ਹਿਰਾ ਤੇ ਪਿਸ਼ਾਵਰ ਦੀਆਂ ਲੜਾਈਆਂ ਜਿਸ ਸੂਰਮਗਤੀ ਨਾਲ ਸਰਦਾਰ ਨਲਵਾ ਨੇ ਲੜੀਆਂ, ਉਹ ਸਿੱਖ ਇਤਿਹਾਸ ਦਾ ਇੱਕ ਸੁਨਹਿਰੀ ਕਾਂਡ ਹੈ। ਪਠਾਣਾਂ ਅਤੇ ਅਫਗਾਨੀਆਂ ਵਿੱਚ ਸਰਦਾਰ ਹਰੀ ਸਿੰਘ ਨਲਵਾ ਦਾ ਅਜਿਹਾ ਭੈਅ ਤੇ ਡਰ ਸੀ ਕਿ ਪਠਾਣੀਆਂ ਅੱਜ ਵੀ ਜੇਕਰ ਬੱਚੇ ਰੋਣਾ ਬੰਦ ਨਾ ਕਰਨ ਤਾਂ ਉਹ ਆਖਦੀਆਂ ਚੁੱਪ ਸਾ ਬਚਿਆ! ਹਰੀਆ ਗਸੈਲ (ਅਰਥਾਤ ਪੁਤਰਾ, ਚੁੱਪ ਕਰ ਜਾ, ਹਰੀ ਸਿੰਘ ਆਉਂਦਾ ਪਿਆ ਹੈ)। ਇਸ ਦੀ ਪੁਸ਼ਟੀ ਐਲਫ ਕੈਰੋ ਨੇ ਵੀ ਆਪਣੀ ਪੁਸਤਕ ਵਿੱਚ ਕੀਤੀ ਹੈ।

**ਕਸ਼ਮੀਰ ਵੱਲ ਕੂਚ:** ਜਦੋਂ ਖਾਲਸਾ ਫੌਜਾਂ ਨੇ 1814 ਈ. ਵਿੱਚ ਕਸ਼ਮੀਰ ਵੱਲ ਚੜ੍ਹਾਈ ਕੀਤੀ ਤਾਂ ਸਰਦਾਰ ਹਰੀ ਸਿੰਘ ਨਲਵਾ, ਖਾਲਸਾ ਫੌਜਾਂ ਦੀ ਕਮਾਂਡ ਕਰ ਰਿਹਾ ਸੀ। ਸ਼ਾਹ ਸ਼ੁਜਾਹ ਜਦੋਂ ਆਪਣੇ ਭਰਾ ਸ਼ਾਹ ਮਹਿਮੂਦ ਕੋਲੋਂ ਹਾਰ ਕੇ ਅਟਕ ਪਹੁੰਚ ਗਿਆ, ਉਸ ਸਮੇਂ ਜ਼ਹਾਨ ਖਾਨ ਅਟਕ ਦਾ ਕਿਲ੍ਹੇਦਾਰ ਸੀ। ਉਸ ਨੇ ਸ਼ਾਹ ਸ਼ੁਜਾਹ ਨੂੰ ਕੈਦ ਕਰਕੇ ਆਪਣੇ ਭਰਾ, ਕਸ਼ਮੀਰ ਦੇ ਗਵਰਨਰ ਅਤਾ ਮੁਹੰਮਦ ਖਾਨ ਕੋਲ ਭੇਜ ਦਿੱਤਾ। ਕਾਬਲ ਤੋਂ ਵਜ਼ੀਰ ਫਤਹਿਖਾਨ, ਸ਼ਾਹ ਸ਼ੁਜਾਹ ਦੇ ਮਗਰ ਮਗਰ ਆ ਰਿਹਾ ਸੀ। ਜਦੋਂ ਉਸ ਨੂੰ ਸੂਚਨਾ ਮਿਲੀ ਕਿ ਸ਼ਾਹ ਸ਼ੁਜਾਹ ਕਸ਼ਮੀਰ ਵਿੱਚ ਹੈ ਤਾਂ ਉਸ ਨੇ ਕਸ਼ਮੀਰ ਵੱਲ ਚੜ੍ਹਾਈ ਕਰਨ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਤੋਂ ਮਦਦ ਮੰਗੀ। ਉਸ ਭਰੋਸਾ ਦਿੱਤਾ ਕਿ ਕਸ਼ਮੀਰ ਦੀ ਲੁੱਟ ਦਾ ਅੱਧ ਅਤੇ ਨੌਂ ਲੱਖ ਰੁਪਿਆ ਖਾਲਸਾ ਫੌਜਾਂ ਨੂੰ ਦਿੱਤਾ ਜਾਵੇਗਾ। ਦੂਸਰੇ ਪਾਸੇ ਸ਼ਾਹ ਸ਼ੁਜਾਹ ਦੀ

ਬੇਗਮ ਨੇ ਸ਼ੇਰੇ-ਪੰਜਾਬ ਨੂੰ ਸੁਨੇਹਾ ਭੇਜਿਆ ਕਿ ਜੇ ਤੁਸੀਂ ਮੇਰਾ ਪਤੀ ਕਸ਼ਮੀਰ ਤੋਂ ਸਹੀ-ਸਲਾਮਤ ਲਿਆ ਦਿਉ ਤਾਂ ਉਸ ਬਦਲੇ ਉਹ 'ਕੋਹਿਨੂਰ ਹੀਰਾ' ਭੇਟਾ ਕਰੇਗੀ।

ਸ਼ੇਰੇ-ਪੰਜਾਬ ਉਪਰੋਂ ਦੋਵਾਂ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਅਤੇ ਨਾਲ ਹੀ ਇਹ ਵਿਚਾਰ ਕੇ ਕਿ ਖਾਲਸਾ ਫੌਜਾਂ ਕਸ਼ਮੀਰ ਦੇ ਰਸਤੇ ਤੋਂ ਵਾਕਿਫ ਹੋ ਜਾਣਗੀਆਂ, ਆਪਣੀਆਂ ਫੌਜਾਂ ਨੂੰ ਕਸ਼ਮੀਰ ਵੱਲ ਕੂਚ ਕਰਨ ਦਾ ਹੁਕਮ ਦੇ ਦਿੱਤਾ। The joint sikh-Afghan expedition to kashmir was under taken in 1812" (A History of Sikh Role in Kashmir, R.K. Parmu, 1977, p; 47)। ਇੱਕ ਪਾਸੇ ਵਜ਼ੀਰ ਫਤਹਿਖਾਨ ਆਪਣੀਆਂ ਫੌਜਾਂ ਲੈ ਕੇ ਕਸ਼ਮੀਰ ਵੱਲ ਤੁਰ ਪਿਆ ਅਤੇ ਦੂਜੇ ਪਾਸਿਉਂ ਸਰਦਾਰ ਹਰੀ ਸਿੰਘ ਨਲਵਾ, ਸ੍ਰ. ਸ਼ਾਮ ਸਿੰਘ ਅਟਾਰੀ, ਦੀਵਾਨ ਮੋਹਕਮ ਚੰਦ, ਸ੍ਰ. ਦਲ ਸਿੰਘ ਅਤੇ ਸ੍ਰ. ਜੀਵਨ ਸਿੰਘ 12,000 ਖਾਲਸਾ ਫੌਜ ਸਮੇਤ ਭਿੰਬਰ, ਰਜੌਰੀ ਤੇ ਪੀਰ ਪੰਚਾਲ ਦੇ ਰਸਤੇ ਸ੍ਰੀਨਗਰ ਪਹੁੰਚ ਗਏ ਅਤੇ ਮੁਹੰਮਦ ਖਾਨ ਦੀਆਂ ਫੌਜਾਂ ਨੇ ਖੂਬ ਮੁਕਾਬਲਾ ਕੀਤਾ। ਸ਼ੇਰਗੜ੍ਹੀ 'ਤੇ ਕਬਜ਼ਾ ਕਰਨ ਸਮੇਂ ਵੀ ਲੜਾਈ ਹੋਈ ਜਿਸ ਵਿੱਚ ਦੋਵੇਂ ਪਾਸਿਉਂ ਕੁੱਝ ਫੌਜੀ ਮਾਰੇ ਗਏ। ਖਾਲਸਾ ਫੌਜਾਂ ਨੇ ਸਿੱਖ ਸਿਪਾਹੀਆਂ ਦਾ ਸਸਕਾਰ ਸ਼ਹੀਦ-ਗੰਜ ਵਾਲੀ ਥਾਂ (ਜਿਥੇ ਅੱਜਕਲ੍ਹ ਬੁੰਗਾ ਅਕਾਲੀ ਫੂਲਾ ਸਿੰਘ ਦਾ ਗੁਰਦੁਆਰਾ ਹੈ) 'ਤੇ ਕੀਤਾ।

ਖਾਲਸਾ ਫੌਜਾਂ ਨੇ ਸ਼ੇਰਗੜ੍ਹੀ 'ਤੇ ਕਬਜ਼ਾ ਕਰਕੇ ਸ਼ਾਹ ਸ਼ੁਜਾਹ ਨੂੰ ਕੈਦ 'ਚ ਮੁੱਕਤ ਕਰਾ ਕੇ ਆਪਣੀ ਹਿਫਾਜ਼ਤ ਵਿੱਚ ਲੈ ਲਿਆ। ਖਾਲਸਾ ਫੌਜਾਂ ਨੇ ਵਜ਼ੀਰ ਫਤਹਿ ਖਾਨ ਕੋਲੋਂ ਵਾਅਦੇ ਮੁਤਾਬਿਕ ਲੁੱਟ ਦਾ ਅੱਧਾ ਮਾਲ ਅਤੇ ਨੌਂ ਲੱਖ ਰੁਪਿਆ ਮੰਗਿਆ ਤਾਂ ਉਹ ਟਾਲ ਮਟੋਲ ਦੀ ਨੀਤੀ ਅਪਨਾਉਣ ਲੱਗ ਪਿਆ ਤੇ ਆਪਸ ਵਿੱਚ ਗਰਮੋ ਗਰਮੀ ਹੋ ਗਈ। ਸ਼ਾਹ ਸ਼ੁਜਾਹ ਨੂੰ ਲੈ ਕੇ ਖਾਲਸਾ ਫੌਜਾਂ ਲਾਹੌਰ ਆ ਗਈਆਂ ਅਤੇ ਵਫਾ ਬੇਗਮ ਨੇ ਸ਼ੇਰੇ-ਪੰਜਾਬ ਨੂੰ 'ਕੋਹਿਨੂਰ ਹੀਰਾ' ਭੇਟਾ ਕਰ ਦਿੱਤਾ।

ਕਸ਼ਮੀਰ ਫਤਹਿ ਕਰਨ ਲਈ ਖਾਲਸਾ ਫੌਜਾਂ ਨੇ 20 ਅਪ੍ਰੈਲ 1819 ਈ. ਨੂੰ ਲਾਹੌਰ ਤੋਂ ਕੂਚ ਕੀਤਾ। ਇਸ ਮੁਹਿੰਮ ਵਿੱਚ ਸ਼ੇਰੇ-ਪੰਜਾਬ ਨੇ ਤਿੰਨ ਹਿੱਸਿਆਂ ਵਿੱਚ ਫੌਜ ਵੰਡ ਦਿੱਤੀ। ਪਹਿਲਾ ਹਰਾਵਲ-ਦਸਤਾ ਸਰਦਾਰ ਹਰੀ ਸਿੰਘ ਨਲਵਾ, ਸ਼ਹਿਜ਼ਾਦਾ ਖੜਕ ਸਿੰਘ ਅਤੇ ਅਕਾਲੀ ਫੂਲਾ ਸਿੰਘ ਦਾ ਸੀ। ਦੂਜੇ ਦਸਤੇ ਵਿੱਚ ਦੀਵਾਨ ਮੁਹਕਮ ਚੰਦ, ਸ੍ਰ. ਸ਼ਾਮ ਸਿੰਘ ਅਟਾਰੀ, ਸ੍ਰ. ਹੁਕਮਾ ਸਿੰਘ ਚਿਮਨੀ, ਸ੍ਰ. ਜਵਾਲਾ ਸਿੰਘ ਆਦਿ ਸਨ। ਸ਼ੇਰੇ-ਪੰਜਾਬ ਨੇ ਦਸ ਹਜ਼ਾਰ ਰਾਖਵੀਂ ਫੌਜ ਆਪਣੇ ਪਾਸ ਰਾਖਵੀਂ ਰੱਖ ਲਈ ਤਾਂ ਜੋ ਜ਼ਰੂਰਤ ਪੈਣ 'ਤੇ ਮੱਦਦ ਭੇਜੀ ਜਾਵੇ। ਵੱਖ-ਵੱਖ ਰਾਹਾਂ ਤੋਂ ਹੁੰਦੀਆਂ ਖਾਲਸਾ ਫੌਜਾਂ ਜਦੋਂ 3 ਜੁਲਾਈ 1819 ਦੀ ਸਵੇਰ ਨੂੰ ਕਸ਼ਮੀਰ ਦੇ ਹਾਕਮ ਮੁਹੰਮਦ ਜਬਾਰ ਖਾਨ ਦੀਆਂ ਫੌਜਾਂ ਤੇ ਸ਼ੁਪਈਆਂ ਦੇ ਮੈਦਾਨ ਵਿੱਚ ਬਿਜਲੀ ਦੀ ਤਰ੍ਹਾਂ ਟੁੱਟ ਪਈਆਂ ਤਾਂ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀ ਛਾਂ ਹੇਠ ਘੁਮਸਾਨ ਦਾ ਯੁੱਧ ਹੋਇਆ। ਜਦੋਂ ਇਸ ਯੁੱਧ ਵਿੱਚ ਨਵਾਬ ਜਬਾਰ ਖਾਨ, ਸ੍ਰ. ਹਰੀ ਸਿੰਘ ਨਲਵਾ 'ਤੇ ਵਾਰ ਕਰਨ ਲੱਗਾ ਤਾਂ ਸਰਦਾਰ ਨਲਵਾ ਨੇ ਬੜੀ ਫੁਰਤੀ ਨਾਲ ਜਬਾਰ ਖਾਨ ਦਾ ਸੱਜਾ ਹੱਥ, ਆਪਣੀ ਆਬਦਾਰ ਤਲਵਾਰ ਨਾਲ ਕੱਟ ਦਿੱਤਾ। ਜ਼ਖ਼ਮੀ ਹਾਲਤ ਵਿੱਚ ਉਹ ਫੌਜਾਂ ਸਮੇਤ ਸਰਹੱਦੀ ਪਹਾੜੀ ਰਸਤਿਆਂ ਵਿੱਚੋਂ ਲੁੱਕਦਾ ਛੁੱਪਦਾ ਮੁਜ਼ਫਰਾਬਾਦ ਰਾਹੀਂ ਅਫਗਾਨਿਸਤਾਨ ਵੱਲ ਭੱਜ ਗਿਆ। ਇਸ ਤਰ੍ਹਾਂ ਤਕਰੀਬਨ ਪੰਜ ਸੌ ਸਾਲ (1325 ਈ. ਤੋਂ 1819 ਈ.) ਦੇ ਬਾਅਦ ਕਸ਼ਮੀਰ ਦੀ ਖੂਬਸੂਰਤ ਧਰਤੀ 'ਤੇ ਆਜ਼ਾਦੀ ਦੇ ਝੰਡੇ ਝੂਲਣੇ ਸ਼ੁਰੂ

ਹੋਏ। ਇਸ ਲੜਾਈ ਵਿੱਚ ਅਫਗਾਨਾਂ ਦਾ ਬਹੁਤ ਸਾਰਾ ਜੰਗੀ ਸਾਮਾਨ ਖਾਲਸੇ ਦੇ ਹੱਥ ਆਇਆ।"ਹਜ਼ਾਰਾਂ ਤਲਵਾਰਾਂ, ਬੰਦੂਕਾਂ, ਸੰਗੀਨਾਂ, ਘੋੜੇ, ਖੇਮੇ ਆਦਿ ਹੱਥ ਆਏ ਅਤੇ 22 ਤੋਪਾਂ (18 ਕੰਮ ਦੇ ਯੋਗ ਸਨ) ਖਾਲਸੇ ਦੇ ਹੱਥ ਆਈਆਂ।(ਜੀਵਨ ਬ੍ਰਿਤਾਂਤ ਸਰਦਾਰ ਹਰੀ ਸਿੰਘ ਨਲੂਆ, ਪ੍ਰੇਮ ਸਿੰਘ ਬਾਬਾ, 1937, ਸਫਾ 104) ਇਸ ਲੜਾਈ ਵਿੱਚ ਕਈ ਸੈਂਕੜੇ ਫੌਜੀ ਦੁਸ਼ਮਣ ਮਾਰੇ ਗਏ। ਉਥੇ ਖਾਲਸਾ ਫੌਜਾਂ ਦੇ ਇੱਕ ਦਰਜਨ ਸਿਪਾਹੀ ਵੀ ਸ਼ਹੀਦੀ ਜਾਮ ਪੀ ਗਏ, ਜਿਨ੍ਹਾਂ ਵਿੱਚ ਬਹਾਦਰ ਸਰਦਾਰ ਜੋਧ ਸਿੰਘ ਰੂਸਾ ਵੀ ਸ਼ਾਮਲ ਸੀ।

ਖਾਲਸਾ ਫੌਜਾਂ ਫਤਹਿਯਾਬੀ ਦੇ ਜਾਹੋਜਲਾਲ ਵਿੱਚ ਇੱਕ ਪ੍ਰਭਾਵਸ਼ਾਲੀ ਜਲੂਸ ਦੀ ਸ਼ਕਲ ਵਿੱਚ 4 ਜੁਲਾਈ 1819 ਦੀ ਦੁਪਹਿਰ ਨੂੰ ਸ੍ਰੀਨਗਰ ਸ਼ਹਿਰ ਵਿੱਚ ਦਾਖਲ ਹੋਈਆਂ। ਸ਼ਹਿਜ਼ਾਦਾ ਖੜ੍ਹਕ ਸਿੰਘ ਨੇ ਸਾਰੇ ਸ਼ਹਿਰ ਵਿੱਚ ਮੁਨਾਦੀ ਕਰਵਾਈ ਕਿ ਕਿਸੇ ਸ਼ਹਿਰੀ ਨੂੰ ਘਬਰਾਉਣ ਦੀ ਜ਼ਰੂਰਤ ਨਹੀਂ ਕਿਉਂਕਿ ਖਾਲਸਾ ਫੌਜ ਕਸ਼ਮੀਰੀਆਂ ਦੀ ਜਾਨ ਤੇ ਮਾਲ ਦੀ ਰੱਖਿਆ ਲਈ ਬੜੀਆਂ ਘਾਲਨਾਵਾਂ ਘਾਲ ਕੇ ਆਈ ਹੈ। ਕਹਿੰਦੇ ਹਨ ਜਦੋਂ ਇਹ ਜਲੂਸ ਸ਼ਹਿਰ ਵਿੱਚੋਂ ਗੁਜ਼ਰਿਆ ਤਾਂ ਲੋਕੀਂ ਖੁਸ਼ੀ ਅਤੇ ਹੈਰਾਨੀ ਨਾਲ ਅਨੋਖਾ ਨਜ਼ਾਰਾ ਵੇਖ ਰਹੇ ਸਨ। ਕਸ਼ਮੀਰੀਆਂ ਨੇ ਖਾਲਸਾ ਫੌਜਾਂ ਨੂੰ ਖੁਸ਼-ਅਮਦੀਦ ਹੀ ਨਹੀਂ ਆਖੀ, ਸਗੋਂ ਫੁੱਲਾਂ ਦੀ ਵਰਖਾ ਵੀ ਕੀਤੀ। ਸ਼ਹਿਜ਼ਾਦਾ ਖੜ੍ਹਕ ਸਿੰਘ ਨੇ ਆਪਣਾ ਨਿਵਾਸ ਸ਼ੇਰਗੜ੍ਹੀ ਰੱਖਿਆ ਅਤੇ ਬਾਕੀ ਸਰਦਾਰਾਂ ਤੇ ਫੌਜਾਂ ਨੂੰ ਢੁਕਵੀਆਂ ਥਾਵਾਂ 'ਤੇ ਉਤਾਰ ਦਿੱਤਾ। ਕਸ਼ਮੀਰ ਵਿੱਚ ਖਾਲਸਾ ਫੌਜਾਂ ਦੀ ਜਿੱਤ ਦੀ ਖਬਰ ਸ਼ੇਰੇ-ਪੰਜਾਬ ਨੂੰ 'ਸ਼ਾਹਆਬਾਦ' ਵਿੱਚ ਖਾਲਸੇ ਦੇ ਤੇਜ ਰਫਤਾਰੀ ਅਤੇ ਪ੍ਰਸਿੱਧ ਹਲਕਾਰੇ ਸ੍ਰ. ਜੈਮਲ ਸਿੰਘ 'ਲਮਟੰਗੇ' ਹੱਥ ਭੇਜੀ ਗਈ। ਸ਼ੇਰੇ-ਪੰਜਾਬ ਇਹ ਖਬਰ ਸੁਣ ਕੇ ਖੁਸ਼ੀ ਵਿੱਚ ਝੂਮ ਉੱਠੇ ਅਤੇ ਸ਼ੁਕਰਾਨੇ ਦੀ ਅਰਦਾਸ ਲਈ ਦਰਬਾਰ ਸਾਹਿਬ, ਅੰਮ੍ਰਿਤਸਰ ਲਈ ਇੱਕ ਲੱਖ ਪੰਜੀ ਹਜ਼ਾਰ ਰੁਪਿਆ ਭੇਟਾ ਕੀਤਾ। ਸ਼ੇਰੇ-ਪੰਜਾਬ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਹੀ ਸਖ਼ਤ ਲੜਾਈਆਂ ਬਾਅਦ ਮੁਜ਼ਫਰਾਬਾਦ ਅਤੇ ਦਰਬੰਦ ਦਾ ਇਲਾਕਾ ਖਾਲਸਾ ਰਾਜ ਵਿੱਚ ਮਿਲਾ ਲਿਆ। (ਹਿਸਟਰੀ ਆਫ ਦੀ ਪੰਜਾਬ, ਮੁਹੰਮਦ ਲਤੀਫ਼, ਸਫਾ 419)

ਕਸ਼ਮੀਰ ਵਿੱਚ ਕੁੱਝ ਹਫਤੇ ਫੌਜੀ ਪ੍ਰਬੰਧ ਰਿਹਾ, ਦੀਵਾਨ ਰਾਮ ਦਿਆਲ ਨੂੰ ਭਿੰਬਰ, ਭਾਈ ਰਾਮ ਸਿੰਘ ਨੂੰ ਦਰਿਆ ਦਾ ਪਰਗਾਨੇਦਾਰ, ਸ੍ਰ. ਸ਼ਾਮ ਸਿੰਘ ਅਟਾਰੀ, ਸ੍ਰ. ਜਵਾਲਾ ਸਿੰਘ ਤੇ ਮਿਸਰ ਦੀਵਾਨ ਚੰਦ ਨੂੰ ਬਾਰਾਮੂਲਾ ਤੇ ਸ੍ਰੀਨਗਰ ਦਾ ਪ੍ਰਬੰਧਕ ਮੁਕੱਰਰ ਕੀਤਾ। ਤੇਜਸਵੀ-ਸੂਰਮੇ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਨੂੰ ਸਾਰੀ ਫੌਜ ਦਾ ਨਿਗਰਾਨ ਥਾਪਿਆ ਗਿਆ। ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਪਹਿਲਾ ਗਵਰਨਰ ਥਾਪ ਕੇ, ਥੋੜ੍ਹੀ ਫੌਜ ਕਸ਼ਮੀਰ ਵਿੱਚ ਰੱਖ ਕੇ ਬਾਕੀ ਸਾਰੀ ਫੌਜ ਲਾਹੌਰ ਸ੍ਰ. ਹਰੀ ਸਿੰਘ ਨਲਵਾ ਲੈ ਗਿਆ। ਇਹ ਜੇਤੂ ਫੌਜ ਜਦੋਂ ਲਾਹੌਰ ਪੁੱਜੀ ਤਾਂ ਸ਼ੇਰੇ-ਪੰਜਾਬ ਨੇ ਸ਼ਾਹਦਰੇ ਕੋਲ ਇਸ ਫੌਜ ਦੀ ਅਗਵਾਈ ਕੀਤੀ। ਹਾਥੀਆਂ ਤੇ ਘੋੜਿਆਂ 'ਤੇ ਸਵਾਰ ਹੋ ਕੇ ਜਦੋਂ ਖਾਲਸਾ ਫੌਜਾਂ, ਲਾਹੌਰ ਪੁੱਜੀਆਂ ਤਾਂ ਇਹ ਖਾਲਸਈ ਜਾਹੋ-ਜਲਾਲ ਵਾਲਾ ਜਲੂਸ ਵੇਖਣ ਵਾਲਾ ਸੀ। ਜਦੋਂ ਸਰਦਾਰ ਨਲਵਾ ਦਾ ਹਾਥੀ ਲਾਹੌਰੀ ਦਰਵਾਜ਼ੇ ਅੰਦਰ ਗਿਆ ਤਾਂ ਘਰਾਂ ਦੀਆਂ ਛੱਤਾਂ ਤੋਂ ਲੋਕਾਂ ਗੁਲਾਬ, ਕੇਵੜਾ ਅਤੇ ਫੁੱਲਾਂ ਦਾ ਮੀਂਹ ਵਰਸਾ ਦਿੱਤਾ। ਵੱਡੀਆਂ ਤੋਪਾਂ ਨਾਲ ਸਲਾਮੀ ਦਿੱਤੀ ਗਈ ਅਤੇ ਰਾਤ ਨੂੰ ਲਾਹੌਰ ਸ਼ਹਿਰ ਵਿੱਚ ਦੀਪ-ਮਾਲਾ ਕੀਤੀ ਗਈ। ਦੂਜੇ ਦਿਨ ਸ਼ੇਰੇ-ਪੰਜਾਬ ਨੇ ਖ਼ੂਬਸੂਰਤ ਹਜ਼ੂਰੀ ਬਾਗ ਵਿੱਚ ਭਾਰੀ ਦਰਬਾਰ ਲਾ ਕੇ ਕਸ਼ਮੀਰ ਦੇ ਜੇਤੂਆਂ ਨੂੰ ਬਹੁਮੁੱਲੇ ਸਿਰੋਪੇ ਅਤੇ

ਖਿਲਤਾਂ ਨਾਲ ਨਿਵਾਜਿਆ। ਸਰਦਾਰ ਨਲਵਾ ਨੂੰ ਧੰਨੀ ਦਾ ਸਾਰਾ ਇਲਾਕਾ ਜਾਗੀਰ ਵਜੋਂ ਭੇਟਾ ਕੀਤਾ ਗਿਆ। ਇੱਕ ਵਰ੍ਹੇ ਤੋਂ ਵੀ ਘੱਟ ਸਮੇਂ ਤੀਕ ਮੋਤੀ ਰਾਮ ਗਵਰਨਰ ਦਾ ਪ੍ਰਬੰਧ ਪੂਰੀ ਤਰ੍ਹਾਂ ਨਾ ਸੰਭਾਲ ਸਕਿਆ। ਇਸ ਦੇ ਸਮੇਂ ਬਦਅਮਨੀ, ਸਰਕਾਰੀ ਹੁਕਮਾਂ ਦੀ ਉਲੰਘਣਾ, ਲੁੱਟਮਾਰ ਦੀਆਂ ਘਟਨਾਵਾਂ ਆਪਣੇ ਜੋਬਨ 'ਤੇ ਪੁੱਜ ਚੁੱਕੀਆਂ ਸਨ। ਸ਼ੇਰੇ-ਪੰਜਾਬ ਨੇ ਦੀਵਾਨ ਦੇਵੀ ਦਾਸ ਪਿਸ਼ੌਰੀਏ ਨੂੰ ਪੜਤਾਲ ਲਈ ਕਸ਼ਮੀਰ ਭੇਜਿਆ। ਦੇਵੀ ਦਾਸ ਨੇ ਇੱਕ ਰਿਪੋਰਟ ਸ਼ੇਰੇ-ਪੰਜਾਬ ਨੂੰ ਦਿੱਤੀ। ਜਦੋਂ ਸ਼ੇਰੇ-ਪੰਜਾਬ ਨੂੰ ਕਸ਼ਮੀਰ ਬਾਰੇ ਸੰਪੂਰਨ ਰਿਪੋਰਟ ਮਿਲੀ ਤਾਂ ਉਨ੍ਹਾਂ ਫੈਸਲਾ ਲੈ ਲਿਆ ਕਿ ਸਰਦਾਰ ਹਰੀ ਸਿੰਘ ਨਲਵਾ ਤੋਂ ਬਗੈਰ ਕਸ਼ਮੀਰ ਦਾ ਸੁਚੱਜਾ ਪ੍ਰਬੰਧ ਕੋਈ ਨਹੀਂ ਕਰ ਸਕਦਾ। ਇੰਝ ਸ਼ੇਰੇ-ਪੰਜਾਬ ਨੇ ਸਰਦਾਰ ਨਲਵਾ ਨੂੰ ਖਿਲਤਾਂ ਆਦਿ ਬਖਸ਼ ਕੇ ਕਸ਼ਮੀਰ ਦਾ ਗਵਰਨਰ ਥਾਪ ਕੇ ਰੁਵਾਨਾ ਕੀਤਾ।

**ਗਵਰਨਰੀ ਦਾ ਪ੍ਰਬੰਧ:** ਸਿੱਖ ਰਾਜ ਦਾ ਆਦਰਸ਼ਕ, ਪ੍ਰਸਿੱਧ ਜਾਂਬਾਜ ਤੇ ਖਾਲਸਈ ਸੰਘਰਸ਼ਾਂ ਦਾ ਮੀਰੇ-ਕਾਰਵਾਂ ਸਰਦਾਰ ਹਰੀ ਸਿੰਘ 24 ਅਗਸਤ 1820 ਈ. ਨੂੰ ਸ੍ਰੀਨਗਰ ਪੁੱਜਿਆ। 25 ਅਗਸਤ ਨੂੰ ਦੀਵਾਨ ਮੋਤੀ ਰਾਮ ਤੋਂ ਗਵਰਨਰ ਦਾ ਚਾਰਜ ਸੰਭਾਲ ਲਿਆ। "ਕਸ਼ਮੀਰ ਕੇ ਅਫਸੋਸਨਾਕ ਹਾਲਾਤ ਸੈ ਆਗਾਂਹ ਹੋ ਕਰ ਮਹਾਰਾਜਾ ਨੇ ਦੀਵਾਨ ਮੋਤੀ ਰਾਮ ਕੋ ਵਹਾਂ (ਕਸ਼ਮੀਰ) ਸੇ ਬੁਲਵਾ ਭੇਜਾ, ਔਰ ਕਸ਼ਮੀਰ ਕੀ ਨਿਜ਼ਾਮਤ ਪਰ ਸਰਦਾਰ ਹਰੀ ਸਿੰਘ ਨਲਵਾ ਕੋ ਨਾਮਜ਼ਦ ਕੀਆ" (ਮੁਕੰਮਲ ਤਾਰੀਖ ਕਸ਼ਮੀਰ, ਮੌਲਵੀ, ਮੁਹੰਮਦ ਦੀਨ, ਭਾਗ 3, ਸਫਾ 16) ਸ. ਹਰੀ ਸਿੰਘ ਨਲਵੇ ਨੇ ਸਭ ਤੋਂ ਪਹਿਲਾਂ ਖਜ਼ਾਨੇ ਦੇ ਕਾਗਜ਼ਾਤ ਚੈਕ ਕੀਤੇ ਅਤੇ ਦੇਖਿਆ ਮਾਲੀਏ ਦੀ ਵਸੂਲੀ ਅਤੇ ਫੌਜਾਂ ਦੀਆਂ ਤਨਖਾਹਾਂ ਚਾਰ ਮਹੀਨਿਆਂ ਤੋਂ ਬੰਦ ਪਈਆਂ ਸਨ। ਲੁੱਟਮਾਰ, ਡਾਕੇ, ਝਗੜੇ ਅਤੇ ਕਤਲੋ-ਗੈਰਤ ਆਪਣੇ ਸਿੱਖਰਾਂ 'ਤੇ ਸੀ ਅਤੇ ਲੋਕ ਬਗਾਵਤ ਦੀ ਸਰਦਲ ਤੱਕ ਪੁੱਜ ਚੁੱਕੇ ਸਨ।

**ਐਲਾਨੇ-ਅੱਵਲ:** ਸਿੱਖ ਰਾਜ ਪ੍ਰਤੀ ਦ੍ਰਿੜ ਸੰਗਰਾਮੀ, ਵਫਾਦਾਰ ਤੇ ਅਣਖੀਲੇ ਜਰਨੈਲ ਲਈ ਅਜਿਹੀਆਂ ਬੇਨਿਯਮੀਆਂ ਲਈ ਕੋਈ ਥਾਂ ਨਹੀਂ ਸੀ। ਦੂਜੇ ਦਿਨ ਹੀ ਸਰਦਾਰ ਨੇ ਸਾਰੇ ਸ਼ਹਿਰਾਂ ਵਿੱਚ ਲਿਖਤੀ ਅਤੇ ਐਲਾਨ ਰਾਹੀਂ ਲੋਕਾਂ ਨੂੰ ਸੂਚਤ ਕਰ ਦਿੱਤਾ ਕਿ "ਖਾਲਸੇ ਨੇ ਬੜੀਆਂ ਕੁਰਬਾਨੀਆਂ ਤੋਂ ਬਾਅਦ ਕਸ਼ਮੀਰ ਵਿੱਚ ਖਾਲਸਾ ਰਾਜ ਕਾਇਮ ਕੀਤਾ ਹੈ। ਇਸ ਲਈ ਕਸ਼ਮੀਰ ਦੀ ਪਰਜਾ ਨਾਲ ਚੰਗੇ ਅਸੂਲਾਂ ਅਨੁਸਾਰ ਵਰਤਾਉ ਕੀਤਾ ਜਾਵੇ ਅਤੇ ਲੋਕ ਸਹਿਯੋਗ ਦੇਣ। ਕੋਈ ਵੀ ਸਖ਼ਤੀ ਕਰਨ ਤੋਂ ਪਹਿਲਾਂ ਮਾਲੀਏ ਆਦਿ ਸ਼ਾਹੀ ਖਜ਼ਾਨੇ ਵਿੱਚ ਜਮ੍ਹਾਂ ਕੀਤੇ ਜਾਣ। ਜੇਕਰ ਮੁਨਾਦੀ ਤੋਂ ਬਾਅਦ ਵੀ ਹਕੂਮਤ ਨੂੰ ਪਤਾ ਚਲਿਆ ਕਿ ਕੋਈ ਇਸ ਵਿੱਚ ਰੁਕਾਵਟਾਂ ਪੈਦਾ ਕਰ ਰਿਹਾ ਹੈ ਤਾਂ ਉਹ ਲੋਕਾਂ ਦੇ ਹੱਕ ਵਿੱਚ ਚੰਗਾ ਨਹੀਂ ਹੋਵੇਗਾ। "Simultaneously he ordered renvenu: farmers to, liquidate their arreares or face dire consequences" (A History of Sikh Rule in Kashmir, op.cit, p. 121)

ਇਤਿਹਾਸਕਾਰ ਲਿਖਦੇ ਹਨ ਕਿ ਸਰਦਾਰ ਹਰੀ ਸਿੰਘ ਨਲਵਾ ਵਲੋਂ ਚੁੱਕੇ ਗਏ ਇਨ੍ਹਾਂ ਕਦਮਾਂ ਦਾ ਬੜਾ ਅਸਰ ਹੋਇਆ ਅਤੇ ਥੋੜ੍ਹੇ ਸਮੇਂ ਵਿੱਚ ਹੀ ਕਸ਼ਮੀਰ ਵਿੱਚ ਸਰਦਾਰ ਨਲਵਾ ਦੇ ਕੁਸ਼ਲ ਪ੍ਰਬੰਧਕ ਹੋਣ ਦੀ ਧਾਕ ਪੈ ਗਈ।

**ਮਾਲੀਏ ਦੀ ਕਟੌਤੀ:** ਸੂਝ-ਸਿਆਣਪ ਅਤੇ ਕੁਸ਼ਲ ਪ੍ਰਬੰਧਕ ਦੇ ਦਿਲ ਦਾਦਾ ਨਲਵਾ ਸਰਦਾਰ ਨੇ ਮਾਲੀਏ ਦੇ ਸਾਰੇ ਪੁਰਾਣੇ ਤੇ ਨਵੇਂ ਰਿਕਾਰਡਾਂ ਦਾ ਜਾਇਜ਼ਾ ਲਿਆ ਅਤੇ

ਮਾਲੀਏ ਦੀਆਂ ਨਵੀਆਂ ਤਜਵੀਜ਼ਾਂ ਨੂੰ ਸਾਕਾਰ ਕੀਤਾ ਜਿਸ ਕਾਰਨ ਸੰਸਾਰ ਦੇ ਇਤਿਹਾਸਕਾਰਾਂ ਨੇ ਉਸਦੀ ਯੋਗਤਾ ਤੇ ਸਿਆਣਪ ਦਾ ਲੋਹਾ ਮੰਨਿਆ ਹੈ। ਬਾਬਾ ਪ੍ਰੇਮ ਸਿੰਘ ਨੇ ਆਪਣੀ ਪੁਸਤਕ ਵਿੱਚ ਲਿਖਿਆ ਹੈ, "ਆਈਨੇ ਅਕਬਰੀ ਅਨੁਸਾਰ ਕਸ਼ਮੀਰ ਦਾ ਲਗਾਨ 3011619 ਖਰਵਾਰ ਸੀ ਜੋ ਅੰਦਾਜ਼ਨ 1552825 ਰੁਪਏ ਦੇ ਬਰਾਬਰ ਬਣਦਾ ਸੀ। ਅਫਗਾਨੀਆਂ ਦੀ ਹਕੂਮਤ ਸਮੇਂ 60,00,000 ਚਿਲਕੀ ਰੁਪਿਆ ਮਾਲੀਆ ਲਗਦਾ ਸੀ। ਖਾਲਸਾ ਰਾਜ ਦੇ ਸਮੇਂ ਦੀਵਾਨ ਮੋਤੀ ਰਾਮ ਨੇ 21,00,000 ਰੁਪਿਆ ਨਾਨਕ ਸ਼ਾਹੀ ਤਜਵੀਜ਼ ਕੀਤਾ। ਸਰਦਾਰ ਹਰੀ ਸਿੰਘ ਨਲਵਾ ਨੇ ਦੀਵਾਨ ਦੇ ਮਾਲੀਏ ਤੋਂ 8,00,000 ਹੋਰ ਰੁਪਿਆ ਘਟਾ ਕੇ ਕੇਵਲ 1300000 ਰੁਪਿਆ ਰਹਿਣ ਦਿੱਤਾ" (ਹਰੀ ਸਿੰਘ ਨਲੂਆ, ਉਹੀ, ਸਫਾ 118-119)

ਸਰਦਾਰ ਹਰੀ ਸਿੰਘ ਨੇ ਸਾਰਾ ਰਹਿੰਦਾ ਬਕਾਇਆ ਮਾਲੀਆ ਲੋਕਾਂ ਤੋਂ ਇਕੱਠਾ ਕਰਕੇ ਪੰਡਤ ਬੀਰਬਲ ਧਰ, ਪੰਡਤ ਸਾਜ਼ਰਾਮ ਧਰ, ਮਿਰਜ਼ਾ ਪੰਡਤ ਧਰ ਅਤੇ ਖ਼ੁਵਾਜ਼ਾ ਮੁਨਵਰ ਧਰ ਨੂੰ ਲਾਹੌਰ ਦਰਬਾਰ ਵੱਲ ਰਵਾਨਾ ਕੀਤਾ। ਬਦਕਿਸਮਤੀ ਸਾਰੇ ਡੈਲੀਗੇਟਜ਼ ਦੇ ਮੈਂਬਰ ਬਗੈਰ ਪੰਡਤ ਬੀਰਬਲ ਧਰ ਦੇ (ਕਾਲਰਾ ਬਿਮਾਰੀ ਕਾਰਨ) ਹਸਤ ਨਗਰ, ਰਾਵਲਪਿੰਡੀ ਲਾਗੇ ਮਰ ਗਏ। ਬੀਰਬਲ ਨੇ ਸਾਰਾ ਹਿਸਾਬ ਕਿਤਾਬ ਦਰਬਾਰ ਵਿੱਚ ਪੇਸ਼ ਕੀਤਾ ਅਤੇ ਆਪਣੀ ਪ੍ਰਤਿਸ਼ਠਾ ਸਥਾਪਿਤ ਕੀਤੀ।

**ਵੰਗਾਰ 'ਤੇ ਪਾਬੰਧੀ:** ਪੁਰਾਤਨ ਸਮਿਆਂ ਤੋਂ ਕਸ਼ਮੀਰ ਵਿੱਚ ਇਕ ਨਕਾਰਆਤਮਿਕ ਤੇ ਜ਼ਾਲਮਾਨਾ ਰੀਤ 'ਵਗਾਰ' ਪ੍ਰਚਲਿਤ ਸੀ। ਇਸ ਦਾ ਜ਼ਿਕਰ ਕਲਹਨ ਪੰਡਤ ਦੀ ਪੁਸਤਕ 'ਰਾਜਤ੍ਰਿਗੰਨੀ' ਵਿੱਚ ਵੀ ਆਇਆ ਹੈ। ਜਦੋਂ ਵੀ ਸਰਕਾਰੀ ਕੰਮ ਜਾਂ ਫੌਜੀਆਂ ਦੇ ਸਾਜੋ-ਸਾਮਾਨ ਦੀ ਇੱਕ ਥਾਂ ਤੋਂ ਦੂਜੀ ਥਾਂ 'ਤੇ ਢੋਆ-ਢੁਆਈ ਕਰਨੀ ਹੋਵੇ ਤਾਂ ਹਜ਼ਾਰਾਂ ਮਜ਼ਲੂਮ ਤੇ ਗਰੀਬ ਕਸ਼ਮੀਰੀਆਂ ਨੂੰ 'ਵਗਾਰ' ਵਿੱਚ ਫੜ ਕੇ ਕੰਮ ਲਿਆ ਜਾਂਦਾ ਸੀ। ਜਦੋਂ ਵੀ ਫਸਲਾਂ ਦੀ ਕਟਾਈ ਆਦਿ ਦਾ ਸਮਾਂ ਆਵੇ ਤਾਂ ਇਹ ਗਰੀਬ ਲੋਕ ਪਰਗਾਨੇਦਾਰਾਂ ਅਤੇ ਚੌਧਰੀਆਂ ਅੱਗੇ ਹੱਥ ਜੋੜ ਕੇ ਬੰਦਖੁਲਾਸੀ ਲਈ ਲਿੱਲਕੜੀਆਂ ਲੈਂਦੇ ਰਹਿੰਦੇ। ਉਨ੍ਹਾਂ ਦੀ ਫਰਿਆਦ ਦਰ-ਕਿਨਾਰ ਰਹੀ, ਉਲਟਾ ਖ਼ੂਬ ਮਾਰਕਟਾਈ ਕੀਤੀ ਜਾਂਦੀ। ਜਦੋਂ ਸਰਦਾਰ ਹਰੀ ਸਿੰਘ ਨੇ ਦ੍ਰਿਸ਼ ਕਈ ਥਾਂ ਆਪਣੀ ਅੱਖਾਂ ਨਾਲ ਦੇਖੇ ਤਾਂ ਪੁੱਛ-ਪੜਤਾਲ ਕਰਕੇ ਆਪਣੇ ਦੌਰੇ ਮੁਲਤਵੀ ਕਰ ਦਿੱਤੇ। ਨਲਵਾ ਸਰਦਾਰ ਨੇ ਖੱਚਰਾਂ ਦਾ ਪ੍ਰਬੰਧ ਕਰਨ ਲਈ ਤੁਰੰਤ ਹਿਦਾਇਤਾਂ ਜਾਰੀ ਕੀਤੀਆਂ ਅਤੇ ਇੱਕ ਵਿਸ਼ੇਸ਼ ਐਲਾਨ-ਨਾਮਾ ਜਾਰੀ ਕਰਕੇ ਕਸ਼ਮੀਰੀਆਂ ਨੂੰ ਵਗਾਰ ਦੀ ਬਿਮਾਰੀ ਤੋਂ ਨਜ਼ਾਤ ਬਖਸ਼ੀ! ਪ੍ਰਸਿੱਧ ਸੈਲਾਨੀ ਬਰਨੀਅਰ ਲਿਖਦਾ ਹੈ ਕਿ ਪਟਨ ਸ਼ਹਿਰ ਸ਼ੰਕਰ ਵਰਮਾ ਨੇ ਇਸੇ 'ਵਗਾਰ' ਦੇ ਸਹਾਰੇ ਵਸਾਇਆ ਸੀ। ਔਰੰਗਜ਼ੇਬ ਬਾਦਸ਼ਾਹ 1664 ਈ. ਵਿੱਚ ਜਦੋਂ ਕਸ਼ਮੀਰ ਆਇਆ ਸੀ ਤਾਂ ਉਸ ਨੇ 30000 ਕਸ਼ਮੀਰੀ 'ਵਗਾਰੀ' ਫੜ੍ਹ ਕੇ ਸਾਰਾ ਸ਼ਾਹੀ-ਸਾਜੋ ਸਾਮਾਨ ਕਸ਼ਮੀਰੀਆਂ ਦੀਆਂ ਪਿੱਠਾਂ ਰਾਹੀਂ ਇੱਕ ਥਾਂ ਤੋਂ ਦੂਜੀ ਥਾਂ ਪਹੁੰਚਾਇਆ ਸੀ।

**ਖੇਤੀਬਾੜੀ, ਸ਼ਾਲਬਾਫੀ ਤੇ ਪਸ਼ਮੀਨੇ:** ਸਰਦਾਰ ਹਰੀ ਸਿੰਘ ਨਲਵਾ ਦੇ ਕਸ਼ਮੀਰ ਆਉਣ ਤੋਂ ਪਹਿਲਾਂ ਹੜ੍ਹਾਂ ਅਤੇ ਨਾ-ਖ਼ੁਸ਼ਗਵਾਰ ਮੌਸਮ ਕਾਰਨ ਫਸਲਾਂ ਪੂਰੀ ਤਰ੍ਹਾਂ ਤਬਾਹ ਹੋ ਗਈਆਂ ਸਨ। ਕਿਸਾਨਾਂ ਕੋਲ ਬਿਜਾਈ ਦੇ ਬੀਜ਼ ਨਾ-ਮਾਤਰ ਸਨ। ਸਰਦਾਰ ਨਲਵਾ ਨੇ ਕਸ਼ਮੀਰੀਆਂ ਦੀ ਤਰਸਯੋਗ ਹਾਲਤ ਵੇਖੀ ਤਾਂ ਤੁਰੰਤ ਰਾਜੌਰੀ, ਪੁਣਛ ਅਤੇ ਮੁਜ਼ਫਰਾਬਾਦ

ਤੋਂ 2000 ਖਰਵਾਰ ਮੁੰਜੀ (ਧਾਈਂ) ਮੰਗਵਾ ਕੇ ਕਿਸਾਨਾਂ ਤੇ ਜ਼ਿਮੀਦਾਰਾਂ ਵਿੱਚ ਸਸਤੇ ਮੁੱਲ 'ਤੇ ਵੰਡੀ। ਇਹ ਧਾਈਂ ਪਹਿਲਾ 16 ਰੁਪਏ ਪ੍ਰਤੀ ਖਰਵਾਰ ਸੀ, ਪਰ ਸਰਦਾਰ ਨਲਵਾ ਨੇ 3 ਰੁਪਏ ਪ੍ਰਤੀ ਖਰਵਾਰ ਧਾਈਂ ਦਾ ਬੀਜ ਤਕਸੀਮ ਕੀਤਾ ਅਤੇ ਨਵੀਂ ਫਸਲ 'ਤੇ ਲਗਦਾ ਵਾਧਾ ਵੀ ਮੁਆਫ ਕਰ ਦਿੱਤਾ। ਇੰਝ 1821 ਈ. ਵਿੱਚ ਧਾਈਂ ਦੀ ਫਸਲ ਪਿਛਲੇ ਬਾਰਾਂ ਸਾਲਾਂ ਤੋਂ ਵੱਧ ਹੋਈ ਅਤੇ ਸਾਲ-ਦਰ-ਸਾਲ ਇਸ ਵਿੱਚ ਹੋਰ ਇਜ਼ਾਫਾ ਹੁੰਦਾ ਗਿਆ।

ਕਸ਼ਮੀਰ ਵਿੱਚ ਸ਼ਾਲਗਾਫੀ ਦਾ ਕੰਮ ਅਫਗਾਨਾਂ ਦੇ ਸਮੇਂ ਤਕਰੀਬਨ ਬੰਦ ਹੋ ਗਿਆ ਸੀ। ਸਰਦਾਰ ਨਲਵਾ ਦੀ ਤੀਖਣ ਬੁੱਧੀ ਕਾਰਨ ਸ਼ਾਲਗਾਫੀ-ਦੁਬਾਰਾ ਆਪਣੇ ਪਹਿਲੇ ਜੋਬਨ 'ਤੇ ਆ ਗਈ। ਸ਼ਾਲਗਾਫਾਂ ਨੇ ਹਰ ਕਿਸਮ ਦੀਆਂ ਸਹੂਲਤਾਂ, ਰਿਆਇਤਾਂ ਦੇ ਕੇ ਉਨ੍ਹਾਂ ਦੇ ਹੌਂਸਲੇ ਹੀ ਨਾ ਵਧਾਏ ਸਗੋਂ ਇੱਕ ਪੁਰਖੀ ਕਿੱਤੇ ਨੂੰ ਮੁੜ ਸੁਰਜੀਤ ਕੀਤਾ। ਕਸ਼ਮੀਰੀ ਲੋਕਾਂ ਕੋਲੋਂ ਜ਼ਬਰਦਸਤੀ ਅਤੇ ਅਯੋਗ ਟੈਕਸ ਜਨਮ, ਮੰਗਾਵੀ ਅਤੇ ਵਿਆਹ ਸਮੇਂ ਲਿਆ ਜਾਂਦਾ ਸੀ। ਨਲਵਾ ਸਰਦਾਰ ਨੇ ਇਹ ਟੈਕਸ ਤੁਰੰਤ ਮੁਆਫ ਕਰ ਦਿੱਤਾ।

ਪਸ਼ਮੀਨੇ ਦੀ ਪਹਿਲੀ ਪੈਦਾਵਾਰ ਅਫਗਾਨ ਦੌਰ ਸਮੇਂ ਇੱਕ ਚੌਥਾਈ ਰਹਿ ਗਈ ਸੀ। ਸਰਦਾਰ ਨਲਵਾ ਨੇ ਗਲਵਾਨਾਂ, ਆਜੜੀਆਂ ਅਤੇ ਚਰਾਵਿਆਂ ਤੋਂ ਚਾਰਾਗਾਹਾਂ ਦਾ ਲਗਾਨ ਬਹੁਤ ਘੱਟ ਕਰ ਦਿੱਤਾ ਅਤੇ ਉਨ੍ਹਾਂ ਨੂੰ ਮਾਇਕ ਅਮਦਾਦ ਵੀ ਦਿੱਤੀ।

**ਤੂਫਾਨ, ਜਲਤਰਨੀਆਂ, ਦਸਤਕਾਰੀਆਂ ਅਤੇ ਕੇਸਰ:** ਨੌਰੋਜ਼ ਦੇ ਦਿਨਾਂ (1821 ਈ.) ਤੋਂ ਬਾਅਦ ਲਗਾਤਾਰ ਮੂਸਲੇਧਾਰ, ਬਾਰਸ਼ਾਂ ਕਾਰਨ ਕਸ਼ਮੀਰ ਵਾਦੀ ਵਿੱਚ ਹੜ੍ਹ ਆਏ, ਕਈ ਬੰਨ ਟੁੱਟੇ, ਕਈ ਪੁੱਲ ਰੁੜ੍ਹ ਗਏ ਅਤੇ ਕਈਆਂ ਥਾਵਾਂ 'ਤੇ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ। ਖਾਸਕਰ ਖਾਨਯਾਰ ਮਹੱਲਾ, ਪਾਮਪੁਰ, ਬੀਜ ਬਿਹਾੜਾ, ਰੈਨਾਵਾੜੀ, ਕਾਵਡੋਰਾ, ਖਨਾਬੱਲ ਆਦਿ ਦੇ ਪੁੱਲ ਵੀ ਰੁੜ੍ਹ ਗਏ ਸਨ। ਸਰਦਾਰ ਹਰੀ ਸਿੰਘ ਨਲਵਾ ਨੇ ਦੁਬਾਰਾ ਨਵੇਂ ਪੁੱਲ ਹੀ ਪੁਖਤਾ ਨਾ ਬਣਾਏ ਸਗੋਂ ਨਵੇਂ ਘਰ ਉਸਾਰਨ, ਪਸ਼ੂਆਂ ਆਦਿ ਲਈ ਸ਼ਾਹੀ ਖਜ਼ਾਨੇ ਵਿੱਚੋਂ ਮਾਲੀ ਸਹਾਇਤਾ ਦੇ ਕੇ ਕਸ਼ਮੀਰੀਆਂ ਨੂੰ ਢਾਰਸ ਦਿੱਤੀ। ਅਨਾਜ ਦੀ ਕਮੀ ਨੂੰ ਪੂਰਾ ਕਰਨ ਲਈ ਪੰਜਾਬ ਤੋਂ ਹਜ਼ਾਰਾਂ ਖਰਵਾਰ ਅਨਾਜ ਮੰਗਵਾ ਕੇ ਸਸਤੇ ਭਾਅ 'ਤੇ ਲੋੜਵੰਦਾਂ ਵਿੱਚ ਵੰਡਿਆ।

ਕਸ਼ਮੀਰ ਦਾ ਦਿਲ ਫਰੇਬ ਨਜ਼ਾਰਿਆਂ ਵਿੱਚ ਜਲਤਰਨੀਆਂ ਖੇਤੀਆਂ ਦਾ ਅਹਿਮ ਮੁਕਾਮ ਰਿਹਾ ਹੈ। ਇਨ੍ਹਾਂ ਵਿੱਚ ਸਬਜ਼ੀਆਂ, ਫੁੱਲ ਅਤੇ ਫੱਲ ਉਗਾਏ ਜਾਂਦੇ ਸਨ ਜਿਨ੍ਹਾਂ 'ਤੇ ਸਰਕਾਰ ਕਾਫੀ ਟੈਕਸ ਲੈਂਦੀ ਸੀ। ਸਰਦਾਰ ਨਲਵਾ ਨੇ ਟੈਕਸ ਵਿੱਚ ਕਾਫੀ ਛੋਟ ਹੀ ਨਹੀਂ ਦਿੱਤੀ, ਸਗੋਂ ਖੇਤੀ ਕਰਨ ਵਾਲਿਆਂ ਨੂੰ ਸਰਕਾਰੀ ਖਜ਼ਾਨੇ 'ਚ ਹਜ਼ਾਰਾਂ ਰੁਪਏ ਦੀ ਸਹਾਇਤਾ ਵਜੋਂ ਦੇ ਕੇ ਇਨ੍ਹਾਂ ਦੀਆਂ ਖੇਤੀਆਂ ਦਾ ਵਿਸਥਾਰ ਕੀਤਾ।

ਕਸ਼ਮੀਰ ਦਾ ਕੇਸਰ ਸੰਸਾਰ 'ਚ ਪ੍ਰਸਿੱਧ ਮੰਨਿਆ ਜਾਂਦਾ ਸੀ। ਇਸ ਦੀ ਕਾਸ਼ਤ ਪੁਰਾਤਨ ਸਮਿਆਂ ਤੋਂ ਹੁੰਦੀ ਹੈ ਜਿਸ ਦਾ ਅਨੋਖਾ ਇਤਿਹਾਸ ਹੈ। 1800 ਈ. ਤੋਂ ਬਾਅਦ ਇਸ ਦੀ ਬਿਜਾਈ ਬਹੁਤ ਘੱਟ ਹੋ ਗਈ ਸੀ। ਇਸ ਦੀ ਬਹੁਤੀ ਖੇਤੀ ਪਾਪੁਰ ਦੇ ਇਲਾਕੇ ਵਿੱਚ ਹੁੰਦੀ ਹੈ। ਸਰਦਾਰ ਨਲਵਾ ਨੇ ਕੇਸਰ ਦੀ ਕਾਸ਼ਤ ਵੱਲ ਖਾਸ ਧਿਆਨ ਦਿੱਤਾ। ਇਸ ਇਲਾਕੇ ਦੇ ਜ਼ਿਮੀਦਾਰਾਂ ਦਾ ਇੱਕ ਭਾਰੀ ਇਕੱਠ ਕਰਕੇ ਇਸ ਦੀ ਬਿਜਾਈ ਵਿੱਚ ਆਈ ਖੜੌਤ ਬਾਰੇ ਪੜਤਾਲ ਕੀਤੀ। ਜ਼ਿਮੀਦਾਰਾਂ ਨੇ ਸਰਕਾਰੀ ਲਗਾਨ ਦੀ ਸਖ਼ਤੀ, ਬਦਅਮਨੀ, ਕੇਸਰ ਕਿਆਰੀਆਂ ਦੀ ਲੁੱਟ, ਚੋਰੀ, ਮਾਲੀ ਹਾਲਤ ਦੀ ਕਮਜ਼ੋਰੀ ਆਦਿ ਬਾਰੇ ਤਫਸ਼ੀਲ ਨਾਲ

ਜ਼ਿਕਰ ਕੀਤਾ ਤਾਂ ਸਰਦਾਰ ਜੀ ਨੇ ਸਾਰੀਆਂ ਕਮਜ਼ੋਰੀਆਂ ਨੂੰ ਦੂਰ ਹੀ ਨਾ ਕੀਤਾ, ਸਗੋਂ ਕੇਸਰ ਦੀ ਬਿਜਾਈ ਵਿੱਚ ਭਾਰੀ ਵਾਧਾ ਕਰਨ ਵਾਸਤੇ ਮਦਦ ਵੀ ਕੀਤੀ। ਇਸੇ ਤਰ੍ਹਾਂ ਕਾਗਜ਼ ਸਾਜ਼ੀ ਦੇ ਹੁਨਰ ਦੇ ਕਾਰੀਗਰਾਂ ਨੂੰ ਸ਼ਾਹੀ ਖਜ਼ਾਨੇ ਵਿੱਚੋਂ ਕਾਫੀ ਮਾਲੀ ਸਹਾਇਤਾ ਦੇ ਕੇ ਉਨ੍ਹਾਂ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਕੀਤਾ। ਕਸ਼ਮੀਰੀ ਕਾਗਜ਼ ਹੋਰ ਦੇਸ਼ਾਂ ਦੇ ਮੁਕਾਬਲੇ ਬਹੁਤ ਵਧੀਆ ਸੀ। ਸ਼ੇਰਜੰਗੀ, ਕਲਮਦਾਨੀ, ਹਸਤਮਸਤੀ, ਦਾਹ ਮਸਤੀ ਅਤੇ ਹਰੀ-ਰੀਆ ਕਾਗਜ਼ ਦੀਆਂ ਕਿਸਮਾਂ ਬੜੀਆਂ ਮਕਬੂਲ ਤੇ ਚੰਗੀਆਂ ਮੰਨੀਆਂ ਜਾਂਦੀਆਂ ਸਨ। ਇਸੇ ਤਰ੍ਹਾਂ ਸ਼ਾਲਾਂ, ਦੁਸ਼ਾਲੇ, ਪਸ਼ਮੀਨੇ ਅਤੇ ਰੇਸ਼ਮ ਦਾ ਵਪਾਰ ਆਪਣੇ ਸਿੱਖਰ 'ਤੇ ਆ ਗਿਆ।

ਕੁੱਝ ਸਮੇਂ ਬਾਅਦ ਜਦੋਂ ਸਰਦਾਰ ਨਲਵਾ ਕਸ਼ਮੀਰ ਦੇ ਅੰਦਰਲੇ ਪ੍ਰਬੰਧ ਤੋਂ ਵਿਹਲੇ ਹੋਏ ਤਾਂ ਉਨ੍ਹਾਂ ਪੱਖਲੀ, ਧਮਤੌੜ ਆਦਿ ਇਲਾਕਿਆਂ ਨੂੰ ਫਤਹਿ ਕਰਕੇ ਅਪ੍ਰੈਲ 1821 ਵਿੱਚ ਖਾਲਸਾ ਰਾਜ ਵਿੱਚ ਮਿਲਾ ਲਿਆ। ਮਈ 1821 ਨੂੰ ਸਰਦਾਰ ਨਲਵਾ ਨੇ ਆਪਣੀ ਗਵਰਨਰੀ ਸਮੇਂ ਦੇ ਸਾਰੇ ਹਿਸਾਬ-ਕਿਤਾਬ ਆਪਣੇ ਮੁਨਸ਼ੀਆਂ ਸਹਿਜ ਰਾਮ, ਪੰਡਤ ਮੀਰਜ਼ਾਂ, ਖੁਵਾਜਾ ਮਨੋਹਰ ਸ਼ਾਹ, ਚੰਦਰ ਭੱਟ ਆਦਿ ਰਾਹੀਂ ਸਮੇਤ ਫਰਦਾ, ਰਿਜਸ਼ਟਰਾਂ ਆਦਿ ਨੂੰ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਕੋਲ ਲਾਹੌਰ ਭੇਜ ਦਿੱਤਾ, ਤਾਂ ਜੋ ਮਹਾਰਾਜਾ ਕਸ਼ਮੀਰ ਦੀ ਤਰੱਕੀ ਨੂੰ ਵੇਖ ਸਕਣ। ਮਹਾਰਾਜਾ ਰਣਜੀਤ ਸਿੰਘ ਹਿਸਾਬ-ਕਿਤਾਬ ਦੇਖ ਕੇ ਬੜੇ ਪ੍ਰਸੰਨ ਹੋਏ ਅਤੇ ਸਰਦਾਰ ਨਲਵਾ ਦੀ ਸ਼ਲਾਘਾ ਹੀ ਨਾ ਕੀਤੀ, ਸਗੋਂ ਬਹੁਮੁੱਲੀਆਂ ਖਿਲਤਾਂ ਬਖਸ਼ ਦਿੱਤੀਆਂ। 'ਮੁਕੰਮਲ ਤਵਾਰੀਖ ਕਸ਼ਮੀਰ' ਦੇ ਕਰਤਾ ਅਨੁਸਾਰ 'ਇੱਕ ਜੰਜੀਰ ਹਾਥੀ, ਇੱਕ ਕੀਮਤੀ ਮਾਲਾ ਅਤੇ ਇੱਕ ਜੋੜਾ ਸੋਨੇ ਦੇ ਕੜਿਆਂ ਦੀ ਭੇਟਾ ਕੀਤਾ।" ਪਖੱਲੀ ਦਾ ਸਾਰਾ ਇਲਾਕਾ ਸ਼ੇਰੇ-ਪੰਜਾਬ ਨੇ ਸ੍ਰ. ਹਰੀ ਸਿੰਘ ਨੂੰ ਕਸ਼ਮੀਰ ਦੀ ਸੇਵਾ ਲਈ ਜਾਗੀਰ ਦੇ ਦਿੱਤਾ ਸੀ।

**ਖੱਖੇ ਤੇ ਬੱਬਿਆਂ ਦੀ ਸੋਧਾਈ:** ਸ਼ੇਰਦਿਲ, ਸਰਦਾਰ ਹਰੀ ਸਿੰਘ ਨਲਵਾ ਦੀ ਵਿਲੱਖਣਤਾ ਇਹ ਸੀ ਕਿ ਉਹ ਧਰਮ-ਯੁੱਧ ਦੇ ਚਾਅ ਨਾਲ ਮੈਦਾਨੇ-ਜੰਗ ਵਿੱਚ ਸਨਮੁੱਖ ਹੋ ਕੇ ਜੂਝਦਾ ਸੀ। ਉਸ ਦਾ ਨਾਮ ਅਫਗਾਨਾਂ ਤੇ ਪਠਾਣਾਂ ਦੀਆਂ ਸਫਾਂ ਅੰਦਰ ਹਿਲਜੁਲ ਹੀ ਨਹੀਂ ਮਚਾਉਂਦਾ ਸੀ, ਸਗੋਂ ਬਾਗੀਆਂ ਅਤੇ ਜ਼ਾਲਮਾਂ ਅੰਦਰ ਕਾਂਬਾ ਵੀ ਛੇੜ ਦਿੰਦਾ ਸੀ।

ਇਨ੍ਹਾਂ ਖੱਖੇ, ਬੱਬਿਆਂ ਦੇ ਪ੍ਰਮੁੱਖ ਆਗੂ ਤਰਬੁਲੰਦ ਖਾਨ, ਮੁਜ਼ਫਰ ਖਾਨ, ਗੁਲਾਮ ਅਲੀ ਖਾਨ, ਸ਼ਰਨਦਾਜ ਖਾਨ ਆਦਿ ਸਨ ਜੋ ਕਸ਼ਮੀਰ ਵਿੱਚ ਖਾਲਸਾ ਰਾਜ ਦੇ ਸ਼ੁਰੂ ਸਮੇਂ ਹੀ ਬੜੇ ਆਕੀ ਹੋ ਗਏ ਸਨ। ਦੀਵਾਨ ਮੋਤੀ ਰਾਮ ਦੇ ਸਮੇਂ ਇਹ ਨਾ ਸਰਕਾਰੀ ਖਜ਼ਾਨਿਆਂ ਵਿੱਚ ਮਾਲੀਆ ਭਰਦੇ ਸਨ ਅਤੇ ਨਾ ਹੀ ਸਰਕਾਰੀ ਹੁਕਮਾਂ ਦੀ ਪਾਲਣਾ ਕਰਦੇ ਸਨ। ਦੂਸਰਾ ਇਨ੍ਹਾਂ ਨੂੰ ਅਫਗਾਨੀਆਂ ਦੀ ਪੁਸ਼ਤਾ-ਪੱਨਾਈ ਵੀ ਹਾਸਲ ਸੀ। ਸਰਦਾਰ ਹਰੀ ਸਿੰਘ ਨਲਵਾ ਨੇ ਆ ਕੇ ਸਭ ਤੋਂ ਪਹਿਲਾਂ ਬਾਰਾਮੂਲਾ ਦੇ ਇਲਾਕੇ ਵਿੱਚ ਇਨ੍ਹਾਂ ਦੀ ਸੁਧਾਈ ਕੀਤੀ। ਇਨ੍ਹਾਂ ਤੋਂ ਕੇਵਲ ਬਕਾਇਆ ਮਾਲੀਆ ਹੀ ਨਾ ਲਿਆ, ਸਗੋਂ ਪੰਜ ਰੁਪਏ ਪ੍ਰਤੀ ਘਰ ਦੇ ਹਿਸਾਬ ਨਾਲ ਜੰਗ ਦਾ ਤਾਵਾਨ ਵੀ ਵਸੂਲ ਕੀਤਾ। ਇਸ ਤੋਂ ਬਾਅਦ ਜਿਹਲਮ ਦੇ ਦੋਵੇਂ ਪਾਸਿਆਂ 'ਤੇ ਵੱਸੇ, ਖੱਖੇ ਤੇ ਬੱਬਿਆਂ ਨੂੰ ਸੋਧਣ ਲਈ ਸਰਦਾਰ ਜੀ ਸਮੇਤ ਸ੍ਰ. ਟੇਕ ਸਿੰਘ (ਸਪੁੱਤਰ ਸ੍ਰ. ਸ਼ਾਮ ਸਿੰਘ ਅਟਾਰੀ) ਅਤੇ ਸ੍ਰ. ਹੁਕਮਾ ਸਿੰਘ ਚਿੱਮਨੀ ਇੱਕ ਪਲਟਨ ਪੈਦਲ ਸੈਨਾ ਲੈ ਕੇ, ਇੱਕ ਰਾਤ ਇਨ੍ਹਾਂ ਦੇ ਪਿੰਡਾਂ 'ਤੇ ਧਾਵਾ ਬੋਲ ਕੇ ਸਾਰੇ ਪ੍ਰਮੁੱਖ ਆਗੂ ਗ੍ਰਿਫਤਾਰ ਕਰ ਲਿਆਏ ਅਤੇ ਬਹੁਤਿਆਂ ਨੂੰ ਅਜਿਹੀਆਂ ਸਿੱਖਿਆਦਾਇਕ ਸਜ਼ਾਵਾਂ ਦਿੱਤੀਆਂ ਕਿ ਬਾਕੀ ਸਾਰੇ ਸਿੱਧੇ ਰਸਤੇ 'ਤੇ ਆ ਗਏ।" (ਦੀ ਵੈਲੀ ਆਫ ਕਸ਼ਮੀਰ, ਸਰ ਵਾਲਟਰ ਲਾਂਗਸ)

ਉਨ੍ਹਾਂ ਦੇ ਪ੍ਰਮੁੱਖ ਆਗੂ ਨੂੰ ਪੈਰਾਂ ਵਿੱਚ ਬੇੜੀਆਂ ਪਾ ਕੇ, ਵੱਡੀ ਫੌਜ ਦੀ ਨਿਗਰਾਨੀ ਹੇਠ ਲਾਹੌਰ ਵਿੱਚ ਸ਼ੇਰੇ-ਪੰਜਾਬ ਦੇ ਕੋਲ ਭੇਜਿਆ ਗਿਆ। ਸਰਦਾਰ ਨਲਵਾ ਨੇ ਇਨ੍ਹਾਂ ਸਾਰਿਆਂ ਕੋਲੋਂ ਸਾਰਾ ਮਾਲੀਆ ਤਾਂ ਵਸੂਲ ਕੀਤਾ, ਸਗੋਂ ਦੰਡ ਵਜੋਂ ਸਾਰੇ ਜੰਗੀ ਹਥਿਆਰ ਖੋਹ ਕੇ ਜੱਬਤ ਕਰ ਲਏ। ਇਨ੍ਹਾਂ ਤੋਂ ਇਲਾਵਾ ਹੋਰ ਵੀ ਛੋਟੇ ਮੋਟੇ ਇਲਾਕਿਆਂ ਵਿੱਚ ਬਾਗੀਆਂ ਦੀ ਸੁਧਾਈ ਕੀਤੀ। ਜਦੋਂ ਇਹ ਸਾਰੀਆਂ ਖਬਰਾਂ ਲਾਹੌਰ ਦਰਬਾਰ ਵਿੱਚ ਸ਼ੇਰੇ-ਪੰਜਾਬ ਨੂੰ ਪੁੱਜੀਆਂ ਤਾਂ ਉਹ ਬੜੇ ਪ੍ਰਸੰਨ ਹੋਏ ਅਤੇ ਇੱਕ ਵਿਸ਼ੇਸ਼ ਫੁਰਮਾਨ ਰਾਹੀਂ ਸ੍ਰ. ਹਰੀ ਸਿੰਘ ਨਲਵਾ ਦੀ ਸ਼ਲਾਘ ਕੀਤੀ।

**ਸਿੱਕਾ, ਨਾਪਤੋਲ ਤੇ ਕਚਹਿਰੀਆਂ ਦੀ ਸਥਾਪਨਾ:** ਸਰਦਾਰ ਹਰੀ ਸਿੰਘ ਕਸ਼ਮੀਰ ਵਿੱਚ ਇੱਕ ਕੁਸ਼ਲ ਪ੍ਰਬੰਧਕ, ਸ਼ਕਤੀਸ਼ਾਲੀ ਉਸਾਰੀ ਦਾ ਮੁਦਈ, ਦੂਰ-ਅੰਦੇਸ਼ੀ, ਖਾਲਸਈ ਤੇਗਾਂ ਦਾ ਜਾਂਬਾਜ਼ ਅਤੇ ਸਿੱਖ ਰਾਜ ਦੇ ਗੌਰਵ ਤੋਂ ਸ਼ੇਰੇ-ਪੰਜਾਬ ਇਤਨੇ ਮੁਤਾਸਰ ਹੋਏ ਕਿ ਪਹਿਲੀ ਵੇਰ ਇੱਕ ਵਿਸ਼ੇਸ਼ ਫੁਰਮਾਨ ਦੁਆਰਾ ਕਸ਼ਮੀਰ ਵਿੱਚ ਸਰਦਾਰ ਹਰੀ ਸਿੰਘ ਨਲਵਾ ਨੂੰ ਆਪਣੇ ਨਾਮ ਦਾ ਸਿੱਕਾ ਚਾਲੂ ਕਰਨ ਦਾ ਅਧਿਕਾਰ ਬਖਸ਼ ਦਿੱਤਾ।

ਇਸ ਸਿੱਕੇ ਦੇ ਇੱਕ ਪਾਸੇ ਫ਼ਾਰਸੀ ਅੱਖਰਾਂ ਵਿੱਚ 'ਸ੍ਰੀ ਅਕਾਲ ਸਹਾਇ' ਅਤੇ 'ਸੰਗਤ 1878' ਉਕਰਿਆ ਸੀ ਅਤੇ ਦੂਜੇ ਪਾਸੇ 'ਹਰੀ ਸਿੰਘ' ਅਤੇ ਹੇਠਾਂ 'ਯਕ ਰੁਪਿਆ' ਦਰਜ ਸੀ (ਦੀ ਵੈਲੀ ਆਫ ਕਸ਼ਮੀਰ, ਉਹੀ, ਸਫਾ 905)

ਹਰੀ ਸਿੰਘ ਰੁਪਿਆ ਅੱਜ ਤੱਕ (1890 ਈ.) ਕਸ਼ਮੀਰ ਵਿੱਚ ਖ਼ੂਬ ਮਸ਼ਹੂਰ ਹੈ ਅਤੇ ਇਹ ਸਿੱਕਾ ਜਿਸ ਨੂੰ ਹਰੀ ਸਿੰਘੀਆ ਰੁਪਿਆ ਕਹਿੰਦੇ ਹਨ ਜੋ ਉਸ ਨੇ ਕਸ਼ਮੀਰ ਵਿੱਚ ਜਾਰੀ ਕੀਤਾ ਸੀ। ਅੱਜ ਤੱਕ ਪੰਜਾਬ ਵਿੱਚ ਭੀ ਹਰ ਥਾਂ ਚਲਦਾ ਹੈ। (ਰਈਸਨਿ- ਪੰਜਾਬ, ਸਫਾ 191)

ਇਸੇ ਤਰ੍ਹਾਂ ਮੋਲਾਨਾ ਮੁਹੰਮਦ ਦੀਨ ਵੀ ਆਪਣੀ ਪੁਸਤਕ ਵਿੱਚ ਲਿਖਦਾ ਹੈ, "ਹਰੀ ਸਿੰਘ ਨੇ ਕਸ਼ਮੀਰ ਮੇਂ ਆਪਨੇ ਨਾਮ ਕਾ ਸਿੱਕਾ ਭੀ ਜਾਰੀ ਕੀਆ ਜੋ ਹਰੀ ਸਿੰਘੀਆ ਰੁਪਿਆ ਕੇ ਨਾਮ ਸੇ ਮਸ਼ਹੂਰ ਹੂਆ। ਇਸ ਕੀ ਕੀਮਤ ਆਜ ਕਲ ਕੇ ਮਰਵਜ਼ਾ ਆਠ ਆਨੇ ਕੇ ਬਰਾਬਰ ਥੀ। ਹਰੀ ਸਿੰਘੀਆ ਪੈਸਾ ਔਰ ਹਰੀ ਸਿੰਘੀਆ ਰੁਪਿਆ ਕੋ ਦੇਖਨੇ ਵਾਲੇ ਅਬੀ ਤੱਕ (1912 ਈ.) ਬਹੁਤ ਲੋਕ ਮੌਜੂਦ ਹੈਂ।" ਚਾਂਦੀ ਦੇ ਸਿੱਕੇ ਵੀ ਜਾਰੀ ਕੀਤਾ ਗਿਆ ਸੀ ਜੋ ਹਰੀ ਸਿੰਘ ਸਿੰਘੀਆ ਪੈਸਾ ਅਖਵਾਉਂਦਾ ਸੀ। ਇਹ ਸਿੱਕੇ 1821 ਵਿੱਚ ਹੀ ਸ੍ਰੀਨਗਰ ਦੀ ਟਕਸਾਲ ਵਿੱਚੋਂ ਬਣਦੇ ਸਨ। ਰੁਪਏ ਵਿੱਚ ਦਸ ਮਾਸੇ ਖਾਲਸ ਚਾਂਦੀ ਸੀ।

ਨਾਪ ਅਤੇ ਤੋਲ ਕਾਰਨ ਕਈ ਦੁਕਾਨਦਾਰ ਲੋਕਾਂ ਨੂੰ ਧੋਖੇ ਦੇਂਦੇ ਸਨ ਜਿਸ ਕਾਰਨ ਨੌਬਤ ਝਗੜਿਆਂ ਤੱਕ ਆ ਜਾਂਦੀ ਸੀ। ਸਰਦਾਰ ਨਲਵਾ ਨੇ ਸਾਰੀਆਂ ਥਾਵਾਂ 'ਤੇ ਨਾਪ ਅਤੇ ਤੋਲ ਇਕੋ ਜਿਹੇ ਕਰਨ ਦਾ ਹੁਕਮ ਦਿੱਤਾ। ਤੋਲ ਆਮ ਤੌਰ 'ਤੇ ਇਸ ਪ੍ਰਕਾਰ ਸਨ: 17 ਤੋਲੇ ਦਾ ਇੱਕ ਪਾਉ, 6 ਪਾਉ ਜਾਂ ਡੇਢ ਸੇਰ ਦਾ ਮਨੋਟਾ, 4 ਮਨੋਟੇ ਜਾਂ 6 ਸੇਰ ਦਾ ਇੱਕ ਤਰਕ, 16 ਤਰਕ ਜਾਂ 96 ਸੇਰ ਦੀ ਇੱਕ ਖਰਵਾਰ। ਇਸੇ ਤਰ੍ਹਾਂ ਨਾਪਣ ਲਈ ਸੋਲਾਂ ਗਿਰਾਂ ਦਾ ਇੱਕ ਗਜ਼ ਵਰਤਣ ਦਾ ਹੁਕਮ ਹੋਇਆ। ਲੋਕਾਂ ਦੀ ਫਰਿਆਦ ਸੁਣਨ ਲਈ ਢੁਕਵੀਆਂ ਥਾਵਾਂ 'ਤੇ ਥਾਣੇ ਸਥਾਪਤ ਕੀਤੇ। ਕਚਹਿਰੀਆਂ ਸਥਾਪਤ ਕਰਕੇ ਲੋਕਾਂ ਨੂੰ ਇਨਸਾਫ ਦਿੱਤਾ ਅਤੇ ਮੁਕਦਮਿਆਂ ਦੇ ਫੈਸਲੇ ਤੁਰੰਤ ਕਰ ਦਿੱਤੇ ਜਾਂਦੇ। ਜ਼ਿਮੀਦਾਰ ਅਤੇ ਦੁਕਾਨਦਾਰ ਲਈ ਚੰਗੇ ਦਿਨ ਪਰਤ ਆਏ। ਕਸ਼ਮੀਰੀ ਜੋ ਸਮੇਂ ਦੇ ਜ਼ੁਲਮ, ਸਿਤਮ ਤੋਂ ਤੰਗ ਆ ਕੇ ਦੂਜੀਆਂ ਥਾਵਾਂ 'ਤੇ

ਹਿਜ਼ਰਤ ਕਰ ਗਏ ਸਨ, ਮੁੜ ਹਜ਼ਾਰਾਂ ਦੀ ਗਿਣਤੀ ਵਿੱਚ ਪਰਤ ਆਏ।

**ਸ਼ੁਧੀ ਲਹਿਰ:** ਕਸ਼ਮੀਰ ਦੇ ਪੁਰਾਤਨ ਇਤਿਹਾਸ ਦੇ ਵਰਕੇ ਫਰੋਲਦਿਆਂ ਸਪੱਸ਼ਟ ਹੋ ਜਾਂਦਾ ਹੈ ਕਿ 1400 ਈ. ਤੋਂ ਪਹਿਲਾਂ ਕਸ਼ਮੀਰ ਦੇ ਬਾਸ਼ੰਦੇ ਸਾਰੇ ਹੀ ਹਿੰਦੂ ਸਨ। ਇੱਕ ਇਤਿਹਾਸਕਾਰ ਅਨੁਸਾਰ ਸਿੱਖ ਰਾਜ ਸਮੇਂ ਕਸ਼ਮੀਰ ਦੀ ਜਨਗਣਨਾ 12,95,201 ਸੀ, ਜਿਸ ਵਿੱਚ 93 ਫੀਸਦੀ ਮੁਸਲਮਾਨ ਅਤੇ 7 ਫੀਸਦੀ ਹਿੰਦੂ ਸਨ। ਇੱਕ ਸਦੀ ਜ਼ੁਲਮ ਤੇ ਅਤਿਆਚਾਰਾਂ ਨੂੰ ਨਾ ਸਹਾਰਦੇ 100 ਵਿੱਚੋਂ 93 ਹਿੰਦੂ ਮੁਸਲਮਾਨ ਹੋ ਗਏ। ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਨਾਉਣ ਸਬੰਧੀ ਇੱਕ ਮੁਸਲਮਾਨ ਇਤਿਹਾਸਕਾਰ ਲਿਖਦਾ ਹੈ, "ਹਾਜੀ ਖਾਨ ਤਰਫੋਂ ਹੈਦਰਸ਼ਾਹ ਸੰਨ 879 ਤੋਂ 880 ਹਿੱਜਰੀ ਯੇਹ ਬਾਦਸ਼ਾਹ ਇਆਇਸ ਅਵਰ ਅਰਬਾਬ ਨਿਸ਼ਾਤਕਾ (ਨਾਚ ਰੰਗ) ਕਾ ਦਿਲਦਾਦਾ ਥਾ। ਇਸੇ ਨੇ ਇਸਲਾਮੀ ਰਵਾਦਾਰੀ ਕੋ ਭੁਲਾ ਦੀਆਂ ਥਾ ਔਰ ਹਿੰਦੂਓ ਕੋ ਜ਼ਬਰਦਸਤੀ ਮੁਸਲਮਾਨ ਕਰਨਾ ਸ਼ੁਰੂ ਕੀਆ...." (ਇਸਲਾਮ ਔਰ ਕਸ਼ਮੀਰ, ਮੌਲਾਨਾ ਅਲਫਦੀਨ, ਸਫਾ 22)। ਇਨ੍ਹਾਂ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਜਾਤਾਂ ਤੇ ਗੋਤਾਂ ਅਜੇ ਤੱਕ ਸਾਂਝੀਆਂ ਹਨ ਜਿਵੇਂ ਕਿੱਚਲੂ, ਕੌਲ, ਰੈਨਾ, ਬੱਟ, ਸਪਰੂ, ਵਾਰ, ਪੋਸ਼ੂ, ਪੰਡਤ, ਨਾਇਕ, ਫੱਕਰ, ਤਾਂਤਰ, ਡਾਰ ਆਦਿ। ਸਰਦਾਰ ਹਰੀ ਸਿੰਘ ਕੋਲ ਬਹੁਤ ਸਾਰੇ ਹਿੰਦੂ ਪ੍ਰਵਾਰਾਂ ਦੇ ਮੁਖੀ ਮਿਲੇ ਜਿਨ੍ਹਾਂ ਨੇ ਸਮੇਂ ਦੇ ਹਾਕਮਾਂ ਵੱਲੋਂ ਮੁਸਲਮਾਨ ਬਣਾਏ ਜਾਣ ਦੀਆਂ ਦਾਸਤਾਨਾਂ ਸੁਣਾਈਆਂ। ਕਸ਼ਮੀਰ ਵਿੱਚ ਖਾਲਸਾ ਰਾਜ ਕਾਇਮ ਹੋਣ ਤੋਂ ਬਾਅਦ ਉਹ ਆਪਣੇ ਪਹਿਲੇ ਧਰਮ (ਹਿੰਦੂ) ਵਿੱਚ ਆਉਣਾ ਚਾਹੁੰਦੇ ਸਨ ਪਰ ਕਿਸੇ ਭੈਅ ਅਤੇ ਡਰ ਕਾਰਨ ਇਸ ਦਾ ਇਜ਼ਹਾਰ ਖੁਲ੍ਹੇਆਮ ਕਰਨ ਤੋਂ ਕੰਨੀ ਕਤਰਾਂਦੇ ਸਨ। ਸਰਦਾਰ ਨਲਵਾ ਨੇ ਇਨ੍ਹਾਂ ਦੁਖੀ ਪੰਡਤਾਂ ਦੀ ਫਰਿਆਦ ਸੁਣ ਕੇ ਸਾਰੇ ਸ਼ਹਿਰਾਂ ਵਿੱਚ ਮੁਨਾਦੀ ਕਰਵਾ ਦਿੱਤੀ, "ਜਿਹੜਾ ਕੋਈ ਪਤਿਤ ਆਪਣੇ ਪਹਿਲੇ ਧਰਮ ਵਿੱਚ ਆਉਣਾ ਚਾਹੇ, ਉਸ ਲਈ ਕੋਈ ਰੁਕਾਵਟ ਨਾ ਪੈਦਾ ਕੀਤੀ ਜਾਏ। ਜੇ ਕਿਸੇ ਬਰਾਦਰੀ ਵੱਲੋਂ ਇਸ ਕੰਮ ਵਿੱਚ ਤੰਗ ਦਿਲੀ ਵਰਤੀ ਗਈ ਤਾਂ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ।" ਇਸ ਐਲਾਨ ਦਾ ਚਮਤਕਾਰੀ ਅਸਰ ਇਹ ਹੋਇਆ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਮੁਸਲਮਾਨ, ਫਿਰ ਹਿੰਦੂ ਤੇ ਸਿੱਖ ਧਰਮ ਵਿੱਚ ਆ ਗਏ। '50000 ਦੇ ਨੇੜੇ ਮੁਸਲਮ, ਦੁਬਾਰਾ ਸਿੱਖ ਮਤ ਅਤੇ ਹਿੰਦੂ ਧਰਮ ਵਿੱਚ ਆ ਕੇ ਸ਼ੁੱਧ ਹੋਏ।' (ਹਰੀ ਸਿੰਘ ਨਲੂਆ, ਉਹੀ, ਸਫਾ 130)

ਅਫਗਾਨਾਂ ਦੇ ਸਮੇਂ ਤੋਂ ਸਮਾਜ ਵਿੱਚ ਇੱਕ ਬੜੀ ਸ਼ਰਮਨਾਕ ਰੀਤ ਪ੍ਰਚਲਤ ਸੀ ਕਿ 'ਕੋਈ ਵੀ ਹਿੰਦੂ ਸਿਰ 'ਤੇ ਨਾ ਪਗੜੀ ਬੰਨ ਸਕਦਾ ਸੀ ਅਤੇ ਨਾ ਪੈਰਾਂ ਵਿੱਚ ਜੁੱਤੀ ਪਹਿਨ ਸਕਦਾ ਸੀ।' (ਦੀ ਵੈਲੀ ਆਫ ਕਸ਼ਮੀਰ, ਸਫਾ: 108)। ਇਸੇ ਤਰ੍ਹਾਂ ਨਾ ਕੋਈ ਘੋੜੇ ਦੀ ਸਵਾਰੀ ਕਰ ਸਕਦਾ ਸੀ। ਇਹ ਕਹਾਵਤ ਕਸ਼ਮੀਰ ਵਿੱਚ ਆਮ ਸੀ "ਬੂਟਾ ਚੁੱਕ ਕੇ ਖਾਸਾ ਦਿੱਤਾ" (ਭਾਵ ਜੇ ਤੂੰ ਹਿੰਦੂ ਹੈ ਤਾਂ ਮੈਂ ਤੇਰੇ 'ਤੇ ਸਵਾਰ ਹੋਵਾਂਗਾ)। ਸਰਦਾਰ ਹਰੀ ਸਿੰਘ ਕਸ਼ਮੀਰੀ ਪੰਡਤਾਂ ਦੀ ਇਹ ਹਾਲਤ ਵੇਖ ਸੋਚੀਂ ਪੈ ਗਏ ਅਤੇ ਉਨ੍ਹਾਂ ਤੁਰੰਤ ਐਲਾਨ ਕਰ ਦਿੱਤਾ, "ਖਾਲਸਾ ਰਾਜ ਵਿੱਚ ਕਿਸੇ ਸ਼੍ਰੇਣੀ ਦੇ ਮਨੁੱਖ ਲਈ ਪੁਸ਼ਾਕ ਆਦਿ ਦੀ ਕੋਈ ਬੰਦਸ਼ ਨਹੀਂ ਅਤੇ ਹਰ ਕੋਈ ਘੋੜ ਸਵਾਰੀ ਕਰ ਸਕਦਾ ਹੈ।" ਇਸ ਐਲਾਨਨਾਮੇ ਤੋਂ ਬਾਅਦ ਹਿੰਦੂਆਂ ਦੀ ਰਹਿਣੀ-ਬਹਿਣੀ ਬਹੁਤ ਉੱਚੀ ਹੋ ਗਈ।

**ਧਾਰਮਿਕ ਅਸਥਾਨਾਂ ਦਾ ਨਿਰਮਾਣ:** ਸਰਦਾਰ ਨਲਵਾ ਬਚਪਨ ਤੋਂ ਹੀ ਸਿੱਖੀ ਸੰਸਕਾਰਾਂ ਨਾਲ ਸਰਸ਼ਾਰ ਸੀ। ਉਸਦਾ ਆਤਮਿਕ-ਚਾਅ ਖਾਲਸਈ ਤੇਗਾਂ ਦੇ ਪ੍ਰਛਾਵਿਆਂ

ਹੇਠ ਜਵਾਨ ਹੋਇਆ ਸੀ। ਜੰਗੀ ਨੁਕਤੇ ਨਿਗਾਹ ਤੋਂ ਉਸ ਨੇ ਜਿਥੇ ਕਿਲ੍ਹਾ ਉੜੀ ਅਤੇ ਕਿਲ੍ਹਾ ਮੁਜ਼ਫਰਾਬਾਦ ਉਸਾਰੇ, ਉਥੇ ਸ੍ਰੀਨਗਰ ਵਿੱਚ ਸ਼ਹੀਦ ਗੰਜ ਅਤੇ ਗੁਰੂ ਬਾਜ਼ਾਰ (ਨਜ਼ਦੀਕ ਕਿਲ੍ਹਾ ਸ਼ੇਰਗੜ੍ਹੀ) ਦੀ ਵਸੋਂ ਵਸਾਈ। ਆਰ.ਕੇ. ਪਰਮੂ ਅਨੁਸਾਰ ਸ਼ਹੀਦ ਗੰਜ ਵਿੱਚ ਅਕਾਲੀ ਅਤੇ ਨਿਹੰਗ ਸਿੰਘਾਂ ਲਈ ਜਗਾਹ ਰਾਖਵੀਂ ਸੀ ਜਦ ਕਿ ਗੁਰੂ ਬਾਜ਼ਾਰ ਵਿੱਚ ਸਿੱਖ ਗ੍ਰੰਥੀ ਅਤੇ ਸਾਧੂ ਲੋਕ ਨਿਵਾਸ ਰੱਖਦੇ ਸਨ।

ਸਰਦਾਰ ਹਰੀ ਸਿੰਘ ਨਲਵਾ ਨੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਇਤਿਹਾਸਕ ਗੁਰਦੁਆਰਾ ਮਟਨ ਸਾਹਿਬ, ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ, ਗੁਰਦੁਆਰਾ ਗੁਰੂ ਨਾਨਕ ਸਾਹਿਬ ਹਰੀ ਪਰਬਤ, ਗੁਰਦੁਆਰਾ ਛੇਵੀਂ ਪਾਤਸ਼ਾਹੀ ਕਾਠੀ ਦਰਵਾਜ਼ਾ ਸ੍ਰੀਨਗਰ ਅਤੇ ਗੁਰਦੁਆਰਾ ਸ੍ਰੀ ਗੁਰੂ ਹਰਿਰਾਇ ਸਾਹਿਬ, ਦੇਵੀ ਅੰਗਣ (ਸ੍ਰੀਨਗਰ) ਦਾ ਨਵ-ਨਿਰਮਾਣ ਆਪਣੇ ਸਮੇਂ ਵਿੱਚ ਕਰਵਾਇਆ। ਡਾ. ਜੀ.ਐਸ.ਡੀ. ਸੂਫੀ ਨੇ ਵੀ ਲਿਖਿਆ ਹੈ, 'ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਵਿੱਚ ਆ ਕੇ ਅਰਦਾਸਾ ਵੀ ਸੋਧਿਆ। ਸ੍ਰ. ਨਲਵਾ ਨੇ ਤਿੰਨ ਪਿੰਡ ਜਾਗੀਰ ਵਜੋਂ ਇਸ ਗੁਰਦੁਆਰੇ ਨਾਲ ਲਗਾਏ ਜਿਨ੍ਹਾਂ ਵਿੱਚ ਜਾਂਬਾਜ਼ਪੁਰਾ, ਨਾਦੀਹੱਲ ਅਤੇ ਵਡੋਰਾ ਸਨ।' (ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ, ਡਾ. ਜਸਬੀਰ ਸਿੰਘ ਸਰਨਾ, ਕਸ਼ਮੀਰ, 1997, ਸਫਾ: 74)

ਸਰਦਾਰ ਹਰੀ ਸਿੰਘ ਨਲਵਾ ਨੇ ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨ ਵੀ ਕੀਤੇ ਸਨ ਜਿਸ ਦੀ ਗਵਾਹੀ ਸ੍ਰ. ਬੁੱਧ ਸਿੰਘ ਦੇਂਦੇ ਲਿਖਦੇ ਹਨ, "ਜਦ ਸ੍ਰ. ਹਰੀ ਸਿੰਘ ਨਲੂਆ ਸੰਮਤ 1877 ਬਿ. (1820 ਈ.) ਵਿੱਚ ਸੂਬਾ ਕਸ਼ਮੀਰ ਨੀਯਤ ਹੋਏ ਤਾਂ ਦੌਰਾ ਕਰਦੇ ਇਨ੍ਹਾਂ ਦੇ ਗੁਰਦੁਆਰੇ ਦੇਵੀ ਅੰਗਣ ਤੱਕ ਬਾਜ਼ਾਰ ਜਾ ਪੁੱਜੇ, ਤਾਂ ਖੁਸ਼ ਹੋ ਕੇ ਤਿੰਨ ਸੌ ਸੱਠ ਰੁਪਏ ਦੀ ਜਾਗੀਰ ਲਿੱਖ ਦਿੱਤੀ। ਇਹ ਪਟਾ ਭਾਈ ਸੰਤ ਸਿੰਘ ਜੀ ਪਾਸ ਮੌਜੂਦ ਹੈ ਜੋ 24 ਅੱਸੂ 1878 ਬਿ. ਨੂੰ ਲਿਖਿਆ ਗਿਆ। ਲਿਖਿਆ ਹੈ ਕਿ ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਜੀ ਦੇ ਨਾਲ ਇਹ ਥਾਂ ਤੇ ਨਕਦੀ ਧਰਮ ਅਰਥ ਜਾਗੀਰ ਵਜੋਂ ਦਿੱਤੀ ਗਈ ਹੈ ਜਿਸ ਦੇ ਮੁੰਤਬਿਨ 'ਮੁਹੀਆਲ' ਬੰਸ ਭਾ. ਹਰੀ ਸਿੰਘ ਜੀ ਹੋਣਗੇ।' (ਚੋਣਵੇਂ ਰਤਨ, 1937, ਸਫਾ: 419)। ਸ਼ਹੀਦ ਗੰਜ ਵਾਲਾ ਗੁਰਦੁਆਰਾ ਅਕਾਲੀ ਫੂਲਾ ਸਿੰਘ ਵੀ ਇਨ੍ਹਾਂ ਸਮਿਆਂ ਵਿੱਚ ਹੋਂਦ ਵਿੱਚ ਆਇਆ ਸੀ।

ਸਰਦਾਰ ਹਰੀ ਸਿੰਘ ਨਲਵਾ ਦੀ ਸਰਕਾਰੀ ਰਿਹਾਇਸ਼ ਸ਼ੇਰਗੜ੍ਹੀ ਘਾਟ ਦੇ ਸਾਹਮਣੇ ਹੋਇਆ ਕਰਦੀ ਸੀ, ਜਦਕਿ ਗਰਮੀਆਂ ਦੀ ਰਿਹਾਇਸ਼ ਲਈ ਚਿੱਟੇ ਬੁਰਜ ਵਾਲਾ ਘਰ ਦਰਿਆ ਜਿਹਲਮ ਦੇ ਕੰਢੇ ਬਣਾਇਆ ਸੀ ਜੋ ਅਜੋਕੇ ਪ੍ਰਤਾਪ ਕਾਲਜ ਅਤੇ ਨੀਡੋਜ ਹੋਟਲ ਦੇ ਵਿਚਕਾਰ ਪੈਂਦਾ ਸੀ।' (ਦੇ ਹਿਸਟਰੀ ਆਫ਼ ਸਿੱਖ ਰੂਲ ਇੰਨ ਕਸ਼ਮੀਰ, ਪੰਨਾ 312) ਸ੍ਰ. ਹਰੀ ਸਿੰਘ ਨੇ ਜਿਹਲਮ ਦਰਿਆ ਦੇ ਕੰਢੇ 'ਤੇ ਇੱਕ ਸ਼ਾਨਦਾਰ ਬਾਗ ਵੀ ਬਣਵਾਇਆ ਸੀ। ਇਨ੍ਹਾਂ ਤੋਂ ਇਲਾਵਾ ਬਹੁਤ ਸਾਰੀਆਂ ਮਸੀਤਾਂ ਅਤੇ ਮੰਦਰਾਂ ਦੇ ਨਿਰਮਾਣ ਲਈ ਸ਼ਾਹੀ ਖ਼ਜ਼ਾਨੇ ਵਿੱਚੋਂ ਆਰਥਿਕ ਸਹਾਇਤਾ ਵੀ ਦਿੱਤੀ।

**ਵਿਦਾਇਗੀ:** ਸ਼ੇਰੇ-ਪੰਜਾਬ ਨੇ ਖਾਲਸਾ ਰਾਜ ਦੇ ਗੌਰਵ ਤੇ ਸੁਹਿਰਦ ਸੇਵਕ ਸੰਗਰਾਮੀ ਸਰਦਾਰ ਨਲਵਾ ਪਾਸੋਂ ਅਜੇ ਹੋਰ ਇਲਾਕੇ ਫਤਹਿ ਕਰਾ ਕੇ ਖਾਲਸਾ ਰਾਜ ਵਿੱਚ ਮਿਲਾਉਣੇ ਸਨ, ਸੋ ਉਨ੍ਹਾਂ ਨੂੰ ਕਸ਼ਮੀਰ ਤੋਂ ਤੁਰੰਤ ਵਾਪਸ ਬੁਲਾ ਕੇ, ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਗਵਰਨਰ ਨਿਯੁਕਤ ਕਰ ਦਿੱਤਾ। ਵਿਦਾਇਗੀ ਤੋਂ ਪਹਿਲਾਂ ਸਰਦਾਰ ਨਲਵਾ ਨੇ ਸ੍ਰੀਨਗਰ

ਵਿੱਚ ਭਾਰੀ ਦਰਬਾਰ ਆਯੋਜਿਤ ਕੀਤਾ ਜਿਸ ਵਿੱਚ ਪ੍ਰਮੁੱਖ ਹਿੰਦੂ, ਸਿੱਖ ਅਤੇ ਮੁਸਲਮਾਨ ਇਕੱਠੇ ਹੋਏ। ਕਸ਼ਮੀਰ ਵਿੱਚ ਬਿਤਾਏ ਪਲਾਂ ਨੂੰ ਸ੍ਰ. ਨਲਵਾ ਨੇ ਬੜੇ ਢੁਕਵੇਂ ਸ਼ਬਦਾਂ ਵਿੱਚ ਪੇਸ਼ ਕੀਤਾ ਅਤੇ ਲੋਕਾਂ ਵੱਲੋਂ ਮਿਲੇ ਪਿਆਰ ਦਾ ਵੀ ਧੰਨਵਾਦ ਕੀਤਾ। ਦਰਬਾਰ ਵਿੱਚ ਬੈਠੇ ਹਰ ਕੌਮ ਦੇ ਮੁਖੀਏ ਨੇ ਭਾਵਪੂਰਤ ਲਫ਼ਜ਼ਾਂ ਵਿੱਚ ਨਲਵਾ ਸਰਦਾਰ ਵੱਲੋਂ ਕਸ਼ਮੀਰੀਆਂ ਲਈ ਘਾਲੀਆਂ ਘਾਲਾਂ ਦਾ ਵਿਸਥਾਰ ਪੂਰਵਕ ਜ਼ਿਕਰ ਕੀਤਾ ਅਤੇ ਸ਼ੁਭ ਕਾਮਨਾਵਾਂ ਅਤੇ ਅਸੀਸਾਂ ਦੀ ਦੁਆ ਕੀਤਾ।

ਕਸ਼ਮੀਰ ਤੋਂ ਕੂਚ ਦੀ ਤਿਆਰੀ ਸਰਦਾਰ ਸਾਹਿਬ ਨੇ 6 ਨਵੰਬਰ 1821 ਈ. ਨੂੰ ਕੀਤੀ। ਸੜਕਾਂ ਦੇ ਦੋਵੇਂ ਪਾਸਿਆਂ ਤੋਂ ਲੋਕਾਂ ਦਾ ਹਜੂਮ ਆਪਣੇ ਪਿਆਰੇ ਸਰਦਾਰ ਨਲਵਾ ਨੂੰ ਅਲਵਿਦਾ ਆਖ ਰਿਹਾ ਸੀ। ਨਲਵਾ ਸਰਦਾਰ ਸਾਰਿਆਂ ਨੂੰ 'ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥' ਦੋਵੇਂ ਹੱਥ ਜੋੜ ਕੇ ਬੁਲਾਉਂਦੇ ਜਾਂਦੇ। ਅਗੋਂ ਹਜ਼ਾਰਾਂ ਕਸ਼ਮੀਰੀਆਂ ਵਲੋਂ ਫਤਹਿ ਦੀ ਘਨਘੋਰ ਨਾਲ ਆਕਾਸ਼ ਗੂੰਜ ਉੱਠਦਾ। ਇੰਜ ਜੈਕਾਰਿਆਂ ਦੀ ਗੂੰਜ ਵਿੱਚ ਆਪ ਜੀ ਕਸ਼ਮੀਰ ਤੋਂ ਰੁਖਸਤ ਹੋਏ।

ਸਰਦਾਰ ਹਰੀ ਸਿੰਘ ਦੇ ਸਮੇਂ ਕਸ਼ਮੀਰ ਵਿੱਚ ਖੁਸ਼ਹਾਲੀ ਅਤੇ ਆਪਸੀ ਭਾਈਚਾਰਾ ਪੂਰੇ ਸਿੱਖਰਾਂ 'ਤੇ ਸੀ। ਉਹ ਲੋਕਾਂ ਦਾ ਸੁਹਿਰਦ ਸੇਵਕ ਹਰਮਨ ਪਿਆਰਾ ਅਤੇ ਕੁਸ਼ਲ ਗਵਰਨਰ ਮੰਨਿਆ ਜਾਂਦਾ ਸੀ।

* * *

# ਛੋਟਾ ਘੱਲੂਘਾਰਾ

ਕਾਫੀ ਸਿੰਘ ਇਤਿਹਾਸਕ ਗੁਰਦੁਆਰਾ ਰੋੜੀ ਸਾਹਿਬ, ਐਮਨਾਬਾਦ, ਦਰਸ਼ਨਾਂ ਲਈ ਆਏ ਸਨ ਅਤੇ ਬਾਹਰਵਾਰ ਆਪਣੀਆਂ ਭੇਡਾਂ ਅਤੇ ਘੋੜਿਆਂ ਨੂੰ ਘਾਹ ਆਦਿ ਖਵਾ ਰਹੇ ਸਨ। ਸਿੰਘ ਕਈ ਦਿਨਾਂ ਦੇ ਭੁੱਖੇ ਭਾਣੇ ਸਨ। ਸਿੰਘਾਂ 'ਤੇ ਜਸਪਤ ਰਾਇ ਫੌਜਦਾਰ (ਐਮਨਾਬਾਦ ਦਾ ਦੀਵਾਨ) ਫੌਜ ਲੈ ਕੇ ਆ ਗਿਆ। ਇਸ ਨੇ ਆਉਂਦੇ ਸਾਰ ਹੀ ਸਿੰਘਾਂ ਨੂੰ ਐਮਨਾਬਾਦ 'ਚੋਂ ਚਲੇ ਜਾਣ ਦਾ ਹੁਕਮ ਦਿੱਤਾ। ਸਿੰਘਾਂ ਦੱਸਿਆ ਕਿ ਉਹ ਕਈ ਦਿਨਾਂ ਦੇ ਭੁੱਖੇ ਭਾਣੇ ਹਨ ਅਤੇ ਰਾਤ ਗੁਜ਼ਾਰ ਕੇ ਉਹ ਸਵੇਰੇ ਚਲੇ ਜਾਣਗੇ। ਇਸ 'ਤੇ ਜਸਪਤ ਰਾਇ ਆਪਣੀ ਸਾਰੀ ਫੌਜ ਲੈ ਕੇ ਸਿੰਘਾਂ ਤੇ ਟੁੱਟ ਪਿਆ ਅਤੇ ਸਿੰਘਾਂ ਨੇ ਉਸ ਦੇ ਹਮਲੇ ਨੂੰ ਰੋਕਿਆ। ਇਕ ਸਿੱਖ, ਭਾਈ ਨਿਬੋਹ (ਨਿਬਾਹ) ਸਿੰਘ ਨੇ ਤੁਰੰਤ ਜਸਪਤ ਰਾਇ ਦੇ ਹਾਥੀ ਤੇ ਚੜ੍ਹ ਕੇ ਜਸਪਤ ਦਾ ਸਿਰ ਵੱਢ ਦਿੱਤਾ। ਇਹ ਵੇਖਦੇ ਫੌਜਾਂ ਵਿੱਚ ਤਰਥੱਲੀ ਮੱਚ ਗਈ ਅਤੇ ਸਿੰਘਾਂ ਨੇ ਸਾਰਾ ਸ਼ਹਿਰ ਐਮਨਾਬਾਦ ਲੁੱਟ ਲਿਆ। ਗੋਸਾਈਂ ਕ੍ਰਿਪਾ ਰਾਮ (ਬੈਦੋਕੇ) ਨੇ 500 ਰੁਪਏ ਦੇ ਕੇ ਸਿੰਘਾਂ ਕੋਲੋਂ ਜਸਪਤ ਰਾਇ ਦਾ ਸਿਰ ਮੁੱਲ ਲੈ ਕੇ ਸਸਕਾਰ ਕੀਤਾ। ਭਾਈ ਰਤਨ ਸਿੰਘ ਭੰਗੂ ਜੀ ਨੇ ਲਿਖਿਆ ਹੈ:

*ਜਿਸ ਦਿਨ ਜਸਪਤਿ ਮਾਰ ਸੁ ਲਯੋ,*
*ਸਿੰਘਨ ਟੂਟ ਦਰਿਦ੍ਰ ਗਯੋ।*
*ਇਮਨਾਬਾਦ ਭੀ ਸ਼ਹਰ ਸੁ ਟੂਟਾ,*
*ਉਹ ਭੀ ਖਾਲਸੇ ਅੱਛੋ ਲੂਟਾ।*
*ਬਦਤ ਖ਼ਜ਼ਾਨਾ ਥਾ ਤਿਸ ਸਾਥ,*
*ਲਾਗਯੋ ਭੂਖੇ ਸਿੰਘਨ ਹਾਥ।*
*ਤੌ ਫਿਰ ਰਾਜਨ ਰਾਜਾ ਜਾਪੈਂ,*
*ਦੀਸੈਂ ਭੂਪਤਿ ਨਾਂਹਿ ਸਿਵਾਪੈਂ।।੩ ।।(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੩੮੯)*

ਦੀਵਾਨ ਲਖਪਤ ਰਾਇ ਨੂੰ ਜਦੋਂ ਆਪਣੇ ਛੋਟੇ ਭਰਾ ਦੀ ਮੌਤ ਦੀ ਖਬਰ ਪੁੱਜੀ ਤਾਂ ਉਹ ਗੁੱਸੇ ਵਿੱਚ ਪਾਗਲ ਹੋ ਗਿਆ। ਉਸ ਨੇ ਲਾਹੌਰ ਦੇ ਨਵਾਬ ਦੇ ਪੈਰਾਂ ਵਿੱਚ ਆਪਣੀ ਪਗੜੀ ਸੁੱਟੀ ਅਤੇ ਕਿਹਾ "ਜਦੋਂ ਤੱਕ ਮੈਂ ਸਿੱਖਾਂ ਦਾ ਖੁਰਾ-ਖੋਜ ਨਹੀਂ ਮਿਟਾਉਂਦਾ, ਸਿਰ ਤੇ ਪੱਗ ਨਹੀਂ ਬੰਨ੍ਹਣੀ।"

*ਯਹੀ ਬਾਤ ਲਖਪਤਿ ਸੁਨੀ,*
*ਢਿਗ ਨਵਾਬ ਦਈ ਪਗ ਡਾਰ।।*
*ਫੇਰ ਆਨ ਮੈਂ ਬੰਧੋਂਗੋ,*
*ਸਿੰਘਨ ਕੋ ਪੰਥ ਗਾਰ।।੪ ।।*
*ਯਹ ਪਰਤੱਗਯਾ ਖੱਤ੍ਰੀ ਕਰੀ,*

*ਮਾਰੋਂ ਸਿੰਘ ਚੜ੍ਹ ਇਤ ਹੀ ਘਰੀ।*
*ਐਸ ਬਚਨ ਸੁਨ ਨ੍ਵਾਬ ਉਚਾਰਾ,*
*ਖਰਚੋ ਦਰਬ ਲੈ ਮੇਰਾ ਸਾਰਾ। ੫ ।(ਉਹੀ)*

ਲਖਪਤ ਰਾਇ ਨੇ ਲਾਹੌਰ ਦੇ ਇਲਾਕੇ ਦੇ ਸਾਰੇ ਸਿੱਖਾਂ ਨੂੰ ਫੜ ਕੇ ਉਨ੍ਹਾਂ ਨੂੰ ਸੋਮਵਾਰ ਨੂੰ ਮੱਸਿਆ ਵਾਲੇ ਦਿਨ ਕਤਲ ਕਰਾਉਣ ਦਾ ਫੈਸਲਾ ਕਰ ਲਿਆ।

ਸਿਆਣੇ ਹਿੰਦੂਆਂ ਦਾ ਇਕ ਵਫ਼ਦ ਜਿਸ ਵਿਚ ਦੀਵਾਨ ਕੌੜਾ ਮਲ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸਰਾਜ ਆਦਿ ਸ਼ਾਮਲ ਸਨ ਅਤੇ ਇਨ੍ਹਾਂ ਦੀ ਅਗਵਾਈ ਗੋਸਾਈਂ ਜਗਤ ਭਗਤ ਕਰ ਰਿਹਾ ਸੀ। ਇਸ ਵਫ਼ਦ ਨੇ ਲਖਪਤ ਰਾਇ ਨੂੰ ਬੇਨਤੀ ਕੀਤੀ ਕਿ ਬੇਕਸੂਰ ਸਿੱਖਾਂ ਦਾ ਖ਼ੂਨ ਨਾ ਬਹਾ, ਉਹ ਵੀ ਸੋਮਵਾਰ ਦੇ ਪਵਿੱਤਰ ਅਮਾਵਸ ਵਾਲੇ ਦਿਨ। ਪਰ ਉਸ ਨੇ ਵਫਦ ਦੀ ਇਕ ਨਾ ਸੁਣੀ।

ਨਗਾਰਾ ਵਜਾ ਕੇ ਲੋਕਾਂ ਨੂੰ ਦੱਸਿਆ ਗਿਆ ਕਿ ਕੋਈ ਵੀ 'ਗੁਰੂ' ਸ਼ਬਦ ਉਚਾਰਨ ਨਾ ਕਰੇ, ਜੋ ਅਜਿਹਾ ਕਰਦਾ ਹੈ ਉਸ ਨੂੰ ਮੌਤ ਦੇ ਘਾਟ ਉਤਾਰਿਆ ਜਾਵੇਗਾ। ਬਹੁਤ ਸਾਰੀਆਂ 'ਗੁਰੂ ਗ੍ਰੰਥ ਸਾਹਿਬ' ਦੀਆਂ ਬੀੜਾਂ ਇਕੱਠੀਆਂ ਕਰ ਕੇ ਬੇਹੁਰਮਤੀ ਕੀਤੀ ਗਈ ਅਤੇ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਨੂੰ ਪੂਰ ਦਿੱਤਾ ਗਿਆ। ਲਾਹੌਰ ਦੇ ਨਿਰਦਈ ਗਵਰਨਰ ਯਹੀਯਾ ਖ਼ਾਨ ਨਾਲ ਮਿਲ ਕੇ ਲਖਪਤ ਰਾਇ ਨੇ ਲਾਹੌਰ ਦੀਆਂ ਫੌਜਾਂ ਨੂੰ ਇਕੱਠਾ ਕੀਤਾ ਅਤੇ ਇਸ ਸਬੰਧ ਵਿੱਚ ਮੁਲਤਾਨ, ਜਲੰਧਰ ਅਤੇ ਬਹਾਵਲਪੁਰ ਦੇ ਹਾਕਮਾਂ ਅਤੇ ਪਹਾੜੀ ਰਾਜਿਆਂ ਸਮੇਤ ਸਾਰੇ ਲੋਕਾਂ ਨੇ ਸਿੱਖਾਂ ਦੇ ਖਿਲਾਫ 'ਜਹਾਦ' ਦਾ ਬਿਗਲ ਵਜਾ ਦਿੱਤਾ।

ਸਭ ਤੋਂ ਪਹਿਲਾਂ ਲਖਪਤ ਰਾਏ ਨੇ ਲਾਹੌਰ ਦੇ ਨਿਵਾਸੀ ਸਿੱਖਾਂ ਨੂੰ ਫੜ ਲਿਆ ਅਤੇ ਉਨ੍ਹਾਂ ਦਾ ਕਤਲੇਆਮ ਸ਼ੁਰੂ ਕਰ ਦਿੱਤਾ। ਇਹ ਕਤਲੇਆਮ 10 ਮਾਰਚ 1746 ਨੂੰ ਸ਼ੁਰੂ ਹੋਇਆ। ਇਸ ਤੋਂ ਬਾਅਦ ਲਖਪਤ ਰਾਇ ਭਾਰੀ ਫੌਜ, ਤੋਪਖਾਨੇ ਆਦਿ ਲੈ ਕੇ ਸਿੱਖਾਂ ਦਾ ਸ਼ਿਕਾਰ ਕਰਨ ਲਈ ਤੁਰ ਪਿਆ, ਕਾਹਨੂੰਵਾਨ ਦੇ ਛੰਭਾਂ (ਅਜੋਕੇ ਗੁਰਦਾਸਪੁਰ ਤੋਂ 15 ਕਿਲੋਮੀਟਰ ਦੂਰ) ਅਤੇ ਜੰਗਲਾਂ ਵੱਲ। ਉਸ ਨੇ ਸਾਰੇ ਕਾਹਨੂੰਵਾਲ ਦੇ ਜੰਗਲਾਂ ਨੂੰ ਘੇਰ ਕੇ ਸਿੱਖਾਂ ਦੀ ਤਲਾਸ਼ ਸ਼ੁਰੂ ਕਰ ਦਿੱਤੀ। ਸਿੱਖ ਵੀ ਆਪਣੀ ਰਣਨੀਤੀ ਨਾਲ ਉਸ ਦਾ ਮੁਕਾਬਲਾ ਕਰਦੇ ਰਹੇ ਅਤੇ ਅਖ਼ੀਰ ਉਹ ਉੱਤਰ ਦੀਆਂ ਪਹਾੜੀਆਂ ਵੱਲ ਹੋ ਤੁਰੇ। ਸਿੰਘਾਂ ਦਰਿਆ ਰਾਵੀ ਪਾਰ ਕੀਤਾ ਅਤੇ ਕਈ ਬਸੋਹਲੀ (ਜ਼ਿਲਾ ਕਠੂਆ ਜੰਮੂ-ਕਸ਼ਮੀਰ) ਦੀਆਂ ਉਚਾਈਆਂ ਵੱਲ ਹੋ ਤੁਰੇ। ਇਨ੍ਹਾਂ ਜਥਿਆਂ ਵਿੱਚ ਬਹੁਤ ਸਾਰੀਆਂ ਬੀਬੀਆਂ, ਬੱਚੇ ਅਤੇ ਬਜ਼ੁਰਗ ਸਨ ਜੋ ਵਹੀਰ ਦੀ ਸ਼ਕਲ ਵਿੱਚ ਸਨ। ਇਥੇ ਉਹ ਘੇਰੇ ਗਏ ਅਤੇ ਸਿੱਖਾਂ ਦਾ ਕਾਫੀ ਨੁਕਸਾਨ ਪੈਰੋਲ, ਕਠੂਆ, ਬਸੋਹਲੀ ਅਤੇ ਜੰਮੂ ਵਿੱਚ ਹੋਇਆ। ਕੁਝ ਸਿੰਘ ਵੈਰੀਆਂ ਨੂੰ ਕੱਟ-ਵੱਢ ਕਰਦੇ ਹੋਏ ਕੀਰਤਪੁਰ ਵੱਲ ਚਲੇ ਗਏ। ਬਿਆਸ ਅਤੇ ਸਤਲੁਜ ਦਰਿਆ ਪਾਰ ਕਰਦੇ ਕਈ ਸਿੰਘ ਮਾਲਵੇ ਪੁੱਜੇ, ਕਈਆਂ ਲੱਖੀ ਜੰਗਲ ਵਿੱਚ ਆਪਣਾ ਰੈਣ ਬਸੇਰਾ ਬਣਾ ਲਿਆ। ਤਕਰੀਬਨ 7000 ਸਿੰਘ ਇਥੇ ਸ਼ਹੀਦ ਹੋਏ ਅਤੇ 3000 ਫੜੇ ਗਏ। ਇਹ 1 ਮਈ ਅਤੇ 2 ਮਈ 1746 ਦੀ ਘਟਨਾ ਹੈ। (ਸਾਰਾ ਮਹੀਨਾ ਹੀ ਵੱਖ-ਵੱਖ ਥਾਵਾਂ ਤੇ ਸਰਕਾਰੀ ਸੈਨਿਕ ਸਿੱਖਾਂ ਤੇ ਜ਼ੁਲਮ ਕਰਦੇ ਰਹੇ)।

ਸਿੰਘਾਂ ਦੇ ਮੁਖੀਆਂ ਨੇ ਵਿਚਾਰ ਕਰ ਕੇ ਦੋ ਜਥੇ ਬਣਾਏ। ਬਹੁਤੇ ਸਿੰਘ ਜੋ ਪੈਦਲ ਸਨ, ਕਾਂਗੜਾ, ਮੰਡੀ ਹੁੰਦੇ ਹੋਏ ਕੀਰਤਪੁਰ ਪੁੱਜੇ ਸਨ। ਇਨ੍ਹਾਂ ਦਾ ਚਾਰ ਮਹੀਨੇ ਦੇ ਸਮੇਂ ਅੰਦਰ ਭਾਰੀ ਨੁਕਸਾਨ ਹੋਇਆ। ਦੂਜੇ ਜਥੇ ਜੋ ਘੋੜਸਵਾਰ ਆਦਿ ਵਾਲੇ ਸਨ, ਦੁਸ਼ਮਣਾਂ ਦੇ ਘੇਰੇ ਚੀਰਦੇ, ਵੱਢਦੇ ਟੁੱਕਦੇ ਦਰਿਆ ਪਾਰ ਕਰਦੇ ਰਹੇ। ਸ: ਕਪੂਰ ਸਿੰਘ, ਸ: ਜੱਸਾ ਸਿੰਘ ਅਤੇ ਸ: ਸੁੱਖਾ ਸਿੰਘ ਦੇ ਜਥੇ ਲਾਹੌਰ ਦੀਆਂ ਫੌਜਾਂ ਨਾਲ ਤਲਵਾਰਾਂ ਅਤੇ ਬਰਛਿਆਂ ਨਾਲ ਲੜਦੇ ਰਹੇ। ਇਸ ਲੜਾਈ ਵਿੱਚ ਲਖਪਤ ਰਾਇ ਅਤੇ ਯਹੀਆ ਖ਼ਾਨ ਦਾ ਇਕ-ਇਕ ਲੜਕਾ ਮਾਰਿਆ ਗਿਆ। ਸ: ਸੁੱਖਾ ਸਿੰਘ ਜਦੋਂ ਲਖਪਤ ਰਾਇ ਦੇ ਹਾਥੀ ਵੱਲ ਦੌੜ ਕੇ ਗਿਆ ਤਾਂ ਜੋ ਲਖਪਤ ਰਾਇ ਦਾ ਸਿਰ ਵੱਢਿਆ ਜਾਵੇ ਤਾਂ ਅਚਾਨਕ ਤੋਪ ਦਾ ਇਕ ਗੋਲਾ ਉਸ ਦੀ ਲੱਤ ਤੇ ਆ ਕੇ ਲਗਿਆ ਜਿਸ ਕਾਰਨ ਉਸ ਆਪਣੀ ਦਸਤਾਰ 'ਚੋਂ ਲੀਰਾਂ ਪਾੜ ਕੇ ਲੱਤ ਬੰਨ੍ਹੀ ਤਾਂ ਜੋ ਹੱਡੀਆਂ ਸੁਰੱਖਿਅਤ ਰਹਿ ਸਕਣ।

ਉਸੇ ਸਮੇਂ ਸ: ਜੱਸਾ ਸਿੰਘ ਆਹਲੂਵਾਲੀਆ ਉਸ ਦੀ ਮਦਦ ਤੇ ਆ ਗਿਆ ਅਤੇ ਦੁਸ਼ਮਣਾਂ ਦੀਆਂ ਸਫਾਂ ਚੀਰਦੇ ਹੋਏ ਸੁਰੱਖਿਅਤ ਜੰਗਲਾਂ ਵੱਲ ਚਲੇ ਗਏ। ਰਾਤ ਸਮੇਂ ਸਿੰਘਾਂ ਨੂੰ ਸ: ਸੁੱਖਾ ਸਿੰਘ ਅਤੇ ਸ: ਜੱਸਾ ਸਿੰਘ ਨੇ ਵਲਵਲੇਖੇਜ਼ ਲਫ਼ਜ਼ਾਂ ਨਾਲ ਮੁਖਾਤਬ ਕੀਤਾ। ਇਹ ਸਿੰਘਾਂ ਦੀ ਨਵੀਂ ਰਣਨੀਤੀ ਸੀ ਜਿਸ ਨੇ ਭੁੱਖੇ ਭਾਣੇ ਅਤੇ ਮਾਮੂਲੀ ਹਥਿਆਰਾਂ ਨਾਲ ਲੈਸ ਸਿੰਘਾਂ ਵਿੱਚ ਨਵੀਂ ਰੂਹ ਫੂਕ ਦਿੱਤੀ। ਸਿੱਖ ਗੁਰੀਲਾ ਲੀਡਰਾਂ ਦੀ ਦੂਰ-ਦ੍ਰਿਸ਼ਟੀ ਅਤੇ ਯੁੱਧਨੀਤੀ ਦੀ ਮੁਹਾਰਤ ਦਾ ਹੀ ਸਿੱਟਾ ਸੀ। ਸਿੰਘ ਰਾਤ ਸਮੇਂ ਲਖਪਤ ਰਾਇ ਦੇ ਖੇਮੇ ਵਿੱਚ ਆਏ ਅਤੇ ਚੰਗੇ ਘੋੜੇ ਅਤੇ ਹਥਿਆਰ ਖੋਹ ਕੇ ਦੁਬਾਰਾ ਜੰਗਲਾਂ ਵਿੱਚ ਵੜ ਗਏ। ਦੂਸਰੀ ਸਵੇਰ ਅੰਮ੍ਰਿਤ ਵੇਲੇ ਉਠ ਕੇ ਦਰਿਆ ਤੇ ਜਿਥੇ ਪਾਣੀ ਘੱਟ ਸੀ, ਉਥੇ ਬੇੜੀਆਂ ਬਣਾ ਕੇ ਦਰਿਆ ਪਾਰ ਕੀਤਾ। ਹਰਿਗੋਬਿੰਦਪੁਰ ਵੱਲ ਹੋ ਤੁਰੇ ਅਤੇ ਦਰਿਆ ਬਿਆਸ ਪਾਰ ਕਰਕੇ ਦੁਆਬੇ ਪੁੱਜੇ। ਇਥੇ ਅਦੀਨਾ ਬੇਗ ਦੀਆਂ ਫੌਜਾਂ ਨਾਲ ਉਨ੍ਹਾਂ ਦੀਆਂ ਝੜਪਾਂ ਹੋਈਆਂ, ਜਿਸ ਨੂੰ ਲਾਹੌਰ ਦਰਬਾਰ ਦੀ ਪੁਸ਼ਤਪਨਾਹੀ ਹਾਸਲ ਸੀ। ਇਹ 5000 ਸਿੰਘਾਂ ਦਾ ਜਥਾ ਜੂਨ 1746 ਦੇ ਕਰੀਬ ਮਾਲਵੇ ਪੁੱਜਿਆ ਸੀ। ਇਸ ਘੱਲੂਘਾਰੇ ਵਿੱਚ 1000 ਸਿੰਘ, ਬੀਬੀਆਂ ਅਤੇ ਬੱਚੇ ਸ਼ਹੀਦ ਹੋਏ ਸਨ। ਇਨ੍ਹਾਂ ਵਿੱਚੋਂ 3000 ਕੈਦੀ ਬਣਾ ਕੇ ਲਾਹੌਰ ਦੇ ਨਖਾਸ, ਘੋੜਾ ਮੰਡੀ, ਦਿੱਲੀ ਗੇਟ ਲਾਹੌਰ ਵਿੱਚ ਕਤਲ ਕੀਤੇ ਗਏ ਸਨ। ਇਥੇ ਹੁਣ 'ਸ਼ਹੀਦ ਗੰਜ' ਉਸਾਰਿਆ ਗਿਆ ਹੈ। ਇਸ ਭਿਅੰਕਰ ਤਬਾਹੀ ਨੂੰ ਸਿੱਖ ਇਤਿਹਾਸ ਵਿੱਚ 'ਛੋਟਾ ਘੱਲੂਘਾਰਾ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। (ਵੱਡਾ ਘੱਲੂਘਾਰਾ 16 ਸਾਲ ਬਾਅਦ 5 ਫਰਵਰੀ 1762 ਨੂੰ ਹੋਇਆ ਸੀ)। ਬਚੇ ਹੋਏ 5000 ਸਿੰਘਾਂ ਦੇ ਜਥੇਦਾਰਾਂ ਨੇ ਪੂਰੇ ਪੰਜਾਬ ਵਿੱਚ ਜ਼ਿਲ੍ਹੇਵਾਰ ਸਿੰਘ ਵੰਡ ਦਿੱਤੇ ਅਤੇ ਨਵੀਂ ਭਰਤੀ ਕਰ ਕੇ ਹਜ਼ਾਰਾਂ ਸਿੰਘ ਦੁਬਾਰਾ ਇਕੱਠੇ ਹੋ ਕੇ ਨਵੀਂ ਜਦੋ-ਜਹਿਦ ਲਈ ਤਿਆਰ ਹੋ ਗਏ।

30 ਮਾਰਚ 1747 ਨੂੰ ਸਿੰਘ ਅੰਮ੍ਰਿਤਸਰ ਦੀ ਪਵਿੱਤਰ ਧਰਤੀ 'ਤੇ 'ਸਰਬੱਤ ਖਾਲਸਾ' ਦੇ ਰੂਪ ਵਿੱਚ ਇਕੱਠੇ ਹੋਏ। ਭਵਿੱਖ ਦੇ ਖ਼ਤਰਿਆਂ ਨੂੰ ਭਾਂਪਦਿਆਂ ਹੋਇਆਂ ਉਨ੍ਹਾਂ ਨੇ ਕਿਲ੍ਹੇ ਉਸਾਰਨ ਦਾ 'ਗੁਰਮਤਾ' ਕੀਤਾ। ਸਭ ਤੋਂ ਪਹਿਲਾਂ 'ਰਾਮ ਰੌਣੀ' ਦਾ

ਮਜ਼ਬੂਤ ਕਿਲ੍ਹਾ, ਅੰਮ੍ਰਿਤਸਰ ਵਿੱਚ ਉਸਾਰਿਆ ਗਿਆ। ਵੇਲੇ ਦੀ ਹਕੂਮਤ ਨੇ ਦਸ ਹਜ਼ਾਰ ਸਿੱਖਾਂ ਨੂੰ ਸ਼ਹੀਦ ਕਰ ਕੇ ਸਿੱਖ ਕੌਮ ਦੀ ਰੀੜ੍ਹ ਦੀ ਹੱਡੀ ਤੋੜਨੀ ਚਾਹੀ ਸੀ, ਪਰ ਸਿੱਖ ਤਾਂ ਅਜੀਬ ਮਿੱਟੀ ਦੇ ਬਣੇ ਹੋਏ ਸਨ। ਸਰਕਾਰ ਵੱਲੋਂ ਢਾਹੇ ਗਏ ਅੱਤਿਆਚਾਰਾਂ ਨੂੰ ਸਹਾਰ ਕੇ ਉਹ ਸਗੋਂ ਹੋਰ ਮਜ਼ਬੂਤ ਹੋ ਜਾਂਦੇ ਸਨ। ਛੋਟੇ ਘੱਲੂਘਾਰੇ ਮਗਰੋਂ ਕਿਲ੍ਹੇ ਬਣਾਉਣ ਦਾ ਫੈਸਲਾ ਕਰਨਾ ਅਤੇ ਸਿੱਖ-ਸ਼ਕਤੀ ਨੂੰ ਮਜ਼ਬੂਤ ਕਰਨ ਦੇ ਆਹਰਾਂ ਵਿੱਚ ਜੁਟ ਜਾਣਾ-ਸਿੱਖਾਂ ਦੀ ਨਿਆਰੀ ਮਨੋ-ਬਿਰਤੀ ਦਾ ਸਬੂਤ ਹੈ।

* * *

# ਵੱਡਾ ਘੱਲੂਘਾਰਾ

ਘੱਲੂਘਾਰਾ ਸ਼ਬਦ ਅੰਗ੍ਰੇਜ਼ੀ ਦੇ Holocaust ਦਾ ਸਮਾਂਨਤਰ ਹੈ। ਇਹ ਸ਼ਬਦ ਅਸਲੋਂ ਯੂਨਾਨੀ ਭਾਸ਼ਾ ਦੇ ਸ਼ਬਦ Holocaustrum ਤੋਂ ਨਿਕਲਿਆ ਹੈ ਜਿਸ ਦੇ ਅਰਥ ਹਨ 'burnt whole' ਇੰਝ ਘੱਲੂਘਾਰਾ ਦੇ ਲਫਜ਼ੀ ਮਾਅਨੇ ਹਨ: ਸਾਰਾ ਕੁਝ ਤਬਾਹ ਜਾਂ ਸਵਾਹ ਕਰ ਦੇਣਾ।

ਸਭ ਤੋਂ ਪਹਿਲਾਂ ਇਹ ਸ਼ਬਦ ਦੂਜੇ ਸੰਸਾਰ ਯੁੱਧ ਸਮੇਂ ਹੋਂਦ ਵਿੱਚ ਆਇਆ ਜਦੋਂ ਨੌਂ ਲੱਖ ਯਹੂਦੀਆਂ ਵਿੱਚੋਂ ਛੇ ਲੱਖ ਯੂਰਪੀਨ ਯਹੂਦੀਆਂ ਨੂੰ ਕਾਜ਼ੀ ਜਰਮਨੀਆਂ ਨੇ ਖਤਮ ਕਰ ਦਿੱਤਾ ਸੀ। ਸੰਸਾਰ ਦੇ ਇਤਿਹਾਸ ਵਿੱਚ ਅਜਿਹੇ ਬਹੁਤ ਸਾਰੇ ਸਮੇਂ ਆਏ ਜਦੋਂ ਅਜਿਹੇ ਕਈ ਖਤਰਨਾਕ ਘੱਲੂਘਾਰੇ ਹੋਂਦ ਵਿੱਚ ਆਏ ਸਨ।

**ਸਿੱਖ ਇਤਿਹਾਸ ਦੇ ਤਿੰਨ ਘੱਲੂਘਾਰੇ:** ਸਿੱਖ ਇਤਿਹਾਸ ਵਿੱਚ ਪ੍ਰਮੁੱਖ ਤੌਰ 'ਤੇ ਤਿੰਨ ਹੀ ਘੱਲੂਘਾਰੇ ਹੋਏ ਹਨ ਜਦੋਂ ਹਜ਼ਾਰਾਂ ਤੋਂ ਲੱਖਾਂ ਸਿੰਘਾਂ ਨੂੰ ਸ਼ਹੀਦੀ ਜਾਮ ਪੀਣੇ ਪਏ। ਪਹਿਲਾ ਸਿੱਖ ਘੱਲੂਘਾਰਾ ਜੂਨ 1746 ਈਸਵੀ ਵਿੱਚ ਹੋਇਆ ਜਿਸ ਵਿੱਚ ਤਕਰੀਬਨ 10,000 ਸਿੰਘ ਸ਼ਹੀਦ ਕੀਤੇ ਗਏ। ਇਸ ਨੂੰ ਸਿੱਖ ਤਵਾਰੀਖ ਵਿੱਚ 'ਛੋਟਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਦੂਜਾ ਸਿੱਖ ਘੱਲੂਘਾਰਾ ਫਰਵਰੀ 1762 ਈਸਵੀ ਨੂੰ ਹੋਇਆ ਜਿਸ ਵਿੱਚ ਤਕਰੀਬਨ 25,000 ਤੋਂ 30,000 ਸਿੰਘ ਸ਼ਹੀਦਾ ਹੋਏ ਜਿਸ ਨੂੰ ਸਿੱਖ ਇਤਿਹਾਸ ਵਿੱਚ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਤੀਜਾ ਸਿੱਖ ਘੱਲੂਘਾਰਾ ਜੂਨ 1984-94 ਈਸਵੀ ਵਿਚਕਾਰ ਹੋਇਆ ਜਿਸ ਨੂੰ ਇਤਿਹਾਸ ਵਿੱਚ 'ਸਭ ਤੋਂ ਵੱਡਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ਜਿਸ ਵਿੱਚ ਤਕਰੀਬਨ 2,00,000 (ਦੋ ਲੱਖ) ਸਿੰਘਾਂ ਨੂੰ ਸ਼ਹੀਦੀਆਂ ਪ੍ਰਾਪਤ ਕਰਨੀਆਂ ਪਈਆਂ।

**ਘੱਲੂਘਾਰੇ ਤੋਂ ਪਹਿਲਾਂ ਦੇ ਹਾਲਾਤ:** ਅਹਿਮਦ ਸ਼ਾਹ ਦੁਰਾਨੀ ਨੇ ਜਦੋਂ ਮਈ 1761 ਵਿੱਚ ਖਵਾਜ਼ਾ ਮਿਰਜ਼ਾ ਜਾਨ ਨੂੰ ਪੰਜਾਬ ਵਾਸਤੇ ਨਿਯੁਕਤ ਕੀਤਾ ਤਾਂ ਸਿੱਖਾਂ ਨੇ ਉਸ ਨੂੰ ਜੰਗ ਵਿੱਚ ਹਾਰ ਹੀ ਨਹੀਂ ਦਿੱਤੀ ਸਗੋਂ ਮੈਦਾਨੇ-ਜੰਗ ਵਿੱਚ ਹੀ ਮਾਰ ਦਿੱਤਾ। ਜਦੋਂ ਅਹਿਮਦਸ਼ਾਹ ਨੂੰ ਇਹ ਖ਼ਬਰ ਪੁੱਜੀ ਤਾਂ ਉਸ ਨੇ ਪੰਜਾਬ ਵਾਸਤੇ ਨੂਰਦੀਨ ਬਾਮਜ਼ਈ ਨੂੰ ਰਵਾਨਾ ਕੀਤਾ। ਬਾਮਜ਼ਈ ਨੇ ਅਜੇ ਦਰਿਆ ਚਿਨਾਬ ਪਾਰ ਹੀ ਕੀਤਾ ਸੀ ਕਿ ਉਸ ਦਾ ਮੁਕਾਬਲਾ ਸ. ਚੜ੍ਹਤ ਸਿੰਘ ਸ਼ੁਕਰਚਕੀਏ ਨਾਲ ਹੋ ਗਿਆ। ਬਾਮਜ਼ਈ ਨੇ ਮੁਸ਼ਕਲ ਨਾਲ ਜਾਨ ਬਚਾ ਕੇ ਸਿਆਲਕੋਟ ਕਿਲ੍ਹੇ ਵਿੱਚ ਪਨਾਹ ਲਈ। ਜਦੋਂ ਸਿੰਘਾਂ ਕਿਲ੍ਹੇ ਦਾ ਘੇਰਾ ਕਈ ਦਿਨ ਨਾ ਚੁੱਕਿਆ ਤਾਂ ਬਾਮਜ਼ਈ ਰਾਤ ਸਮੇਂ ਜੰਮੂ ਦੀਆਂ ਪਹਾੜੀਆਂ ਵੱਲ ਭੱਜ ਗਿਆ। ਅਫਗਾਨ ਫੌਜੀਆਂ ਨੇ ਸਿੱਖ ਸਰਦਾਰ ਸਾਹਮਣੇ ਆਪਣੇ ਹਥਿਆਰ ਸੁੱਟ ਦਿੱਤੇ।

ਲਾਹੌਰ ਦੇ ਗਵਰਨਰ ਖ਼ਵਾਜ਼ਾ ਉਬੈਦ ਖਾਨ ਨੇ ਜਦੋਂ ਦੁਰਾਨੀ ਜਰਨੈਲ ਬਾਮਜ਼ਈ ਬਾਰੇ ਸੁਣਿਆ ਤਾਂ ਉਹ ਅਗ-ਬਗੋਲਾ ਹੋ ਗਿਆ। ਉਸ ਨੇ ਭਾਰੀ ਫੌਜ ਇਕੱਠੇ ਕਰਕੇ ਸਿੱਖਾਂ 'ਤੇ ਹਮਲਾ ਬੋਲਿਆ ਪਰ ਖਵਾਜ਼ਾ ਦੀ ਫੌਜ ਵਿੱਚ ਭਰਤੀ ਸਿੱਖ ਫੌਜੀ ਆਪਣੇ ਗੁਰ ਭਾਈਆਂ

ਨਾਲ ਮਿਲ ਗਏ। ਇਹ ਵੇਖ ਕੇ ਉਬੇਦਖਾਨ ਭਾਰੀ ਤੋਪਖਾਨਾ ਅਤੇ ਹਥਿਆਰ ਸੁੱਟ ਕੇ ਲਾਹੌਰ ਵੱਲ ਭੱਜ ਗਿਆ। ਸਿੰਘਾਂ ਦੇ ਹੌਂਸਲੇ ਬੁਲੰਦ ਹੋ ਗਏ ਅਤੇ ਫਤਿਹਯਾਬੀਆਂ ਉਨ੍ਹਾਂ ਦੇ ਪੈਰ ਚੁੰਮਣ ਲੱਗ ਗਈਆ। ਸਿੰਘਾਂ ਦੀ ਇਸ ਚੜ੍ਹਤ ਨੇ ਉਨ੍ਹਾਂਨੂੰ ਲਾਹੌਰ ਵੀ ਲਿਆ ਦਿੱਤਾ। ਲਾਹੌਰ ਦੇ ਤਖ਼ਤ 'ਤੇ ਸ੍ਰ: ਜੱਸਾ ਸਿੰਘ ਨੂੰ ਲਾਹੌਰ ਦਾ ਬਾਦਸ਼ਾਹ ਬਣਾ ਕੇ 'ਸੁਲਤਾਨ-ਉਲ-ਕੌਮ' ਦੇ ਖਿਤਾਬ ਨਾਲ ਨਵਾਜਿਆ ਗਿਆ। ਇੰਝ ਸਾਰਾ ਪੰਜਾਬ ਇੰਡਸ ਤੋਂ (ਸਿੰਧ) ਤੋਂ ਸਤਲੁਜ ਤੱਕ ਕੇਸਰੀ ਝੰਡੇ ਹੇਠ ਆ ਗਿਆ।

**ਜੰਡਿਆਲੇ ਦਾ ਘੇਰਾ:** ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿੱਚ 27 ਅਕਤੂਬਰ 1761 ਨੂੰ ਖਾਲਸਾ ਪੰਥ ਨੇ ਦੀਵਾਲੀ ਵਾਲੇ ਦਿਨ ਗੁਰਮਤਾ ਕੀਤਾ ਕਿ ਸਿੱਖ ਕੌਮ ਦੇ ਦੁਸ਼ਮਣਾਂ ਖਾਸ ਕਰ ਅਫਗਾਨੀਆਂ ਦੇ ਪ੍ਰਤਿਨਿਧਾਂ, ਮੁਖ਼ਬਰਾਂ ਅਤੇ ਸਹਿਯੋਗੀਆਂ ਨੂੰ ਸਜ਼ਾਵਾਂ ਦੇਣਗੇ ਜਿਨ੍ਹਾਂ ਦੇ ਪ੍ਰਮੁੱਖ ਜੰਡਿਆਲੇ ਦੇ ਨਿਰੰਜਨੀਏ ਹਨ।

ਜੰਡਿਆਲੇ ਦੇ ਆਕਲ ਦਾਸ ਦੀ ਇਤਲਾਹ 'ਤੇ ਅਹਿਮਦ ਸ਼ਾਹ ਦੁਰਾਨੀ ਪੰਜਾਬ ਤੇ ਚੜ੍ਹਾਈ ਕਰਨ ਆ ਗਿਆ। ਅਸਲ ਵਿੱਚ ਅਹਿਮਦ ਸ਼ਾਹ ਦਾ ਇਹ ਹਮਲਾ ਕੇਵਲ ਸਿੱਖਾਂ ਨੂੰ ਨਾਸਤੋ-ਨਾਬੂਦ ਕਰਨ ਲਈ ਕੀਤਾ ਗਿਆ ਸੀ। ਇਹ ਉਸੇ ਫ਼ੁਰਮਾਨ ਦਾ ਦੂਜਾ ਰੰਗ ਸੀ, ਜੋ 10 ਦਸੰਬਰ 1710 ਈਸਵੀ ਨੂੰ ਬਹਾਦਰ ਸ਼ਾਹ ਬਾਦਸ਼ਾਹ ਨੇ ਜਾਰੀ ਕੀਤਾ ਸੀ ਕਿ 'ਜਿਥੇ ਵੀ (ਗੁਰੂ) ਨਾਨਕ (ਸਾਹਿਬ) ਦੇ ਪੁਜਾਰੀ (ਸਿੱਖ) ਮਿਲਣ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇ।'

ਜਨਵਰੀ 1762 ਨੂੰ ਸਿੰਘਾਂ ਨੇ ਆਕਲ ਦਾਸ ਦੇ ਸ਼ਹਿਰ ਨੂੰ ਘੇਰ ਲਿਆ ਸੀ। ਉਹ ਸਾਰੇ ਦਰਵਾਜ਼ੇ ਬੰਦ ਕਰਕੇ ਕੁਝ ਸਮਾਂ ਲੁਕਿਆ ਰਿਹਾ। ਉਸ ਨੇ ਤੁਰੰਤ ਅਹਿਮਦ ਸ਼ਾਹ ਨੂੰ ਜ਼ਰੂਰੀ ਇਤਲਾਹ (ਅਪੀਲ) ਭੇਜੀ ਜਿਸ ਰਾਹੀਂ ਅਬਦਾਲੀ ਭਾਰੀ ਫੌਜ ਲੈ ਕੇ 3 ਫਰਵਰੀ, 1762 ਨੂੰ ਲਾਹੌਰ ਪੁੱਜ ਗਿਆ। ਸਿੰਘਾਂ ਨੂੰ ਜਦੋਂ ਇਹ ਖ਼ਬਰ ਮਿਲੀ ਤਾਂ ਉਨ੍ਹਾਂ ਘੇਰਾ ਚੁੱਕ ਲਿਆ ਅਤੇ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਮਾਲਵੇ ਵੱਲ ਹੋ ਗਏ। ਉਸ ਸਮੇਂ ਸਿੰਘਾਂ ਦੀ ਗਿਣਤੀ ਚਾਲੀ ਹਜ਼ਾਰ ਸੀ, ਜਿਸ ਵਿੱਚ 10 ਹਜ਼ਾਰ ਬੀਬੀਆਂ, ਬੱਚੇ ਅਤੇ ਬਿਰਧ ਵਹੀਰ ਦੀ ਸ਼ਕਲ ਵਿੱਚ ਸਨ ਜਿਨ੍ਹਾਂ ਨੂੰ ਸਿੰਘ ਬੀਕਾਨੇਰ ਵੱਲ ਸੁਰੱਖਿਅਤ ਲੈ ਜਾਣਾ ਚਾਹੁੰਦੇ ਸਨ।

ਸਰਹਿੰਦ ਦੇ ਹਾਕਮ ਜ਼ੈਨ ਖਾਨ ਨੇ ਅਹਿਮਦ ਸ਼ਾਹ ਨੂੰ ਪੂਰੀ ਸਥਿਤੀ ਦੀ ਇਤਲਾਹ ਭੇਜੀ। ਅਹਿਮਦਸ਼ਾਹ ਨੇ ਜ਼ੈਨ ਖਾਨ ਨੂੰ ਹਦਾਇਤ ਕੀਤੀ ਕਿ ਮੇਰੇ (ਸ਼ਾਹ ਦੇ) ਆਉਣ ਤੋਂ ਪਹਿਲਾਂ ਸਿੱਖਾਂ ਨੂੰ ਕੱਸ ਕੇ ਫੜ੍ਹੀ ਰੱਖਣਾ ਅਤੇ ਸਵੇਰੇ ਆਣ ਕੇ ਸਾਰਿਆਂ ਨੂੰ ਮਾਰ ਦੇਵਾਂਗੇ।

**"ਔਰ ਸ਼ਾਹ ਪੈ ਗਏ ਹਲਕਾਰੇ,**
**ਸਿੰਘ ਆਏ ਹੈਂ ਦਾਇ ਹਮਾਰੇ।**
**ਹਮ ਇਤ ਵਲ ਤਹਿ ਰਾਖੈਂ ਘੇਰ,**
**ਤੁਮ ਇਨ ਮਾਰੋ ਹੋਤ ਸਵੇਰ।।੨੦।।**

(ਸ੍ਰੀ ਗੁਰ ਪੰਥ ਪ੍ਰਕਾਸ਼, ਭਾਈ ਰਤਨ ਸਿੰਘ ਭੰਗੂ, ਛਾਪ, 1994, ਸਫਾ 451)

ਜ਼ੈਨ ਖਾਨ ਨਾਲ ਮਲੇਰਕੋਟਲੇ ਦਾ ਭੀਖਨ ਖਾਨ ਵੀ ਸ਼ਾਮਿਲ ਹੋ ਗਿਆ। ਉਸ ਸਮੇਂ ਸਿੰਘਾਂ ਦਾ ਵਹੀਰ ਬਰਨਾਲੇ ਤੋਂ ਚਾਰ ਕੁ ਕਿਲੋਮੀਟਰ ਦੂਰ ਤੁਰ ਰਿਹਾ ਸੀ।

**ਬਹੀਰ ਕੋਸ ਦੁਇ ਤਿੰਨ ਗਯੋ,**
**ਤੌ ਆਗੇ ਪਰੇ ਰਿਪੁ ਔਰ।**

**ਜੈਨਾ ਅਤੇ ਮਲੇਰੀਏ**

**ਮਾਰੇ ਉਨੈਂ ਬਹੁ ਦੌਰ। ।।੩੬।।(ਉਹੀ ਸਫਾ ੪੫੩)**

**ਘੱਲੂਘਾਰੇ ਵਾਲਾ ਦਿਨ:** 5 ਫਰਵਰੀ 1762 ਈਸਵੀ ਦੀ ਸਵੇਰ ਨੂੰ ਜੰਗ ਦਾ ਮੈਦਾਨ ਗਰਮ ਹੋਇਆ। ਜ਼ੈਨ ਖਾਨ ਦੇ ਫੌਜੀਆਂ ਦੀ ਗਿਣਤੀ (ਤੋਪਖਾਨਾ) 20,000 ਸੀ ਜਿਸ ਨੇ ਪਹਿਲਾ ਹੱਲਾ ਕੀਤਾ। ਸਿੱਖਾਂ ਨੇ ਸੋਚਿਆ ਵੀ ਨਹੀਂ ਸੀ ਕਿ ਅਬਦਾਲੀ ਉਸ ਦੀ ਤੁਰੰਤ ਮਦਦ ਲਈ ਆ ਜਾਵੇਗਾ। ਜਦੋਂ ਅਬਦਾਲੀ ਵੀ 30,000 ਘੋੜ ਸਵਾਰਾਂ ਨੂੰ ਨਾਲ ਲੈ ਕੇ ਮੈਦਾਨ ਵਿੱਚ ਆ ਗਿਆ ਤਾਂ ਜ਼ੈਨ ਖਾਨ ਦੇ ਫੌਜੀਆਂ ਦੇ ਹੌਸਲੇ ਬੁਲੰਦ ਹੋਣੇ ਕੁਦਰਤੀ ਸਨ। ਇਸ ਸਮੇਂ ਅਬਦਾਲੀ ਸਿੱਖਾਂ ਤੋਂ ਪੁਰਾਣੇ ਬਦਲੇ ਵੀ ਲੈਣਾ ਚਾਹੁੰਦਾ ਸੀ, ਜਦੋਂ ਸਿੱਖਾਂ ਨੇ ਕਈ ਪੁਰਾਣੇ ਮੌਕਿਆਂ 'ਤੇ ਉਸ ਉਤੇ ਹਮਲੇ ਕੀਤੇ ਸਨ। ਇਸ ਵੇਰ ਅਬਦਾਲੀ ਚੰਗੇ ਤੋਪਖਾਨੇ ਅਤੇ ਹਥਿਆਰਾਂ ਨਾਲ ਲੈਸ ਹੋ ਕੇ ਆਇਆ ਸੀ।

ਸ: ਜੱਸਾ ਸਿੰਘ ਅਤੇ ਸ: ਚੜ੍ਹਤ ਸਿੰਘ ਨੇ ਸਮੇਂ ਨੂੰ ਭਾਂਪਦੇ ਹੋਏ ਆਪਣੇ ਸਿੰਘਾਂ ਨੂੰ ਹੁਕਮ ਕੀਤਾ ਕਿ ਤੁਰੰਤ ਬੀਬੀਆਂ, ਬੱਚਿਆਂ ਅਤੇ ਬਿਰਧਾਂ ਦੁਗਿਰਦੇ ਗੋਲ ਘੇਰਾ ਉਸਾਰ ਦਿਉ ਅਤੇ ਬਰਨਾਲੇ ਵੱਲ ਕੂਚ ਕਰੋ। ਸਿੰਘਾਂ ਦਾ ਇਕੋ ਮਕਸਦ ਸੀ ਕਿ ਵਹੀਰ ਨੂੰ ਬਚਾਇਆ ਜਾਵੇ ਅਤੇ ਦੁਸ਼ਮਣ ਨੂੰ ਲੜਾਈ ਕਰਕੇ ਭਾਰੀ ਨੁਕਸਾਨ ਪਹੁੰਚਾਇਆ ਜਾਵੇ ਪਰ ਦੁਸ਼ਮਣ ਦੀ ਗਿਣਤੀ ਲੱਖਾਂ ਵਿੱਚ ਸੀ ਅਤੇ ਸਿੰਘ ਤਾਂ ਆਟੇ ਵਿੱਚ ਲੂਣ ਦੇ ਬਰਾਬਰ ਸਨ।

ਤੁਰਕ ਆਟਾ ਹਮ ਲੂਣ ਸਿਵਾਪੈਂ।
ਵਹਿ ਅੰਧੇਰੀ ਹਮ ਬਰੋਲੋ ਸਿਵਾਪੈਂ।
ਤੁਰ ਤੁਰ ਲਰੇ ਔ ਲਰ ਲਰ ਤੁਰੇ।
ਵਹੀਰ ਬਚਾਵਨ ਖਾਤਰ ਅੜੇ।।53।।

... ... ...
ਲੜੈਂ ਨਠੈਂ ਖੜ ਖੜ ਮੁੜ ਲੜੈਂ।
ਬਹੁਤੇ ਗਿਲਜੇ ਕਯਾ ਸਿੰਘ ਕਰੈਂ।।57।।

... ... ...
ਜਿਮ ਕਰ ਕੁਕੜੀ ਬਚਿਅੰਨ ਛੁਪਾਵੈ।
ਫਿਲਾਇ ਪੰਖ ਦੂਇ ਤਰਫ ਰਖਾਵੈ।
ਇਮ ਖਾਲਸੇ ਨੈ ਬਹੀਰ ਛਪਾਯੋ।
ਜੋ ਬਚ ਰਹਯੋ ਸੁ ਆਗੈ ਲਗਾਯੋ।।124।।

ਜਦੋਂ ਵੱਡਾ ਘੱਲੂਘਾਰਾ ਹੋਇਆ ਉਸ ਸਮੇਂ ਸਾਰੇ ਸਿੰਘ ਮਲੇਰਕੋਟਲੇ ਤੋਂ 12 ਕਿਲੋਮੀਟਰ ਦੂਰ ਉੱਤਰ ਵੱਲ ਕੁਪਰਹੀੜਾ ਵਿੱਚ ਇਕੱਠੇ ਸਨ। ਸਿੰਘ ਭਾਵੇਂ ਇਸ ਯੁੱਧ ਅਭਿਆਸ ਵਿੱਚ ਸਫਲ ਹੋਏ ਪਰ ਸ: ਚੜ੍ਹਤ ਸਿੰਘ ਸ਼ੁਕਰਚਕੀਏ ਦੀ ਬਹਾਦਰੀ ਅਤੇ ਯੁੱਧਨੀਤੀ ਕਾਰਨ ਵਹੀਰ ਵਿੱਚ ਬਹੁਤ ਸਾਰਿਆਂ ਨੂੰ ਬਚਾਇਆ ਗਿਆ। 'ਸ੍ਰੀ ਗੁਰ ਪੰਥ ਪ੍ਰਕਾਸ਼' ਵਿੱਚ ਇਸ ਲੜਾਈ ਦਾ ਚਿਤਰਣ ਬਾਖੂਬੀ ਬਿਆਨ ਕੀਤਾ ਗਿਆ ਹੈ। ਇਹ ਲਿਖਤ ਹੋਰ ਵੀ ਭਰੋਸੇਯੋਗ ਹੈ ਕਿਉਂਕਿ ਭਾਈ ਰਤਨ ਸਿੰਘ ਭੰਗੂ ਦੇ ਪਿਤਾ ਜੀ ਅਤੇ ਚਾਚਾ ਜੀ ਵੀ ਇਸ ਲੜਾਈ ਵਿੱਚ ਸ਼ਾਮਿਲ ਸਨ। ਦੋਵੇਂ ਪਾਸਿਆਂ ਤੋਂ ਫੌਜੀ ਪਾਣੀ ਪੀਣ ਲਈ

ਉਤਾਵਲੇ ਸਨ ਅਤੇ ਥਕਾਵਟ ਨਾਲ ਚੂਰ ਹੋ ਗਏ ਸਨ। ਬਕੌਲ 'ਪੰਥ ਪ੍ਰਕਾਸ਼':

"ਘੋੜੇ ਮਰਦ ਪਿਆਸੇ ਭਏ।
ਸਬਹਨ ਕੇ ਮੁਖ ਸੂਕ ਸੁ ਗਏ।
ਰਸਤੇ ਮੈਂ ਜਲ ਹੱਥ ਨਾ ਆਯੋ।
ਜੋ ਆਯੋ ਤੋ ਪੀਅਨ ਕਬ ਪਾਯੋ।੧੩੩।
ਕੌਸ ਬਾਰਾਂ ਮੇਂ ਨਹਿ ਜਲ ਲੱਭਾ।
ਪੀਤੋ ਦੂਤਰਫੀ ਚਾਹੈ ਸਭਾ।
ਸਭ ਕੋ ਜਲ ਤਹਿ ਨਦਰੀ ਆਯਾ।
ਜਨ ਮਰਤੇ ਕਿਨ ਜੀਵਨ ਪਾਯਾ।੧੩੪।
ਭਰੀ ਢਾਬ ਬਡ ਦੇਵੈ ਨੱਠ।
ਪਯਾਸੇ ਪਰੇ ਦੂਤਰਫੋਂ ਨੱਠ।
ਬਹੀਰੀਏ ਭੀ ਚਹੈਂ ਪੀਓ ਪਾਨੀ।
ਪਰਤ ਤਲਵਾਰ ਨ ਤਿਨ ਕੇ ਮਾਨੀ।੧੩੫।
ਗਿਲਜੇ ਭੀ ਲੜਨੋ ਭੂਲ ਗਏ।
ਪੀਵਨ ਪਾਨੀ ਢਾਬ ਸੁ ਪਏ।੧੩੫।
ਪਯਾਸੇ ਵਿਚਦੋਂ ਨਠ ਜਲ ਪੀਵੈਂ।
ਭਾਵੈਂ ਮਰ ਡੁਬ ਭਾਵੈਂ ਜੀਵੈ।।੧੩੬।

ਸ਼ਾਮ ਸਮੇਂ ਸਿੰਘ ਬਹੁਤੇ ਸਹੀ ਸਲਾਮਤ ਬਰਨਾਲੇ ਪੁੱਜ ਗਏ। ਅਬਦਾਲੀ ਦੇ ਫੌਜੀ ਵੀ ਜਿਨ੍ਹਾਂ ਲੰਮਾ ਪੈਂਡਾ ਮਾਰ ਕੇ ਇਸ ਜੰਗ ਵਿੱਚ ਹਿੱਸਾ ਲਿਆ ਸੀ, ਥੱਕ-ਚੂਰ ਹੋ ਕੇ ਵਾਪਸ ਮੁੜ ਗਏ। ਸਿੰਘਾਂ ਦੇ ਜਜ਼ਬੇ ਨੂੰ ਇਹ ਘੱਲੂਘਾਰਾ ਚੜ੍ਹਦੀ ਕਲਾ ਦੇ ਕਲਸ ਵਾਂਗ ਪ੍ਰਦੀਪਤ ਕਰਦਾ ਹੈ।

**ਸਿੱਖ ਸ਼ਹੀਦੀਆਂ ਦੀ ਗਿਣਤੀ:** ਇਸ ਜੰਗ ਵਿੱਚ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ। ਇਸ ਬਾਰੇ ਸਾਡੇ ਕੋਲ ਦੋ ਹੀ ਪ੍ਰਮੁੱਖ ਮੁੱਢਲੇ ਸੋਮੇ ਹਨ। ਸਿੱਖ ਇਤਿਹਾਸ ਵਿੱਚ ਇਹ ਗਿਣਤੀ 20,000 ਤੋਂ ਲੈ ਕੇ 50,000 ਤੱਕ ਕੀਤੀ ਗਈ ਹੈ। ਪਹਿਲਾ ਸੋਮਾ ਇਕ ਫਾਰਸੀ ਲਿਖਤ 'ਕਿਸਾ-ਏ-ਥਮਸ-ਏ-ਮਸਕੀਨ (ਥਮਸ-ਨਾਮਾ) ਹੈ ਜੋ ਅਪ੍ਰੈਲ 1782 ਨੂੰ ਥਮਸ ਖਾਨ ਨੇ ਮੁਕੰਮਲ ਕੀਤਾ। ਇਹ ਲਿਖਤ ਬੜੀ ਮਹੱਤਵਪੂਰਨ ਅਤੇ ਮੁੱਢਲਾ ਸੋਮਾ ਹੈ ਕਿਉਂਕਿ ਥਮਸ ਖਾਨ ਨੇ ਇਸ ਜੰਗ ਵਿੱਚ ਹਿੱਸਾ ਲਿਆ ਸੀ। ਉਸ ਨੇ ਸਿੱਖਾਂ ਦੀ ਚੜ੍ਹਦੀ ਕਲਾ ਅਤੇ ਯੁੱਧ ਨੀਤੀ ਪੈਂਤੜੇਬਾਜ਼ੀ ਨੂੰ ਆਪਣੀਆਂ ਅੱਖਾਂ ਨਾਲ ਵੇਖ ਕੇ ਇਹ ਭਵਿੱਖਬਾਣੀ ਕੀਤੀ ਸੀ ਕਿ ਜਲਦੀ ਸਿੱਖ ਰਾਜ ਕਾਇਮ ਹੋ ਜਾਵੇਗਾ, ਜੋ ਬਾਅਦ ਵਿੱਚ ਸੱਚ ਨਿਕਲਿਆ।

ਥਮਸ ਖਾਨ ਨੇ ਲਿਖਿਆ ਹੈ, "ਇਹ ਭਰੋਸੇਯੋਗ ਹੈ ਕਿ ਤਕਰੀਬਨ 25,000 ਸਿੱਖ ਮਾਰੇ ਗਏ ਸਨ।" ਇਹ ਇਕ ਗੈਰ-ਸਿੱਖ ਦੀ ਲਿਖਤ ਸੀ।

ਦੂਸਰਾ ਸੋਮਾ, ਸਿੱਖ ਇਤਿਹਾਸਕਾਰ ਸ. ਰਤਨ ਸਿੰਘ ਭੰਗੂ ਜੀ ਦਾ 'ਸ੍ਰੀ ਗੁਰੂ ਪੰਥ ਪ੍ਰਕਾਸ਼' ਹੈ ਜੋ 1841 ਈਸਵੀ ਦੀ ਕ੍ਰਿਤ ਹੈ। ਸ. ਰਤਨ ਸਿੰਘ ਦੇ ਪਿਤਾ ਅਤੇ ਚਾਚਾ ਜੀ ਨੇ ਇਸ ਲੜਾਈ ਵਿੱਚ ਆਪ ਹਿੱਸਾ ਲਿਆ ਸੀ, ਇਸ ਲਈ ਇਹ ਲਿਖਤ ਵੀ ਮੁੱਢਲੇ ਸੋਮੇਂ ਵਜੋਂ ਅਹਿਮ ਕਹੀ ਜਾ ਸਕਦੀ ਹੈ। ਇਸ ਲਿਖਤ ਵਿੱਚ ਸ਼ਹੀਦਾਂ ਦੀ ਗਿਣਤੀ ਤੀਹ ਹਜ਼ਾਰ ਦੱਸੀ ਗਈ ਹੈ। ਪਰ ਆਮ ਲੋਕਾਂ ਵਿੱਚ ਇਹ ਵਿਚਾਰ ਸੀ ਕਿ ਸਿੰਘ ਪੂਰਾ ਇਕ ਲੱਖ ਸੀ ਜਿਸ ਵਿੱਚੋਂ

ਪੰਜਾਹ ਹਜ਼ਾਰ ਮਾਰਿਆ ਗਿਆ ਅਤੇ ਪੰਜਾਹ ਹਜ਼ਾਰ ਬੱਚ ਗਿਆ।

'ਲੋਕ ਕਹੈਂ ਸਿੰਘ ਇਕ ਲੱਖ ਸਾਰਾ।
ਪੰਚਾਸ ਬਚਯੋ ਔਰ ਸਭ ਗਯੋ ਮਾਰਾ।੧੪੩।
ਪਿਤਾ ਹਮਾਰੇ ਤੀਸ ਬਤਾਏ।
ਰਹੇ ਸੁ ਮਰ ਔਰ ਬਚ ਕਰ ਆਏ।
ਪਿਤਾ ਚਾਚੋ ਦੁਇ ਹਮ ਥੇ ਸਾਥ।
ਉਨ ਤੇ ਸੁਨ ਹਮ ਆਖੀ ਬਾਤ।।੧੪੪।।

ਇਸ ਜੰਗ ਵਿੱਚ ਸ: ਜੱਸਾ ਸਿੰਘ ਆਹਲੂਵਾਲੀਆ ਦੇ ਸਰੀਰ 'ਤੇ 22 ਜ਼ਖਮ ਆਏ ਜਦਕਿ ਸ: ਚੜ੍ਹਤ ਸਿੰਘ ਸ਼ੁਕਰਚਕੀਏ ਨੂੰ 19 ਜ਼ਖਮ ਆਏ। ਇਨ੍ਹਾਂ ਜ਼ਖਮਾਂ ਤੋਂ ਪ੍ਰਤੱਖ ਹੈ ਕਿ ਸਾਰੇ ਸਿੱਖ ਜਰਨੈਲਾਂ ਨੇ ਲੜਾਈ ਆਪਣੇ ਮੋਢਿਆਂ 'ਤੇ ਹੰਢਾਈ ਸੀ। ਇਹ ਅਜਿਹੀ ਲੜਾਈ ਸੀ ਜਿਸ ਵਿੱਚ ਹਰ ਸਿੱਖ ਜੰਗਜੂ ਨੂੰ ਕੋਈ ਨਾ ਕੋਈ ਜ਼ਖਮ ਆਇਆ ਸੀ। ਭਾਵੇਂ ਇਸ ਲੜਾਈ ਵਿੱਚ ਬਹੁਤ ਸਾਰੇ ਸਿੰਘ ਸ਼ਹੀਦ ਹੋ ਚੁੱਕੇ ਸਨ ਪਰ ਫਿਰ ਵੀ ਸਿੰਘਾਂ ਵਿੱਚ ਚੜ੍ਹਦੀ ਕਲਾ ਵਾਲੀ ਸਪਿਰਿਟ ਠਾਠਾਂ ਮਾਰਦੀ ਸੀ। ਲੜਾਈ ਦੀ ਸ਼ਾਮ ਨੂੰ ਇਕ ਨਿਹੰਗ ਨੇ ਸਾਰਿਆਂ ਨੂੰ ਆਵਾਜ਼ਾ ਦਿੱਤਾ:

"ਤਤ ਖਾਲਸੋ ਸੋ ਰਹਯੋ,
ਗਯੋ ਸੁ ਖੋਟ ਗਵਾਇ।।੧੪੬।। (ਪ੍ਰਾਚੀਨ ਪੰਥ ਪ੍ਰਕਾਸ਼)

ਇਸ ਘੱਲੂਘਾਰੇ ਵਿੱਚ ਸਿੰਘਾਂ ਨੇ ਉਹ ਹੀ ਯੁੱਧਨੀਤੀ ਅਪਨਾਈ ਜੋ ਛੋਟੇ ਘੱਲੂਘਾਰੇ ਸਮੇਂ ਅਪਣਾਈ ਸੀ। ਸਿੰਘ ਦੁਸ਼ਮਣਾਂ ਦੀ ਚਾਲ ਤੋਂ ਪੂਰੀ ਤਰ੍ਹਾਂ ਵਾਕਫ ਸਨ। ਉਹ ਸਿੰਘਾਂ ਨੂੰ ਨਾਸਤੇ-ਨਾਬੂਦ ਕਰਨਾ ਚਾਹੁੰਦੇ ਸਨ। ਇਸ ਘੱਲੂਘਾਰੇ ਵਿੱਚ ਦੁਸ਼ਮਣ ਜਾਨਾਂ ਬਚਾ ਕੇ ਲੜਦੇ ਸਨ ਜਦਕਿ ਸਿੰਘ ਜਾਨਾਂ ਤਲੀ 'ਤੇ ਰੱਖ ਕੇ ਮੈਦਾਨੇ-ਜੰਗ ਵਿੱਚ ਜੂਝ ਰਹੇ ਸਨ। ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਦਰਸਾਏ ਮਾਰਗ 'ਤੇ ਚਟਾਨ ਵਾਂਗ ਅਡੋਲ ਰਹੇ। ਸਿੰਘਾਂ ਦੇ ਜੋਸ਼ ਅਤੇ ਸਿਦਕ ਵਿੱਚ ਕੋਈ ਫਰਕ ਨਾ ਆਇਆ। ਅਣਖ ਅਤੇ ਗੈਰਤ ਦੀ ਆਭਾ ਚਮਕਦੀ ਰਹੀ।

ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਇਸ ਘੱਲੂਘਾਰੇ ਵਿੱਚ ਦਮਦਮੇ ਸਾਹਿਬ ਵਾਲੀ ਬੀੜ ਜਾਂਦੀ ਰਹੀ। ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ, "ਇਹ ਦਮਦਮੇ ਵਾਲੀ ਜਿਲਦ (ਗੁਰੂ ਗ੍ਰੰਥ ਸਾਹਿਬ) ਸੰਮਤ 1818 ਵਿੱਚ ਕੁਪ ਰਹੀੜੇ ਦੇ ਜੰਗ 'ਵੱਡੇ ਘੱਲੂਘਾਰੇ' ਵਿੱਚ ਖਾਲਸਾ ਦਲ ਦੇ ਹੱਥੋਂ ਜਾਂਦੀ ਰਹੀ, ਪਰ ਇਸ ਤੋਂ ਪਹਿਲਾਂ ਇਸ ਦੀਆਂ ਨਕਲਾਂ ਹੋ ਚੁੱਕੀਆਂ ਸਨ। (ਗਿਆਨੀ ਗਯਾਨ ਸਿੰਘ ਨੇ ਲਿਖਿਆ ਹੈ ਕਿ ਇਹ ਬੀੜ ਕਾਬੁਲ ਹੈ, ਪਰ ਅਸੀਂ ਗਵਰਨਮੈਂਟ ਦੀ ਮਾਰਫਤ ਅਤੇ ਖੁਦ ਕਾਬੁਲ ਜਾ ਕੇ ਪੂਰਾ ਨਿਰਣਾ ਕਰ ਲੀਤਾ ਹੈ ਕਿ ਇਹ ਬੀੜ ਉਥੇ ਕਦੀ ਨਹੀਂ ਸੀ, ਅਰ ਨਾ ਹੁਣ ਹੈ।)

*(ਗੁਰਮਤਿ ਮਾਰਤੰਡ (ਭਾਗ ਪਹਿਲਾ) ਛਾਪ 1999, ਪੰਨਾ 414)*

ਚਾਰ ਮਹੀਨੇ ਅਜੇ ਗੁਜ਼ਰੇ ਸਨ ਕਿ ਸਿੰਘਾਂ ਇਕੱਠੇ ਹੋ ਕੇ ਸਰਹਿੰਦ 'ਤੇ ਹਮਲਾ ਕੀਤਾ ਅਤੇ ਜੁਲਾਈ 1762 ਵਿੱਚ ਲਾਹੌਰ ਦੇ ਇਰਦ-ਗਿਰਦ ਘੇਰਾ ਪਾ ਲਿਆ।

***

# ਪੁਰਾਤਨ 'ਨਿਹੰਗ ਸਿੰਘਾਂ' ਦੀ ਗੁਰੀਲਾ ਯੁੱਧਨੀਤੀ

'ਗੁਰੀਲਾ' ਸ਼ਬਦ ਨੂੰ ਹੋਂਦ ਵਿੱਚ ਆਇਆਂ ਭਾਵੇਂ ਕਈ ਸਦੀਆਂ ਹੋ ਗਈਆਂ ਹਨ ਪਰ ਇਹ ਸ਼ਬਦ ਹਰ ਮੁਲਕ ਤੇ ਕੌਮ ਨਾਲ ਸਿੱਧੇ ਜਾਂ ਅਸਿੱਧੇ ਢੰਗ ਨਾਲ ਜੁੜਿਆ ਹੋਇਆ ਹੈ। ਨੈਪੋਲੀਅਨ ਨੇ ਵੀ ਗੁਰੀਲਾ ਸ਼ਬਦ ਵਰਤੋਂ ਵਿੱਚ ਆਉਣ ਤੋਂ ਪਹਿਲਾਂ ਇਹ ਗੱਲ ਸਮਝ ਲਈ ਸੀ ਕਿ ਸਪੇਨ ਦੀ ਲੜਾਈ ਵਿੱਚ ਤਿੰਨ ਹਿੱਸੇ ਵਿਚਾਰਧਾਰਾ ਦਾ ਜ਼ੋਰ ਸੀ ਅਤੇ ਬਾਕੀ ਦਾ ਚੌਥਾ ਹਿੱਸਾ ਫੌਜੀ ਤਵਾਜ਼ਨ ਦਾ ਸੀ।

'ਗੁਰੀਲਾ' ਸ਼ਬਦ ਦੀ ਪ੍ਰੀਭਾਸ਼ਾ ਬਿਆਨ ਕਰਦਿਆਂ 'ਐਨ ਇੰਡੀਆ ਗੁਰੀਲਾ ਵਾਰ: ਦੀ ਸਿੱਖ ਪੀਪਲਜ਼ ਵਾਰ, ੧੬੯੯-੧੭੬੮' ਦਾ ਲੇਖਕ ਲਿਖਦਾ ਹੈ, *"Guerilla Warfare is thus not mere hit and run, it is a subtle mixture of military activity and political mobilization and the one cannot be separated from the other... Guerilla warfare is, in fact not another form of war, it is a form of armed political struggle, that is people war."*

ਸਿੱਖ ਗੁਰੀਲਾ ਯੁੱਧਨੀਤੀ ਦਾ ਆਰੰਭਕ ਕਾਲ, ਗੁਰੂ ਨਾਨਕ ਸਾਹਿਬ ਦਾ ਜੀਵਨ ਕਾਲ ਹੀ ਹੈ। ਗੁਰੂ ਨਾਨਕ ਘਰ ਦੇ ਮੁਢਲੇ ਸਮੇਂ ਤੋਂ ਹੀ ਸਮਾਜ ਦੀਆਂ ਦੁਸ਼ਮਣ ਤਾਕਤਾਂ ਦੇ ਖਿਲਾਫ ਜਿਸ ਗੁਰੀਲਾ ਸ਼ਕਤੀ ਦੀ ਵਰਤੋਂ ਕੀਤੀ, ਉਹ ਮੀਰੀ-ਪੀਰੀ ਦੀਆਂ ਤਲਵਾਰਾਂ ਅਤੇ ਸ਼ਬਦ ਗਿਆਨ ਦੇ ਖੰਡੇ ਵਿਚਕਾਰ ਪੱਕੀ ਸਾਂਝ ਦੀ ਹੀ ਸ਼ਕਤੀ ਸੀ। ਨਿਹੰਗ ਸਿੰਘਾਂ ਦੀ ਗੁਰੀਲਾ ਯੁੱਧਨੀਤੀ, ਸੈਨਿਕ ਸੁਭਾਅ ਪੱਖੋਂ ਜਿਥੇ ਤਲਵਾਰ ਦੀ ਧਾਰ 'ਤੇ ਤੁਰਨ ਜਿਹਾ ਰੂਪ ਰੱਖਦੀ ਸੀ ਉਥੇ ਸੁਭਾਅ ਦੇ ਰੂਬਰੂ ਰੁਚੀ ਪੱਖੋਂ ਮਾਨਵੀ ਅਸੂਲਾਂ ਤੇ ਸਦਾਚਾਰਕ ਕਦਰਾਂ-ਕੀਮਤਾਂ ਦੀ ਧਾਰਨੀ ਵੀ ਹੈ। ਆਦਿ ਤੋਂ ਹੀ ਸਿੱਖ ਧਰਮ ਨੇ ਜਿਥੇ ਕਿਤੇ ਸਿੱਖੀ ਦੀ ਸ਼ਮ੍ਹਾ ਨੂੰ ਬਾਲਿਆ, ਉਥੇ ਲੋਕਾਈ ਜਾਗਰੂਪ ਤਾਂ ਹੋਈ ਪਰ ਸਵੈਮਾਣ ਤੇ ਸਵੈ-ਭਰੋਸੇ ਦਾ ਮਾਰਗ-ਦਰਸ਼ਨ ਵੀ ਬਣੀ।

ਸਿੱਖ ਧਰਮ ਵਿੱਚ ਸ੍ਰਿੱਖ ਗੁਰੀਲਿਆਂ ਦਾ ਮੁੱਢ ਗੁਰੂ ਹਰਿਗੋਬਿੰਦ ਸਿੰਘ ਨੇ ਉਦੋਂ ਹੀ ਬੰਨ੍ਹ ਦਿੱਤਾ ਸੀ ਜਦੋਂ ਗੁਰੂ ਸਾਹਿਬ ਨੇ ਸਿੱਖ ਗੱਭਰੂਆਂ ਨੂੰ ਹਰਾਵਲ ਦਸਤਿਆਂ ਦੀ ਸ਼ਕਲ ਦੇਣੀ ਸ਼ੁਰੂ ਕਰ ਦਿੱਤੀ ਸੀ ਅਤੇ ਤਾਕੀਦ ਕੀਤੀ ਕਿ ਚੰਗੇ ਤੋਂ ਚੰਗੇ ਸ਼ਸਤਰ ਤੇ ਘੋੜੇ ਇਕੱਠੇ ਕੀਤੇ ਜਾਣ। ਗੁਰੂ ਗੋਬਿੰਦ ਸਿੰਘ ਦੇ ਕਾਲ ਵਿੱਚ ਖਾਲਸੇ ਦੇ ਸੁਭਾਅ ਦੇ ਰੂਬਰੂ ਯੁੱਧ ਦੇ ਅਮਲ-ਕਰਮ ਨੂੰ 'ਟੂ-ਇਨ-ਵਨ' ਕਰ ਦਿੱਤਾ ਸੀ। ਦਸਮੇਸ਼ ਪਿਤਾ ਜੀ ਨੇ ਖਾਲਸਾ ਪ੍ਰਗਟ ਕਰਨ ਸਮੇਂ ਇਹ ਮਹਿਸੂਸ ਕਰ ਲਿਆ ਸੀ ਕਿ ਸਮਾਜਿਕ ਰਾਜਸੀ ਪਿੜ ਅੰਦਰ ਹਥਿਆਰਬੰਦ ਰਹਿ ਕੇ ਹੀ ਜ਼ਾਲਮ ਤੇ ਲੋਕ-ਦੁਸ਼ਮਣ ਤਾਕਤਾਂ ਦਾ ਸਫਾਇਆ ਕੀਤਾ ਜਾ ਸਕਦਾ ਹੈ:

***ਖਾਲਸਾ ਸੋ ਜੋ ਚੜਹਿ ਤੁਰੰਗ। ਖਾਲਸਾ ਸੋ ਜੋ ਕਰੇ ਨਿਤ ਜੰਗ।***
***ਖਾਲਸਾ ਸੋ ਜੋ ਸ਼ਸਤ੍ਰ ਕਉ ਧਾਰੈ। ਖਾਲਸਾ ਸੋ ਜੋ ਦੁਸ਼ਟ ਕਉ ਮਾਰੈ।*** ***(ਸਰਬਲੋਹ ਗ੍ਰੰਥ)***

ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਬੇਮਿਸਾਲ ਸ਼ਹਾਦਤ ਤੋਂ

ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਇਹ ਆਦਰਸ਼ਕ ਨਿਸ਼ਾਨੇ ਦੇ ਕੇ ਹਥਿਆਰਾਂ ਦੀ ਮਹੱਤਤਾ ਨੂੰ ਹੋਰ ਵੀ ਉਜਾਗਰ ਕਰ ਦਿੱਤਾ, "ਜੋ ਸਿੱਖ ਹਥਿਆਰ ਬੰਨ੍ਹ ਕੈ ਦਰਸਨਿ ਆਵਗੁ, ਜੋ ਨਿਹਾਲ ਹੋਗੁ।" ਨਿਹੰਗ ਗੁਰੀਲਿਆਂ ਦਾ ਮੁੱਢ ਤੋਂ ਹੀ ਇਹ ਕਰਤੱਵ ਰਿਹਾ ਹੈ ਕਿ ਉਹ ਸਮਾਜ ਦੀਆਂ ਜਾਬਰ ਤੇ ਦੁਸ਼ਮਣ ਤਾਕਤਾਂ ਦੇ ਖਿਲਾਫ ਲੋਹਾ ਲੈਂਦੇ ਰਹਿਣ। ਖਾਲਸੇ ਦੇ ਪ੍ਰਗਟ ਹੋਣ ਦਾ ਇਕ ਪਹਿਲੂ ਇਹ ਵੀ ਸੀ, ਬਕੌਲ ਕਵੀ ਸੈਨਾਪਤਿ:-

*ਅਸੁਰ ਸਿੰਘਾਰਬੇ ਕੋ, ਦੁਰਜਨ ਕੇ ਮਾਰਬੇ ਕੋ,*
*ਸੰਕਟ ਨਿਵਾਰਬੇ ਕੋ, ਖਾਲਸਾ ਬਨਾਯੋ ਹੈ।* *(ਸ੍ਰੀ ਗੁਰੂ ਸੋਭਾ)*

ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਜਦੋਂ ਆਪਣੇ ਸਮਿਆਂ ਵਿੱਚ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਦੂਰ-ਦੁਰਾਡੇ ਇਲਾਕਿਆਂ ਵਿੱਚ ਪ੍ਰਚਾਰਨ ਲਈ ਜਾਂਦੇ ਤਾਂ ਆਪਣੇ ਨਾਲ ਭਾਰੀ ਗਿਣਤੀ ਵਿੱਚ ਘੋੜਸਵਾਰ ਵੀ ਰੱਖਦੇ ਸਨ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਨੂੰ ਕਿਲ੍ਹੇਬੰਦ ਰੂਪ ਦੇਣ ਦਾ ਕਰਮ ਵੀ ਸ਼ੁਰੂ ਕਰ ਦਿੱਤਾ ਸੀ। ਨਿਹੰਗ ਸਿੰਘਾਂ ਦੇ ਲਗਾਤਾਰ ਸੰਗਰਾਮਾਂ ਤੇ ਸ਼ਹਾਦਤਾਂ ਦੇ ਸਿਲਸਿਲੇ ਨੇ ਸਿੱਖ ਧਰਮ ਦੇ ਆਦਰਸ਼ ਅਨੁਸਾਰ ਹਲੇਮੀ ਰਾਜ ਦੀ ਸਥਾਪਤੀ ਲਈ ਉਤਸ਼ਾਹਿਤ ਹੀ ਨਹੀਂ ਕੀਤਾ, ਸਗੋਂ ਅਠਾਰ੍ਹਵੀਂ ਤੇ ਉਨ੍ਹਵੀਂ ਸਦੀ ਦੌਰਾਨ 'ਖਾਲਸਾ ਜੀ ਦਾ ਬੋਲਬਾਲਾ' ਵੀ ਪੰਜਾਬ ਵਿੱਚ ਹੋਇਆ। ਅਜਿਹਾ ਸਿੰਘ ਇਨਕਲਾਬੀ ਸਪਿਰਿਟ, ਅਸੂਲਾਂ ਤੇ ਸੈਨਿਕੀ ਪੈਂਤੜਿਆਂ ਪੱਖੋਂ ਬਿਲਕੁਲ ਵਿਲੱਖਣ ਤੇ ਬਲਵਾਨ ਸੀ।

ਸਿੰਘ ਗੁਰੀਲਿਆਂ ਨੂੰ ਪੰਜ ਦੌਰਾਂ ਵਿੱਚ ਵੰਡਿਆ ਜਾ ਸਕਦਾ ਹੈ, ਜਿਵੇਂ ਸੰਸਥਾਪਨ ਦੌਰ, ਉਤਰਜੀਵਿਤਾ ਦੌਰ (ਜਾਦਗਾਰੀ), ਸੁਰੱਖਿਅਤ ਯੁੱਧ, ਗਤੀਸ਼ੀਲ ਯੁੱਧ ਅਤੇ ਸਿਧਾਂਤਕ ਯੁੱਧ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਸਿੱਖ ਗੁਰੀਲਾ-ਨੀਤੀ ਦਾ ਪਹਿਲਾ ਤੇ ਜ਼ਰੂਰੀ ਦੌਰ ਭਾਵ ਸੰਸਥਾਪਨ ਦੌਰ ਹੀ ਕਿਹਾ ਜਾ ਸਕਦਾ ਹੈ।

੧੬੯੯ ਤੋਂ ਲੈ ਕੇ ੧੭੬੮ ਈਸਵੀ ਤੱਕ ਸਿੰਘਾਂ ਦਾ ਸੰਘਰਸ਼ ਮੁਗਲਾਂ ਤੇ ਅਫਗਾਨਾਂ ਨਾਲ ਸੀ। ਇਨ੍ਹਾਂ ੬੯ ਵਰ੍ਹਿਆਂ ਵਿੱਚ ਸਿੱਖ ਗੁਰੀਲਿਆਂ ਦੇ ਕਿਰਦਾਰ ਬਾਰੇ ਆਖਿਆ ਜਾਂਦਾ ਹੈ, "ਇਸ ਸਮੇਂ ਸਿੱਖ ਗੁਰੀਲੇ ਨੇਤਾ, ਬੜੇ ਸਿਲਸਿਲੇਵਾਰ ਅਤੇ ਸੁਚੇਤ ਹੋ ਕੇ ਇੱਕੋ ਫੌਜੀ ਸਿਧਾਂਤ 'ਤੇ ਟਿਕੇ ਰਹੇ ਜੋ ਅਜੋਕੀ ਗੁਰੀਲਾ ਯੁੱਧਨੀਤੀ ਦੇ ਸਿਧਾਂਤ ਨਾਲ ਮੇਲ ਖਾਂਦੀ ਸੀ।"

ਨਿਹੰਗ ਸਿੰਘ ਗੁਰੀਲਿਆਂ ਉੱਤੇ ਇੱਕ ਸਮਾਂ ਅਜਿਹਾ ਵੀ ਆਇਆ ਜਦੋਂ ਉਨ੍ਹਾਂ ਨੂੰ ਘਰ-ਘਾਟ ਛੱਡਣਾ ਪਿਆ। ਜੰਗਲਾਂ, ਪਹਾੜਾਂ ਅਤੇ ਰੇਗਿਸਤਾਨਾਂ ਨੂੰ ਹੀ ਆਪਣਾ ਆਲ੍ਹਣਾ ਸਮਝਣਾ ਪਿਆ। ਰੁੱਖੀ-ਸੁੱਖੀ ਰੋਟੀ ਨੂੰ ਚੜ੍ਹਦੀ ਕਲਾ ਵਾਲੇ ਨਾਂ ਦੇ ਕੇ ਅਕਾਲ ਪੁਰਖ ਦੀ ਰਜ਼ਾ ਵਿੱਚ ਵਿਚਰਨ ਲੱਗੇ। ਭੁੱਜੇ ਛੋਲਿਆਂ ਨੂੰ 'ਬਦਾਮ' ਕਹਿਣਾ, ਇਕ ਸਿੰਘ ਨੂੰ 'ਸਵਾ ਲੱਖ' ਅਤੇ ਭੁੱਖੇ ਸਿੰਘ ਨੂੰ 'ਮਸਤਾਨਾ' ਕਹਿਣਾ ਆਦਿ ਬੋਲੇ ਸਿੰਘਾਂ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਸਨ। ਇਨ੍ਹਾਂ ਸਮਿਆਂ ਵਿੱਚ ਹੀ ਸਿੰਘਾਂ ਨੇ ਕੁੱਤੇ ਨੂੰ 'ਬਾਹਮਣ' ਤੇ ਮੁਰਗੇ ਨੂੰ 'ਕਾਜ਼ੀ' ਜਿਹੇ ਨਾਂ ਦੇ ਦਿੱਤੇ ਸਨ। ਸਿੰਘਾਂ ਦਾ ਅਜਿਹੇ ਸੰਕਟਮਈ ਸਮਿਆਂ ਵਿੱਚ ਸਭ ਤੋਂ ਹੈਰਾਨਕੁੰਨ ਮੁਕਾਮ ਇਹ ਸੀ ਕਿ 'ਖਾਲਸਾ ਰਾਜ' ਸਥਾਪਤ ਕਰਨ ਦਾ ਵਿਚਾਰ ਉਨ੍ਹਾਂ ਦੇ ਮਨ ਵਿੱਚੋਂ ਨਹੀਂ ਸੀ ਵਿਸਰਿਆ। ਸਿੰਘ ਛੋਟੇ-ਛੋਟੇ ਹਰਾਵਲ ਦਸਤੇ ਬਣਾ ਕੇ ਘਾਤ ਲਾ ਕੇ ਦੁਸ਼ਮਣ ਫੌਜੀ ਟੁਕੜੀਆਂ ਉੱਪਰ ਹਮਲੇ ਕਰਦੇ ਹੀ ਰਹਿੰਦੇ ਸਨ।

ਸਿੰਘਾਂ ਦਾ ਮੁੱਖ ਖਾਸਾ ਸੀ ਕਿ ਉਹ ਦੁਸ਼ਮਣ ਤਾਕਤਾਂ ਨਾਲ ਰਣ-ਤੱਤੇ ਵਿੱਚ ਜਾਂ ਤਾਂ ਜਿੱਤ ਪ੍ਰਾਪਤ ਕਰਨਗੇ ਤੇ ਜਾਂ ਦੁਸ਼ਮਣ ਨਾਲ ਮੁਕਾਬਲਾ ਕਰਦੇ ਸ਼ਹੀਦੀ ਪ੍ਰਾਪਤ ਕਰਨਗੇ। ਰਣ-ਤੱਤੇ ਵਿੱਚ ਹਥਿਆਰ ਸੁੱਟਣੇ ਜਾਂ ਵੈਰੀ ਦੀ ਭਾਰੀ ਸ਼ਕਤੀ ਦਾ ਡਰ ਮੰਨਣਾ ਅਤੇ ਸੈਨਿਕ ਸ਼ਕਤੀ ਦੇ ਮੁਕਾਬਲੇ ਆਪਣੇ ਆਪ ਨੂੰ ਕਮਜ਼ੋਰ ਤੇ ਨਿਤਾਣਾ ਸਮਝਣਾ ਸਿੰਘਾਂ ਦੀਆਂ ਸਿਧਾਂਤਕ ਰਵਾਇਤਾਂ ਦੇ ਉੱਕਾ ਹੀ ਉਲਟ ਸੀ। ਗੁਰੂ ਨਾਨਕ ਘਰ ਦੀ ਵੀ ਬਖਸ਼ਿਸ਼ ਹੈ ਕਿ ਸਿੰਘ ਗੁਰੀਲੇ 'ਖਾਲਸਾ ਅਕਾਲ ਪੁਰਖ ਕੀ ਫੌਜ' ਹੋਣ ਦੇ ਨਾਤੇ ਅਣਹੋਣੀ ਨੂੰ ਹੋਣੀ ਵਿੱਚ ਬਦਲਣ ਦੇ ਸਮਰੱਥ ਹੋ ਨਿੱਬੜਦੇ ਹਨ। ਸਿੰਘਾਂ ਦਾ ਮੁੱਖ ਉਦੇਸ਼ ਇਹ ਵੀ ਰਿਹਾ ਹੈ ਕਿ ਉਹ ਮੈਦਾਨੇ-ਜੰਗ ਵਿੱਚ ਦੁਸ਼ਮਣਾਂ ਉੱਪਰ ਫਤਹਿ ਪ੍ਰਾਪਤ ਕਰਕੇ, ਫਤਹਿ ਦੀ ਪ੍ਰਾਪਤੀ ਅਕਾਲ ਪੁਰਖ ਨੂੰ ਹੀ ਮੰਨਦੇ ਰਹੇ ਹਨ।

ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੰਘ ਗੁਰੀਲਿਆਂ ਉੱਪਰ ਅਜਿਹਾ ਕਾਲਾ ਯੁੱਗ ਵੀ ਆਇਆ ਕਿ ਉਨ੍ਹਾਂ ਨੂੰ ਜ਼ਿੰਦਗੀ ਤੇ ਮੌਤ ਦੇ ਵਿਚਕਾਰ ਖ਼ੂਨੀ ਤੂਫਾਨਾਂ ਦੇ ਝੱਖੜਾਂ ਨਾਲ ਟਕਰਾਉਣਾ ਪਿਆ। ਵੈਰੀਆਂ ਨੇ ਕਈ ਵਾਰ ਸਿੱਖ ਲਹਿਰ ਨੂੰ ਕੁਚਲਿਆ, ਤਬਾਹ ਕੀਤਾ ਅਤੇ ਸਿੱਖਾਂ ਨੂੰ ਉਜਾੜਿਆ-ਪੁਜਾੜਿਆ। ਲਾਹੌਰ, ਕਸੂਰ, ਪੱਟੀ, ਜਲੰਧਰ, ਜੰਮੂ-ਕਸ਼ਮੀਰ ਤੇ ਸਰਹਿੰਦ ਦਿਆਂ ਹਾਕਮਾਂ ਨੇ ਖਾਲਸੇ ਦਾ ਨਾਮੋ-ਨਿਸ਼ਾਨ ਮਿਟਾ ਦੇਣ ਲਈ ਇੱਕੋ ਸਮੇਂ ਕਈ ਸਾਂਝੀਆਂ ਮੁਹਿੰਮਾਂ ਚਲਾਈਆਂ। ਖਾਲਸਾ ਪੰਥ ਦੇ ਸੂਰਬੀਰ ਕਈ ਵਾਰ ਗਿਣਤੀ ਦੇ ਪੱਖੋਂ ਬਿਲਕੁਲ ਖਤਮ ਹੋ ਜਾਣ ਦੇ ਨੇੜੇ ਪੁੱਜ ਜਾਂਦੇ ਰਹੇ। ਫਰੁੱਖਸੀਅਰ ਬਾਦਸ਼ਾਹ ਦੇ ਦੌਰ ਵਿੱਚ ਤਾਂ ਇਕ ਵਾਰ ਐਸਾ ਸਮਾਂ ਵੀ ਆਇਆ ਜਦੋਂ ਛਾਪਾਮਾਰ ਸਿੰਘਾਂ ਦੀ ਗਿਣਤੀ ਕੇਵਲ ਦੋ ਹਜ਼ਾਰ ਦੇ ਲਪਭਗ ਰਹਿ ਗਈ ਸੀ ਪਰ ਦਸਮ ਪਿਤਾ ਦੀ ਕਿਰਪਾ ਸਦਕਾ ਮਨੁੱਖੀ ਹਿਰਦਿਆਂ ਅੰਦਰ ਜੋ ਅਣਖ ਤੇ ਸੰਗਰਾਮ ਦੀ ਜਵਾਲਾ ਬਲ ਉੱਠੀ ਸੀ, ਉਸ ਦੇ ਪ੍ਰਭਾਵ ਹੇਠ ਹੋਰ ਸੈਂਕੜੇ ਨੌਜਵਾਨ ਪਿੰਡਾਂ ਤੇ ਕਸਬਿਆਂ 'ਚੋਂ ਨਿਕਲ ਕੇ ਹਥਿਆਰਬੰਦ ਖਾਲਸਈ ਜਥਿਆਂ ਵਿੱਚ ਜਾ ਸ਼ਾਮਲ ਹੁੰਦੇ ਸਨ। *(ਖਾਲਸਾ ਪੰਥ ਅਤੇ ਯੁੱਧਨੀਤੀ, ਸਫਾ ੨੭-੨੯)*

ਸਿੱਖ ਧਰਮ ਵਿੱਚ ਸਿੰਘਾਂ ਦੀ ਗੁਰੀਲਾ ਯੁੱਧ ਨੀਤੀ ਦਾ ਪੈਂਤੜਾ ਸਿਧਾਂਤਕ ਵਿਚਾਰਧਾਰਕ ਹੁੰਦਾ ਸੀ। ਇਹ ਯੁੱਧ ਦੇ ਪੈਂਤੜੇ ਦੀ ਨਿਯੰਤਰਤਾ ਅਸਲ ਵਿੱਚ ਲਗਨ, ਲੈਅ ਅਤੇ ਸ਼ਰਧਾ ਹੁੰਦੀ ਹੈ, ਉਹ ਕਿਸੇ ਸਿਧਾਂਤ/ਵਿਚਾਰਧਾਰਾ ਦੇ ਆਸ-ਪਾਸ ਘੁੰਮਦੀ ਹੈ ਕਿ ਸਿੰਘ ਖਤਰਨਾਕ ਮੁਸ਼ਕਿਲਾਂ ਵਿੱਚੋਂ ਗੁਜ਼ਰਦਿਆਂ ਵੀ ਨਾ ਢਹਿੰਦੀ-ਕਲਾ ਵਿੱਚ ਆਪਣੇ ਆਪ ਨੂੰ ਜਾਣ ਦਿੰਦੇ ਸਨ ਅਤੇ ਨਾ ਹੀ ਮਾਨਸਿਕ ਤੌਰ 'ਤੇ ਡਾਵਾਂਡੋਲ ਹੋਣ ਦਿੰਦੇ ਸਨ। ਸਿੰਘਾਂ ਦਾ ਵਿਸ਼ੇਸ਼ ਗੁਣ ਇਹ ਸੀ ਕਿ ਉਹ ਸਮੇਂ ਦੀ ਮੰਗ ਅਤੇ ਵਕਤ ਦੀ ਲੋੜ ਅਨੁਸਾਰ ਰਣ-ਤੱਤੇ ਵਿੱਚ ਦੁਸ਼ਮਣ ਨਾਲ ਦੋ-ਦੋ ਹੱਥ ਹੁੰਦੇ। ਮੁੱਢ ਤੋਂ ਹੀ ਸਿੰਘ ਗੁਰੀਲਿਆਂ ਦੀਆਂ ਸਿਧਾਂਤਕ ਜੜ੍ਹਾਂ ਮਜ਼ਬੂਤ ਸਨ ਅਤੇ ਉਨ੍ਹਾਂ ਨੂੰ ਆਪਣੇ ਲੋਕਾਂ ਦੀ ਹਮਾਇਤ ਹਾਸਲ ਸੀ। ਇਹ ਗੁਰੀਲਾ ਜੰਗ ਅਸਲ ਵਿੱਚ ਲੋਕਾਂ ਦੀ ਜੰਗ ਸੀ, ਜਿਸ ਵਿੱਚ ਜੁਝਾਰੂ ਦਸਤੇ ਲੋਕਾਂ ਦੀ ਹਮਾਇਤ ਲੈ ਕੇ ਛੋਟੇ-ਛੋਟੇ ਹਰਾਵਲ ਦਸਤੇ ਬਣਾ ਕੇ ਹਥਿਆਰਬੰਦ ਝੜਪਾਂ ਸ਼ੁਰੂ ਕਰਦੇ ਸਨ। "ਇਨ੍ਹਾਂ ਝੜਪਾਂ ਦਾ ਮਨੋਰਥ ਦੁਸ਼ਮਣ ਨੂੰ ਕਮਜ਼ੋਰ ਕਰਨਾ ਅਤੇ ਲੋਕਾਂ ਨੂੰ ਵੱਧ ਤੋਂ ਵੱਧ ਗਿਣਤੀ ਵਿੱਚ ਵਲੇਟਣਾ ਹੁੰਦਾ, ਤਾਂ ਜੋ ਦੁਸ਼ਮਣ ਨੂੰ ਅਖੀਰ ਵਿੱਚ ਹਰਾਇਆ ਜਾਵੇ ਅਤੇ ਜਨਤਾ ਲਈ ਸਿਆਸੀ ਮਨੋਰਥ ਹਾਸਲ ਕੀਤੇ ਜਾਣ। ...ਖਾਲਸਾ ਗੁਰੀਲੇ ਦੋ-ਦੋ, ਤਿੰਨ-ਤਿੰਨ ਦੇ ਜਥਿਆਂ ਵਿੱਚ ਖਿੰਡ-ਪੁੰਡ ਗਏ ਸਨ। ਕਈ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ, ਕਈ ਲੱਖੀ ਜੰਗਲ ਵਿੱਚ

ਅਤੇ ਕਈ ਰਾਜਪੂਤਾਨੇ ਨਾਲ ਲੱਗਦੇ ਮਾਰੂਥਲਾਂ ਵਿੱਚ। ਉਨ੍ਹਾਂ ਦਾ ਨਾ ਕੋਈ ਸਾਂਝਾ ਕੇਂਦਰ ਰਿਹਾ ਅਤੇ ਨਾ ਕੋਈ ਸਾਂਝਾ ਆਗੂ। ਗੁਰੀਲਾ ਜਥਿਆਂ ਵਿੱਚ ਤਾਲਮੇਲ ਨਾ ਹੋਏ ਬਰਾਬਰ ਸੀ। ਸਾਂਝੇ ਮਿਸ਼ਨ ਦੀ ਪਕੜ ਅਤੇ ਧਰਮ ਦੀ ਡੂੰਘੀ ਲਗਨ ਹੀ ਉਨ੍ਹਾਂ ਨੂੰ ਇਕੱਠਿਆਂ ਕਰਦੀ ਅਤੇ ਸਾਂਝੀ ਕਾਰਵਾਈ ਲਈ ਅੱਗੇ ਤੋਰਦੀ ਸੀ।" *(ਸਿੱਖ ਇਨਕਲਾਬ)*

ਗੁਰੀਲਾ ਕੋਈ ਖਤਰਨਾਕ ਕਿਸਮ ਦਾ ਆਦਮੀ ਜਾਂ ਸਿਪਾਹੀ ਨਹੀਂ ਹੁੰਦਾ, ਜਿਵੇਂ ਕਿ ਆਮ ਲੋਕ ਸਮਝਦੇ ਹਨ। ਇਹ ਉਹ ਜੁਝਾਰੂ ਹੁੰਦਾ ਹੈ ਜਿਸ ਨੂੰ ਆਪਣੇ ਸਿਧਾਂਤਾਂ ਅਰਥਾਤ ਵਿਚਾਰਧਾਰਾ ਦੀ ਪਕੜ ਮਜਬੂਤ ਹੁੰਦੀ ਹੈ, ਜਿਸ ਲਈ ਉਹ ਲੜ ਰਿਹਾ ਹੁੰਦਾ ਹੈ। ਪੁਰਾਣੇ ਸਿੰਘ ਗੁਰੀਲੇ ਘੋੜਿਆਂ 'ਤੇ ਚੜ੍ਹ ਕੇ ਝੜਪਾਂ ਵਿੱਚ ਰਣ-ਤੱਤੇ ਵਿੱਚ ਜੂਝਦੇ ਸਨ। "ਗੁਰੀਲਾ ਢੰਗ ਦੀ ਲੜਾਈ ਵਿੱਚ ਤਾਂ ਵੈਸੇ ਵੀ ਘੋੜਸਵਾਰ ਸੈਨਾ ਦੀ ਜ਼ਿਆਦਾ ਜ਼ਰੂਰਤ ਪੈਂਦੀ ਹੈ। ਇਸ ਲਈ ਹਰ ਮੈਂਬਰ ਕਿਸੇ ਨਾ ਕਿਸੇ ਤਰ੍ਹਾਂ ਕਿਤੋਂ ਨਾ ਕਿਤੋਂ ਘੋੜੇ ਦਾ ਪ੍ਰਬੰਧ ਜ਼ਰੂਰ ਕਰਦਾ ਸੀ। ...ਦਲ ਖਾਲਸੇ ਦੀ ਫੌਜੀ ਤਕਨੀਕ ਆਮ ਤੌਰ 'ਤੇ ਗੁਰੀਲਾ ਕਿਸਮ ਦੀ ਹੀ ਹੁੰਦੀ ਸੀ। ਇਸ ਢੰਗ ਬਾਰੇ ਸਿੰਘਾਂ ਵਿੱਚ ਇੱਕ ਸ਼ਬਦ ਬੜਾ ਹਰਮਨ ਪਿਆਰਾ ਸੀ। ਉਹ ਸੀ 'ਢਾਈ-ਫੱਟ ਕਰਨਾ'। 'ਢਾਈ ਫੱਟ' ਦਾ ਮਤਲਬ ਸੀ ਕਿ ਦੋ ਚਾਲਾਂ ਪੂਰੀਆਂ ਅਤੇ ਇੱਕ ਚਾਲ ਅੱਧੀ ਅਖਤਿਆਰ ਕਰਨਾ। ਦੋ ਤੇ ਅੱਧਾ, ਪੰਜਾਬੀ ਬੋਲੀ ਵਿੱਚ ਢਾਈ ਬਣਦੇ ਹਨ। ਪਹਿਲੀ ਚਾਲ ਦੁਸ਼ਮਣ ਉੱਤੇ ਅਚਾਨਕ ਹਮਲਾ ਕਰ ਕੇ ਉਸ ਨੂੰ ਮਾਰਨਾ, ਦੂਸਰੀ ਚਾਲ ਸੀ ਦੁਸ਼ਮਣ ਨੂੰ ਮਾਰ ਕੇ ਵਾਪਸ ਭੱਜ ਜਾਣਾ ਅਤੇ ਹਮਲਾ ਕਰ ਕੇ ਜੇ ਦੁਸ਼ਮਣ ਵਿੱਚੋਂ ਭੱਜਿਆ ਨਾ ਜਾਵੇ ਤਾਂ ਲੜ ਕੇ ਸ਼ਹੀਦ ਹੋ ਜਾਣਾ। ਇਸ ਨੂੰ ਅੱਧਾ ਫੱਟ ਕਿਹਾ ਜਾਂਦਾ ਸੀ।" *(ਖਾਲਸਾ- ਪ੍ਰਭੁਸੱਤਾ ਸਿਧਾਂਤ)*

ਉਸ ਸਮੇਂ ਗੁਰੀਲਾ ਕਿਸਮ ਦੀ ਲੜਾਈ ਵਿੱਚ ਪੈਦਲ ਫੌਜ ਦੀ ਕੋਈ ਮਹੱਤਤਾ ਨਹੀਂ ਸੀ ਹੁੰਦੀ। 'ਸਰ ਲੈਪਨ ਗ੍ਰਿਫਨ' ਨੇ ਵੀ ਸਿੰਘ ਗੁਰੀਲਿਆਂ ਬਾਰੇ ਜ਼ਿਕਰ ਕੀਤਾ ਹੈ ਕਿ ਉਸ ਸਮੇਂ ਸਿੰਘ ਗੁਰੀਲੇ ਹਥਿਆਰ ਤੇ ਘੋੜੇ ਰੱਖਣੇ ਆਪਣਾ ਹੱਕ ਸਮਝਦੇ ਸਨ। 'ਜਾਰਜ ਥਾਮਸ' ਆਪਣੀ ਪੁਸਤਕ ਵਿੱਚ ਲਿਖਦਾ ਹੈ, "ਦਲ ਖਾਲਸਾ ਦੇ ਸਿੰਘ ਦੁਸ਼ਮਣ ਨਾਲ ਲਗਾਤਾਰ ਮੁਠਭੇੜਾਂ ਵਿੱਚ ਰੁੱਝੇ ਰਹਿੰਦੇ ਸਨ। ਉਹ ਉਦੋਂ ਤੱਕ ਹਮਲੇ ਕਰਦੇ ਅਤੇ ਦੌੜਦੇ ਰਹਿੰਦੇ ਜਦੋਂ ਤੱਕ ਉਹ ਅਤੇ ਉਨ੍ਹਾਂ ਦੇ ਘੋੜੇ ਥੱਕ ਨਹੀਂ ਜਾਂਦੇ ਸਨ। ...ਆਪਣੇ ਘੋੜੇ ਦੀ ਸਵਾਰੀ ਕਰ, ਉਹ ਵੈਰੀ ਵੱਲ ਅੱਗੇ ਵਧਦਾ। ਕਦੇ ਪਿੱਛੇ ਹਟਦਾ ਅਤੇ ਇੰਜ ਕਰੀ ਜਾਂਦਾ ਜਦੋਂ ਤੱਕ ਉਹ ਆਪ ਅਤੇ ਉਸ ਦਾ ਘੋੜਾ ਥੱਕ ਨਾ ਜਾਂਦਾ। ਫਿਰ ਉਹ ਵੈਰੀ ਤੋਂ ਥੋੜ੍ਹੀ ਦੂਰ ਜਾ ਕੇ ਜਿਥੇ ਕਿਤੇ ਕੋਈ ਹਰਾ ਖੇਤ ਵਿਖਾਈ ਦਿੰਦਾ, ਉਹ ਆਪਣੇ ਲਈ ਥੋੜ੍ਹੇ ਜਿਹੇ ਛੋਲੇ ਭੁੰਨਦਾ ਅਤੇ ਇਸ ਕਿਰਸੀ ਭੋਜਨ ਨਾਲ ਸੰਤੁਸ਼ਟ ਹੋ ਕੇ, ਜੇਕਰ ਵੈਰੀ ਚਲਾ ਗਿਆ ਹੁੰਦਾ ਤਾਂ ਸਿੱਖ ਆਪਣੇ ਜਾਨਵਰਾਂ ਲਈ ਚਾਰੇ ਦਾ ਪ੍ਰਬੰਧ ਕਰਦੇ ਅਤੇ ਆਪਣੇ ਲਈ ਰੋਟੀ ਦਾ। ਜਦੋਂ ਤੱਕ ਵੈਰੀ ਦੇ ਇਲਾਕੇ ਵਿੱਚ ਹੁੰਦੇ ਤਾਂ ਤੰਬੂ ਦਾ ਆਰਾਮ ਉਨ੍ਹਾਂ ਨੂੰ ਘੱਟ ਹੀ ਨਸੀਬ ਹੁੰਦਾ। ਇੱਕ ਸਿੱਖ ਦਾ ਭੋਜਣ ਸ਼ਾਨਦਾਰ ਜਾਂ ਸਵਾਦਿਸ਼ਟ ਨਹੀਂ ਕਿਹਾ ਜਾ ਸਕਦਾ।"

ਇੱਕ ਹੋਰ ਵਿਦੇਸ਼ੀ ਲੇਖਕ ਨੇ ਸਿੰਘਾਂ ਦੀ ਗੁਰੀਲਾ ਯੁਧਨੀਤੀ ਬਾਰੇ ਲਿਖਿਆ ਹੈ, "ਚਾਲੀ ਜਾਂ ਪੰਜਾਹ ਸਿੱਖ ਘੋੜਸਵਾਰਾਂ ਦਾ ਇੱਕੋ ਟੋਲਾ ਘੋੜਿਆਂ ਨੂੰ ਸਰਪਟ ਦੌੜਾਂਦਿਆਂ ਵੈਰੀ ਵੱਲ ਵਧਦਾ ਅਤੇ ਆਪਣੇ ਘੋੜਿਆਂ ਦੀ ਵਾਗ ਇਕਦਮ ਖਿੱਚ ਲੈਂਦੇ, ਘੋੜੇ ਇਸ ਕਿਸਮ ਦੇ ਕੰਮਾਂ ਲਈ ਚੰਗੀ ਤਰ੍ਹਾ ਸਿਖਾਏ ਹੁੰਦੇ ਸਨ ਅਤੇ ਹੱਥ ਦੀ ਥਾਪੜੀ ਨਾਲ ਹੀ ਸਰਪਟ ਦੌੜਦੇ ਜਾਂਦੇ ਇਕ ਦਮ ਖਲੋ ਜਾਂਦੇ। ਫਿਰ ਉਹ ਸਭ ਇਕੱਠੇ ਹੀ ਇਕਦਮ ਇਤਨੀ ਵਿੱਥ ਤੋਂ

ਆਪਣੀਆਂ ਬੰਦੂਕਾਂ ਦਾਗ ਦੇਂਦੇ ਕਿ ਕਿਸੇ ਵੀ ਗੋਲੀ ਦਾ ਨਿਸ਼ਾਨਾ ਨਾ ਉੱਕਦਾ। ਇਸ ਉਪਰੰਤ ਉਹ ਅਚਾਨਕ ਹੀ ਸੌ ਗਜ਼ ਤੱਕ ਪਿੱਛੇ ਮੁੜ ਜਾਂਦੇ, ਆਪਣੀਆਂ ਬੰਦੂਕਾਂ ਭਰਦੇ ਅਤੇ ਫਿਰ ਉਹੀ ਕੰਮ ਕਰਦੇ। ਇੰਜ ਵੈਰੀ ਨੂੰ ਬੜੀ ਖਿਝ ਆਉਂਦੀ, ਪਰ ਉਹ ਕਰ ਕੁਝ ਨਾ ਸਕਦਾ। ਉਨ੍ਹਾਂ ਦੀ ਸਫਲਤਾ ਦਾ ਮੂਲ ਮੁੱਦਾ ਵੈਰੀ ਨੂੰ ਇੱਕ ਝਟਕਾ ਦੇਣਾ ਹੁੰਦਾ ਸੀ। ਝਟਕਾ ਵੀ ਐਸਾ ਵੱਜਦਾ ਕਿ ਵੈਰੀ ਕੁਝ ਸਮੇਂ ਲਈ ਸੁੰਨ ਅਤੇ ਉਤਸ਼ਾਹਹੀਣ ਹੋ ਜਾਂਦਾ ਅਤੇ ਜਦ ਤਕ ਉਸ ਨੂੰ ਹੋਸ਼ ਆਉਂਦੀ ਤਾਂ ਸਿੱਖ ਮੁੜ ਆਪਣੀਆਂ ਬੰਦੂਕਾਂ ਲਈ ਉਨ੍ਹਾਂ 'ਤੇ ਤਿਆਰ ਹੁੰਦੇ, ਜਾਂ ਜੇਕਰ ਵੈਰੀ ਦੀ ਫੌਜ ਤਕੜੀ ਹੁੰਦੀ ਤਾਂ ਆਪ ਦੌੜ ਜਾਂਦੇ।"

ਸਿੰਘ ਗੁਰੀਲੇ, ਜੰਗ ਦੇ ਮੈਦਾਨ ਵਿੱਚ ਜਾਣ ਤੋਂ ਪਹਿਲਾਂ ਇਸ਼ਨਾਨ ਕਰਦੇ, ਨਿਤਨੇਮ ਕਰਕੇ, ਕੇਸ ਅਤੇ ਦਾੜ੍ਹੀ ਨੂੰ ਬੜੀ ਸੰਜੀਦਗੀ ਨਾਲ ਕੰਘਾ ਫੇਰਦੇ, ਦਸਤਾਰ ਅਤੇ ਹਥਿਆਰ ਸਜਾ ਕੇ ਤਿਆਰ-ਬਰ-ਤਿਆਰ ਰਹਿੰਦੇ।

ਸਿੰਘ ਗੁਰੀਲੇ, ਨੀਤੀ ਤੇ ਸੋਚ ਪੱਖੋਂ, ਖੁਸ਼ਹਾਲੀ, ਸ਼ਾਂਤੀ ਤੇ ਸਰਬੱਤ ਦੇ ਭਲੇ ਦੇ ਝੰਡਾ ਬਰਦਾਰ ਸਨ, ਜੰਗ ਅਤੇ ਅਸ਼ਾਂਤੀ ਦੇ ਹਰਗਿਜ਼ ਨਹੀਂ। ਜ਼ੁਲਮ-ਜਬਰ ਦੇ ਖਿਲਾਫ ਲੋਹਾ ਲੈਣਾ ਉਨ੍ਹਾਂ ਦਾ ਮੁੱਖ ਲੱਛਣ ਹੁੰਦਾ ਸੀ। ਹਰੇਕ ਸਿੰਘ 'ਅਤਿ ਹੀ ਰਣ ਮੈਂ ਤਬ ਜੂਝ ਮਰੋਂ" ਦਾ ਕਰਮ ਨਿਭਾਉਣਾ ਧਰਮ ਦੀ ਸਰਦਲ 'ਤੇ ਆਪਣਾ ਮੁੱਖ ਮੰਤਵ ਸਮਝਦਾ ਸੀ। ਸ਼ਾਇਦ ਇਸੇ ਲਈ 'ਸਰ ਲੈਪਲ ਗ੍ਰਿਫ਼ਨ' ਨੇ ੧੮੯੧ ਈਸਵੀ ਵਿੱਚ ਇਹ ਲਿਖਿਆ ਸੀ, "ਕੇਵਲ ਸਿੱਖ ਹੀ ਲੰਮੀਆਂ ਲੜਾਈਆਂ ਲਈ ਲਾਭਕਾਰੀ ਸਾਬਤ ਹੋ ਸਕਦੇ ਹਨ।" 'ਕਾਜ਼ੀ ਨੂਰ ਮੁਹੰਮਦ' ਵੀ ਲਿਖਦਾ ਹੈ, "ਜੇਕਰ ਉਨ੍ਹਾਂ (ਸਿੰਘਾਂ) ਦੀ ਫੌਜ ਦੌੜੀ ਜਾਂਦੀ ਜਾਪਦੀ ਹੋਵੇ ਤਾਂ ਇਸ ਨੂੰ ਅਸਲੀਅਤ ਨਾ ਸਮਝੋ, ਕਿਉਂਕਿ ਉਹ ਉਨ੍ਹਾਂ ਦਾ ਪਿੱਛਾ ਕਰੀ ਆਉਂਦੇ ਵੈਰੀ ਉੱਤੇ ਟੁੱਟ ਪੈਣਗੇ ਅਤੇ ਪਾਣੀ ਵਿੱਚ ਵੀ ਅੱਗ ਲਾ ਦੇਣਗੇ।"

* * *

# ਦਸਤਾਰ ਦੀ ਦਾਸਤਾਨ

ਦਸਤਾਰ ਫਾਰਸੀ ਦਾ ਲਫਜ਼ ਹੈ ਜਿਸ ਦਾ ਭਾਵ ਹੈ ਹੱਥਾਂ ਨਾਲ ਸਵਾਰ ਕੇ ਬੰਨ੍ਹਿਆ ਹੋਇਆ ਬਸਤਰ। ਪੜ੍ਹੇ ਹੋਏ ਆਦਮੀ ਲਈ ਫਾਰਸੀ ਲਫਜ਼ 'ਦਸਤਾਰਬੰਦ' ਵਰਤਿਆ ਗਿਆ ਹੈ। ਇਸੇ ਤਰ੍ਹਾਂ 'ਦਸਰਾਰਬੰਦੀ' ਵੀ ਪੱਗ ਬੰਨ੍ਹਣ ਦੀ ਰਸਮ ਹੈ ਜੋ ਕਿਸੇ ਬਜ਼ੁਰਗ ਦੇ ਅਕਾਲ ਚਲਾਣੇ ਬਾਅਦ ਉਸ ਦੇ ਉਤਰ-ਅਧਿਕਾਰੀ ਨੂੰ ਬੰਨ੍ਹੀ ਜਾਂਦੀ ਹੈ। ਖਾਲਸੇ ਦੇ ਬੋਲੇਵਿੱਚ ਲਫਜ਼ 'ਦਸਤਾਰਾ' ਵਰਤਿਆ ਜਾਂਦਾ ਹੈ ਦਸਤਾਰ ਲਈ!

ਦਸਤਾਰ ਸਿੱਖ ਸਭਿਆਚਾਰ ਦਾ ਕੇਂਦਰੀ ਬਾਹਰੀ ਚਿੰਨ੍ਹ ਹੈ। ਦਸਤਾਰ ਲਈ ਬਹੁਤ ਸਾਰੇ ਨਾਂ ਵੱਖ-ਵੱਖ ਜ਼ਬਾਨਾਂ ਵਿੱਚ ਵਰਤੋਂ ਵਿੱਚ ਆਉਂਦੇ ਹਨ ਜਿਵੇਂ ਇਮਾਮਾ ਪੱਗ, ਪਗੜੀ, ਚਮਲਾ, ਸਾਫਾ, ਦੁਲਬੰਦ, ਚੀਰਾ, ਉਸ਼ਣੀਕ, ਟਰਬਨ, ਤੁਰਬਾਂਤੇ ਆਦਿ।

ਦਸਤਾਰ ਦੀ ਤਵਾਰੀਖ ਬਾਰੇ ਕਿ ਇਹ ਕਦੋਂ ਤੋਂ ਕਿਥੋਂ ਸ਼ੁਰੂ ਹੋਈ ਬਜਾ ਤੌਰ 'ਤੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਅਰਬ ਅਤੇ ਈਰਾਨ ਦੇਸ਼ਾਂ ਵਿੱਚ ਦਸਤਾਰ ਨੂੰ ਵਿਸ਼ੇਸ਼ ਸਤਿਕਾਰ ਦਿੱਤਾ ਜਾਂਦਾ ਰਿਹਾ ਹੈ। ਜਾਪਦਾ ਹੈ ਦਸਤਾਰ ਸੰਸਾਰ ਦਾ ਪੁਰਾਤਨ ਇਜ਼ਤ ਆਬਰੂ ਦਾ ਪਹਿਰਾਵਾ ਹੁੰਦਾ ਹੋਵੇਗਾ ਜੋ ਮਨੁੱਖ ਦੇ ਜਾਹੋ-ਜਲਾਲ ਦੇ ਚਿੰਨ੍ਹ ਵਜੋਂ ਪੀੜ੍ਹੀਆਂ-ਦਰ-ਪੀੜ੍ਹੀਆਂ ਸਾਡੇ ਤੱਕ ਪੁੱਜਿਆ ਹੈ। ਪੰਦਰ੍ਹਵੀਂ ਸਦੀ ਤੋਂ ਪਹਿਲਾਂ ਵੀ ਯੂਰਪ ਆਦਿ ਦੇਸ਼ਾਂ ਵਿੱਚ ਦਸਤਾਰ ਦਾ ਪ੍ਰਯੋਗ ਕੀਤਾ ਜਾਂਦਾ ਸੀ। ਕਈ ਸਦੀਆਂ ਤੋਂ ਮੁਸਲਮਾਨਾਂ ਦੇ ਪੈਗੰਬਰ ਅਤੇ ਧਾਰਮਿਕ ਆਗੂ ਸਿਰ 'ਤੇ ਦਸਤਾਰ ਬੰਨਦੇ ਸਨ। ਮੁਸਲਮਾਨਾਂ ਦੇ ਸਮੇਂ ਧਰਮ ਦੇ ਨਯਾਯਕਾਰੀ ਨੂੰ ਅਹੁਦੇ 'ਤੇ ਥਾਪਣ ਸਮੇਂ ਦਸਤਾਰ ਬੰਨ੍ਹਾਉਣ ਦੀ ਰਸਮ ਹੋਇਆ ਕਰਦੀ ਸੀ। ਇਸ ਲਈ ਹਜ 'ਤੇ ਜਾਣ ਸਮੇਂ ਮੁਸਲਮਾਨਾਂ ਨੂੰ ਦਸਤਾਰ ਸਜਾਉਣ ਦੀ ਹਦਾਇਤ ਹੈ। ਲਾਹੌਰ ਦੀ ਬਾਦਸ਼ਾਹੀ ਮਸਜਿਦ ਵਿੱਚ ਮੁਸਲਮਾਨ ਪੈਗੰਬਰਾਂ ਅਤੇ ਆਗੂਆਂ ਦੇ ਇਮਾਮੇਂ ਸੰਭਾਲ ਕੇ ਰੱਖੇ ਗਏ ਹਨ ਜਿਨ੍ਹਾਂ ਵਿੱਚ ਹਜ਼ਰਤ ਮੁਹੰਮਦ ਸਾਹਿਬ ਦਾ 'ਇਮਾਮਾ ਸ਼ਰੀਫ' ਸਬਜ਼ ਰੰਗ ਦਾ, ਹਜ਼ਰਤ ਅਲੀ ਸਾਹਿਬ ਦੀਆਂ ਦੋ ਦਸਤਾਰਾਂ 'ਦਸਤਾਰ-ਏ-ਮੁਬਾਰਖ਼' ਸਾਂਦਲੀ ਰੰਗ ਦੀਆਂ, ਹਜ਼ਰਤ ਇਮਾਮ ਹੁਸੈਨ ਦੀ 'ਦਸਤਾਰ-ਏ-ਮੁਬਾਰਖ਼' ਜੋ ਤਹਿ ਕੀਤੀ ਹੋਈ ਹੈ ਅਤੇ ਅਬਦੁੱਲ ਕਾਦਰ ਜਿਲਾਨੀ (ਯਮਨ) ਦੀ ਸਿਲਕ ਦੀ ਦਸਤਾਰ, ਮੁਸਲਮਾਨਾਂ ਦੇ ਦਿਲਾਂ ਨੂੰ ਸਰਸ਼ਾਰ ਕਰਦੀਆਂ ਹਨ। ਮੁਸਲਮਾਨਾਂ ਦੀਆਂ ਦਸਤਾਰਾਂ ਦਾ ਰੰਗ ਆਮ ਤੌਰ 'ਤੇ ਸਬਜ਼, ਸਾਂਦਲੀ ਅਤੇ ਚਿੱਟਾ ਹੀ ਹੁੰਦਾ ਹੈ।

ਦਸਤਾਰ ਸਿੱਖਾਂ ਦੇ ਦਰਸ਼ਨ-ਦੀਦਾਰ ਦਾ ਕੇਂਦਰ ਬਿੰਦੂ ਹੈ ਜੋ ਹਜ਼ਾਰਾਂ ਵਿੱਚੋਂ ਹੀ ਸਵੈ-ਪ੍ਰੀਚੈ ਕਰਾਉਂਦਾ ਹੈ। ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਦਸਤਾਰ ਦਾ ਅਹਿਮ ਰੁੱਤਬਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਤਾਂ ਸਿੱਖਾਂ ਨੂੰ ਹਦਾਇਤ ਹੈ ਕਿ ਸਾਬਤ ਸੂਰਤ ਰਹਿ ਕੇ ਸਿਰ 'ਤੇ ਦਸਤਾਰ ਸਜਾਉਣੀ ਹੈ।

"ਸਾਬਤ ਸੂਰਤਿ ਦਸਤਾਰ ਸਿਰਾ" (ਮਾਰੂ ਸੋਹਲੇ ਮ: ੫)

ਗੁਰੂ ਅਰਜਨ ਸਾਹਿਬ ਤਾਂ ਫਿਰ ਆਪਣੇ ਮੁਖਾਰਬਿੰਦ ਤੋਂ ਉਚਾਰਦੇ ਹਨ ਕਿ ਦੂਹਰਾ

ਦਸਤਾਰਾ ਦੁਮਾਲਾ ਤਾਂ ਆਪ ਜੀ ਫਤਹਿ ਦਾ ਡੰਕਾ ਵਜਾਉਣ ਦਾ ਸੰਕੇਤ ਦੇਂਦੇ ਹਨ।

ਹਉ ਗੋਸਾਈ ਦਾ ਪਹਿਲਵਾਨੜਾ ॥
ਮੈ ਗੁਰਮਿਲਿ ਉਚ ਦੁਮਾਲੜਾ ॥ (ਪੰਨਾ ੭੪)

ਸਿੱਖ ਦੀ ਦਸਤਾਰ ਇੱਕ ਅਜਿਹੇ ਮੁਜਸਮੇਂ ਦੀ ਪ੍ਰਤੀਕ ਹੋ ਨਿੱਬੜਦੀ ਹੈ ਜਿਸ ਵਿੱਚ ਧਰਮ, ਇਜ਼ਤ ਤੇ ਅਧਿਆਤਮਕ ਲਕਸ਼ ਸਾਫ ਨਜ਼ਰੀਂ ਪੈਂਦਾ ਹੈ। ਢਾਡੀ ਅਬਦੁੱਲਾ ਅਤੇ ਨੱਥ ਮੱਲ ਨੇ ਜੋ ਅਕਾਲ ਤਖ਼ਤ ਸਾਹਿਬ ਤੋਂ ਵਾਰ ਪੜ੍ਹੀ ਸੀ ਉਸ ਵਿੱਚ ਛੇਵੇਂ ਨਾਨਕ ਗੁਰੂ ਹਰਿਗੋਬਿੰਦ ਸਾਹਿਬ ਦੀ ਦਸਤਾਰ ਦਾ ਬਾਖੂਬੀ ਜ਼ਿਕਰ ਆਉਂਦਾ ਹੈ:-

ਦੋ ਤਲਵਾਰੀ ਬਧੀਆਂ ਇਕ ਮੀਰੀ ਦੀ ਇਕ ਪੀਰ ਦੀ।
ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।
ਹਿੰਮਤ ਬਾਹਾਂ ਕੋਟ ਗੜ੍ਹ ਦਰਵਾਜ਼ਾ ਬਲਖ ਬਖੀਰ ਦੀ।
ਨਾਲ ਸਿਪਾਹੀ ਨੀਲ ਨਾਲ, ਮਾਰ ਦੁਸ਼ਟਾਂ ਕਰੇ ਤਗੀਰ ਦੀ
ਪਗ ਤੇਰੀ ਕੀ ਜਹਾਂਗੀਰ ਦੀ ?

ਗੁਰਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਲਿਖਦਾ ਹੈ ਕਿ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿਰ 'ਤੇ ਦਸਤਾਰ ਸਜਾਈ ਤਾਂ ਇੰਝ ਪ੍ਰਤੀਤ ਹੋਇਆ ਜਿਵੇਂ ਪ੍ਰਮਾਤਮਾ ਸਾਹਮਣੇ ਬੈਠਾ ਹੋਵੇ।

ਸ੍ਰੀ ਗੁਰ ਬਾਗ ਬਧੀ ਨਿਜ ਸੀਸ
ਦਿਖ ਸਭ ਹੀ ਜਾਨੈ ਨਿਜ ਈਸ ।੨੭ ॥

ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦੋਂ ਖਾਲਸਾ ਪ੍ਰਗਟ ਕੀਤਾ ਤਾਂ ਉਨ੍ਹਾਂ 'ਦਸਤਾਰ' ਲਾਜ਼ਮੀ ਕਰਾਰ ਦਿੱਤੀ। ਇਸ ਦੀ ਗਵਾਹੀ ਤਵਾਰੀਖ ਦੇ ਸਭ ਤੋਂ ਪੁਰਾਤਨ ਸ੍ਰੋਤ 'ਭਟ ਵਹੀਆਂ' ਵਿੱਚ ਵੀ ਆਇਆ ਹੈ। ਸਿੱਖਾਂ ਦੇ ਰਹਿਤਨਾਮਿਆਂ ਵਿੱਚ ਤਾਂ ਸਪੱਸ਼ਟ ਹੁਕਮ ਹੈ:-

*ਕੰਘਾ ਦੋਨਉ ਵਕਤ ਕਰ, ਪਾਗ ਚੁਨਹਿ ਕਰ ਬਾਂਧਈ।
(ਤਨਖਾਹਨਾਮਾ ਭਾਈ ਨੰਦ ਲਾਲ ਜੀ)

* ਨੰਗੇ ਕੇਸੀ ਂ ਬਾਜ਼ਾਰ ਵਿੱਚ ਬੈਠੇ, ਨੰਗੇ ਕੇਸੀਂ ਫਿਰੇ, ਨੰਗੇ ਕੇਸੀਂ ਭੋਜਨ ਕਰੇ ਸੋ ਤਨਖਾਹੀਆ

* ਕੇਸਾਧਾਰੀ ਟੋਪੀ ਰਖੇ ਸੋ ਤਨਖਾਹੀਆ

* ਜੋ ਸਿੱਖ ਦੀ ਪੱਗ ਨੂੰ ਹੱਥ ਪਾਏ ਸੋ ਪੱਕਾ ਤਨਖਾਹੀਆ।

* ਪਗੜੀ ਲਾਹਿ ਕਰ ਸਿੱਖ ਪ੍ਰਸਾਦਿ ਖਾਏ, ਸੋ ਤਨਖਾਹੀਆ

(ਤਨਖਾਹਨਾਮਾ, ਭਾਈ ਚਉਪਾ ਸਿੰਘ)

ਫਾਰਸੀ ਦੀ ਪੁਰਾਤਨ ਕਿਤਾਬ 'ਦਬਸਤਾਨਿ-ਮੁਜਾਹਬ' ਦਾ ਲੇਖਕ ਮੁਬਿੱਦ ਜ਼ੁਲਫਕਾਰ ਅਰਦਸਤਾਨੀ ਨੇ ਵੀ ਜ਼ਿਕਰ ਕੀਤਾ ਹੈ ਕਿ ਜਦੋਂ ਵੀ ਵੈਸਾਖੀ ਵਾਲੇ ਦਿਨ ਗੁਰੂ ਦਰਬਾਰ ਵਿੱਚ ਮਸੰਦ ਇਕੱਠੇ ਹੁੰਦੇ ਸਨ ਤਾਂ ਗੁਰੂ ਹਰਿਗੋਬਿੰਦ ਸਾਹਿਬ ਉਨ੍ਹਾਂ ਮਸੰਦਾਂ ਨੂੰ ਰੁਖ਼ਸਤ ਹੋਣ ਸਮੇਂ 'ਦਸਤਾਰ' ਦੇ ਰੂਪ ਵਿੱਚ ਸਿਰੋਪਾਉ ਬਖਸ਼ਸ਼ ਦੇਂਦੇ ਸਨ।

ਦਰ ਹੰਗਾਮੇ ਰੁੱਖਸਤ ਹਰ ਕਦਾਮੇਂ ਅਜ਼ ਮਸੰਦਾਂ
ਰਾ ਗੁਰੂ ਦਸਤਾਰ-ਇ-ਅਨਾਇਤ ਕੁਨੰਦ।
(ਦਬਸਤਾਨਿ-ਮੁਜਹਾਬ)

ਸਿੱਖ ਦੀ 'ਦਸਤਾਰ' ਦੀ ਸਿਫਤ ਸਾਲਾਹ ਫਾਰਸੀ, ਅੰਗਰੇਜ਼ੀ, ਉਰਦੂ, ਹਿੰਦੀ ਆਦਿ ਭਾਸ਼ਾਵਾਂ ਦੇ ਤਵਾਰੀਖਦਾਨਾਂ ਨੇ ਬੜੇ ਸੁਚੱਜੇ ਸ਼ਬਦਾਂ ਵਿੱਚ ਕਲਮਬੰਦ ਕੀਤੀ ਹੈ। ਇਸੇ ਦਸਤਾਰ ਕਾਰਨ ਦੇਸ਼ ਬਦੇਸ਼ਾਂ ਵਿੱਚ ਸਿੱਖਾਂ ਨੂੰ ਆਪਣਾ ਪ੍ਰੀਚੈ ਦੇਣ ਦੀ ਜ਼ਰੂਰਤ ਵੀ ਨਹੀਂ ਪੈਂਦੀ। ਦਸਤਾਰ ਦੇ ਜਾਹੋ-ਜਲਾਲ ਨੂੰ ਬਰਕਰਾਰ ਰੱਖਣ ਵਾਸਤੇ ਸਿੱਖਾਂ ਨੂੰ ਸੰਸਾਰ ਦੇ ਕਈ ਮੁਲਕਾਂ ਵਿੱਚ ਸੰਘਰਸ਼ ਵੀ ਕਰਨੇ ਪਏ ਅਤੇ ਅਕਾਲ ਪੁਰਖ ਦੀ ਕ੍ਰਿਪਾ ਦੁਆਰਾ ਫਤਹਿਯਾਬੀਆਂ ਵੀ ਹਾਸਲ ਹੋਈਆਂ।

ਦਸਤਾਰ ਖਾਲਸੇ ਦੀ ਸਿਰਦਾਰੀ ਹੈ। ਖੁਦਮੁਖਤਿਆਰੀ ਦਾ ਚਿੰਨ੍ਹ ਹੈ। ਇਸ ਰੂਹਾਨੀ ਸ਼ਕਤੀ ਦੇ ਤਾਜ ਦੀ ਇੱਕੀਵੀਂ ਸਦੀ ਵਿੱਚ ਹਰ ਦੋ ਆਲਮ ਵਿੱਚ ਬੜਾ ਬੋਲਬਾਲਾ ਹੋਵੇਗਾ ਇਹ ਮੇਰਾ ਕਾਮਲ ਯਕੀਨ ਹੈ!

* * *

# ਸਿੰਘ ਅਤੇ ਕੌਰ

ਇਤਿਹਾਸਕ ਨੁਕਤਾ ਨਿਗਾਹ ਤੋਂ 'ਸਿੰਘ' ਪਦਵੀ ਦਾ ਧਾਰਮਕ ਆਦੇਸ਼ ਗੁਰੂ ਗੋਬਿੰਦ ਸਿੰਘ ਸਾਹਿਬ ਨੇ 30 ਮਾਰਚ 1699 ਦੀ ਵਿਸਾਖੀ ਵਾਲੇ ਦਿਨ, ਖਾਲਸਾ ਪੰਥ ਦੀ ਸਾਜਨਾ ਸਮੇਂ ਜਾਰੀ ਕੀਤਾ, ਜਦੋਂ ਗੁਰੂ ਸਾਹਿਬ ਨੇ 'ਖੰਡੇ ਦੀ ਪਾਹੁਲ' ਦਾ ਅਦੁੱਤੀ-ਕ੍ਰਿਸ਼ਮਾ ਪ੍ਰਗਟ ਕੀਤਾ। ਉਸ ਮੁਬਾਰਕ ਦਿਨ ਸੰਗਤ ਵਿੱਚੋਂ ਉੱਠ ਕੇ ਪੰਜ ਸਿੰਘਾਂ ਨੇ ਆਪਣੇ ਸੀਸ ਭੇਟ ਕੀਤੇ ਅਤੇ ਖਾਲਸੇ ਦੇ ਪ੍ਰਸ਼ਾਸਕੀ ਸੰਕਲਪ 'ਤੇ ਪੂਰੇ ਉਤਰੇ। ਇਨ੍ਹਾਂ ਨੇ ਪੰਜ ਕਕਾਰ ਧਾਰਨ ਕੀਤੇ ਅਤੇ ਆਪਣੇ ਨਾਵਾਂ ਨਾਲ 'ਸਿੰਘ' ਲਗਾ ਕੇ ਜਾਤ-ਰਹਿਤ ਕੌਮ 'ਖਾਲਸਾ' ਵਿੱਚ ਸ਼ਾਮਲ ਹੋ ਗਏ। 'ਖੰਡੇ ਦੀ ਪਾਹੁਲ' ਤੋਂ ਬਾਅਦ ਦਇਆ ਰਾਮ, ਭਾਈ ਦਇਆ ਸਿੰਘ ਹੋ ਗਿਆ। ਇਸੇ ਤਰ੍ਹਾਂ ਧਰਮ ਦਾਸ, ਮੋਹਕਮ ਚੰਦ, ਹਿੰਮਤ ਰਾਏ ਅਤੇ ਸਾਹਿਬ ਚੰਦ ਕਰਮਵਾਰ ਭਾਈ ਧਰਮ ਸਿੰਘ, ਭਾਈ ਮੋਹਕਮ ਸਿਘ, ਭਾਈ ਹਿੰਮਤ ਸਿੰਘ ਅਤੇ ਭਾਈ ਸਾਹਿਬ ਸਿੰਘ ਦੀਆਂ ਪਦਵੀਆਂ ਨਾਲ ਸਰਸ਼ਾਰ ਹੋਏ। (ਗੁਰੂ) ਗੋਬਿੰਦ ਰਾਏ ਜੀ ਵੀ 'ਖੰਡੇ ਦੀ ਪਾਹੁਲ' ਇਨ੍ਹਾਂ ਪੰਜਾਂ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਹੋ ਗਏ।

ਉਸ ਸਮੇਂ ਤੋਂ ਬਾਅਦ ਹਰ ਸਿੱਖ ਆਪਣੇ ਨਾਂ ਨਾਲ 'ਸਿੰਘ' ਲਿਖਦਾ ਹੈ। ਇਹ ਪਦਵੀ ਸਿੱਖਾਂ ਵਿੱਚ ਕੌਮੀ ਜਜ਼ਬੇ ਅਤੇ ਸ਼ਕਤੀ ਦਾ ਪ੍ਰਤੀਕ ਹੈ। ਪੰਜ ਕਕਾਰਾਂ ਦੀ ਰਹਿਤ ਧਾਰਨ ਕਰਕੇ, ਸੰਤ-ਸਿਪਾਹੀ ਬਣ ਕੇ ਖੁੱਲ੍ਹੇ ਦਰਸ਼ਨੀ ਦਾੜ੍ਹੇ ਦਾ ਦੀਦਾਰ ਅਤੇ ਸਿਰ 'ਤੇ ਸਜੀਲਾ ਦਸਤਾਰਾ 'ਸਿੰਘ' ਦੀ ਰਹਿਤ-ਬਹਿਤ ਦਾ ਸੰਕੇਤ ਦੇਂਦਾ ਹੈ। ਇਹੋ ਕਾਰਨ ਹੈ ਕਿ ਸਿੰਘ ਦੁਸ਼ਮਣਾਂ ਦੀਆਂ ਸਫਾਂ ਵਿੱਚ ਵੀ 'ਹਿੰਮਤ ਅਤੇ ਬਹਾਦਰੀ' ਦੀਆਂ ਸਿਫਤਾਂ ਨਾਲ ਲਬਰੇਜ਼ ਹੋ ਨਿੱਬੜੇ। ਕਾਜ਼ੀ ਨੂਰ ਮੁਹੰਮਦ ਜੋ ਅਹਿਮਦ ਸ਼ਾਹ ਦੁਰਾਨੀ ਦੇ ਹਿੰਦੁਸਤਾਨ ਉਤੇ ਸਤਵੇਂ ਹਮਲੇ ਵਿੱਚ ਸ਼ਾਮਲ ਸੀ, ਜਿਥੇ ਸਿੱਖਾਂ ਪ੍ਰਤੀ ਬੜੀ ਉਜੱਡ ਅਤੇ ਬਦ-ਅਸੀਸ ਦੇਣ ਵਾਲੀ ਜ਼ੁਬਾਨ ਵਰਤਦਾ ਹੈ ਪਰ ਉੱਥੇ 'ਸਿੰਘਾਂ' ਦੀਆਂ ਸਿਫਤਾਂ ਕਰਦਾ ਵੀ ਨਹੀਂ ਥੱਕਦਾ। ਕਾਜ਼ੀ ਨੂਰ ਮੁਹੰਮਦ ਨੇ ਫਾਰਸੀ ਕਵਿਤਾ ਵਿੱਚ ਸਾਰਾ ਇਤਿਹਾਸ ਲਿਖਿਆ ਹੈ, ਜਿਸ ਵਿੱਚ ਉਹ ਵਾਰ-ਵਾਰ 'ਸਿੰਘ' ਸ਼ਬਦ ਦੀ ਵਰਤੋਂ ਕਰਦਾ ਹੈ।

'ਸਿੰਘ' ਸ਼ਬਦ ਦੀ ਪਰਿਭਾਸ਼ਾ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ- "ਖੰਡੇ ਦਾ ਅੰਮ੍ਰਿਤਧਾਰੀ ਗੁਰੂ ਨਾਨਕ ਪੰਥੀ ਖਾਲਸਾ" (ਗੁਰਸ਼ਬਦ ਰਤਨਾਗਰ ਮਹਾਨ ਕੋਸ਼, ਦਿੱਲੀ ਛਾਪ, 1990, ਸਫਾ-193)। 'ਦੀ- ਇਨਸਾਈਕਲੋਪੀਡੀਆ ਆਫ ਸਿੱਖਇਜ਼ਮ' ਅਨੁਸਾਰ (**Singh:** from Sanskrit **Sinha** for Lion is an essential component of the name for a Sikh male. Every Sikh male name must end with 'Singh' (Vol. IV, Patiala, 1998)

ਡਾ. ਹਰਜਿੰਦਰ ਸਿੰਘ ਦਿਲਗੀਰ ਆਪਣੀ ਪੁਸਤਕ ਵਿੱਚ 'ਸਿੰਘ' ਦੀ ਪਰਿਭਾਸ਼ਾ ਨੂੰ ਥੋੜ੍ਹੇ ਵਿਸਥਾਰ ਨਾਲ ਬਿਆਨ ਕਰਦੇ ਹਨ: "Singh" Literally: Lion, Singh is an inseparable part of the names of all the male Sikhs. A Sikh must use

Singh as his second name does not include the word Singh cannot claim himself to be a Sikh. Singh is not a suffix, it is an integral part of the name of a male Sikh. Adoption of the name 'Singh' also symbolises Sikh National Cohesion."

*(The Sikh Reference Book, Canada, 1997, Page 64.)*

'ਸਿੱਖ' ਇਕ ਰੂਹਾਨੀ ਪਦਵੀ ਦਾ ਲਖਾਇਕ ਹੈ, ਜਦ ਕਿ 'ਸਿੰਘ' ਸਮਾਜਕ, ਸਿਆਸੀ ਅਧਿਕਾਰ ਦਾ। ਦਸਤੂਰ ਮੁਤਾਬਕ ਸਾਰੇ 'ਸਿੰਘ' ਸਿੱਖ ਹੀ ਹਨ ਅਤੇ ਸਾਰੇ ਸਿੱਖਾਂ ਨੂੰ 'ਸਿੰਘ' ਵੀ ਆਖਿਆ ਜਾਂਦਾ ਹੈ। ਭਾਵਨਾਤਮਕ ਦ੍ਰਿਸ਼ਟੀਕੋਣ ਤੋਂ ਉਹ ਕੌਮ ਦੇ ਸਮੂਹ ਦੀ ਨੇੜਤਾ ਦੇ ਮੁਦਈ ਹਨ ਅਤੇ ਸਮਾਜਕ ਅਤੇ ਸਿਆਸੀ ਪੱਖੋਂ ਗਤੀਸ਼ੀਲਤਾ ਦੀ ਪੈੜ ਸਿਰਜਦੇ ਹਨ। ਉਨ੍ਹਾਂ ਦਾ ਰੁਤਬਾ-ਖਾਸ ਕਾਨੂੰਨੀ ਤੌਰ 'ਤੇ ਵੀ ਸਵੀਕਾਰ ਕੀਤਾ ਗਿਆ ਹੈ। ਸਿੱਖ ਗੁਰਦੁਆਰਾ ਐਕਟ 1925 ਅਤੇ ਦਿੱਲੀ ਸਿੱਖ ਗੁਰਦੁਆਰਾ ਐਕਟ 1971 ਹੇਠ ਸਾਰੇ ਬਾਲਗ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਦੀ ਵੋਟਰ ਸੂਚੀ ਵਿੱਚ ਸ਼ਾਮਲ ਕੀਤੇ ਜਾਂਦੇ ਹਨ ਪਰ ਕੇਵਲ ਅੰਮ੍ਰਿਤਧਾਰੀ ਸਿੱਖ/ਸਿੰਘ ਹੀ ਇਨ੍ਹਾਂ ਕਮੇਟੀਆਂ ਲਈ ਯੋਗਤਾ ਪ੍ਰਾਪਤ ਹੋ ਸਕਦੇ ਹਨ। ਸ਼੍ਰੋ. ਗੁ. ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਛਾਪੀ ਗਈ 'ਸਿੱਖ ਰਹਿਤ ਮਰਯਾਦਾ' ਅਨੁਸਾਰ 'ਸ਼ਖਸੀ ਰਹਿਣੀ' ਅਤੇ 'ਪੰਥਕ ਰਹਿਣੀ' ਦਿੱਤੀ ਗਈ ਹੈ। 'ਸ਼ਖਸੀ ਰਹਿਣੀ' ਸਿੱਖ ਦੇ ਨਿੱਜੀ ਜੀਵਨ 'ਤੇ ਲਾਗੂ ਹੈ ਜਦਕਿ 'ਪੰਥਕ ਰਹਿਣੀ 'ਸਿੱਖ ਦੇ ਕੌਮੀ ਮਾਰਗ-ਦਰਸ਼ਨ ਲਈ ਜ਼ਰੂਰੀ ਕਰਾਰ ਦਿੱਤੀ ਗਈ ਹੈ। ਬਹੁਤ ਸਾਰੇ ਸਿੱਖ ਕਿਸੇ ਗੁੜ੍ਹੀ ਸਾਜ਼ਿਸ਼ ਤਹਿਤ ਆਪਣੇ ਨਾਵਾਂ ਨਾਲ 'ਸਿੰਘ' ਸ਼ਬਦ ਲਿਖਦੇ ਨਹੀਂ। ਉਹ ਇਹ ਗੱਲ ਭੁੱਲ ਜਾਂਦੇ ਹਨ ਕਿ ਉਹ ਆਪਣੇ ਸ਼ਾਨਦਾਰ ਵਿਰਸੇ ਦੀਆਂ ਜੜ੍ਹਾਂ ਆਪ ਹੀ ਕੱਟ ਰਹੇ ਹਨ ਅਤੇ ਸਿੱਖ-ਦੁਸ਼ਮਣਾਂ ਦੀਆਂ ਚਾਲਾਂ ਵਿੱਚ ਗਲਤਾਨ ਹੋ ਕੇ, ਭੇਡ-ਚਾਲ ਚੱਲੀ ਜਾ ਰਹੇ ਹਨ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਥੇ ਸਿੱਖ ਨੂੰ 'ਸਿੰਘ' ਦੀ ਪਦਵੀ ਦਿੱਤੀ, ਉਥੇ ਸਿੱਖਣੀ ਨੂੰ 'ਕੌਰ' ਦੀ ਉਪਾਧੀ ਬਖਸ਼ੀ। 'ਕੌਰ' ਦੀ ਪਰਿਭਾਸ਼ਾ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ "ਉਸ ਸਿੰਘਣੀ ਦੀ ਉਪਾਧਿ, ਜਿਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੈ, ਜੈਸੇ ਪੁਰਖ ਦੇ ਨਾਉਂ ਨਾਲ 'ਸਿੰਘ' ਸ਼ਬਦ ਜੋੜਿਆ ਜਾਂਦਾ ਹੈ ਤੈਸੇ ਸਿੰਘਣੀ ਦੇ ਨਾਉਂ ਨਾਲ 'ਕੌਰ' ਸ਼ਬਦ ਲਾਈਦਾ ਹੈ, ਅਸਲ ਵਿੱਚ ਇਹ ਸ਼ਬਦ 'ਕੁਵਰਿ' (ਕੌਰਿ) ਹੈ।"

(ਗੁਰਸ਼ਬਦ ਰਤਨਾਕਰ ਮਹਾਨਕੋਸ਼, ਉਹੀ, ਸਫਾ: 353)

'ਦੀ ਇਨਸਾਈਕਲੋਪੀਡੀਆ ਆਫ ਸਿੱਖਇਜ਼ਮ' ਵਿੱਚ ਇਸ ਸ਼ਬਦ ਨੂੰ ਇੰਜ ਪਰਿਭਾਸ਼ਿਤ ਕੀਤਾ ਗਿਆ ਹੈ-

**Kaur:** from Sanskrit Kumar or Kunvari; meaning a princess, young girl or virgin, is a suffix, which by tradition and under stipulated code of conduct, is added to the name of all Sikh females, so that like their male countepart, Singhs, they all have a common surname.

*(Vol. II, Patiala, 1996, Page 461)*

ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਸਿੰਘਣੀਆਂ ਨੇ ਸਿੰਘਾਂ ਦੇ ਮੋਢੇ ਦੇ ਨਾਲ

ਮੋਢਾ ਡਾਹ ਕੇ ਭਾਰੀ ਦੁਸ਼ਮਣ ਫ਼ੌਜਾਂ ਉੱਤੇ ਫ਼ਤਹਿ-ਯਾਬੀਆਂ ਪਾਈਆਂ ਅਤੇ ਆਪਣਾ ਨਾਂ ਤਵਾਰੀਖ ਵਿੱਚ ਅਮਰ ਕਰ ਗਈਆਂ। ਸਿੱਖ ਧਰਮ ਵਿੱਚ 'ਸਿੰਘ' ਅਤੇ 'ਕੌਰ' ਦਾ ਇਕੋ ਸਨਮਾਨ ਅਤੇ ਪਦਵੀ ਹੈ। 'ਕੌਰ' ਪੰਜ ਪਿਆਰਿਆਂ ਵਿੱਚ ਵੀ ਸ਼ਾਮਲ ਹੋ ਸਕਦੀ ਹੈ, ਦਰਬਾਰ ਸਾਹਿਬ ਵਿੱਚ 'ਕੀਰਤਨ ਅਤੇ ਸੇਵਾ' ਵੀ ਕਰ ਸਕਦੀ ਹੈ। ਇਹ ਅਧਿਕਾਰ ਉਸ ਨੂੰ 'ਗੁਰੂ ਖਾਲਸਾ ਪੰਥ' ਵੱਲੋਂ ਦਿੱਤਾ ਗਿਆ ਹੈ।

'ਕੌਰ' ਬਾਰੇ ਹੋਰ ਤਫਸੀਲ ਦੇਂਦੇ ਹੋਏ ਡਾ. ਦਿਲਗੀਰ ਲਿਖਦੇ ਹਨ:

"**Kaur:** Literally means **princess.** A Sikh girl is supposed to be as brave and responsible as a male prince. This sympolises equality of women and men in Sikhism. It also represents Sikh National Cohesion."

*(The Sikh Reference Book, op. cit. P. 54)*

ਅਜੋਕੇ ਸਮੇਂ ਜਦੋਂ ਸੰਸਾਰ ਦੇ ਕਈ ਖਿੱਤਿਆਂ ਵਿੱਚ ਸਿੱਖਾਂ 'ਤੇ ਹਨੇਰੀਆਂ ਅਤੇ ਝੱਖੜ ਝੁੱਲ ਰਹੇ ਹਨ, ਸਾਰੇ ਸਿੱਖਾਂ ਨੂੰ ਆਪਣੇ ਨਾਵਾਂ ਨਾਲ 'ਸਿੰਘ' ਅਤੇ 'ਕੌਰ' ਲਿਖਣਾ ਚਾਹੀਦਾ ਹੈ ਅਤੇ ਸਾਬਤ-ਸੂਰਤ ਰਹਿ ਕੇ ਕੌਮੀ ਸੰਯੁਕਤ ਹੋਣ ਦੀ ਪਰਵਿਰਤੀ ਦਾ ਮੁਜ਼ਾਹਰਾ ਕਰਨਾ ਚਾਹੀਦਾ ਹੈ। ਇਸ ਵਿੱਚ ਸਿੱਖ ਕੌਮ ਦਾ ਅਤੇ ਸਿੱਖਾਂ ਦਾ ਭਲਾ ਹੈ।

* * *

# ਆਪਣੇ ਵਿਰਸੇ ਪ੍ਰਤੀ ਜਾਗਰੂਕ ਹੋਵੋ

ਅੱਜ ਸਰਬ-ਸੰਸਾਰ ਗਲੋਬਲ ਪਿੰਡ ਬਣ ਚੁੱਕਾ ਹੈ। ਗਲੋਬ ਦੇ ਹਰ ਪਾਸੇ ਆਪਣੇ ਭੂਤ ਨੂੰ ਸੁਰੱਖਿਅਤ ਰੱਖਣ ਲਈ ਵੱਡੇ ਉਪਰਾਲੇ ਹੋ ਰਹੇ ਹਨ ਪਰ ਸਿੱਖ ਆਪਣੇ ਵਿਰਸੇ ਨੂੰ ਤਬਾਹ ਹੁੰਦੇ ਵੇਖ ਕੇ ਚੁੱਪ ਸਾਧ ਬੈਠੇ ਹਨ। ਅਜੋਕੇ-ਯੁਗ ਵਿੱਚ ਕਰੋੜਾਂ ਰੁਪਏ ਗੁਰਦੁਆਰਾ ਸਾਹਿਬਾਨ ਦੀਆਂ ਸ਼ਾਨਦਾਰ ਇਮਾਰਤਾਂ 'ਤੇ ਖਰਚ ਕੀਤੇ ਜਾ ਰਹੇ ਹਨ। ਹਰ ਸਾਲ ਤਕਰੀਬਨ ਦਰਜਨ-ਕੁ ਪੁਰਾਤਨ ਸ਼ਾਨਦਾਰ ਅਤੇ ਖਾਲਸੇ ਦੇ ਗੌਰਵ ਨਾਲ ਸਬੰਧਤ ਇਮਾਰਤਾਂ ਬੇਦਰਦੀ ਨਾਲ ਖਤਮ ਹੋ ਰਹੀਆਂ ਹਨ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਪਾਸੇ ਵੱਲ ਧਿਆਨ ਦੇਣ ਦੀ ਲੋੜ ਹੈ। ਸਿੱਖ ਵਿਰਸੇ ਪ੍ਰਤੀ ਜਾਗਰੂਕ ਹੋਣ ਦੀ ਫੌਰਨ ਲੋੜ ਹੈ ਤਾਂ ਜੋ ਸਿੱਖਾਂ ਦੀ ਗੌਰਵਮਈ ਤਵਾਰੀਖ ਨੂੰ ਸੰਭਾਲਿਆ ਜਾ ਸਕੇ।

ਖਾਲਸਾ ਕਾਲਜ, ਅੰਮ੍ਰਿਤਸਰ ਵਿੱਚ ਪਏ ਅਨੇਕਾਂ ਹੀ ਦੁਰਲੱਭ ਖਰੜੇ ਅਤੇ ਪੁਸਤਕਾਂ ਗਲ-ਲੜ ਰਹੀਆਂ ਹਨ। ਉਨ੍ਹਾਂ ਨੂੰ ਸੁਚੱਜੇ ਢੰਗ ਨਾਲ ਸੁਰੱਖਿਅਤ ਰੱਖਣ ਦੇ ਉਪਰਾਲੇ ਕਰਨੇ ਬਹੁਤ ਜ਼ਰੂਰੀ ਹਨ। ਸਾਡੇ ਕੰਧ-ਚਿੱਤਰ ਬੜੀ ਤੇਜ਼ੀ ਨਾਲ ਅਲੋਪ ਹੋ ਰਹੇ ਹਨ। ਉਨ੍ਹਾਂ ਬਾਰੇ ਅਸਾਂ ਕੀ ਕੀਤਾ ਹੈ? ਸਾਡੀਆਂ ਤਵਾਰੀਖੀ ਬਹੁ-ਮੁੱਲੀਆਂ ਯਾਦਗਾਰਾਂ ਅੱਜ ਵੀ ਇੰਗਲੈਂਡ ਅਤੇ ਯੂਰਪ ਦੇ ਆਸ-ਪਾਸ ਬਿਖਰੀਆਂ ਪਈਆਂ ਹਨ। ਇਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ 'ਕਲਗੀ' ਵੀ ਹੈ। ਕੀ ਸਿੱਖਾਂ ਨੇ ਉਨ੍ਹਾਂ ਨੂੰ ਹਾਸਲ ਕਰਨ ਲਈ ਕੋਈ ਉਪਰਾਲਾ ਕੀਤਾ ਹੈ।

੧੯੮੪ ਵਿੱਚ ਭਾਰਤੀ ਫੌਜ ਵੱਲੋਂ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਸਿੱਖ ਰੈਫਰੇਂਸ ਲਾਇਬ੍ਰੇਰੀ ਵਿੱਚੋਂ ਸੈਂਕੜੇ ਦੁਰਲੱਭ ਲਿਖਤਾਂ, ਗ੍ਰੰਥ, ਪੁਸਤਕਾਂ ਆਦਿ ਨੂੰ ਚੁੱਕ ਕੇ ਲੈ ਗਏ ਸਨ ਜੋ ਅੱਜ ਵੀ ਕਿਸੇ ਭਾਰਤੀ ਫੌਜੀ ਜਰਨਲ ਦੇ ਘਰ ਸੁਰੱਖਿਅਤ ਰੱਖੇ ਗਏ ਹਨ। ਕੀ ਸਿੱਖਾਂ ਨੇ ਉਨ੍ਹਾਂ ਨੂੰ ਵਾਪਸ ਲੈਣ ਦਾ ਕੋਈ ਤਰੀਕਾ ਲੱਭਿਆ ਹੈ?

ਪਾਉਂਟਾ ਸਾਹਿਬ ਗੁਰਦੁਆਰਾ ਸਾਹਿਬ ਅੰਦਰ ਜਾਂਦਿਆਂ ਹੀ ਸ਼ੀਸ਼ੇ ਦੇ ਬਕਸੇ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਉਹ ਇਤਿਹਾਸਕ 'ਕਲਮ' ਪਈ ਹੈ ਜਿਸ ਵੱਲ ਕਿਸੇ ਯਾਤਰੂ ਦੀ ਨਜ਼ਰ ਘੱਟ ਹੀ ਜਾਂਦੀ ਹੈ। ਕੀ ਗੁਰੂ ਸਾਹਿਬ ਨੇ ਇਸੇ ਕਲਮ ਰਾਹੀਂ ਜ਼ਫਰਨਾਮਾ ਲਿਖਿਆ ਸੀ? ਇਹ ਨੁੱਕਤਾ ਖੋਜ ਦਾ ਮੁੱਹਤਾਜ ਹੈ। ਦਮਦਮਾ ਸਾਹਿਬ ਵਿੱਚ ਵੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ 'ਸ਼ੀਸ਼ਾ' ਵੀ ਪਿਆ ਹੈ ਜਿਸ ਨੂੰ ਹਰ ਯਾਤਰੂ ਨੂੰ ਹੱਥ ਲਾਉਣ ਦੀ ਪਿਰਤ ਪਾਈ ਜਾ ਰਹੀ ਹੈ। ਕਈ ਗੁਰਦੁਆਰਿਆਂ ਵਿੱਚ ਸਾਡੇ ਗੁਰੂ ਸਾਹਿਬਾਨ ਦੇ ਹਥਿਆਰ, ਸ਼ਸਤਰਾਂ ਨੂੰ ਰੋਜਮਰਾ ਹੱਥ ਵਿੱਚ ਫੜ ਕੇ ਦਰਸ਼ਨ ਕਰਾਏ ਜਾਂਦੇ ਹਨ। ਕਈ ਸ਼ਸਤਰਾਂ ਨੂੰ ਰੋਜ਼ ਇਸ਼ਨਾਨ ਕਰਾਇਆ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਜਦੋਂ ਪਾਉਂਟਾ ਸਾਹਿਬ ਵਿੱਚ ਦਰਬਾਰ ਲਾਉਂਦੇ ਸਨ ਤਾਂ ਉਹ ਪਿੱਪਲ ਦੇ ਦਰੱਖਤ ਹੇਠਾਂ ਹੀ ਦਰਬਾਰ ਸਜਾਉਂਦੇ ਸਨ। ਕੁਝ ਵਰ੍ਹੇ ਪਹਿਲਾਂ ਇਸ ਪਿੱਪਲ ਦੇ ਦਰੱਖਤ ਨੂੰ ਕੱਟ ਕੇ ਲੰਗਰ ਵਿੱਚ ਬਾਲਣ ਲਈ ਵਰਤਿਆ ਗਿਆ ਹੈ। ਤੁਸੀਂ ਹੈਰਾਨ

ਹੋਵੋਗੇ ਕਿ ਰੌਚਕ ਗੌਰਵਭਰੀ ਗੁਰਦੁਆਰਾ ਜੋਤੀ-ਸਰੂਪ ਸਰਹਿੰਦ ਦੀ ਇਮਾਰਤ ਹੁਣ ਨਹੀਂ ਹੈ। ਉਸ ਇਮਾਰਤ ਦੇ ਬਦਲੇ ਚਿੱਟੇ ਸੰਗਮਰਮਰ ਦੀ ਇਮਾਰਤ ਖੜ੍ਹੀ ਕਰ ਦਿੱਤੀ ਗਈ ਹੈ।

'ਗੁਰੂ ਕੇ ਮਹਿਲ' ਦਾ ਅਸਲੀ ਚੁੱਲ੍ਹਾ, ਦੀਵਾਰਾਂ ਅਤੇ ਉਹ ਕਿੱਲੀ ਜਿਸ ਨੂੰ ਫੜ ਕੇ ਗੁਰੂ ਅਮਰਦਾਸ ਸਾਹਿਬ ਇਬਾਦਤ ਦਾ ਪ੍ਰਯੋਗ ਕਰਦੇ ਸਨ, ਅਲੋਪ ਕੀਤੇ ਗਏ ਹਨ। ਇਸੇ ਤਰ੍ਹਾਂ ਬਾਰਾਮੂਲਾ ਕਸ਼ਮੀਰ ਵਿੱਚ ਉਹ ਚਿਨਾਰ ਦਾ ਦਰੱਖਤ ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੀ ਹੱਥੀਂ ਲਗਾਇਆ ਸੀ ਜੜ੍ਹੋਂ ਪੁੱਟ ਕੇ ਤਬਾਹ ਕੀਤਾ ਗਿਆ ਹੈ। ਠੰਢਾ ਬੁਰਜ ਸਰਹਿੰਦ, ਬਹਾਦਰਗੜ੍ਹ ਗੁਰਦੁਆਰਾ ਆਦਿ ਨੂੰ ਅਲੋਪ ਕਰਕੇ ਅਸੀਂ ਫਖਰ ਮਹਿਸੂਸ ਕਰ ਰਹੇ ਹਾਂ। ਹੋਰ ਵੀ ਕਿੰਨਾ ਕੁਝ ਅਸੀਂ ਗਵਾਉਂਦੇ ਜਾ ਰਹੇ ਹਾਂ। ਦੁਨੀਆਂ ਦੀ ਸਾਰੀ ਦੌਲਤ ਵੀ ਇਨ੍ਹਾਂ ਤਵਾਰੀਖੀ ਅਤੇ ਗੌਰਵਮਈ ਦੁਰਲੱਭ ਖਜ਼ਾਨੇ ਨੂੰ ਵਾਪਸ ਨਹੀਂ ਮੋੜ ਸਕਦੀ। ਹੈਰਾਨੀ ਇਹ ਹੈ ਕਿ ਇਹ ਸਾਰਾ ਕੁਝ 'ਕਾਰ ਸੇਵਾ' ਦੇ ਨਾਂ ਹੇਠ ਹੋ ਰਿਹਾ ਹੈ। ਕੀ ਸੰਸਾਰ ਦੇ ਸਿੱਖ ਇਸ ਵੱਲ ਜਾਗਰੂਕ ਹੋਣਗੇ ?

* * *

# ਸ੍ਰ. ਜੱਸਾ ਸਿੰਘ ਰਾਮਗੜ੍ਹੀਆ- ਇੱਕ ਪ੍ਰੀਚੈ

ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਦਾ ਜਨਮ ਗਿਆਨੀ ਭਗਵਾਨ ਸਿੰਘ ਦੇ ਘਰ ੨੧ ਮਈ ੧੭੨੩ ਨੂੰ ਇਛੋਗਿਲ ਪਿੰਡ ਵਿੱਚ ਹੋਇਆ ਜੋ ਲਾਹੌਰ ਤੋਂ ੨੦ ਕਿਲੋਮੀਟਰ ਦੂਰ ਹੈ। ਇਸ ਦੇ ਦਾਦੇ ਹਰਦਾਸ ਸਿੰਘ (ਮੌਤ ੧੭੧੬) ਨੇ ਗੁਰੂ ਗੋਬਿੰਦ ਸਿੰਘ ਸਾਹਿਬ ਕੋਲੋਂ ਖੰਡੇ ਬਾਟੇ ਦੀ ਪਾਹੁਲ ਲਈ ਸੀ ਅਤੇ ਬਾਅਦ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਸਮੇਂ ਲੜਾਈਆਂ ਵਿੱਚ ਸ਼ਾਮਿਲ ਰਿਹਾ ਸੀ। ਗਿਆਨੀ ਭਗਵਾਨ ਸਿੰਘ ਵੀ ਨਾਦਰ ਸ਼ਾਹ ਨਾਲ ਲੜਦੇ ਹੋਏ ੧੭੩੯ ਵਿੱਚ ਸ਼ਹੀਦ ਹੋ ਗਿਆ ਸੀ। ਛੋਟੀ ਉਮਰ ਵਿੱਚ ਹੀ ਜੱਸਾ ਸਿੰਘ ਨੇ ਨੰਦ ਸਿੰਘ ਦੇ ਜੱਥੇ ਵਿੱਚ ਸ਼ਾਮਿਲ ਹੋ ਕੇ ਸ਼ਸਤਰ ਵਿੱਦਿਆ ਦੇ ਪੈਂਤੜਿਆਂ ਦੀ ਸਿੱਖਿਆ ਲੈ ਲਈ ਸੀ।

੧੭੪੫ ਵਿੱਚ ਜੱਸਾ ਸਿੰਘ ਨੂੰ ਜਲੰਧਰ ਦੇ ਫੌਜਦਾਰ ਅਦੀਨਾ ਬੇਗ ਨਾਲ ਸੋਝਤਾ ਕਰਨ ਲਈ ਨਿਯੁਕਤ ਕੀਤਾ ਗਿਆ ਜੋ ਨਵਾਬ ਜ਼ਕਰੀਆ ਖਾਨ ਲਾਹੌਰ ਦੇ ਮੁਗਲ ਗਵਰਨਰ ਦੇ ਆਦੇਸ਼ ਮੁਤਾਬਿਕ ਸਿੱਖਾਂ 'ਤੇ ਸਖਤੀਆਂ ਅਤੇ ਜ਼ੁਲਮ ਤਸ਼ੱਦਦ ਕਰਦਾ ਰਹਿੰਦਾ ਸੀ। ਚਤੁਰ ਅਦੀਨਾ ਬੇਗ ਨੇ ਜੱਸਾ ਸਿੰਘ ਨੂੰ ਇਕ ਛੋਟੀ ਜਿਹੀ ਟੁਕੜੀ ਦਾ ਕਮਾਂਡਰ ਬਣਾ ਦਿੱਤਾ ਜਿਸ ਵਿੱਚ ੧੦੦ ਸਿੱਖ ਅਤੇ ੬੦ ਹਿੰਦੂ ਸ਼ਾਮਿਲ ਸਨ। ਸਿੱਖਾਂ ਨੇ ਜੱਸਾ ਸਿੰਘ ਦੀ ਇਸ ਕਰਤੂਤ ਦਾ ਬੁਰਾ ਮਨਾਇਆ ਜਿਸ ਕਾਰਨ ਉਹ ਅਦੀਨਾ ਬੇਗ ਨਾਲ ਬਹੁਤੀ ਦੇਰ ਟਿਕ ਨਾ ਸਕਿਆ। ਅਕਤੂਬਰ ੧੭੪੮ ਨੂੰ ਜਦੋਂ ਦੀਵਾਲੀ ਦੇ ਸਮੇਂ ਸਿੱਖ ਅੰਮ੍ਰਿਤਸਰ ਇਕੱਠੇ ਹੋਏ ਸਨ ਤਾਂ ਨਵੇਂ ਗਵਰਨਰ ਮੀਰ ਮੰਨੂੰ ਨੇ ਸਿੱਖਾਂ ਨੂੰ ਅੰਮ੍ਰਿਤਸਰ ਤੋਂ ਬਾਹਰ ਕੱਢਣ ਦੀ ਹਮਲਾਵਾਰਨਾ ਕਾਰਵਾਈ ਆਰੰਭੀ। ਸਿੱਖ ਆਸ ਪਾਸ ਦੇ ਜੰਗਲਾਂ ਵੱਲ ਚਲੇ ਗਏ ਅਤੇ ਬਾਕੀ ੫੦੦ ਦੇ ਕਰੀਬ ਸਿੰਘਾਂ ਨੇ ਰਾਮ ਰੌਣੀ ਦੇ ਕਿਲ੍ਹੇ ਵਿੱਚ ਸ਼ਰਨ ਲੈ ਲਈ। ਮੁਗਲ ਫੌਜਾਂ ਨੇ ਕਿਲ੍ਹੇ ਦੀ ਘੇਰਾਬੰਦੀ ਕੀਤੀ ਅਤੇ ਮਿੱਟੀ ਦੇ ਕਿਲ੍ਹੇ ਨੂੰ ਢਾਹ ਦਿੱਤਾ ਗਿਆ। ਚਾਰ ਮਹੀਨੇ ਛੋਟੀਆਂ-ਮੋਟੀਆਂ ਝੜਪਾਂ ਹੁੰਦੀਆਂ ਰਹੀਆਂ ਜਿਨ੍ਹਾਂ ਵਿੱਚ ੨੦੦ ਸਿੱਖਾਂ ਨੇ ਸ਼ਹੀਦੀਆਂ ਪਾਈਆਂ। ਜੋ ਸਿੰਘ ਬਚੇ ਸਨ ਉਨ੍ਹਾਂ ਨੇ ਸਰਦਾਰ ਜੱਸਾ ਸਿੰਘ ਨੂੰ ਮਦਦ ਲਈ ਬੇਨਤੀ ਕੀਤੀ। ਜੱਸਾ ਸਿੰਘ ਨੇ ਅਦੀਨਾ ਬੇਗ ਨੂੰ ਛੱਡ ਦਿੱਤਾ ਅਤੇ ਕੌੜਾ ਮੱਲ (ਲਾਹੌਰ ਦਾ ਦੀਵਾਨ) ਸਹਿਜਧਾਰੀ ਸਿੱਖ ਨੂੰ ਆਖ ਕੇ ਸਿੱਖਾਂ ਦਾ ਬਚਾਅ ਕੀਤਾ। ਦੀਵਾਨ ਦੇ ਵਿੱਚ ਪੈਣ 'ਤੇ ਹੀ ਮੀਰ ਮੰਨੂੰ ਨੇ ਰਾਮ ਰੌਣੀ ਕਿਲ੍ਹੇ ਦਾ ਘੇਰਾ ਚੁੱਕਿਆ, ਜੋ ਮੁਕੰਮਲ ਤਬਾਹ ਹੋ ਗਿਆ ਸੀ। ਮੀਰ ਮੰਨੂੰ ਦੀ ਮੌਤ ਨਵੰਬਰ ੧੭੫੩ ਵਿੱਚ ਹੋਈ ਅਤੇ ਸਿੱਖ ਜੰਗਲਾਂ 'ਚੋਂ ਬਾਹਰ ਆਏ ਅਤੇ ਰਾਮ ਰੌਣੀ ਦਾ ਕਿਲ੍ਹਾ ਦੁਬਾਰਾ ਬਣਾਇਆ। ਇਹ ਸਾਰਾ ਕੰਮ ਸ੍ਰ. ਜੱਸਾ ਸਿੰਘ ਦੀ ਰੇਖ ਦੇਖ ਹੇਠ ਹੋਇਆ ਅਤੇ ਨਵੇਂ ਬਣੇ ਕਿਲ੍ਹੇ ਦਾ ਨਾਂ 'ਰਾਮਗੜ੍ਹ' ਰੱਖਿਆ ਗਿਆ। ਇਸ ਤੋਂ ਬਾਅਦ ਜੱਸਾ ਸਿੰਘ ਦੇ ਨਾਂ ਨਾਲ 'ਰਾਮਗੜ੍ਹੀਆ' ਸ਼ਬਦ ਜੁੜ ਗਿਆ।

ਸ੍ਰ. ਜੱਸਾ ਸਿੰਘ ਨੇ ਕਨ੍ਹੱਈਆ ਮਿਸਲ ਨਾਲ ਮਿਲ ਕੇ ਦੀਨਾ ਨਗਰ, ਬਟਾਲਾ, ਕਲਾਨੌਰ, ਸ੍ਰੀ ਹਰਿਗੋਬਿੰਦਪੁਰ, ਕਾਦੀਆਂ, ਘੁਮਾਣ, ਮੱਤੇਵਾਲ, (ਬੜੀ ਦੋਆਬ) ਉੜਮੁੜ ਟਾਂਡਾ, ਸਰਾਇ, ਮੈਨੀ ਗੜ੍ਹਦੀਵਾਲਾ ਅਤੇ ਜ਼ਹੂਰਾ (ਜਲੰਧਰ ਦੋਆਬ) ਫਤਹਿ ਕੀਤੇ। ਪਹਾੜੀਆਂ ਨੇ ਕਾਂਗੜਾ,

ਨੂਰਪੁਰ, ਮੰਡੀ ਅਤੇ ਚੰਬਾ ਵੱਲੋਂ ਦੋ ਲੱਖ ਰੁਪਏ ਦਾ ਨਜ਼ਰਾਨਾ ਭੇਟ ਕੀਤਾ। ਪਰ ਇਕ ਵੇਰ ਜੱਸਾ ਸਿੰਘ ਆਹਲੂਵਾਲੀਆ ਨਾਲ ਟਾਕਰਾ ਹੋਣ ਕਾਰਨ, ਇਸੇ ਨੂੰ ਸਤਲੁਜੋਂ ਪਾਰ ਹੋ ਕੇ ਸਰਸੇ ਰਹਿ ਕੇ ਦਿਨ ਕੱਟਣੇ ਪਏ। ੧੭੮੩ ਤਕ ਇਹ ਸਰਸੇ ਰਹਿ ਕੇ ਦਿੱਲੀ, ਮੇਰਠ ਤਕ ਮਾਰਾਂ ਮਾਰਦਾ ਰਿਹਾ। ਹਿਸਾਰ ਦੇ ਹਾਕਮ ਪਾਸੋਂ ਬ੍ਰਾਹਮਣ ਲੜਕੀਆਂ ਨੂੰ ਜੰਗ ਕਰ ਕੇ ਛੁਡਾਉਣ 'ਤੇ ਇਸ ਦੀ ਉਸ ਖਿੱਤੇ ਵਿੱਚ ਵੱਡੀ ਮਹਿਮਾ ਫੈਲੀ। ਇਹ ਗੁਰਬਾਣੀ ਦਾ ਗਿਆਤਾ ਅਤੇ ਵੰਡ ਦੇ ਛਕਣ ਵਾਲਾ ਜਰਨੈਲ ਸੀ। ਅਹਿਮਦ ਸ਼ਾਹ ਦੁਰਾਨੀ ਨਾਲ ਜੋ ਖਾਲਸੇ ਦੇ ਜੰਗ ਹੋਏ, ਇਹ ਉਨ੍ਹਾਂ ਵਿੱਚ ਲਗਾਤਾਰ ਸ਼ਾਮਿਲ ਹੁੰਦਾ ਰਿਹਾ ਹੈ।

ਇਕ ਸੋਮੇਂ ਅਨੁਸਾਰ ਜਦੋਂ ਸ਼ੁਰੂ ਵਿੱਚ ਪੰਥ ਨੇ ਇਸ ਨੂੰ ਕੁੜੀ ਮਾਰਨ ਦਾ ਕਲੰਕ ਲਾ ਕੇ ਸੰਗਤ ਵਿੱਚੋਂ ਛੇਕ ਦਿੱਤਾ, ਇਹ ਆਪਣੇ ਚਾਰ ਭਾਈਆਂ ਸਮੇਤ ਜਲੰਧਰ ਦੇ ਹਾਕਮ ਅਦੀਨਾ ਬੇਗ ਪਾਸ ਨੌਕਰ ਹੋ ਗਿਆ ਸੀ। ਬਾਅਦ ਵਿੱਚ ਇਸ ਨੇ ਅੰਮ੍ਰਿਤਸਰ ਜਾ ਕੇ ਖਾਲਸੇ ਕੋਲੋਂ ਮੁਆਫੀ ਮੰਗੀ ਅਤੇ ਅਦੀਨਾ ਬੇਗ ਦੀ ਨੌਕਰੀ ਛੱਡ ਦਿੱਤੀ।

ਇੱਕ ਦਹਾਕੇ ਅੰਦਰ ਜੱਸਾ ਸਿੰਘ ਦਲ ਖਾਲਸਾ ਦਾ ਸਿਰਕੱਢ ਸਿਰਲੱਥ ਯੋਧਾ ਬਣ ਗਿਆ। ਇਸ ਨੇ ਤਲਵਾੜਾ, ਬਿਆਸ ਦੇ ਖੱਬੇ ਪਾਸੇ ਕਿਲ੍ਹਾ ਬਣਾਇਆ। ਜੱਸਾ ਸਿੰਘ ਰਾਮਗੜ੍ਹੀਆ ਨੇ ਦਿੱਲੀ ਤੋਂ ਪੰਜਾਬ ਆ ਕੇ ਖੋਹੀਆਂ ਹੋਈਆਂ ਥਾਵਾਂ ਲੈ ਲਈਆਂ। ਜੱਸਾ ਸਿੰਘ ਨੇ ਸ਼ੁਕਰਚੱਕੀਆ ਮਿਸਲ ਨਾਲ ਮਿਲ ਕੇ ਆਪਣੇ ਪੁਰਾਣੇ ਦੁਸ਼ਮਣ ਜੈ ਸਿੰਘ ਕਨਿਆਂ ਨੂੰ ੧੭੮੭ ਵਿੱਚ ਬਟਾਲਾ ਵਿੱਚ ਮਾਰ ਦਿੱਤਾ ਅਤੇ ਬਟਾਲਾ ਦੇ ਇਰਦ ਗਿਰਦ ਕਿਲ੍ਹਾ ਬਣਾ ਕੇ ਰਹਿਣ ਲੱਗ ਪਿਆ।

ਜੱਸਾ ਸਿੰਘ ਦਾ ਦੇਹਾਂਤ ੨੦ ਅਪ੍ਰੈਲ ੧੮੦੩ ਨੂੰ ੮੦ ਵਰ੍ਹੇ ਦੀ ਉਮਰ ਵਿੱਚ ਹੋਇਆ। ਬਾਅਦ ਵਿੱਚ ਇਸ ਦੇ ਸਪੁੱਤਰ ਸ੍ਰ. ਜੋਧ ਸਿੰਘ ਰਾਮਗੜ੍ਹੀਆ ਨੇ ੧੮੦੮ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਸ਼ਰਨ ਅੰਗੀਕਾਰ ਕੀਤੀ।

* * *

# ਅਫ਼ਗਾਨਿਸਤਾਨ ਦੇ ਇਤਿਹਾਸਕ ਗੁਰਦੁਆਰੇ ਅਤੇ ਅਸਥਾਨ

ਸਿੱਖ ਤਵਾਰੀਖ ਅਨੁਸਾਰ ਕਾਬਲ ਸਿੱਖੀ ਦਾ ਵੱਡਾ ਕੇਂਦਰ ਰਿਹਾ ਸੀ। ਕਾਬਲ, ਅਫ਼ਗਾਨਿਸਤਾਨ ਦੀ ਰਾਜਧਾਨੀ ਹੈ। ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਬਗਦਾਦ ਤੋਂ ਆਉਂਦੇ ਸਮੇਂ 1520-21 ਨੂੰ ਕਾਬਲ ਆ ਕੇ ਠਹਿਰੇ ਸਨ।

ਗੁਰੂ ਨਾਨਕ ਸਾਹਿਬ ਦੀ ਯਾਦ ਵਿੱਚ ਪਾਨਚੌਂਕ, ਜਬਾ (ਕਾਬਲ) ਵਿਚ ਇਤਿਹਾਸਕ ਗੁਰਦੁਆਰਾ ਸਾਹਿਬ ਬਣਿਆ ਹੋਇਆ ਸੀ ਪਰ 1947 ਤੋਂ ਬਾਅਦ ਅਫ਼ਗਾਨਿਸਤਾਨ ਸਰਕਾਰ ਨੇ ਗੁਰਦੁਆਰਾ ਸਾਹਿਬ ਢਾਹ ਕੇ ਇਥੇ ਸੜਕ ਬਣਾ ਲਈ ਸੀ। ਨਵਾਂ ਗੁਰਦੁਆਰਾ ਸਾਹਿਬ, ਸਿੱਖਾਂ ਨੇ ਦੂਜੀ ਥਾਂ ਉਸਾਰ ਦਿੱਤਾ ਸੀ। ਕਾਬਲ, ਗੁਰੂ ਅਰਜਨ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿਰਾਇ ਸਾਹਿਬ ਦੇ ਸਮੇਂ ਪ੍ਰਮੁੱਖ ਸਿੱਖੀ ਦਾ ਸੈਂਟਰ ਮੰਨਿਆ ਜਾਂਦਾ ਸੀ। ਅਫ਼ਗਾਨਿਸਤਾਨ ਦੀ ਧਰਤੀ ਤੇ ਬਹੁਤ ਸਾਰੇ ਇਤਿਹਾਸਕ ਅਸਥਾਨ ਅਤੇ ਯਾਦ ਚਿੰਨ੍ਹ ਹਨ ਜੋ ਇਸ ਪ੍ਰਕਾਰ ਹਨ:

**ਗੁਰਦੁਆਰਾ ਚੌਹਾ ਸਾਹਿਬ:** ਇਹ ਇਤਿਹਾਸਕ ਅਸਥਾਨ ਜਲਾਲਾਬਾਦ ਵਿੱਚ ਹੈ ਜਿਸ ਦਾ ਅਕਸ਼ਾਂਸ 34°-26' ਅਤੇ ਰੇਖਾਂਸ਼ ਦੇਸ਼ਾਂਤਰ 70°-28' ਹੈ। ਇਹ ਅਫ਼ਗਾਨਿਸਤਾਨ ਦੀ ਪੂਰਬੀ ਦਿਸ਼ਾ ਵੱਲ ਹੈ। 'ਗੁਰਦੁਆਰਾ ਚੌਹਾ ਸਾਹਿਬ ਪਾਤਸ਼ਾਹੀ-ਪਹਿਲੀ' ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣਿਆ ਹੈ ਜਦੋਂ ਗੁਰੂ ਸਾਹਿਬ 16ਵੀਂ ਸਦੀ ਦੇ ਸ਼ੁਰੂ ਵਿਚ ਮੱਕਾ ਮਦੀਨਾ ਅਤੇ ਬਗਦਾਦ ਤੋਂ ਹੋ ਕੇ ਇਥੇ ਆਏ ਸਨ। ਗੁਰੂ ਸਾਹਿਬ ਨੇ ਸੰਗਤਾਂ ਦੀ ਪਾਣੀ ਦੀ ਘਾਟ ਨੂੰ ਮਹਿਸੂਸ ਕਰਦਿਆਂ 'ਚਿਸ਼ਮਾ' ਠੰਡੇ ਪਾਣੀ ਦਾ ਕੱਢਿਆ ਸੀ।

**ਗੁਰਦੁਆਰਾ ਗੁਰੂ ਨਾਨਕ ਚਿਸ਼ਮਾ:** ਇਹ ਇਤਿਹਾਸਕ ਅਸਥਾਨ ਜਲਾਲਾਬਾਦ ਕਾਬੜ ਸੜਕ ਉੱਤੇ ਆਉਂਦਾ ਹੈ। ਜਲਾਲਾਬਾਦ ਤੋਂ ਇਹ ਅੱਠ ਕਿਲੋਮੀਟਰ ਦੂਰ ਹੈ।

**ਕੌਂਡਾ ਸਾਹਿਬ:** ਇਹ ਗੁਰਦੁਆਰਾ ਅਸਕਾ ਪਿੰਡ ਵਿਚ ਹੈ। ਇਥੋਂ ਦੀ ਇੱਕ ਮਾਈ ਜਿਸ ਨੂੰ ਸਿੱਖ ਇਤਿਹਾਸ ਵਿੱਚ 'ਕਾਬਲ ਵਾਲੀ ਮਾਈ' ਕਰ ਕੇ ਲਿਖਿਆ ਹੈ, ਅੰਮ੍ਰਿਤਸਰ ਜਾ ਕੇ ਕਾਰ ਸੇਵਾ ਕਰਦੀ ਸੀ।

**ਗੁਰਦੂਆਰਾ ਚੱਕੀ ਸਾਹਿਬ:** ਬਾਬਰ ਨੇ ਕਾਬਲ ਵਿਚ ਬਹੁਤੇ ਪੀਰ ਫਕੀਰ ਕੈਦ ਕਰਕੇ ਚੱਕੀਆਂ ਪੀਹਣ ਲਾ ਰੱਖੇ ਸਨ। ਜਦੋਂ ਗੁਰੂ ਨਾਨਕ ਸਾਹਿਬ ਕਾਬਲ ਪੁੱਜੇ ਤਾਂ ਉਹ ਵੀ ਕੈਦ ਕਰਕੇ ਚੱਕੀ ਪੀਹਣ ਲਾ ਦਿੱਤੇ। ਗੁਰੂ ਸਾਹਿਬ ਦੀ ਚੱਕੀ ਆਪ ਮੁਹਾਰੇ ਚੱਲ ਪਈ ਤਾਂ ਜਦੋਂ ਬਾਦਸ਼ਾਹ ਨੂੰ ਇਸ ਗੱਲ ਦੀ ਖਬਰ ਹੋਈ ਤਾਂ ਉਸ ਸਾਰੇ ਫਕੀਰ ਗੁਰੂ ਸਾਹਿਬ ਦੇ ਕਹਿਣ ਤੇ ਰਿਹਾ ਕਰ ਦਿੱਤੇ। ਉਸੇ ਚੱਕੀ ਦਾ ਉਪਰਲਾ ਪੁੜ ਕਾਬਲ ਸ਼ਹਿਰ ਵਿੱਚ ਭਾਈ ਸ਼ਿਆਮ ਸਿੰਘ ਦੀ ਧਰਮਸ਼ਾਲਾ ਵਿਚ ਪਿਆ ਹੈ ਅਤੇ ਚੱਕੀ ਦਾ ਹੇਠਲਾ ਪੁੜ 'ਸ਼ਾਹੀਬਾਗ' ਵਿੱਚ ਹੈ।

**ਘਞੂਕਾ ਪਹਾੜ ਟਿੱਬੀ ਸਾਹਿਬ:** ਇਹ ਥਾਂ ਕਾਬਲ ਤੋਂ 22 ਕਿਲੋਮੀਟਰ ਦੂਰ ਹੈ। ਦਿਨ

ਦੇ ਸਮੇਂ ਇੱਥੇ ਰੇਤ ਇਕੱਠੀ ਹੁੰਦੀ ਹੈ ਅਤੇ ਰਾਤ ਨੂੰ ਖਿੰਡ ਜਾਂਦੀ ਹੈ। ਸਵੇਰ ਨੂੰ ਉਸ ਟਿੱਬੀ ਤੇ ਘੋੜਿਆਂ ਦੀਆਂ ਪੈੜਾਂ ਦੇ ਨਿਸ਼ਾਨ ਬਹੁਤ ਹੁੰਦੇ ਹਨ।

**ਹਜ਼ਾਰਾ ਪਰਬਤ:** ਇਥੇ ਇਤਿਹਾਸ ਅਸਥਾਨ 'ਕੋਠਾ ਸਾਹਿਬ' ਕਰਕੇ ਪ੍ਰਸਿੱਧ ਹੈ। ਇਥੇ ਕੜਾਹ ਪ੍ਰਸ਼ਾਦ ਵਿੱਚ 'ਪੰਜਾ' ਲੱਗਦਾ ਹੈ।

**ਬਾਬੇ ਦਾ ਥੜ੍ਹਾ:** ਕਾਬਲ ਤੋਂ ਤਿੰਨ ਕਿਲੋਮੀਟਰ ਦੂਰ ਪੱਛਮੀ ਦਿਸ਼ਾ ਵੱਲ ਬਾਬਰ ਦੇ ਸੰਗਮਰਮਰੀ ਮਹਿਲ ਦੇ ਨੇੜੇ 'ਬਾਬੇ ਦਾ ਥੜ੍ਹਾ' ਕਰਕੇ ਪ੍ਰਸਿੱਧ ਹੈ ਜਿੱਥੇ ਬਾਬਰ ਨੇ ਆ ਕੇ ਗੁਰੂ ਸਾਹਿਬ ਤੋਂ ਕਾਮਯਾਬੀ ਦੀ ਅਰਦਾਸ ਲਈ ਬੇਨਤੀ ਕੀਤੀ ਸੀ।

ਕਾਬਲ ਦੇ ਆਸਪਾਸ ਬਹੁਤ ਸਾਰੇ ਅਜਿਹੇ ਪਿੰਡ ਹਨ ਜਿੱਥੇ ਗੁਰੂ ਨਾਨਕ ਸਾਹਿਬ ਦੇ ਚਮਤਕਾਰ ਮੁਕਾਮੀ ਲੋਕ ਦੱਸਦੇ ਹਨ। ਇਹ ਨਗਰ ਹਨ ਦਰਗਈ ਪਿੰਡ, ਜੋ ਮਾਲਕੰਦ ਦੇ ਪਹਾੜਾਂ ਵਿੱਚ ਹੈ। ਦਰਗਈ ਪਿੰਡ ਤੋਂ 9 ਕਿਲੋਮੀਟਰ ਦੂਰ ਉੱਤਰ ਵੱਲ ਇਕ ਪਿੰਡ ਭੁਨੇਰ ਹੈ ਜੋ ਯਾਕੀ ਦੇ ਪਰਗਣੇ ਵਿਚ ਆਉਂਦਾ ਹੈ। ਅਬਲੀਸ ਜੋ ਕਾਬਲ ਦੇ ਉੱਤਰ ਵੱਲ ਦੋ ਕਿਲੋਮੀਟਰ ਦੂਰ ਹੈ। ਇਸੇ ਤਰ੍ਹਾਂ ਹੋਰ ਵੀ ਪਿੰਡ ਹਨ ਜਿਵੇਂ ਲੁਕਮਾਨ, ਘੜੂਕਾ, ਕੁਰਮ, ਗੋਰੀ, ਬੁਗਲਾਨ ਆਦਿ ਜਿਥੇ ਗੁਰੂ ਸਾਹਿਬ ਕੇ ਅਸਥਾਨ ਚਿੰਨ੍ਹ ਦੱਸੇ ਜਾਂਦੇ ਹਨ।

ਇਨ੍ਹਾਂ ਇਤਿਹਾਸਕ ਅਸਥਾਨਾਂ ਦਾ ਜ਼ਿਕਰ ਗੁਰਦੁਆਰਾ ਦਰਪਣ, ਸ੍ਰੀ ਗੁਰ ਤੀਰਥ ਸੰਗ੍ਰਹਿ, ਰਿਪੁਦਮਨ ਪ੍ਰਕਾਸ਼, ਖੁਰਸ਼ੀਦ ਖਾਲਸਾ, ਸ੍ਰੀ ਗੁਰਦੁਆਰੇ ਦਰਸ਼ਨ, ਤਵਾਰੀਖ ਗੁਰਦੁਆਰਿਆਂ ਗੁਰਸ਼ਬਦ ਰਤਨਾਕਾਰ ਮਹਾਨ ਕੋਸ਼ ਆਦਿ ਪੁਸਤਕਾਂ ਵਿੱਚ ਸੰਖੇਪ ਤੌਰ ਤੇ ਆਇਆ ਹੈ।

* * *

# ਮਹਾਰਾਜਾ ਦਲੀਪ ਸਿੰਘ ਦੇ ਸਮੇਂ ਸਾਜ਼ਸ਼ਾਂ ਅਤੇ ਬੁਰਛਾਗਰਦੀ ਦੀ ਦਾਸਤਾਨ

ਪੰਜਾਬ ਦੀ ਪਵਿੱਤਰ ਧਰਤੀ 'ਤੇ ਇਕ ਸਦੀ ਦੀ ਜੱਦੋ ਜਹਿਦ ਤੋਂ ਬਾਅਦ ਸਿੱਖਾਂ ਨੇ ਆਪਣਾ ਰਾਜ ਕਾਇਮ ਕਰ ਲਿਆ। ਇਸ ਦੀਆਂ ਨੀਹਾਂ ਨੂੰ ਮਜ਼ਬੂਤ ਕਰਨ ਲਈ ਲਗਾਤਾਰ ਚਾਲੀ ਸਾਲ ਸਿੱਖ ਸੂਰਮਿਆਂ ਨੂੰ ਅਤਿ ਕਠਨ ਘਾਲਨਾਵਾਂ ਅਤੇ ਸੰਘਰਸ਼ਾਂ ਵਿੱਚੋਂ ਗੁਜ਼ਰਨਾ ਪਿਆ। ਪਰ ਡੋਗਰਿਆਂ ਦੀਆਂ ਸਾਜ਼ਸ਼ਾਂ ਅਤੇ ਬੁਰਛਾਗਰਦੀ ਕਾਰਨ ਦਸ ਵਰ੍ਹੇ ਤੋਂ ਵੀ ਘੱਟ ਸਮੇਂ ਵਿੱਚ ਸਿੱਖ ਰਾਜ ਦਾ ਸੂਰਜ ਅਲੋਪ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਦੇ ਸੱਤ ਸਪੁੱਤਰਾਂ ਨੇ ਵੱਖ-ਵੱਖ ਮਾਵਾਂ ਤੋਂ ਜਨਮ ਲਿਆ ਸੀ। ਇਹੋ ਕਾਰਨ ਹੈ ਕਿ ਅੰਦਰੂਨੀ ਪ੍ਰਵਾਰਕ ਸਾਂਝ ਤੋਂ ਸੱਖਣੇ ਵੀ ਦਿਖਾਈ ਦਿੰਦੇ ਸਨ। ਸ਼ੇਰੇ ਪੰਜਾਬ ਦਾ ਸੱਤਵਾਂ ਬੇਟਾ ਦਲੀਪ ਸਿੰਘ ਸੀ ਜਿਸ ਦਾ ਜਨਮ ਮਹਾਰਾਣੀ ਜਿੰਦ ਕੌਰ (ਮਹਾਰਾਣੀ ਜਿੰਦਾਂ) ਦੀ ਕੁੱਖੋਂ 4 ਸਤੰਬਰ 1838 ਸੀ. ਈ. ਨੂੰ ਲਾਹੌਰ ਸ਼ਹਿਰ ਵਿੱਚ ਹੋਇਆ। ਸ਼ੇਰੇ ਪੰਜਾਬ ਨੇ ਇਸ ਬੇਟੇ ਨੂੰ ਪਿਆਰ ਨਾਲ ਪਾਲਿਆ ਅਤੇ ਇਸ ਦੀ ਪਰਵਰਿਸ਼ ਲਈ ਅਹਿਮ ਬੰਦੋਬਸਤ ਕੀਤੇ।

ਸਰਕਾਰੇ-ਖਾਲਸਾ ਦੇ ਸਰਬਰਾਹ ਮਹਾਰਾਜਾ ਰਣਜੀਤ ਸਿੰਘ 27 ਜੂਨ 1839 ਸੀ. ਈ. ਨੂੰ ਸਦਾ ਦੀ ਨੀਂਦ ਸੌ ਗਿਆ। ਉਸ ਤੋਂ ਬਾਅਦ ਸ਼ਾਹੀ-ਤਖਤੋ-ਤਾਜ ਲਈ ਗੁੰਝਲਦਾਰ ਸਾਜ਼ਸ਼ਾਂ ਦਾ ਆਰੰਭ ਸ਼ੁਰੂ ਹੋ ਗਿਆ। ਬੁਰਛਾਗਰਦੀ ਆਪਣੀ ਸਿਖਰ 'ਤੇ ਪੁੱਜ ਗਈ। ਸ਼ੇਰੇ ਪੰਜਾਬ ਨੇ ਗੱਦੀ ਲਈ ਆਪਣੇ ਵੱਡੇ ਬੇਟੇ ਖੜਕ ਸਿੰਘ ਨੂੰ ਹੀ ਚੁਣਿਆ ਜੋ ਉਸ ਸਮੇਂ 37 ਵਰ੍ਹਿਆਂ ਦਾ ਸੀ। ਸ਼ੇਰੇ ਪੰਜਾਬ ਦੇ ਆਖਰੀ ਲਫ਼ਜ਼ ਸਨ, "...ਹੁਣ ਹੋਰ ਵਧੇਰੇ ਕਹਿਣ ਦਾ ਸਮਾਂ ਨਹੀਂ। ਮੈਂ ਇਸ ਵੇਲੇ ਆਪ ਸਭ ਨੂੰ ਮਹਾਰਾਜਾ ਖੜਕ ਸਿੰਘ ਦਾ ਹੱਥ ਸੌਂਪਦਾ ਹਾਂ। ਇਸ ਨੂੰ ਆਪ ਨੇ ਮੇਰੇ ਤੁੱਲ ਸਮਝਣਾ। ਇਹ ਸਭ ਤਰ੍ਹਾਂ ਆਪ ਦੀ ਭਲਿਆਈ ਦਾ ਚਾਹਵਾਨ ਰਹੇਗਾ।" ਮਹਾਰਾਜਾ ਰਣਜੀਤ ਸਿੰਘ ਦੀ ਮੌਤ 'ਤੇ ਸੋਹਣ ਸਿੰਘ ਸੀਤਲ ਲਿਖਦਾ ਹੈ:-

ਮੋਇਆ ਰਣਜੀਤ ਸਿੰਘ ਪੈ ਗਿਆ ਹਨੇਰ ਸਾਰੇ,
ਲੁੱਟਿਆ ਸੁਹਾਗ ਤੇ ਪੰਜਾਬ ਧਾਹੀਂ ਮਾਰੀਆਂ।
ਡੋਬੂ ਲੈਣ ਅੱਖੀਆਂ ਤੇ ਦਿਲਾਂ ਵਿੱਚ ਸੁੰਞ ਹੋ ਗਈ,
ਲੁੱਛ ਲੁੱਛ ਰੋਣ ਜਿੰਦਾ ਸੈਂਕੜੇ ਵਿਚਾਰੀਆਂ।
ਦਲਾਂ ਵਿੱਚ ਮਚ ਗਈ ਦੁਹਾਈ ਤੇ ਲੁਕਾਈ ਰੋਵੇ,
ਦਿਲਾਂ ਉਤੇ ਗ਼ਮਾਂ ਦੀਆਂ ਚਲ ਰਹੀਆਂ ਆਰੀਆਂ।
ਅੰਤ ਦਾ ਨਿਭਾਇਆ ਸਾਥ ਲੋਥ ਨਾਲ ਸਤੀ ਹੋਕੇ,
'ਸੀਤਲ' ਵਿਜੋਗ ਝਲ ਸਕੀਆਂ ਨਾ ਨਾਰੀਆਂ,

ਸ਼ੇਰੇ ਪੰਜਾਬ ਦਾ ਸਭ ਤੋਂ ਵੱਧ ਭਰੋਸੇਯੋਗ ਬੇਟਾ ਖੜਕ ਸਿੰਘ ਹੀ ਸੀ। ਭਾਵੇਂ ਬਹੁਤੇ ਇਤਿਹਾਸਕਾਰ ਖੜਕ ਸਿੰਘ ਨੂੰ ਨਾਜਾਇਜ਼ ਜਾਨਸੀਨ ਕਰਕੇ ਵੀ ਲਿਖਦੇ ਹਨ ਪਰ ਉਹ ਇੰਨਾ ਨਾ-ਕਾਬਲ ਨਹੀਂ ਸੀ ਜਿਨ੍ਹਾਂ ਉਸ ਨੂੰ ਸਮਝਿਆ ਜਾਂਦਾ ਸੀ। ਕਈ ਇਤਿਹਾਸਕਾਰ ਖੜਕ ਸਿੰਘ ਤੋਂ ਵੱਧ ਕੰਵਰ ਨੌਨਿਹਾਲ ਸਿੰਘ ਨੂੰ ਵਧੇਰੇ ਯੋਗਤਾ ਵਾਲਾ ਸਮਝਦੇ ਸੀ ਪਰ ਉਹ ਉਸ ਸਮੇਂ ਉੱਤਰ ਪੱਛਮੀ ਸਰਹੱਦਾਂ 'ਤੇ ਇਕ ਲੜਾਈ ਵਿੱਚ ਮਸ਼ਰੂਫ ਸੀ।

1822 ਸੀ. ਈ. ਨੂੰ ਡੋਗਰਾ ਗੁਲਾਬ ਸਿਹੁੰ ਦਾ ਪਿਤਾ ਕਸ਼ੋਰ ਸਿਹੁੰ ਮਰ ਗਿਆ ਅਤੇ ਉਸ ਦੀ ਥਾਂ ਗੁਲਾਬ ਸਿਹੁੰ ਨੂੰ ਜੰਮੂ ਦਾ ਰਾਜਾ ਬਣਾ ਦਿੱਤਾ ਗਿਆ। ਉਸ ਦੇ ਦੋ ਭਰਾਵਾਂ ਧਿਆਨ ਸਿਹੁੰ ਅਤੇ ਸੁਚੇਤ ਸਿਹੁੰ ਨੂੰ ਵੀ ਰਾਜੇ ਦੀ ਪਦਵੀ ਦਿੱਤੀ ਗਈ। ਇਨ੍ਹਾਂ ਡੋਗਰਿਆਂ ਨੇ ਖੁਸ਼ਾਮਦ ਪ੍ਰਸਤ ਬਣ ਕੇ ਸ਼ੇਰੇ-ਪੰਜਾਬ ਨੂੰ ਰਿਝਾ ਲਿਆ। 1828 ਸੀ.ਈ. ਨੂੰ ਰਾਜਾ ਧਿਆਨ ਸਿਹੁੰ ਨੂੰ ਪੰਜਾਬ ਦਾ ਪ੍ਰਧਾਨ ਮੰਤਰੀ ਬਣਾਇਆ ਗਿਆ ਅਤੇ ਇਸ ਦੇ ਬਾਰ੍ਹਾਂ ਵਰ੍ਹਿਆਂ ਦੇ ਪੁੱਤਰ ਹੀਰਾ ਸਿਹੁੰ ਨੂੰ ਰਾਜੇ ਦਾ ਖਿਤਾਬ ਦਿੱਤਾ ਗਿਆ। ਰਾਜਾ ਧਿਆਨ ਸਿਹੁੰ ਮਨਚਾਹੀ ਪਦਵੀ 'ਤੇ ਬੈਠ ਕੇ ਮਹਾਰਾਜਾ ਰਣਜੀਤ ਸਿੰਘ ਵਿੱਚ ਅਨੇਕਾਂ ਇਖਲਾਕੀ ਕਮਜ਼ੋਰੀਆਂ ਪੈਦਾ ਕਰਨ ਵਿੱਚ ਕਾਮਯਾਬ ਹੋ ਗਿਆ। ਨਤੀਜਾ ਇਹ ਹੋਇਆ ਕਿ ਸ਼ੇਰੇ-ਪੰਜਾਬ ਡੋਗਰਿਆਂ ਦੀਆਂ ਗਲਤੀਆਂ ਤੇ ਵਧੀਕੀਆਂ ਨੂੰ ਨਜ਼ਰ ਅੰਦਾਜ਼ ਕਰਨ ਲੱਗ ਪਿਆ। ਡੋਗਰਾ ਧਿਆਨ ਸਿਹੁੰ ਦੀ ਤਾਕਤ ਏਨੀ ਵੱਧ ਗਈ ਸੀ ਕਿ ਖੜਕ ਸਿੰਘ ਤੇ ਸ਼ੇਰ ਸਿੰਘ ਨੂੰ ਵੀ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਤਕ ਨਾ ਪਹੁੰਚਣ ਦਿੰਦਾ। ਦੂਜੇ ਪਾਸੇ ਧਿਆਨ ਸਿਹੁੰ ਆਪਣੇ ਬੇਟੇ ਰਾਜਾ ਹੀਰਾ ਸਿਹੁੰ ਨੂੰ ਹਰ ਸਮੇਂ ਮਹਾਰਾਜਾ ਰਣਜੀਤ ਸਿੰਘ ਦੇ ਪਾਸ ਹੀ ਰੱਖਦਾ। ਸ਼ੇਰੇ ਪੰਜਾਬ ਹਰ ਸਮੇਂ ਹੀਰਾ ਸਿਹੁੰ ਨੂੰ 'ਬਚੜੀ' ਕਹਿ ਕੇ ਮੁਖਾਤਬ ਹੁੰਦਾ ਅਤੇ ਪੁੱਤਰਾਂ ਨਾਲੋਂ ਵੱਧ ਪਿਆਰ ਕਰਦਾ।

ਦੂਜੇ ਪਾਸੇ ਸਿੱਖ ਸਰਦਾਰਾਂ ਦੇ ਸ਼ਾਹੀ ਘਰਾਣਿਆਂ ਨਾਲ ਸਬੰਧ ਰੱਖਣ ਵਾਲੇ ਤਿੰਨ ਪ੍ਰਵਾਰ ਸਨ- ਸੰਧਾਵਾਲੀਏ, ਅਟਾਰੀ ਵਾਲੇ ਤੇ ਮਜੀਠੀਏ! ਗਜ਼ਬ ਇਹ ਸੀ ਕਿ ਡੋਗਰਾ ਗੁਲਾਬ ਸਿਹੁੰ ਆਪਣੀਆਂ ਸਿਆਸੀ ਚਤੁਰਾਈਆਂ ਤੇ ਫਰੇਬੀਆਂ ਦੇ ਜਾਲ ਵਿੱਚ ਸੰਧਾਵਾਲੀਏ ਬਹਾਦਰ ਸਿੱਖ ਸਰਦਾਰਾਂ ਨੂੰ ਫਸਾਉਣ ਵਿੱਚ ਸਫਲ ਹੋ ਗਿਆ। ਸ਼ੇਰੇ-ਪੰਜਾਬ ਦੀ ਮੌਤ ਤੋਂ ਬਾਅਦ ਤਖ਼ਤ 'ਤੇ ਬੈਠਦਿਆਂ ਹੀ ਨਵੇਂ ਬਾਦਸ਼ਾਹ ਖੜਕ ਸਿੰਘ ਨੇ ਜੋ ਖਾਸ ਫੁਰਮਾਣ ਜਾਰੀ ਕੀਤਾ ਉਹ ਸੀ ਧਿਆਨ ਸਿਹੁੰ ਡੋਗਰਾ (ਪ੍ਰਧਾਨ ਮੰਤਰੀ) ਦੇ ਅਧਿਕਾਰਾਂ ਅਤੇ ਫਰਜ਼ਾਂ ਵਿਚਕਾਰ ਫਾਸਲਾ ਮੁਕਰੱਰ ਕਰਨਾ। ਰਾਜਾ ਧਿਆਨ ਸਿਹੁੰ ਨੂੰ ਰਾਣੀਆਂ ਅਤੇ ਰਾਜਕੁਮਾਰੀਆਂ ਦੇ ਮਹਿਲਾਂ ਵਿੱਚ ਬਗੈਰ ਆਗਿਆ ਜਾਣ ਤੋਂ ਰੋਕ ਦਿੱਤਾ ਗਿਆ। ਖੜਕ ਸਿੰਘ ਨੇ ਇਸ ਨਵੀਂ ਹਿੱਕਮਤ ਅਮਲੀ ਨੇ ਡੋਗਰਾ ਧਿਆਨ ਸਿਹੁੰ ਨੂੰ ਭੰਬਲ ਭੂਸਿਆਂ ਵਿੱਚ ਪਾ ਦਿੱਤਾ ਅਤੇ ਕ੍ਰੋਧ ਵਿੱਚ ਆ ਕੇ ਉਹ ਖਤਰਨਾਕ ਸਾਜ਼ਸ਼ਾਂ ਵਿੱਚ ਰੁਝ ਗਿਆ। ਵੈਸੇ ਵੀ ਕਿਸੇ ਲਹੂ ਦੀ ਆਬਸ਼ਾਰ ਤੋਂ ਬੈਗਰ ਹੀਰਾ ਸਿਹੁੰ ਲਈ ਤਾਜਪੋਸ਼ੀ ਦਾ ਰਾਹ ਸਾਫ ਧਿਆਨ ਸਿਹੁੰ ਨੂੰ ਨਜ਼ਰੀ ਨਹੀਂ ਸੀ ਪੈਂਦਾ। ਪ੍ਰਧਾਨ ਮੰਤਰੀ ਧਿਆਨ ਸਿਹੁੰ ਦਾ ਵੱਡਾ ਭਰਾ, ਗੁਲਾਬ ਸਿਹੁੰ ਸਰਕਾਰੇ-ਦਰਬਾਰੇ ਵੱਡੀ ਤਾਕਾਤ ਦਾ ਮਾਲਕ ਸੀ ਅਤੇ ਇਹ ਬਾਤਚੀਤ ਅਤੇ ਸੁਲਾਹ-ਸੁਫਾਈ ਕਰਾਉਣ ਦੀ ਕਲਾ ਵਿੱਚ ਨਿਪੁੰਨ ਸਮਝਿਆ ਜਾਂਦਾ ਸੀ। ਇਕ ਪਾਸੇ ਬਹਾਦਰ ਸਿੱਖ ਸਰਦਾਰਾਂ ਸੰਧਾਵਾਲੀਏ ਨੂੰ ਡੋਗਰਾ ਗੁਲਾਬ ਸਿਹੁੰ ਨੇ ਆਪਣੀਆਂ ਸਿਆਸੀ ਫਰੇਬੀਆਂ ਦੇ ਜਾਲ ਵਿੱਚ ਜਕੜ ਦਿੱਤਾ ਅਤੇ ਦੂਜੇ ਪਾਸੇ ਮਹਾਰਾਜਾ ਖੜਕ ਸਿੰਘ ਦੇ ਖਿਲਾਫ ਇਨ੍ਹਾਂ ਸਰਦਾਰਾਂ ਨੂੰ ਭੜਕਾਇਆ

ਗਿਆ। ਇਕ ਹੋਰ ਛੱਲ ਯੰਤਰ ਰਾਹੀਂ ਇਨ੍ਹਾਂ ਬੁੱਕਲ ਦੇ ਸੱਪਾਂ ਡੋਗਰਿਆਂ ਨੇ ਖੜਕ ਸਿੰਘ (ਪਿਤਾ) ਅਤੇ ਕੰਵਰ ਨੌਨਿਹਾਲ ਸਿੰਘ (ਪੁੱਤਰ) ਵਿਚਕਾਰ ਲੰਮੀ ਲੀਕ ਪਾ ਦਿੱਤੀ। ਇਸ ਵਿੱਚ ਸ਼ੱਕ ਨਹੀਂ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਪੋਤੇ ਕੰਵਰ ਨੌਨਿਹਾਲ ਸਿੰਘ ਨੂੰ ਬੜਾ ਪਿਆਰ ਕਰਦਾ ਸੀ ਅਤੇ ਉਸ ਨੂੰ 'ਕੌਕਿਬੇ ਇਕਬਾਲ' ਹੋ ਕੇ ਮੁੱਖਾਤਬ ਕਰਦਾ ਸੀ। ਸ਼ੇਰੇ-ਪੰਜਾਬ ਫਖਰ ਨਾਲ ਆਖਦੇ ਸਨ ਕਿ 'ਕੰਵਰ ਨੌਨਿਹਾਲ' ਦੀ ਹਕੂਮਤ ਦੌਰਾਨ ਖਾਲਸਾ ਫੌਜਾਂ ਕੋਹਕਾਫ ਤੋਂ ਅੱਗੇ ਵੱਧ ਜਾਣਗੀਆਂ।

ਡੋਗਰਾ ਭਰਾ ਆਪਣੇ ਸਵਾਰਥ ਲਈ ਕਿਸੇ ਹੱਦ ਤਕ ਵੀ ਜਾਣ ਲਈ ਤਿਆਰ ਸਨ। ਡੋਗਰਾ ਧਿਆਨ ਸਿਹੁੰ ਮਹਾਰਾਣੀ ਚੰਦ ਕੌਰ ਅਤੇ ਸੰਧਾਵਾਲੀਏ ਸਰਦਾਰਾਂ ਨੂੰ ਆਪਣੇ ਨਾਲ ਗੰਢਣ ਵਿੱਚ ਕਾਮਯਾਬ ਹੋ ਗਿਆ ਸੀ। ਪਰ ਕੰਵਰ ਨੌਨਿਹਾਲ ਸਿੰਘ ਦੇ ਸਾਹਮਣੇ ਇਹ ਸਾਜ਼ਸ਼ਾਂ ਸਿਰੇ ਨਹੀਂ ਸੀ ਚੜ੍ਹ ਸਕਦੀਆਂ। ਇਨ੍ਹਾਂ ਸਮਿਆਂ ਵਿੱਚ ਹੀ ਡੋਗਰਾ ਧਿਆਨ ਸਿਹੁੰ ਮਹਾਰਾਜਾ ਖੜਕ ਸਿੰਘ ਅਤੇ ਪੁੱਤਰ ਨੌਨਿਹਾਲ ਸਿੰਘ ਵਿਚਕਾਰ ਮਕਾਰੀਆਂ, ਭੁਲੇਖਿਆਂ ਤੇ ਜਾਲ-ਸਾਜ਼ੀਆਂ ਦਾ ਜਾਲ ਬੁਣਨ ਵਿੱਚ ਕਾਮਯਾਬ ਹੋ ਗਿਆ। ਇਨ੍ਹਾਂ ਦਿਨਾਂ ਵਿੱਚ ਹੀ ਇਕ ਰਾਤ ਕਾਤਲਾਂ ਦੀ ਟੋਲੀ, ਮਹਾਰਾਜੇ ਦੀ ਅਰਾਮਗਾਹ ਵਿੱਚ ਦਾਖਲ ਹੋਈ।। ਡੋਗਰਾ ਧਿਆਨ ਸਿਹੁੰ ਨੇ ਆਪਣੀ ਹੱਥੀ ਸ. ਚੇਤ ਸਿੰਘ ਬਾਜਵਾ ਨੂੰ ਮਾਰ ਦਿੱਤਾ। ਸ. ਬਾਜਵਾ ਅਜਿਹਾ ਸਿੱਖ ਸੀ ਜਿਸ ਤੋਂ ਡੋਗਰੇ ਖਤਰੇ ਖਾਂਦੇ ਸਨ। ਇਹ ਮੌਤ ਵੇਖ ਕੇ ਮਹਾਰਾਜਾ ਖੜਕ ਸਿੰਘ ਸੁੰਨ ਹੋ ਗਿਆ ਅਤੇ ਆਪਣੀ ਹਵੇਲੀ ਵਿੱਚ ਚਲਾ ਗਿਆ। ਇਸੇ ਬੁਰਛਾਗਰਦੀ ਦੌਰਾਨ ਕੰਵਰ ਨੌਨਿਹਾਲ ਸਿੰਘ ਦੀ ਸ਼ਾਹੀ ਤਾਜਪੋਸ਼ੀ ਕੀਤੀ ਗਈ।

ਮਹਾਰਾਜਾ ਖੜਕ ਸਿੰਘ ਦੀ ਜਵਾਨੀ, ਧਿਆਨ ਸਿਹੁੰ ਨੇ ਧਰੋਹ ਕਮਾ ਕੇ ਜ਼ਹਿਰ ਵਿੱਚ ਡੋਬ ਦਿੱਤੀ। ਇਹ ਜ਼ਹਿਰ ਖੜਕ ਸਿੰਘ ਨੂੰ ਧਿਆਨ ਸਿਹੁੰ ਡੋਗਰੇ ਨੇ ਹਕੀਮਾਂ ਰਾਹੀਂ ਪਿਲਾਈ ਸੀ। ਇਤਿਹਾਸਕਾਰ ਪੇਨ ਲਿਖਦਾ ਹੈ, "4 ਸਤੰਬਰ ਦੇ ਕਾਲੇ ਦਿਨ ਮਹਾਰਾਜਾ ਖੜਕ ਸਿੰਘ ਨੂੰ ਜ਼ਹਿਰੀਲੇ ਮਾਦੇ ਦੀ ਭਾਰੀ ਤੇ ਆਖਰੀ ਮਿਕਦਾਰ ਦਿੱਤੀ ਗਈ।" ਡੋਗਰਿਆਂ ਦੀਆਂ ਸਾਜ਼ਸ਼ਾਂ ਵਿੱਚ ਘਿਰਿਆ ਕੰਵਰ ਨੌਨਿਹਾਲ ਆਪਣੇ ਪਿਤਾ ਖੜਕ ਸਿੰਘ ਬਾਜਵਾ ਕੋਲ ਉਸ ਸਮੇਂ ਪੁੱਜਿਆ ਜਦੋਂ ਮਹਾਰਾਜਾ ਬੋਲਣ ਤੇ ਮਿਲਣ ਦੀ ਤਾਕਤ ਪੂਰੀ ਤਰ੍ਹਾਂ ਖੋਹ ਚੁੱਕਾ ਸੀ। ਕੰਵਰ ਆਪਣੇ ਪਿਤਾ ਦੇ ਸੀਨੇ ਨਾਲ ਲੱਗ ਕੇ ਚੀਕਾਂ ਮਾਰਨ ਲੱਗ ਪਿਆ। ਉਸ ਕਾਲੇ ਦਿਨ ਹੀ ਸ਼ਾਮ ਨੂੰ ਕੰਵਰ ਨੌਨਿਹਾਲ ਸਿੰਘ ਦੀ ਤਾਜਪੋਸ਼ੀ ਕੀਤੀ ਗਈ। ਡੋਗਰਾ ਧਿਆਨ ਸਿਹੁੰ ਹੋਣਹਾਰ ਤੇ ਗੈਰਤਮੰਦ ਨੌਨਿਹਾਲ ਸਿੰਘ ਨੂੰ ਕਿਵੇਂ ਬਰਦਾਸ਼ਤ ਕਰਦਾ।

ਸ਼ੇਰੇ-ਪੰਜਾਬ ਦੀ ਅਰਾਮਗਾਹ ਦੇ ਕੋਲ ਹੀ ਪਿਆਰੇ ਖੜਕ ਸਿੰਘ ਦਾ ਸਸਕਾਰ ਕੀਤਾ ਗਿਆ। ਕੰਵਰ ਨੌਨਿਹਾਲ ਤੇਜ਼ੀ ਨਾਲ ਸ਼ਮਸ਼ਾਨ ਘਾਟ ਦੇ ਬਗੀਚੇ ਵਲੋਂ ਟੁਰ ਗਿਆ। ਵਾਪਸੀ 'ਤੇ ਕੰਵਰ ਨਾਲ ਡੋਗਰਾ ਗੁਲਾਬ ਸਿਹੁੰ ਦਾ ਪੁੱਤਰ ਊਦਮ ਸਿਹੁੰ ਹਜ਼ੂਰੀ ਦਰਵਾਜ਼ੇ ਵਲ ਤੁਰ ਪਏ। ਕੰਵਰ ਅਜੇ ਹਜ਼ੂਰੀ ਦਰਵਾਜ਼ੇ ਕੋਲ ਪਹੁੰਚਣ ਹੀ ਵਾਲਾ ਸੀ ਕਿ ਡੋਗਰੇ ਧਿਆਨ ਸਿਹੁੰ ਨੇ ਅਪਾਣੇ ਭਰਾ ਗੁਲਾਬ ਸਿਹੁੰ ਦੇ ਮੋਢੇ 'ਤੇ ਹੱਥ ਰੱਖ ਕੇ ਕੁਝ ਘੁਸਰ ਮੁਸਰ ਕੀਤੀ। ਅਗਲੇ ਪਲ ਹੀ ਹਜ਼ੂਰੀ ਦਰਵਾਜ਼ੇ ਦੀ ਵਜ਼ਨੀ ਛੱਜਾ ਗੜਬੜਾ ਕੇ ਥੱਲੇ ਡਿੱਗ ਪਈ। ਚਾਰ ਚੁਫੇਰੇ ਤਰਥਲੀ ਮੱਚੀ। ਕੰਵਰ ਨੌਨਿਹਾਲ ਪੱਥਰਾਂ ਥੱਲੇ ਦਬਿਆ ਗਿਆ ਸੀ। ਮੀਆਂ ਊਦਮ ਸਿਹੁੰ ਨੇ ਅਮਰੀਕਨ ਜਰਨੈਲ ਗਾਡਨਰ ਸਿਪਾਹੀਆਂ ਨੂੰ ਇਸ਼ਾਰਾ ਕਰਕੇ ਕਿਲ੍ਹੇ ਦੇ ਦਰਵਾਜ਼ੇ ਬੰਦ ਕਰਵਾ ਦਿੱਤਾ। ਆਖਰ ਜਦੋਂ ਸੰਧਾਵਾਲੀਏ ਸਰਦਾਰਾਂ ਨੇ ਹਾਥੀਆਂ ਦੀ ਸਹਾਇਤਾ ਨਾਲ ਦਰਵਾਜ਼ੇ ਤੋੜਨ ਦੀ

ਧਮਕੀ ਦਿੱਤੀ ਤਾਂ ਡੋਗਰਿਆਂ ਨੇ ਮਜ਼ਬੂਰ ਹੋ ਕੇ ਦਰਵਾਜ਼ੇ ਖੋਲ੍ਹ ਦਿੱਤੇ। ਕੰਵਰ ਨੌਨਿਹਾਲ ਸਿੰਘ ਉਸ ਸਮੇਂ ਮੌਤ ਦੀ ਗੋਦ ਵਿੱਚ ਜਾ ਚੁੱਕਾ ਸੀ। ਇਤਿਹਾਸਕਾਰ ਪੇਨ ਲਿਖਦਾ ਹੈ, "ਜਿਥੇ ਰਾਜਾ ਧਿਆਨ ਸਿਹੁੰ ਨੂੰ ਇਕ ਖਤਰਨਾਕ ਦੁਸ਼ਮਣ ਤੋਂ ਛੁਟਕਾਰਾ ਮਿਲ ਗਿਆ ਉਥੇ ਪੰਜਾਬ ਦੀ ਸਲਤਨਤ, ਬਹਾਦਰ ਸਿੱਖ ਕੌਮ ਤੇ ਸ਼ਾਨਦਾਰ ਖਾਲਸਾ ਫੌਜ ਇਕ ਅਤਿ ਸ਼ਾਨਦਾਰ 'ਜੇਤੂ' ਤੋਂ ਮਹਿਰੂਮ ਹੋ ਗਏ।" ਸੋਹਣ ਸਿੰਘ ਸੀਤਲ ਜੀ ਨੇ ਫੱਟੜ ਮਹਾਰਾਜਾ ਕੰਵਰ ਨੌਨਿਹਾਲ ਸਿੰਘ ਬਾਰੇ ਕਾਵਿ ਟੁਕੜੀ ਲਿੱਖੀ ਸੀ:

ਛੱਜਾ ਡਿੱਗਿਆ ਕਿਸਮਤ ਪੰਜਾਬ ਜੀ 'ਤੇ,
ਫੱਟੜ ਮਹਾਰਾਜਾ ਨੌਨਿਹਾਲ ਹੋਇਆ।
ਬੇੜੀ ਡੁੱਬੀ ਵਜ਼ੀਰ ਧਿਆਨ ਸਿੰਘ ਦੀ,
ਲਾਗੂ ਜਾਨ ਦਾ ਜਿਹੜਾ ਚੰਡਾਲ ਹੋਇਆ।
ਘੱਟ ਪਾਲਕੀ ਕਿਲ੍ਹੇ ਦੇ ਵਿੱਚ ਲੈ ਗਏ,
ਬੂਹਾ ਬੰਦ ਬਾਹਰੋਂ ਹੁਕਮ ਨਾਲ ਹੋਇਆ।
ਅੱਗੇ ਸੁਣੋ ਕਲੇਜੇ 'ਤੇ ਹਥ ਧਰ ਕੇ,
ਜਾ ਕੇ ਵਿੱਚ ਮਹਿਲਾ ਜਿਹੜਾ ਹਾਲ ਹੋਇਆ।
ਅੰਦਰ ਇਕ ਨਵੇਕਲੇ ਵਿੱਚ ਕਮਰੇ,
ਉੱਤੇ ਪਲੰਘ ਦੇ ਕੌਰ ਲਿਟਾ ਦਿੱਤਾ।
ਫੇਰ ਅੰਦਰੋਂ ਡੋਗਰਾ ਪਾਰਟੀ ਨੇ,
ਬੂਹਾ ਭੇੜ ਕੇ ਜੰਦਰਾ ਲਾ ਦਿੱਤਾ।

ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਖਾਲਸਾ ਫੌਜਾਂ ਨੇ ਸ਼ੇਰੇ-ਪੰਜਾਬ ਦੇ ਦੂਜੇ ਪੁੱਤਰ ਸ਼ੇਰ ਸਿੰਘ ਨੂੰ ਤਖ਼ਤ 'ਤੇ ਬਿਠਾਇਆ। ਮਹਾਰਾਜਾ ਸ਼ੇਰ ਸਿੰਘ ਵਧੀਆ ਬਾਦਸ਼ਾਹ ਸਾਬਤ ਨਾ ਹੋ ਸਕਿਆ। ਉਸ ਦੇ ਸਮੇਂ ਫੌਜਾਂ ਵਿੱਚ ਬੇਚੈਨੀ ਪੈਦਾ ਹੋਈ ਅਤੇ ਸ਼ੇਰ ਸਿੰਘ ਵੀ ਫੌਜਾਂ ਨੂੰ ਕਾਬੂ ਨਾ ਕਰ ਸਕਿਆ। ਕਈ ਲੋਕ ਮੌਤ ਦੇ ਘਾਟ ਉਤਾਰੇ ਗਏ, ਕਈਆਂ ਨੇ ਆਪਣੀਆਂ ਜਾਨਾਂ ਬਚਾਈਆਂ ਅਤੇ ਕਈਆਂ ਦੇ ਘਰ ਘਾਟ ਸਾੜ ਦਿੱਤੇ ਗਏ। ਇਸ ਨਾਜ਼ੁਕ ਸਮੇਂ ਫੌਜ ਵਤਨ ਪ੍ਰਸਤੀ ਦੀ ਮੁਦੱਈ ਰਹੀ ਅਤੇ 'ਖਾਲਸਾ ਪੰਚਾਇਤ' ਦੀ ਨਿਗਰਾਨੀ ਹੇਠ ਹੀ ਕੰਮ ਕਰਦੀ ਰਹੀ।

ਮਹਾਰਾਜਾ ਅਤੇ ਦੇਸ਼ ਦੇ ਅਸਲੀ ਵੈਰੀ ਵਜ਼ੀਰ ਧਿਆਨ ਸਿਹੁੰ, ਅਜੀਤ ਸਿੰਘ ਅਤੇ ਲਹਿਣਾ ਸਿੰਘ ਸੰਧੇਵਾਲੀਆ ਸਨ ਜੋ ਤਾਕਤ ਹਾਸਲ ਕਰਨ ਲਈ ਡੋਗਰਿਆਂ ਨਾਲ ਚਾਲਾਂ ਚੱਲਦੇ ਸਨ। ਉਨ੍ਹਾਂ ਨੇ ਹੀ ਮਹਾਰਾਜਾ ਸ਼ੇਰ ਸਿੰਘ ਅਤੇ ਉਸ ਦੇ ਬੇਟੇ ਨੂੰ ਬੇਰਹਿਮੀ ਨਾਲ ਮਾਰ ਦਿੱਤਾ। ਵਜ਼ੀਰ ਡੋਗਰਾ ਧਿਆਨ ਸਿਹੁੰ ਨੂੰ ਅਜੀਤ ਸਿੰਘ ਅਤੇ ਲਹਿਣਾ ਸਿੰਘ ਨੇ ਮਾਰ ਦਿੱਤਾ। ਖਾਲਸਾ ਫੌਜਾਂ ਨੇ ਬਾਅਦ ਵਿੱਚ ਇਨ੍ਹਾਂ ਦੋਵਾਂ ਨੂੰ ਮਾਰ ਦਿੱਤਾ। ਇਨ੍ਹਾਂ ਸਮਿਆਂ ਵਿੱਚ ਹੀ ਜਵਾਹਰ ਸਿੰਘ ਅਤੇ ਹੋਰਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ। ਜਦੋਂ ਅਜੀਤ ਸਿੰਘ ਨੇ ਡੋਗਰਾ ਧਿਆਨ ਸਿਹੁੰ ਦਾ ਕਤਲ ਕੀਤਾ, ਉਸ ਬਾਰੇ ਕਵੀ ਸੀਤਲ ਜੀ ਨੇ ਖ਼ੂਬ ਲਿਖਿਆ ਹੈ:

ਨੇਕੀ ਸ਼ੇਰੇ-ਪੰਜਾਬ ਦੀ ਯਾਦ ਰੱਖਦੋਂ,
ਖੜਕ ਸਿੰਘ ਨਾਲ ਕਹਿਣ ਗੁਜ਼ਾਰਦੋਂ ਨਾ।
ਦੇ ਕੇ ਜ਼ਹਿਰ ਉਹ ਦੇ ਹੱਡ ਗਾਲਦੋਂ ਨਾ।

ਉਹ ਨੂੰ ਜਿਉਂਦੇ ਨੂੰ ਤਖ਼ਤੋਂ ਉਤਾਰਦੋਂ ਨਾ।
ਕਿਸੇ ਨਾਲ ਤਾਂ ਕਦੇ ਵਫ਼ਾ ਕਰਦੋਂ,
ਮਿੱਤਰ-ਘਾਤੀਆ! ਰੱਬ ਵਿਸਾਰਦੋਂ ਨਾ।
ਖਾਧਾ ਨਿਮਕ ਸਈ ਨਿਮਕ-ਹਲਾਲ ਰਹਿੰਦੋਂ,
ਨੌਨਿਹਾਲ ਸਿੰਘ ਨੂੰ ਜਾਨੋ ਮਾਰਦਾ ਨਾ।
ਬਦਲਾ ਤਿੰਨਾ ਦਾ ਅਜ ਲੈ ਲਿਆ ਮੈਂ,
ਕੀਤਾ ਵਾਧਾ ਜੋ, ਹੁਣੇ ਨਿਤਾਰ ਲੈ ਭਾਈ।

* * *

# ਮਹਾਰਾਜਾ ਦਲੀਪ ਸਿੰਘ ਨੇ ਅਦਨ ਵਿੱਚ 'ਖੰਡੇ ਦੀ ਪਾਹੁਲ' ਪ੍ਰਾਪਤ ਕੀਤੀ

ਮਹਾਰਾਜਾ ਰਣਜੀਤ ਸਿੰਘ, ਸ਼ੇਰੇ-ਪੰਜਾਬ ਜਦੋਂ ਵੀ ਕਿਸੇ ਮੁਹਿੰਮ ਜਾਂ ਇਲਾਕੇ ਨੂੰ ਫਤਹਿ ਕਰਨ ਜਾਂਦੇ ਤਾਂ ਸਭ ਤੋਂ ਪਹਿਲਾਂ 'ਗੁਰੂ ਗ੍ਰੰਥ ਸਾਹਿਬ' ਦੀ ਓਟ ਅਤੇ ਆਸਰਾ ਲੈਂਦੇ। ਜੋ ਵੀ ਫਤਹਿਯਾਬੀ ਪਾਉਂਦੇ, ਉਹ ਅਕਾਲ ਪੁਰਖ ਦੀ ਕ੍ਰਿਪਾ ਨਾਲ ਹੀ ਨਸੀਬ ਹੁੰਦੀ। ਇਥੋਂ ਤੱਕ ਕਿ ਜਦੋਂ ਉਹ ਕਿਸੇ ਹਸਤਾਖਰ-ਪੁਸਤਕ ਵਿੱਚ ਦਸਤਖਤ ਕਰਦੇ ਤਾਂ ਇਹ ਸ਼ਬਦ ਲਿਖਦੇ "ਵਾਹਿਗੁਰੂ-ਮਦਦਗਾਰ-ਰਣਜੀਤ ਸਿੰਘ"

**ਸ਼ਾਹੀ ਭੋਜ ਸ਼ਾਲੀਮਾਰ ਬਾਗ ਵਿੱਚ:** ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ-ਬੇਟਾ (ਮਹਾਰਾਜਾ) ਦਲੀਪ ਸਿੰਘ ਦਾ ਜਨਮ 4 ਸਤੰਬਰ 1838 ਨੂੰ ਹੋਇਆ। ਜਦੋਂ ਦਲੀਪ ਸਿੰਘ ਪੈਦਾ ਹੋਇਆ ਤਾਂ ਉਨ੍ਹਾਂ ਸਮਿਆਂ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਤੇਜ-ਪ੍ਰਤਾਪ ਵੀ ਮੱਧਮ ਹੋਣਾ ਸ਼ੁਰੂ ਹੋ ਗਿਆ ਸੀ। ਮਹਾਰਾਜਾ ਨਵੰਬਰ 1838 ਨੂੰ ਫਿਰੋਜ਼ਪੁਰ ਵਿੱਚ ਲਾਡ ਆਕਲੈਂਡ ਨੂੰ ਮਿਲਿਆ। ਉਸ ਦੀ ਆਮਦ ਦੀ ਖੁਸ਼ੀ ਵਿੱਚ ਲਾਹੌਰ ਦੇ ਸ਼ਾਲੀਮਾਰ ਬਾਗ ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਇਕ ਸ਼ਾਹੀ-ਭੋਜ ਦਾ ਇੰਤਜ਼ਾਮ ਕੀਤਾ। ਬਹੁਤੇ ਇਤਿਹਾਸਕਾਰਾਂ ਦਾ ਖਿਆਲ ਹੈ ਕਿ ਇਸੇ ਭੋਜ ਵਿੱਚ ਅੰਗਰੇਜ਼ ਅਫ਼ਸਰਾਂ ਨੇ ਮਹਾਰਾਜੇ ਨੂੰ ਕੋਈ ਜ਼ਹਿਰੀਲੀ ਚੀਜ਼ ਸ਼ਰਾਬ ਵਿੱਚ ਮਿਲਾ ਕੇ ਦਿੱਤੀ ਗਈ ਜਿਸ ਕਾਰਨ ਮਹਾਰਾਜੇ ਦੀ ਸਿਹਤ ਹੌਲੀ-ਹੌਲੀ ਵਿਗੜਦੀ ਗਈ। ਭਰੋਸੇ ਨਾਲ ਇਹ ਆਖਣਾ ਬੜਾ ਕਠਨ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਬੀਮਾਰ ਹੋਣ ਕਾਰਨ ਜਾਂ ਮਾਨਸਿਕ ਤਣਾਉ ਜਾਂ ਛੋਟੀ ਉਮਰ ਹੋਣ ਕਾਰਨ ਦਲੀਪ ਸਿੰਘ ਨੂੰ 'ਖੰਡੇ ਦੀ ਪਾਹੁਲ' ਦੀ ਰਸਮ ਤੂੰ ਦੂਰ ਕਿਉਂ ਰੱਖਿਆਂ ? ਤਵਾਰੀਖ ਦੇ ਸਫਿਆਂ ਨੂੰ ਫਰੋਲਦਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸ਼ਹਿਜ਼ਾਦੇ ਦਲੀਪ ਸਿੰਘ ਨੇ 'ਖੰਡੇ ਦੀ ਪਾਹੁਲ' ਲਾਹੌਰ ਰਹਿਣ ਸਮੇਂ ਨਹੀਂ ਲਈ। ਉਹ ਜਮਾਂਦਰੂ ਸਿੱਖ ਸੀ ਪਰ ਅੰਮ੍ਰਿਤਧਾਰੀ ਨਹੀਂ ਸੀ।

**ਅਸਿੱਖ ਰਹੁ-ਰੀਤਾਂ ਦਾ ਪ੍ਰਵੇਸ਼:** ਭਾਵੇਂ ਕਈ ਇਤਿਹਾਸਕਾਰ ਮਹਾਰਾਜਾ ਰਣਜੀਤ ਸਿੰਘ ਦੀ ਸਿੱਖ ਰਹੁਰੀਤਾਂ ਦੀ ਪਾਲਣਾ ਦਾ ਜ਼ਿਕਰ ਕਰਦੇ ਹਨ ਪਰ ਇਨ੍ਹਾਂ ਸਮਿਆਂ ਵਿੱਚ ਹੀ ਅਸਿੱਖ ਰਹੁਰੀਤਾਂ ਦਾ ਪ੍ਰਵੇਸ਼ ਸ਼ੁਰੂ ਹੋ ਗਿਆ ਸੀ। ਕੇਸਾਂ ਦੀ ਬੇਅਦਬੀ ਸਿੱਖ ਧਰਮ ਦੀਆਂ ਚਾਰ ਕੁਰਹਿਤਾਂ ਵਿੱਚੋਂ ਇਕ ਹੈ ਪਰ ਸਿੱਖਾਂ ਵਿੱਚ ਦਾਹੜਾ ਬੰਨਣ ਦੀ ਪ੍ਰਪਾਟੀ ਵੀ ਮਹਾਰਾਜਾ ਰਣਜੀਤ ਸਿੰਘ ਦੇ ਵੱਡੇ ਬੇਟੇ ਮਹਾਰਾਜਾ ਸ਼ੇਰ ਸਿੰਘ ਨੇ ਸ਼ੁਰੂ ਕੀਤੀ। ਇੰਝ ਵੱਡਾ ਭਰਾ, ਛੋਟੇ ਭਰਾਵਾਂ ਨੂੰ ਸਿੱਖ ਧਰਮ ਦੀ ਕੀ ਸਿੱਖਿਆ ਦੇਣ ਲਈ ਵਚਨਬੱਧ ਹੋਵੇਗਾ, ਇਹ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ। ਇਨ੍ਹਾਂ ਸਮਿਆਂ ਵਿੱਚ ਹੀ ਲਾਹੌਰ ਦਰਬਾਰ ਵਿੱਚ ਯਕੇ-ਬਾਅਦ-ਦੀਗਰੇ ਕਤਲਾਂ ਦੀ ਲੜੀ ਸ਼ੁਰੂ ਹੋਈ। ਇਸ ਉੱਥਲ-ਪੁੱਥਲ ਵਿੱਚ ਮਹਾਰਾਣੀ

ਜਿੰਦ ਕੌਰ ਆਪਣੇ ਬੇਟੇ ਨੂੰ ਸਿੱਖ ਧਰਮ ਦੀਆਂ ਸਿੱਖਿਆਵਾਂ ਦੇਣ ਵਿੱਚ ਵੀ ਕੁਤਾਈ ਵਰਤ ਗਈ।

ਪੰਜਾਬ ਵਿੱਚ ਸਿੱਖ ਰਾਜ ਹੋਣ ਮਗਰੋਂ ਦੂਜੇ ਸੂਬਿਆਂ ਤੋਂ ਸੈਂਕੜੇ ਬ੍ਰਾਹਮਣ ਆ ਕੇ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜਦੇ ਰਹੇ। ਇਤਿਹਾਸਕਾਰ ਅਲੇਗਜ਼ੈਂਡਰ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਹਰ ਸਾਲ ਪੰਜ ਹਜ਼ਾਰ ਲੋਕੀਂ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜਦੇ ਸਨ।

**ਦਲੀਪ ਸਿੰਘ ਨਾਲ ਧੋਖੇਬਾਜ਼ੀ:** ਭੈਰੋਵਾਲ ਅਹਿਮਦਨਾਮੇ 'ਤੇ ਦਸਤਖਤ 16 ਦਸੰਬਰ 1846 ਨੂੰ ਹੋਏ ਅਤੇ ਅੰਗਰੇਜ਼ਾਂ ਨੇ ਮਾਰਚ 1849 ਨੂੰ ਪੰਜਾਬ ਆਪਣੇ ਕਬਜ਼ੇ ਵਿੱਚ ਕਰ ਲਿਆ। ਇਨ੍ਹਾਂ ਇਸਾਈ ਹੁਕਮਰਾਨਾਂ ਨੇ ਸਿੱਖਾਂ ਅਤੇ ਸਿੱਖ ਧਰਮ ਦੇ ਬਲਬੋਤੇ ਆਪਣੇ ਮਜ਼ਹੱਬ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾ ਹਮਲਾ ਅੰਗਰੇਜ਼ਾਂ ਨੇ ਮਹਾਰਾਣੀ ਜਿੰਦ ਕੌਰ ਅਤੇ ਉਸ ਦੇ ਬੇਟੇ ਦਲੀਪ ਸਿੰਘ ਵਿਚਕਾਰ, ਦੋਵਾਂ ਨੂੰ ਵੱਖ ਕਰਕੇ ਕੀਤਾ ਗਿਆ। ਇਹ ਭੜਕਾਉਣ ਵਾਲੀ ਰਿਸ਼ਤੇਦਾਰੀ 'ਤੇ ਅਹਿਮ ਆਕ੍ਰਮਣ ਸੀ। ਮਾਸੂਮ ਅਤੇ ਨਾਜ਼ਕ ਦਿਲ ਦਲੀਪ ਸਿੰਘ ਆਪਣੀ ਮਾਂ ਦੀ ਤਰਸਯੋਗ ਹਾਲਤ ਅਤੇ ਸਮੇਂ ਦਾ ਅਨੁਮਾਨ ਕੀ ਲਾਉਂਦਾ? ਦੂਜਾ ਹਮਲਾ ਦਲੀਪ ਸਿੰਘ ਨੂੰ ਪੰਜਾਬੀਆਂ, ਸਿੱਖਾਂ, ਸਿੱਖ ਧਰਮ ਅਤੇ ਆਪਣੀ ਮਾਤ-ਭੂਮੀ ਤੋਂ ਦੂਰ ਰੱਖ ਕੇ ਕੀਤਾ ਗਿਆ। ਦਲੀਪ ਸਿੰਘ ਦਾ ਸਰਪ੍ਰਸਤ ਡਾ. ਲਾਗਨ ਬਣ ਕੇ ਫਤਹਿਗੜ੍ਹ ਵੱਲ 21 ਦਸੰਬਰ 1849 ਨੂੰ ਰਵਾਨਾ ਕੀਤਾ ਗਿਆ। ਮਹਾਰਾਜਾ ਦਲੀਪ ਸਿੰਘ ਨਾਲ ਕੇਵਲ ਉਹ ਹੀ ਪਰਖੇ ਆਦਮੀ ਭੇਜੇ ਗਏ ਜਿਨ੍ਹਾਂ ਦੀ ਵਫਾਦਾਰੀ ਪਹਿਲਾਂ ਹੀ ਪਰਖੀ ਗਈ ਸੀ। ਮਾਸੂਮ ਮਹਾਰਾਜੇ ਨਾਲ ਕੋਈ ਪਹਿਲਾਂ ਜਾਣ ਲਈ ਤਿਆਰ ਨਾ ਹੋਇਆ। ਆਖਰ ਇਕ ਬ੍ਰਾਹਮਣ ਜਾਣ ਲਈ ਤਿਆਰ ਹੋ ਗਿਆ ਜੋ ਜਾਣਦਾ ਸੀ ਕਿ ਛੇ ਮਹੀਨੇ ਬਾਅਦ ਹੀ ਘਰ ਮੁੜਾਂਗਾ। ਮਹਾਰਾਜੇ ਨਾਲ ਬਹੁਤ ਮੁਸਲਮਾਨ ਹੀ ਜਾਣ ਲਈ ਤਿਆਰ ਹੋਏ। ਮਹਾਰਾਜੇ ਨਾਲ ਨਾ ਕੋਈ ਗ੍ਰੰਥੀ ਸਿੰਘ ਅਤੇ ਨਾ ਹੀ 'ਗੁਰੂ ਗ੍ਰੰਥ ਸਾਹਿਬ ਦੀ ਬੀੜ' ਰਵਾਨਾ ਹੋਣ ਸਮੇਂ ਦਿੱਤੀ ਗਈ। ਇਕ ਬ੍ਰਾਹਮਣ ਭਜਨ ਲਾਲ ਨੂੰ ਮਹਾਰਾਜੇ ਦਾ ਟੀਚਰ ਨਿਯੁਕਤ ਕੀਤਾ ਗਿਆ। ਜੋ ਪੁਰਾਣਾ ਮਿਸ਼ਨ ਸਕੂਲ ਦਾ ਵਿਦਿਆਰਥੀ ਸੀ ਪਰ ਅੰਦਰੋਂ ਉਹ ਪੱਕਾ ਇਸਾਈ ਸੀ। ਇਹ ਨਵਾਂ ਬਣਿਆ ਉਸਤਾਦ ਆਪਣੇ ਸ਼ਾਹਿਗਿਰਦ (ਮਹਾਰਾਜੇ) ਨੂੰ ਇਸਾਈ ਧਰਮ ਵੱਲ ਪ੍ਰੇਰਿਤ ਕਰਨ ਦਾ ਢੋਂਗ ਰਚਾਉਂਦਾ ਸੀ। ਬ੍ਰਾਹਮਣ ਹੋਣ ਦੇ ਨਾਤੇ, ਉਸ ਕੋਲ ਸਿੱਖ ਧਰਮ ਦਾ ਕੋਈ ਗਿਆਨ, ਇਤਿਹਾਸ, ਰਹੁਰੀਤਾਂ ਅਤੇ ਮਰਯਾਦਾ ਦੀ ਜਾਣਕਾਰੀ ਨਫੀ ਬਰਾਬਰ ਸੀ।

**ਇੰਗਲੈਂਡ ਵੱਲ ਤਿਆਰ:** ਲਾਰਡ ਡਲਹੌਜ਼ੀ, ਮਹਾਰਾਜਾ ਦਲੀਪ ਸਿੰਘ ਨੂੰ ਦੋ ਸਾਲਾਂ ਦੇ ਅੰਦਰ-ਅੰਦਰ ਇੰਗਲੈਂਡ ਭੇਜਣਾ ਚਾਹੁੰਦਾ ਸੀ ਤਾਂ ਜੋ ਲਾਹੌਰ ਰਹਿ ਕੇ ਉਹ ਪੰਜਾਬ ਵਿੱਚ ਸਿੱਖ ਰਾਜ ਹਥਿਆਉਣ ਲਈ ਕੋਈ ਯੋਜਨਾ ਸਾਕਾਰ ਨਾ ਕਰ ਸਕੇ। ਇਨ੍ਹਾਂ ਸਮਿਆਂ ਵਿਚ ਹੀ ਮਹਾਰਾਜੇ ਨੂੰ ਜਿਸਮਾਨੀ ਤੌਰ 'ਤੇ ਸਿੱਖਾਂ ਤੋਂ ਵੱਖ ਕੀਤਾ ਗਿਆ। ਲਾਰਡ ਡਲਹੌਜ਼ੀ ਚਾਹੁੰਦਾ ਸੀ ਕਿ ਇਸ ਨੂੰ ਆਪਣੇ ਭਾਈਚਾਰੇ ਅਤੇ ਧਰਮ ਨਾਲੋਂ ਬਿਲਕੁਲ ਵੱਖ ਕੀਤਾ ਜਾਵੇ, ਇਸ ਲਈ ਮਹਾਰਾਜੇ ਦੀ 'ਦਸਤਾਰ' ਨੂੰ ਲਾਰਡ ਪ੍ਰਮੁੱਖ ਕੌਮੀ ਨਿਸ਼ਾਨੀ ਸਮਝਦਾ ਸੀ। ਲਾਰਡ ਨੇ ਜਾਰਜ ਕੂਪਰ ਨੂੰ 4 ਅਗਸਤ 1852 ਵਿੱਚ ਹਦਾਇਤ ਦਿੱਤੀ ਕਿ ਮਹਾਰਾਜੇ ਦੀ ਬਾਹਰ ਦੀ ਤੇਜਪ੍ਰਤਾਪੀ ਦਿੱਖ (ਦਸਤਾਰ) ਨੂੰ ਸਮਾਪਤ ਕੀਤਾ ਜਾਵੇ ਤਾਂ ਜੋ ਸਿੱਖੀ-ਨਿਸ਼ਾਨੀ ਹੀ ਮਿੱਟ ਜਾਵੇ। ਮਹਾਰਾਜੇ ਦੀ ਮੰਗਣੀ ਤਾਂ ਪਹਿਲਾਂ ਸ. ਚਤਰ ਸਿੰਘ ਅਟਾਰੀ ਦੀ ਬੇਟੀ ਨਾਲ ਹੋ ਚੁੱਕੀ

ਸੀ। ਲਾਰਡ ਡਲਹੌਜ਼ੀ ਮਹਾਰਾਜੇ ਦੀ ਇਸ ਮੰਗਣੀ ਨੂੰ ਆਪਣੇ ਲਈ ਮੁਸ਼ਕਲਾਂ ਦਾ ਚੱਕਰਵਿਊ ਸਮਝਦੇ ਸਨ। ਇਸੇ ਲਈ ਅੰਗਰੇਜ਼ ਇਸ ਰਿਸ਼ਤੇ ਨੂੰ ਹਰ ਹਾਲਤ ਵਿੱਚ ਤੋੜਨਾ ਚਾਹੁੰਦੇ ਸਨ। ਲਾਰਡ ਡਲਹੌਜ਼ੀ ਨੇ ਡਾ. ਲਾਂਗਨ ਨੂੰ ਲਿਖਿਆ ਹੈ ਕਿ, "ਮਹਾਰਾਜਾ ਦਾ ਵਿਵਾਹ ਕਰਨਾ ਸਾਡੇ ਲਈ ਸਭ ਤੋਂ ਵੱਧ ਮੁਸ਼ਕਲ ਪ੍ਰਕ੍ਰਿਆ ਹੈ। ਮੈਂ ਨਹੀਂ ਚਾਹੁੰਦਾ ਕਿ ਉਸ ਦਾ ਵਿਵਾਹ ਸਿੱਖ ਪ੍ਰਵਾਰ ਵਿੱਚ ਹੋਵੇ।" ਆਖਰ ਉਹ ਇਸ ਮਿਸ਼ਨ ਵਿੱਚ ਕਾਮਯਾਬ ਹੋਵੇ। ਆਖਰ 12 ਜੂਨ 1864 ਨੂੰ ਮਹਾਰਾਜਾ ਦਲੀਪ ਸਿੰਘ ਦਾ ਵਿਵਾਹ ਮਿਸ਼ਨ ਸਕੂਲ ਦੀ ਵਿਦਿਆਰਥਣ ਮਿਸ ਬੰਬਾ ਮੂਲਰ ਨਾਲ ਹੋਇਆ। ਇੰਝ ਮਹਾਰਾਜੇ ਦੀ ਰਿਸ਼ਤੇਦਾਰੀ ਇਸਾਈਆਂ ਨਾਲ ਹੋ ਗਈ ਜਿਵੇਂ ਲਾਰਡ ਡਲਹੌਜ਼ੀ ਚਾਹੁੰਦਾ ਸੀ।

**ਇਸਾਈ ਧਰਮ ਗ੍ਰਹਿ ਕਰਨਾ:** ਲਾਡਰ ਡਲਹੌਜ਼ੀ ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਵਿੱਚ ਇਸਾਈ ਬਣਾ ਕੇ ਭੇਜਣਾ ਚਾਹੁੰਦਾ ਸੀ। ਲਾਰਡ ਨੇ ਡਾ. ਲਾਂਗਨ ਨੂੰ ਹਦਾਇਤ ਕੀਤੀ ਕਿ ਅਗਰ ਦਲੀਪ (ਸਿੰਘ) ਇੰਗਲੈਂਡ ਜਾਵੇਗਾ, ਚੁਪਚਪੀਤੇ ਉਸ ਨੂੰ ਇਸਾਈ ਬਣਾਇਆ ਜਾਵੇ ਅਤੇ ਉਸ ਦਾ ਨਾਂ ਦਲੀਪ ਸਿੰਘ ਹੀ ਰਹਿਣ ਦਿੱਤਾ ਜਾਵੇ। ਮਹਾਰਾਜਾ ਹੁਣ ਉਸਤਾਦ ਭਜਨ ਲਾਲ ਬ੍ਰਾਹਮਣ ਅਤੇ ਆਪਣੇ ਇਸਾਈ ਦੋਸਤਾਂ ਦੇ ਆਸਪਾਸ ਰਹਿਣ ਲੱਗ ਪਿਆ। ਮਹਾਰਾਜੇ ਨੂੰ ਆਪਣੇ ਪੁਰਖੀ ਧਰਮ 'ਸਿੱਖ ਧਰਮ' ਤੋਂ ਮੋੜ ਕੇ ਇਸਾਈ ਧਰਮ ਵੱਲ ਲਿਆਉਣ ਵਿੱਚ ਬ੍ਰਾਹਮਣ ਭਜਨ ਲਾਲ ਦੀ ਅਹਿਮ ਭੂਮਿਕਾ ਰਹੀ ਹੈ। ਭਜਨ ਲਾਲ ਇਸ ਨੂੰ ਰੋਜ਼ ਬਾਈਬਲ ਦਾ ਚੈਪਟਰ ਪਣਾਉਣ ਲੱਗ ਪਿਆ ਸੀ। ਅੰਗਰੇਜ਼ ਭਾਵੇਂ ਇਤਿਹਾਸਕ ਤੌਰ 'ਤੇ ਇਹ ਸਾਬਤ ਕਰਦੇ ਹਨ ਕਿ ਮਹਾਰਾਜਾ ਦਲੀਪ ਸਿੰਘ ਆਪਣੇ ਆਪ ਇਸਾਈ ਬਣਨ ਲਈ ਤਿਅਰ ਹੋਇਆ ਪਰ ਇਹ ਯਕੀਨ ਕਰਨਾ ਬੜਾ ਕਠਨ ਹੈ ਕਿ 12 ਸਾਲ ਦਾ ਮਾਸੂਮ ਬੱਚਾ ਆਪਣੇ ਆਪ ਖੁਦ-ਮੁਖਤਿਆਰ ਫੈਸਲਾ ਲੈ ਸਕਦਾ ਹੈ ਕਿ ਮੈਂ ਇਸਾਈ ਬਣਾਂਗਾ? ਮੈਂ ਸਮਝਦਾ ਹਾਂ ਕਿ ਲਾਰਡ ਡਲਹੌਜ਼ੀ, ਹੈਨਰੀ ਲਾਂਰਸ ਅਤੇ ਸਰ ਡਾ. ਜਾਨ ਲਾਂਗਨ ਦੇ ਪਾਠਾਤਰਾਂ ਦਾ ਇਤਿਹਾਸਕਾਰਾਂ ਨੂੰ ਚੰਗੀ ਤਰ੍ਹਾਂ ਨਿਰੀਖਣ ਕਰਨਾ ਪਵੇਗਾ, ਸੱਚ ਨੂੰ ਭਾਲਣ ਲਈ। ਇਹ ਵੀ ਹਕੀਕਤ ਹੈ ਕਿ ਅੰਗਰੇਜ਼ਾਂ ਨੇ ਦਲੀਪ ਸਿੰਘ ਦੀ ਕਿਸੇ ਚੰਗੇ ਸਕੂਲ ਜਾਂ ਯੂਨੀਵਰਸਿਟੀ ਵਿੱਚ ਤਾਲੀਮ ਦੇਣ ਤੋਂ ਦੂਰ ਰੱਖਿਆ ਤਾਂ ਜੋ ਉਸ ਦਾ ਮਨ ਵਿਕਸਤ ਨਾ ਹੋ ਜਾਵੇ। ਉਸ ਨੂੰ ਚੰਗੇ ਅਤੇ ਬੁੱਧੀਜੀਵੀਆਂ ਨਾਲ ਮਿਲਣ ਦੀ ਆਗਿਆ ਨਹੀਂ ਸੀ। ਉਸ ਨੂੰ ਕੇਵਲ ਮਹਾਰਾਣੀ ਵਿਕਟੋਰੀਆ ਸ਼ਾਹੀ ਖਾਨਦਾਨ ਨਾਲ ਹੀ ਸੰਪਰਕ ਰੱਖਣ ਦੀ ਇਜਾਜ਼ਤ ਮਿਲੀ ਹੋਈ ਸੀ। ਮਹਾਰਾਜੇ ਦੇ ਮਨੋਵੇਗਾਂ ਦੁਆਲੇ ਚਾਰ ਦੀਵਾਰੀ ਉਸਾਰ ਕੇ ਅੰਗਰੇਜ਼ਾਂ ਨੇ ਉਸ ਦਾ ਚੰਗੀ ਤਰ੍ਹਾਂ ਸ਼ਿਕਾਰ ਕੀਤਾ ਜਿਵੇਂ ਉਹ ਕਰ ਸਕਦੇ ਸਨ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਇਕ ਦਿਨ ਮਿਸਟਰ ਕੈਂਪਬਿਲ ਨੂੰ ਮਾਸਟਰ ਥਾਮਸ ਸਕਾਟ ਰਾਹੀਂ 8 ਦਸੰਬਰ 1850 ਨੂੰ ਇਹ ਖਬਰ ਮਿਲੀ ਕਿ ਮਹਾਰਾਜਾ ਇਸਾਈ ਬਣਨਾ ਚਾਹੁੰਦਾ ਹੈ। ਇਹ ਖਬਰ ਜਦੋਂ ਲਾਰਡ ਡਲਹੌਜ਼ੀ ਨੂੰ ਮਿਲੀ ਤਾਂ ਉਹ ਬਹੁਤ ਖੁਸ਼ ਹੋਇਆ। ਭਜਨ ਲਾਲ ਨੇ ਇਕ ਕਾਪੀ ਬਾਈਬਲ ਦੀ ਮਹਾਰਾਜੇ ਨੂੰ ਭੇਟਾ ਕੀਤੀ। ਹੁਣ ਮਹਾਰਾਜਾ ਆਪਣੇ ਦੋਸਤਾਂ (ਇਸਾਈਆਂ) ਨਾਲ ਖਾਣ-ਪੀਣ ਵੀ ਲੱਗ ਪਿਆ ਸੀ। ਭਾਵੇਂ ਮਹਾਰਾਜਾ 1850 ਤੋਂ ਹੀ ਯੂਰਪੀ ਅਤੇ ਇਸਾਈ ਲੋਕਾਂ ਵਿਚਕਾਰ ਰਹਿ ਰਿਹਾ ਸੀ ਪਰ ਫਿਰ ਵੀ ਉਸ ਨੇ ਆਪਣੀ ਸਿੱਖੀ ਦਿੱਖ ਅਤੇ ਖਾਣ-ਪੀਣ ਦੀਆਂ ਆਦਤਾਂ ਪੰਜਾਬੀ ਸੁਭਾਅ ਅਨੁਸਾਰ ਹੀ ਰੱਖਿਆ ਪਰ ਪਹਿਲੀ ਵੇਰ ਫਤਹਿਗੜ੍ਹ ਵਿੱਚ 1851 ਦੀ ਕ੍ਰਿਸਮਿਸ ਨੂੰ ਮਹਾਰਾਜੇ ਨੇ ਖਾਣਾ

ਲਾਰਡ ਡਲਹੌਜ਼ੀ ਅਤੇ ਉਸ ਦੀ ਬੀਵੀ ਨਾਲ ਇਕੋ ਮੇਜ਼ 'ਤੇ ਖਾਂਦਾ। ਇਹ ਪਹਿਲਾਂ ਹੀ ਲਾਰਡ ਡਲਹੌਜ਼ੀ ਨੇ ਤਹਿ ਕੀਤਾ ਹੋਇਆ ਸੀ, ਮਿਸਟਰ ਕੂਪਰ ਨਾਲ ਕਿ ਮਹਾਰਾਜੇ ਨਾਲ ਖਾਣਾ ਖਾਣਾ ਹੈ ਕ੍ਰਿਸਮਿਸ ਨੂੰ।

ਮਹਾਰਾਜਾ ਦਲੀਪ ਸਿੰਘ ਦੇ ਲੰਮੇ ਅਤੇ ਖ਼ੂਬਸੂਰਤ ਕੇਸ ਸਨ। ਇਕ ਸਮਾਂ ਉਹ ਵੀ ਆਇਆ ਜਦੋਂ ਉਸ ਨੂੰ ਕੇਸਾਂ ਰਹਿਤ ਕੀਤਾ ਗਿਆ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਉਸ ਨੇ ਆਪਣੇ ਕੇਸ ਲੇਡੀ ਲਾਂਗਨ ਨੂੰ ਤੋਹਫੇ ਵਜੋਂ ਭੇਟਾ ਕਰ ਦਿੱਤੇ। ਮਹਾਰਾਜਾ 8 ਮਾਰਚ 1853 ਨੂੰ ਇਸਾਈ ਬਣ ਗਿਆ। ਧਰਮ ਪਰਿਵਰਤਨ ਦੀ ਰਸਮ ਬੜੇ ਸਾਦੇ ਅਤੇ ਸੰਪੂਰਨ ਢੰਗ ਨਾਲ ਹੋਈ ਜਿਵੇਂ ਲਾਰਡ ਡਲਹੌਜ਼ੀ ਦੀ ਹਦਾਇਤ ਸੀ। ਇਸ ਰਸਮ ਨੂੰ ਅਜਿਹਾ ਗੁਪਤ ਰੱਖਿਆ ਗਿਆ। ਆਸਪਾਸ ਅਤੇ ਗੁਆਂਢੀਆਂ ਨੂੰ ਇਸ ਖਬਰ ਦੀ ਭਿਣਕ ਤੱਕ ਨਾ ਪੈਣ ਦਿੱਤੀ। ਇਸ ਤਰ੍ਹਾਂ ਇਸ ਰਸਮ ਨੂੰ ਰਜਿਸਟਰ ਕੀਤਾ ਗਿਆ। ਇਸ ਤੇ ਦਸਤਖਤ ਕਰਨਲ ਅਲੈਗਜੈਂਡਰ, ਲੇਡੀ ਲਾਂਗਨ ਅਤੇ ਮਿਸਟਰ ਮਾਇਸ ਨੇ ਕੀਤੇ। ਮਹਾਰਾਜੇ ਦੇ ਪਿਆਰੇ ਸਿੱਖ ਸੇਵਕ ਜਿਵੰਦ ਸਿੰਘ ਦੇ ਦਸਤਖਤ ਵੀ ਕਰਾਏ ਗਏ। ਇਸ ਧਰਮਬਦਲੀ 'ਤੇ ਮਹਾਰਾਜੇ ਨੂੰ ਬਹੁਤਿਆਂ ਨੇ ਮੁਬਾਰਕਾਂ ਦਿੱਤੀਆਂ ਜਿਨ੍ਹਾਂ ਵਿੱਚ ਫਰੈਡਰਿਕ ਕੂਰੀ ਵੀ ਸੀ।

**ਇੰਗਲੈਂਡ ਪੁੱਜਣਾ**: ਮਹਾਰਾਜਾ ਦਲੀਪ ਸਿੰਘ ਨੇ 4 ਸਤੰਬਰ 1854 ਨੂੰ ਬਾਲਗ ਹੋਣਾ ਸੀ ਅਤੇ ਲਾਰਡ ਡਲਹੌਜ਼ੀ ਉਸ ਤੋਂ ਪਹਿਲਾਂ ਉਸ ਨੂੰ ਇੰਗਲੈਂਡ ਭੇਜਣ ਲਈ ਉਤਾਵਲਾ ਸੀ। ਮਹਾਰਾਜਾ ਵੀ ਇੰਗਲੈਂਡ ਜਾ ਕੇ ਕਿਸੇ ਚੰਗੇ ਸਕੂਲ ਜਾਂ ਯੂਨੀਵਰਸਿਟੀ ਵਿੱਚ ਪੜ੍ਹਾਈ ਕਰਨਾ ਚਾਹੁੰਦਾ ਸੀ। ਜਦੋਂ ਮਹਾਰਾਜਾ ਇੰਗਲੈਂਡ ਵੱਲ ਰਵਾਨਾ ਹੋਣ ਲੱਗਾ ਤਾਂ ਲਾਰਡ ਡਲਹੌਜ਼ੀ ਨੇ ਉਸ ਨੂੰ 'ਬਾਈਬਲ' ਦੀ ਇਕ ਕਾਪੀ ਭੇਟਾ ਕੀਤੀ ਅਤੇ ਕਿਹਾ, "ਇਹ ਤੋਹਫ਼ਾ ਸਾਰਿਆਂ ਤੋਹਫਿਆਂ ਤੋਂ ਉਤਮ ਹੈ ਅਤੇ ਮੈਂ ਇਹ ਤੋਹਫ਼ਾ ਆਪਣੇ ਬੱਚਿਆਂ ਨੂੰ ਭੇਟਾ ਕੀਤਾ ਹੈ। ਇਹ ਹੀ ਅਸਲੀ ਸਾਰੀਆਂ ਖੁਸ਼ੀਆਂ ਦਾ ਭੇਤ ਹੈ, ਇਸ ਜਹਾਨ ਅਤੇ ਅਗਲੇ ਆਉਣ ਵਾਲੇ ਸਮਿਆਂ ਵਿੱਚ।" ਮਹਾਰਾਜਾ 19 ਅਪਰੈਲ 1854 ਨੂੰ ਇੰਗਲੈਂਡ ਵੱਲ ਰਵਾਨਾ ਹੋਇਆ ਅਤੇ ਮਈ ਦੇ ਅਖੀਰ ਵਿੱਚ ਉਥੇ ਪੁੱਜਿਆ। ਉਥੇ ਉਸ ਨੂੰ ਏਜਵਨ-ਅਸਟੇਟ ਵਿੱਚ ਰੱਖਿਆ ਗਿਆ। ਇੰਗਲੈਂਡ ਜਾ ਕੇ ਉਸ ਨੂੰ ਕਿਸੇ ਸਕੂਲ ਅਤੇ ਯੂਨੀਵਰਸਿਟੀ ਵਿੱਚ ਦਾਖਲਾ ਨਾ ਮਿਲਿਆ ਅਤੇ ਨਾ ਹੀ ਚੰਗੇ ਮਨੁੱਖਾਂ ਦੀ ਸਹਿਰਦਤਾ ਨਸੀਬ ਹੋਈ। ਇੰਗਲੈਂਡ ਵਿੱਚ ਉਸ ਨੂੰ ਅਜਿਹਾ ਨਮੋਸ਼ੀ ਭਰਿਆ ਵਿਹਾਰ ਮਿਲਿਆ ਕਿ ਉਹ 1883 ਅਗਸਤ ਤੋਂ ਬਾਅਦ ਅੰਗਰੇਜ਼ਾਂ ਅਤੇ ਇਸਾਈਆਂ ਤੋਂ ਬਾਗੀ ਹੋ ਗਿਆ।

**ਸਿੱਖ ਧਰਮ ਵੱਲ ਜਾਗਰੂਕ ਹੋਣਾ**: ਮਹਾਰਾਜਾ ਦਲੀਪ ਸਿੰਘ ਅੰਗਰੇਜ਼ਾਂ ਅਤੇ ਇਸਾਈਆਂ ਨੂੰ ਹੁਣ ਆਪਣਾ ਦੁਸ਼ਮਣ ਸਮਝਣ ਲੱਗ ਪਿਆ। ਉਸ ਨੂੰ ਬਚਪਨ ਵਿੱਚ ਇਸਾਈ ਧਰਮ ਗ੍ਰਹਿਣ ਕਰਨ ਦੀ ਗਲਤੀ ਦਾ ਅਹਿਸਾਸ ਹੋਇਆ। ਭਾਵੇਂ ਅੰਗਰੇਜ਼ ਮਹਾਰਾਜੇ ਨੂੰ ਬਚਪਨ ਵਿੱਚ ਇਸਾਈ ਬਣਾਉਣ ਵਿੱਚ ਕਾਮਯਾਬ ਹੋਏ ਪਰ ਫਿਰ ਵੀ ਉਸ ਨੂੰ ਆਪਣੇ ਸ਼ਾਨਦਾਰ ਗੌਰਵ ਅਤੇ ਵਿਰਸੇ ਤੋਂ ਦੂਰ ਲੈ ਜਾਣ ਵਿੱਚ ਕਾਮਯਾਬ ਨਾ ਹੋ ਸਕੇ। ਮਹਾਰਾਜਾ ਸਾਬਤ ਸੂਰਤ, ਦਸਤਾਰ ਸਜਾ ਕੇ ਪੰਜਾਬ ਅਤੇ ਦਿੱਲੀ ਵਿੱਚ ਆਪਣੇ ਲੋਕਾਂ ਵਿੱਚ ਵਿਚਰਨਾ ਚਾਹੁੰਦਾ ਸੀ। ਮਹਾਰਾਜੇ ਦੀ ਰੂਹ ਲਾਹੌਰ ਕਿਲ੍ਹੇ ਦੇ ਸੁਮਨ-ਬੁਰਜ ਦੇ ਸ਼ੀਸ਼ ਮਹਿਲਾਂ ਨੂੰ ਭਾਲਦੀ ਰਹੀ ਜਿਥੇ ਉਸ ਨੇ ਜ਼ਿੰਦਗੀ ਦੇ ਹੁਸੀਨ ਪਲਾਂ ਨੂੰ ਗੁਜ਼ਾਰਿਆ ਸੀ। ਇੰਗਲੈਂਡ

ਰਹਿੰਦਿਆਂ ਹੀ ਉਸ ਨੇ ਲਾਹੌਰ ਕਿਲ੍ਹੇ ਤੋਂ ਕਾਫ਼ੀ ਚਿੱਤਰ ਮੰਗਵਾ ਕੇ ਆਪਣੇ ਕਮਰੇ ਦੀ ਜ਼ੀਨਤ ਬਣਨ ਲਈ ਸੋਚਦਾ? ਮਹਾਰਾਜਾ ਇਹ ਬਿਲਕੁਲ ਭੁਲਿਆ ਨਹੀਂ ਸੀ ਕਿ ਉਹ ਹਿੰਦੁਸਤਾਨ ਦੇ ਮਹਾਰਾਜਿਆਂ 'ਚੋਂ ਇੱਕ ਤਾਕਤਵਰ ਮਹਾਰਾਜੇ ਦਾ ਬੇਟਾ ਹੈ। ਮਹਾਰਾਜਾ ਦਲੀਪ ਸਿੰਘ ਦੀ ਮਾਂ ਮਹਾਰਾਣੀ ਜਿੰਦ ਕੌਰ ਇੰਗਲੈਂਡ ਵਿੱਚ ਦੋ ਸਾਲ ਭਾਵ 1861 ਤੋਂ 1863 ਤੱਕ ਆਪਣੇ ਬੇਟੇ ਕੋਲ ਰਹੀ। ਉਸ ਨੇ ਦੋ ਸਾਲਾਂ ਵਿੱਚ ਆਪਣੇ ਬੇਟੇ ਨੂੰ ਸਿੱਖ ਧਰਮ ਦੇ ਗੌਰਵਮਈ ਵਿਰਸੇ ਅਤੇ ਇਤਿਹਾਸ ਪ੍ਰਤੀ ਅਜਿਹਾ ਸੁਚੇਤ ਕੀਤਾ ਕਿ ਉਹ ਆਪਣੇ ਪੁਰਖਿਆਂ ਦੇ ਧਰਮ ਵੱਲ ਆਉਣ ਦਾ ਨਿਸ਼ਚਾ ਕਰ ਬੈਠਾ। ਸ੍ਰ. ਠਾਕਰ ਸਿੰਘ, ਦਲੀਪ ਸਿੰਘ ਦਾ ਚਚੇਰਾ ਭਰਾ ਵੀ ਲੱਗਦਾ ਸੀ। ਸ੍ਰ. ਠਾਕਰ ਸਿੰਘ ਰੋਜ਼ ਮਹਾਰਾਜੇ ਨੂੰ 'ਗੁਰੂ ਗ੍ਰੰਥ ਸਾਹਿਬ' ਤੋਂ ਪਾਠ ਸੁਣਾਉਂਦਾ ਅਤੇ ਨਾਲੇ ਆਪਣੇ ਇਤਿਹਾਸ ਪ੍ਰਤੀ ਜਾਗਰੂਕ ਕਰਦਾ ਰਹਿੰਦਾ। ਠਾਕਰ ਸਿੰਘ ਨੇ ਮਹਾਰਾਜੇ ਦੇ ਕੰਨਾਂ ਵਿੱਚ ਇਹ ਕਹਿ ਦਿੱਤਾ ਸੀ, "ਉਹ ਇਕ ਬਾਦਸ਼ਾਹ ਸੀ ਅਤੇ ਬਾਦਸ਼ਾਹ ਰਹੇਗਾ।" ਠਾਕਰ ਸਿੰਘ ਨੇ ਇਹ ਵੀ ਵਿਸ਼ਵਾਸ ਦਵਾਇਆ ਸੀ ਕਿ ਉਹ, ਉਸ ਨੂੰ ਆਪਣੀ ਭਾਈਚਾਰੇ ਨਾਲ ਮਿਲਾ ਦੇਵੇਗਾ ਅਤੇ ਸਾਰਾ ਪੰਜਾਬ ਉਸ ਨੂੰ ਚਾਹੁੰਦਾ ਹੈ। ਉਸ ਨੇ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਉਚ ਗ੍ਰੰਥੀਆਂ ਤੋਂ ਵੀ ਇਜ਼ਾਜ਼ਤ ਲੈ ਲਈ ਹੈ ਕਿ ਦਲੀਪ ਸਿੰਘ ਦੁਬਾਰਾ ਆਪਣੇ ਪੁਰਖਿਆਂ ਦੇ ਧਰਮ ਵਿੱਚ ਆ ਜਾਵੇ। ਇਕ ਸਵੇਰ ਜਦੋਂ ਮਹਾਰਾਜਾ ਦਲੀਪ ਸਿੰਘ ਆਪਣੇ ਬਿਸਤਰੇ ਵਿੱਚੋਂ ਉਠਿਆ ਤਾਂ ਉਸ ਨੇ ਠਾਕਰ ਸਿੰਘ ਨੂੰ ਕਿਹਾ ਕਿ, "ਮੈਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾਉ ਕਿਉਂਕਿ ਮੈਨੂੰ ਰਾਤੀਂ ਗੁਰੂ ਗੋਬਿੰਦ ਸਿੰਘ ਦੇ ਦੀਦਾਰ ਹੋਏ ਅਤੇ ਹੁਕਮ ਹੋਇਆ, ਤਿਆਰ-ਬਰ-ਤਿਆਰ ਹੋ ਜਾਉ।"

**ਖਤੋ-ਕਿਤਾਬਤ ਕਰਨੀ:** ਮਹਾਰਾਜਾ ਦਲੀਪ ਸਿੰਘ ਨੇ ਦੇਸ਼ਵਾਸੀਆਂ ਅਤੇ ਸਿੱਖਾਂ ਨਾਲ ਵੀ ਖਤੋ-ਕਿਤਾਬਤ ਕਰਨੀ ਸ਼ੁਰੂ ਕਰ ਦਿੱਤੀ। ਇਨ੍ਹਾਂ ਸਾਰੀਆਂ ਚਿੱਠੀਆਂ ਦਾ ਸਾਰ ਇਹੋ ਸੀ ਕਿ ਮੈਂ ਆਪਣੇ ਪੁਰਖਿਆਂ ਦੇ ਧਰਮ (ਸਿੱਖ ਧਰਮ) ਵੱਲ ਆ ਗਿਆ ਹਾਂ, 'ਖੰਡੇ ਦੀ ਪਾਹੁਲ' ਲੈਣ ਦਾ ਜ਼ਿਕਰ ਕੀਤਾ ਗਿਆ ਸੀ। ਅਜਿਹੀਆਂ ਚਿੱਠੀਆਂ ਸ੍ਰ. ਸੰਤ ਸਿੰਘ, ਭਾਈ ਗੁਰਮੁਖ ਸਿੰਘ ਐਸਟੇਂਟ ਪ੍ਰੋਫੈਸਰ ਉਰੀਐਂਟ ਕਾਲਜ, ਲਾਹੌਰ ਆਦਿ ਕੋਲ ਵੀ ਪੁੱਜੀਆਂ। 17 ਅਪ੍ਰੈਲ 1886 ਦੇ ਟ੍ਰਿਬਿਊਨ, ਲਾਹੌਰ ਵਿੱਚ ਅਜਿਹੀਆਂ ਖਬਰਾਂ ਛੱਪੀਆਂ।

**ਅਦੀਨ ਵਿੱਚ ਗ੍ਰਿਫਤਾਰ:** 21 ਅਪ੍ਰੈਲ 1886 ਨੂੰ ਮਹਾਰਾਜਾ ਦਲੀਪ ਸਿੰਘ ਪ੍ਰਵਾਰ ਸਮੇਤ ਅਦੀਨ ਪੁੱਜਿਆ। ਉਨ੍ਹਾਂ ਸਾਰਿਆਂ ਨੂੰ ਸਰਕਾਰ ਨੇ ਗ੍ਰਿਫਤਾਰ ਕਰ ਲਿਆ। ਸ੍ਰ. ਠਾਕਰ ਸਿੰਘ ਸੰਧੇ ਵਾਲੀਆ, ਇਕ ਸਿੰਘ ਸਮੇਤ ਪਹਿਲਾਂ ਹੀ ਅਦੀਨ ਪੁੱਜ ਚੁੱਕੇ ਸਨ। ਜਦੋਂ ਮਹਾਰਾਜਾ ਦਲੀਪ ਸਿੰਘ ਨੂੰ ਠਾਕਰ ਸਿੰਘ ਦੇ ਪੁੱਜਣ ਦੀ ਖਬਰ ਮਿਲੀ ਤਾਂ ਉਹ 'ਖੰਡੇ ਦੀ ਪਾਹੁਲ' ਲੈਣ ਲਈ ਤੱਤਪਰ ਹੋ ਗਿਆ। ਪਰ ਬਰਤਾਨਵੀ ਰੇਜ਼ੀਡੈਂਟ ਨੇ ਉਨ੍ਹਾਂ ਤਿੰਨਾਂ ਦੀ ਮੁਲਾਕਾਤ ਨਾ ਹੋਣ ਦਿੱਤੀ। ਜਦੋਂ ਮਹਾਰਾਜੇ ਨੇ ਗਵਰਨਰ ਜਨਰਲ ਨੂੰ ਦਰਖਾਸਤ ਦਿੱਤੀ ਤਾਂ ਉਨ੍ਹਾਂ ਨੂੰ ਮੁਲਾਕਾਤ ਦੀ ਇਜ਼ਾਜ਼ਤ ਮਿਲੀ। ਸਰਕਾਰ ਧਾਰਮਿਕ-ਮਾਮਲੇ ਵਿੱਚ ਦਖਲ ਨਹੀਂ ਦੇਣਾ ਚਾਹੁੰਦੀ ਸੀ ਕਿਉਂਕਿ 1858 ਵਿੱਚ ਮੱਲਕਾ ਵਿਕਟੋਰੀਆ ਨੇ 'ਸੰਪੂਰਨ ਧਾਰਮਿਕ ਆਜ਼ਾਦੀ' ਦਾ ਫੁਰਮਾਨ ਜਾਰੀ ਕੀਤਾ ਸੀ। ਪਰ ਸਰਕਾਰ ਮਹਾਰਾਜੇ ਦੀ ਹਰ ਗਲ ਨੂੰ ਸਿਆਸੀ ਨੁਕਤੇ-ਨਿਗਾਹ ਤੋਂ ਵੇਖਦੀ ਸੀ ਕਿਉਂਕਿ 1883 ਵਿੱਚ ਮਹਾਰਾਜੇ ਵੱਲੋਂ ਆਪਣੇ ਪ੍ਰੋਹਿਤ ਹੱਥ ਭੇਜੀ ਅਰਦਾਸੇ ਦੀ ਮਾਇਆ ਨੂੰ ਸਰਕਾਰ ਨੇ ਹਿੰਦੁਸਤਾਨ ਭੇਜਣ ਦੀ ਇਜ਼ਾਜ਼ਤ ਨਹੀਂ ਦਿੱਤੀ ਸੀ।

**ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸ:** ਜਦੋਂ ਗਵਰਨਰ ਜਨਰਲ ਨੂੰ ਇਹ ਪੱਕਾ ਯਕੀਨ ਹੋਇਆ ਕਿ ਇਹ ਸਿਰਫ ਧਾਰਮਿਕ ਨੁਕਤਾ ਹੈ ਤਾਂ ਉਸ ਨੇ ਅਕਾਲ ਤਖ਼ਤ ਸਾਹਿਬ, ਦਰਬਾਰ ਸਾਹਿਬ ਅੰਮ੍ਰਿਤਸਰ, ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਜਾ ਮਾਂਹ ਸਿੰਘ (ਦੀਆਂ ਸਮਾਧਾਂ, ਲਾਹੌਰ ਅਤੇ ਗੁਜ਼ਰਾਂਵਾਲ) ਲਈ ਮਾਇਆ ਭੇਜਣ ਦੀ ਇਜਾਜ਼ਤ ਦਿੱਤੀ। ਅਕਾਲ ਤਖ਼ਤ ਸਾਹਿਬ 'ਤੇ ਅਰਦਾਸ ਕੀਤੀ ਗਈ, "ਮਹਾਰਾਜਾ ਦਲੀਪ ਸਿੰਘ ਨੇ ਜੋ ਕੜਾਹ ਪ੍ਰਸ਼ਾਦ ਲਈ ਮਾਇਆ ਭੇਜੀ ਹੈ, ਵਾਹਿਗੁਰੂ ਸਹਿਤਯਾਬੀ ਅਤੇ ਸਿੱਖੀ ਦਾਨ ਬਖਸ਼ੇ।" ਇਸ ਖਬਰ ਨੇ ਸਿੱਖਾਂ ਵਿੱਚ ਖੁਸ਼ੀ ਦੀ ਲਹਿਰ ਦੌੜਾ ਦਿੱਤੀ। ਪੰਜਾਬ ਵਿੱਚ ਬਹੁਤ ਸਾਰੀਆਂ ਅਫ਼ਵਾਵਾਂ ਫੈਲ ਗਈਆਂ। ਐਬਸਟ੍ਰੈਕਟ ਸਿਆਸੀ ਖੁਫੀਆ ਰਿਪੋਰਟਾਂ ਜੋ 24 ਅਪ੍ਰੈਲ 1886 ਵਿੱਚ ਸਰਕਾਰ ਨੂੰ ਭੇਜੀ ਗਈ, ਉਸ ਵਿੱਚ ਲਿਖਿਆ ਸੀ ਕਿ ਮਹਾਰਾਜੇ ਦੀ 'ਖੰਡੇ ਦੀ ਪਾਹੁਲ' ਰਸਮ ਵਿੱਚ ਸ਼ਾਮਲ ਹੋਣ ਲਈ ਬਾਬਾ ਖੇਮ ਸਿੰਘ (ਰਾਵਲਪਿੰਡੀ) ਅਤੇ ਬਾਬਾ ਸੁਜਾਨ ਸਿੰਘ ਊਨਾ (ਹੁਸ਼ਿਆਰਪੁਰ) ਹਾਜ਼ਰ ਹੋਣ ਗਏ। ਪੰਜਾਬ ਦੇ ਬਹੁਤ ਸਾਰੇ ਸਿੰਘਾਂ ਇਹ ਪਤਾ ਕਰਨ ਵਿੱਚ ਸਰਗਰਮ ਸਨ ਕਿ ਮਹਾਰਾਜਾ 'ਖੰਡੇ ਦੀ ਪਾਹੁਲ' ਅੰਮ੍ਰਿਤਸਰ ਅਬਿਚਲ ਨਗਰ ਜਾਂ ਆਨੰਦਪੁਰ ਸਾਹਿਬ ਲੈਣਗੇ ? ਬਹੁਤ ਸਾਰੇ ਸਿੰਘ ਇਸ ਅਵਸਰ 'ਤੇ ਹਾਜ਼ਰ ਹੋਣਾ ਚਾਹੁੰਦੇ ਸਨ। ਫਿਰੋਜ਼ਪੁਰ ਦੇ ਸਿੱਖ ਮਹਾਰਾਜੇ ਦਾ 'ਅੰਮ੍ਰਿਤਸਰ' ਆਉਣਾ ਦਸਦੇ ਸਨ। ਇਹ ਸਾਰਾ ਕੁਝ ਖੁਫੀਆ ਰਿਪੋਰਟਾਂ ਵਿੱਚ ਦਰਜ ਸੀ।

**'ਖੰਡੇ ਦੀ ਪਾਹੁਲ' ਲੈਣੀ:** ਅਦੀਨ ਵਿੱਚ ਹੀ 25 ਮਈ 1886 ਨੂੰ ਮਹਾਰਾਜਾ ਦਲੀਪ ਸਿੰਘ ਨੇ 'ਖੰਡੇ ਦੀ ਪਾਹੁਲ' ਲਈ ਅਤੇ ਸਿੰਘ ਸੱਜ ਗਿਆ। ਇਸ ਅਵਸਰ 'ਤੇ ਸ੍. ਠਾਕਰ ਸਿੰਘ ਸੰਧੇਵਾਲੀਆ ਅਤੇ ਉਸ ਦੇ ਸਾਥੀ ਸਿੰਘ ਨੇ ਅਹਿਮ ਭੂਮਿਕਾ ਨਿਭਾਈ। ਸ੍. ਠਾਕਰ ਸਿੰਘ ਨਾਲ ਸ੍. ਰੂੜ ਸਿੰਘ ਜੱਟ, ਕੁਹਾਲੀ (ਅੰਮ੍ਰਿਤਸਰ) ਅਤੇ ਸ੍. ਜਵੰਦ ਸਿੰਘ ਬੁਰਕੀ (ਲਾਹੌਰ) ਵੀ ਹਾਜ਼ਰ ਸਨ। ਦੋ ਹੋਰ ਸਿੰਘਾਂ ਦੀਆਂ ਸੇਵਾਵਾਂ ਵੀ ਇਸ ਰਸਮ ਲਈ ਸਹਾਈ ਹੋਈਆਂ ਜੋ ਇਕ ਟਰਾਂਸਪੋਰਟ ਜਹਾਜ਼ ਰਾਹੀਂ ਅਦੀਨ ਵਿੱਚ ਪੁੱਜੇ ਸਨ। ਰੈਜੀਡੈਂਟ ਨੇ ਇਸ ਰਸਮ ਤੋਂ ਆਪਣੇ ਆਪ ਨੂੰ ਵੱਖ ਰੱਖਿਆ ਅਤੇ ਪੰਜਾਂ ਸਿੰਘ ਵੱਲੋਂ ਮਹਾਰਾਜਾ ਦਲੀਪ ਸਿੰਘ ਨੂੰ 'ਖੰਡੇ ਦੀ ਪਾਹੁਲ' ਦੀ ਰਸਮ ਵਿੱਚ ਕੋਈ ਰੁਕਾਵਟ ਨਾ ਕੀਤੀ। ਮਹਾਰਾਜਾ ਦਾ ਤਿਆਰ-ਬਰ-ਤਿਆਰ ਸਿੰਘ ਸੱਜਦੇ ਹੀ ਉਸ ਦੀਆਂ ਕੁਦਰਤੀ ਲੋੜਾਂ ਵੀ ਵੱਧ ਗਈਆਂ। ਮਹਾਰਾਜਾ ਦਲੀਪ ਸਿੰਘ ਨੇ ਰੈਜ਼ੀਡੈਂਟ ਨੂੰ ਇਕ ਮੈਮੋਰੰਡਮ ਪੇਸ਼ ਕੀਤਾ ਜਿਸ ਵਿੱਚ ਇਨ੍ਹਾਂ ਲੋੜਾਂ ਬਾਰੇ ਤਫਸ਼ੀਲ ਦਿੱਤੀ ਹੋਈ ਸੀ। ਇਕ ਸਿੱਖ ਗ੍ਰੰਥੀ, ਇਕ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਈ ਸੇਵਾਦਾਰ, ਦੋ ਬਾਵਰਚੀ, ਚਾਰ ਪਾਣੀ ਭਰਨ ਵਾਲੇ, ਦੋ ਹੋਟਲ ਦੇ ਬਹਿਰੇ, ਤਿੰਨ ਧੋਬੀ, ਇਕ ਦਰਜ਼ੀ, ਇਕ ਝਾੜੂ ਦੇਣ ਵਾਲਾ ਅਤੇ ਅੱਠ ਬੰਦੂਕਚੀ। ਰੈਜ਼ੀਡੈਂਟ ਜਾਣਦਾ ਸੀ ਕਿ ਮਹਾਰਾਜੇ ਨੂੰ ਧੋਬੀ, ਦਰਜ਼ੀ ਅਤੇ ਝਾੜੂ ਦੇਣ ਵਾਲੇ ਤਾਂ ਘਰੇਲੂ ਹੀ ਮਿਲ ਸਕਦੇ ਹਨ ਪਰ ਬਾਕੀ ਸਾਰੇ ਬੰਬਏ ਤੋਂ ਲਏ ਜਾ ਸਕਦੇ ਹਨ। ਸਰਕਾਰ ਨੇ ਇਹ ਫੈਸਲਾ ਕਰਨਾ ਸੀ ਕਿ ਮਹਾਰਾਜੇ ਨੂੰ ਗ੍ਰੰਥੀ ਸਿੰਘ ਅਤੇ ਸੇਵਾਦਾਰ ਚਾਹੀਦਾ ਹੈ। ਸਰਕਾਰ ਇਹ ਵੀ ਜਾਣਦੀ ਸੀ ਕਿ ਗ੍ਰੰਥੀ ਅਤੇ ਸੇਵਾਦਾਰ ਮਹਾਰਾਜੇ ਦਾ ਨਿੱਜੀ ਮਾਮਲਾ ਹੈ। ਸਰਕਾਰ ਚਾਹੁੰਦੀ ਸੀ ਮਹਾਰਾਜਾ ਆਪਣੇ ਮਨਪਸੰਦ ਸਿੱਖ ਤਾਂ ਰੱਖ ਸਕਦਾ ਹੈ ਪਰ ਉਹ ਸਰਕਾਰ ਦੀ ਇਜਾਜ਼ਤ ਬਗੈਰ ਕਿਤੇ ਨਹੀਂ ਜਾ ਸਕਦੇ। ਸਰਕਾਰ ਮਹਾਰਾਜੇ ਨੂੰ ਬਹੁਤੀ ਦੇਰ ਲਈ ਅਦੀਨ ਠਹਿਰਨ ਲਈ ਰਜ਼ਾਮੰਦ ਨਹੀਂ ਸੀ। ਮਹਾਰਾਜੇ ਨੂੰ ਫੁਰਤੀ ਨਾਲ ਵਾਪਸ ਕਿਸੇ ਤਰ੍ਹਾਂ ਇੰਗਲੈਂਡ ਭੇਜਣਾ ਚਾਹੁੰਦੀ ਸੀ

ਸਰਕਾਰ। ਮਹਾਰਾਜੇ ਦੀ ਜ਼ਮੀਰ ਇੰਗਲੈਂਡ ਜਾਣ ਨੂੰ ਤਿਆਰ ਨਹੀਂ ਸੀ, ਇਸ ਲਈ ਮਹਾਰਾਜੇ ਨੇ ਫਰਾਂਸ ਜਾਣਾ ਹੀ ਚੰਗਾ ਸਮਝਿਆ।

ਮਹਾਰਾਜਾ ਦਲੀਪ ਸਿੰਘ ਨੇ ਆਪਣਾ ਹੈਡ ਕਵਾਟਰ ਪੈਰਿਸ ਵਿੱਚ ਰੱਖਿਆ ਅਤੇ ਆਪਣੀ ਬਰਤਾਨਵੀ ਸ਼ੈਰੀਅਤ ਛੱਡ ਦਿੱਤੀ। 10 ਜਨਵਰੀ 1887 ਨੂੰ ਮਹਾਰਾਜਾ ਦਲੀਪ ਸਿੰਘ ਨੇ ਪਾਂਡੇਚੇਰੀ ਵਿੱਚ ਪਰਵਾਸੀ ਸਰਕਾਰ ਦਾ ਐਲਾਨਨਾਮਾ ਜਾਰੀ ਕੀਤਾ ਜਿਸ ਦਾ ਮੁੱਖ ਮੰਤਰੀ ਸ੍. ਠਾਕਰ ਸਿੰਘ ਸੰਧੇਵਾਲੀਆ ਨੂੰ ਬਣਾਇਆ ਗਿਆ। ਇਸ ਤੋਂ ਬਾਅਦ ਠਾਕਰ ਸਿੰਘ ਆਪਣਾ ਪ੍ਰਵਾਰ ਅਤੇ ਵਿਸ਼ਵਾਸ ਪਾਤਰ ਛੱਡ ਕੇ ਕਾਮਯਾਬੀ ਨਾਲ ਪਾਂਡੇਚੇਰੀ ਪੁੱਜਿਆ ਜਿਥੇ ਉਹ ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਰੱਖ ਸਕਦਾ ਸੀ। ਪਾਂਡੇਚੇਰੀ ਉਸ ਸਮੇਂ ਫਰਾਂਸ ਦੀ ਬਸਤੀ ਸੀ ਅਤੇ ਬਰਤਾਨਵੀ ਸਰਕਾਰ ਦੇ ਹੇਠ ਨਹੀਂ ਸੀ ਆਉਂਦੀ। ਸ੍. ਠਾਕਰ ਸਿੰਘ ਦੀ ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਨੂੰ ਅੰਗਰੇਜ਼ ਖਤਰਨਾਕ ਸੰਕੇਤ ਸਮਝਦੇ ਸਨ। ਸੈਕਟਰੀ ਆਫ ਸਟੇਟ ਆਫ ਇੰਡੀਆ ਲਾਰਡ ਕਰਾਸ ਨੇ ਵੈਸਰਾਏ ਆਫ ਇੰਡੀਆ ਲਾਰਡ ਡਫਰੈਨ ਨੂੰ ਸੰਧੇਵਾਲੀਆ ਸਰਦਾਰ 'ਤੇ ਸਖਤ ਨਜ਼ਰ ਰੱਖਣ ਦੀ ਹਦਾਇਤ ਕੀਤੀ। ਉਹ ਆਪਣੀ ਚਿੱਠੀ ਮਾਰਚ 9, 1887 ਵਿੱਚ ਲਿਖਦਾ ਹੈ,"ਮੈਂ ਦਲੀਪ ਸਿੰਘ ਤੋਂ ਪਰੇਸ਼ਾਨ ਨਹੀਂ ਹਾਂ। ਅਸੀਂ ਉਸ ਦੇ ਕਰਤਵਾਂ 'ਤੇ ਚੰਗੀ ਤਰ੍ਹਾਂ ਨਿਗਾਹ ਰੱਖ ਰਹੇ ਹਾਂ ਜਿੰਨਾ ਕੁ ਅਸੀਂ ਰੱਖ ਸਕਦੇ ਹਾਂ ਪਰ ਮੈਂ ਪਾਂਡੇਚੇਰੀ ਵਾਲੇ ਆਦਮੀ ਨੂੰ ਚੰਗਾ ਨਹੀਂ ਸਮਝਦਾ। ਉਸ ਨੂੰ ਦਲੀਪ ਸਿੰਘ ਨਾਲ ਮਿਲਾਪ ਤੋਂ ਨਹੀਂ ਰੋਕ ਸਕਦੇ, ਜੇਕਰ ਉਹ ਮਿਲਣਾ ਚਾਹਵੇ।' ਪੈਰਿਸ ਵਿੱਚ ਹੀ ਮਹਾਰਾਜਾ ਦਲੀਪ ਸਿੰਘ ਨੇ ਸਿੱਖਾਂ ਅਤੇ ਦੇਸ਼ਵਾਸੀਆਂ ਲਈ ਕਈ ਮਹੱਤਵਪੂਰਨ ਤਖ਼ਤ-ਨਸ਼ੀਨੀ ਦੇ ਐਲਾਨਨਾਮੇ ਜਾਰੀ ਕੀਤੇ।

**ਰੂਸ ਦਾ ਸਫਰ:** ਮਹਾਰਾਜਾ ਦਲੀਪ ਸਿੰਘ ਦਾ 'ਅੰਮ੍ਰਿਤਧਾਰੀ' ਹੋਣਾ ਸਿੱਖਾਂ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ। ਪੰਜਾਬ ਵਿੱਚ ਬੈਠਾ ਹਰ ਸਿੱਖ ਮਹਾਰਾਜਾ ਨੂੰ ਸੱਚਾ ਸਿੱਖ ਸਮਝਦਾ ਸੀ ਅਤੇ ਗੁਰੂ ਗੋਬਿੰਦ ਸਿੰਘ ਦੀ ਭਵਿੱਖਬਾਣੀ ਕਾਰਨ, ਮਹਾਰਾਜੇ ਨੂੰ ਸੱਚਾ ਲੀਡਰ ਸਮਝਣ ਲੱਗ ਪਏ ਸਨ। ਮਹਾਰਾਜਾ ਦਲੀਪ ਸਿੰਘ ਆਪਣੇ ਮਿਸ਼ਨ ਦੀ ਪੂਰਤੀ ਲਈ 18 ਸਤੰਬਰ 1887 ਨੂੰ ਰੂਸ ਗਿਆ। ਮਹਾਰਾਜਾ ਰੂਸ ਦੀ ਧਰਤੀ 'ਤੇ ਇਕ ਸਾਲ ਅੱਠ ਮਹੀਨੇ ਰਿਹਾ। ਰੂਸ ਦੇ ਮਿਸ਼ਨ ਵਿੱਚ ਮਹਾਰਾਜਾ ਕਾਮਯਾਬ ਨਾ ਹੋਇਆ ਕਿਉਂਕਿ ਉਸ ਦੇ ਦੋ ਖਾਸ ਮਿੱਤਰ ਮਿਸਟਰ ਮੈਟਕਾਫ ਅਤੇ ਠਾਕਰ ਸਿੰਘ ਸੰਧੇਵਾਲੀਆ, ਇਨ੍ਹਾਂ ਸਮਿਆਂ ਵਿੱਚ ਹੀ ਗੁਰਪੁਰੀ ਸਿਧਾਰ ਗਏ ਸਨ। ਮਹਾਰਾਜਾ ਰੂਸ ਰਾਹੀਂ ਪੰਜਾਬ ਵਿੱਚ ਦਾਖਲ ਹੋਣਾ ਚਾਹੁੰਦਾ ਸੀ ਪਰ ਇਹ ਯੋਜਨਾ ਵੀ ਸਿਰੇ ਨਾ ਚੜ੍ਹੀ। ਆਖਰ ਮਹਾਰਾਜਾ ਜਨੇਵਾ ਮੁੜ ਗਿਆ ਜਿਥੋਂ ਉਸ ਨੇ ਸਿੱਖਾਂ ਅਤੇ ਦੇਸ਼ਵਾਸੀਆਂ ਦੇ ਨਾਂ ਕਈ ਚਿੱਠੀਆਂ ਲਿਖੀਆਂ ਜਿਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੀ ਭਵਿੱਖਬਾਣੀ, ਸ੍ਰੀ ਖਾਲਸਾ ਜੀਉ, ਸਾਡਾ ਨਿਸ਼ਾਨਾ ਕੌਮੀ ਹੀ ਨਹੀਂ ਧਾਰਮਿਕ ਵੀ ਹੈ ਆਦਿ ਸੰਕੇਤ ਦਿੱਤੇ ਹੋਏ ਸਨ। ਮਹਾਰਾਜਾ ਦਲੀਪ ਸਿੰਘ ਯਕੀਨ ਰੱਖਦਾ ਸੀ ਕਿ ਦਸਵੇਂ ਪਾਤਸ਼ਾਹ ਵੱਲੋਂ ਕੀਤੀ ਭਵਿੱਖਬਾਣੀ ਰਾਹੀਂ ਸੱਚਾਈ ਦਾ ਪੁਨਰ-ਸਥਾਪਨ ਹੋਵੇਗਾ। ਰੂਸ ਦੇ ਜ਼ਾਰ ਨੂੰ ਜੋ ਅਰਜ਼ੀ ਮਹਾਰਾਜੇ ਨੇ ਪੇਸ਼ ਕੀਤੀ, ਉਸ ਵਿੱਚ ਪੰਜਾਬ ਵਿੱਚ ਰਾਜਭਾਗ ਦੇ ਸਿਆਸੀ ਨੁਕਤੇ-ਨਿਗਾਹ ਦਾ ਵਰਣਨ ਸਪੱਸ਼ਟ ਮੂਰਤੀਮਾਨ ਹੁੰਦਾ ਹੈ। ਰੂਸ ਦੇ ਪੁਰਾ-ਲੇਖ ਵਿਭਾਗ ਵਿੱਚ ਮਹਾਰਾਜਾ ਦਲੀਪ ਸਿੰਘ ਦੀਆਂ ਅਹਿਮ ਦਸਤਾਵੇਜ਼ਾਂ ਅੱਜ ਵੀ ਸਾਂਭੀਆਂ ਹੋਈਆਂ ਹਨ।

**ਆਖਰੀ ਆਰਾਮਗਾਹ:** ਮਹਾਰਾਜਾ ਦਲੀਪ ਸਿੰਘ ਸੰਘਰਸ਼ ਕਰਦਾ ਹੋਇਆ, ਆਖਰ ਬੀਮਾਰ ਹੋ ਗਿਆ। ਅਧਰੰਗ ਦੇ ਰੋਗ ਕਾਰਨ ਉਸ ਦੀ ਸਿਹਤ ਦਿਨ-ਬ-ਦਿਨ ਖਰਾਬ ਹੁੰਦੀ ਗਈ। ਆਖਰ 23 ਅਕਤੂਬਰ 1893 ਨੂੰ ਪੈਰਿਸ ਦੇ ਗ੍ਰੇਂਟ ਹੋਟਲ ਵਿੱਚ ਉਸ ਦਾ ਦੇਹਾਂਤ ਹੋ ਗਿਆ। ਉਹ ਜਮਾਂਦਰੂ ਸਿੱਖ ਸੀ ਅਤੇ ਗੁਜ਼ਰਿਆ ਵੀ ਸਿੱਖ ਸੀ ਪਰ ਉਹ ਬੇਗਾਨੀ ਧਰਤੀ 'ਤੇ ਲਾਵਾਰਸਾਂ ਵਾਂਗ ਗੂੜ੍ਹੀ ਨੀਂਦ ਸੌਂ ਗਿਆ। ਆਪਣੇ ਦੇਸ਼ ਵਿੱਚ ਉਸ ਨੂੰ ਇਕ ਟੁਕੜਾ ਜ਼ਮੀਨ ਵੀ ਨਸੀਬ ਨਾ ਹੋਈ। ਉਸ ਦੇ ਬੇਟੇ ਨੇ ਉਸ ਨੂੰ ਪ੍ਰਵਾਰ ਦੇ ਦੂਜੇ ਮੈਂਬਰਾਂ ਦੇ ਕੋਲ ਹੀ ਗਿਰਜੇ ਦੇ ਅਹਾਤੇ ਵਿੱਚ ਦਫਨਾ ਦਿੱਤਾ। ਲਾਹੌਰ ਦੇ ਟ੍ਰਿਬਿਊਨ ਨੇ ਲਿਖਿਆ ਸੀ, "ਸਾਡੇ ਦਲੀਪ ਸਿੰਘ, ਤੇਰਾ ਦੇਸ਼ ਤੇਰੇ 'ਤੇ ਸਿਰਫ ਵਿਰਲਾਪ ਹੀ ਕਰ ਸਕਦਾ ਹੈ।"

* * *

# ਬੰਸਾਵਲੀਨਾਮਾ ਮਹਾਰਾਜਾ ਦਲੀਪ ਸਿੰਘ

**ਸ਼ੇਰ-ਏ-ਪੰਜਾਬ** ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਛੋਟੇ ਬੇਟੇ (ਮਹਾਰਾਜਾ) ਦਲੀਪ ਸਿੰਘ ਨੂੰ ਅੰਗਰੇਜ਼ ਆਪਣੇ ਨਾਲ ਇੰਗਲੈਂਡ ਲੈ ਗਏ ਸਨ। ਉੱਥੇ ਉਸ ਨੂੰ ਈਸਾਈ ਬਣਾ ਕੇ ਐਸ਼ੋ-ਆਰਾਮ ਦੀ ਜ਼ਿੰਦਗੀ ਵੱਲ ਧੱਕ ਦਿੱਤਾ ਗਿਆ। ਉਸ ਨੂੰ ਉੱਚ ਸਿੱਖਿਆ ਲਈ ਕਿਸੇ ਯੂਨੀਵਰਸਿਟੀ ਆਦਿ ਵਿਚ ਦਾਖਲ ਨਾ ਕਰਵਾਇਆ ਗਿਆ। ਜਦੋਂ ਉਹ ਜਵਾਨ ਹੋਇਆ ਤਾਂ ਉਸ ਦੀ ਸ਼ਾਦੀ ਇਕ ਯੂਰਪੀ ਸੌਦਾਗਰ ਲੁਡਵਿਕ ਮੂਲਰ ਅਤੇ ਐਬਸੀਨਨ-ਮਿਸਰੀ ਮਾਂ ਸੋਫੀਆ ਦੀ ਹਸੀਨ ਬੇਟੀ ਬੰਬਾ ਮੂਲਰ ਨਾਲ 7 ਜੂਨ 1864 ਨੂੰ ਕਰਵਾ ਦਿੱਤੀ ਗਈ। ਬੰਬਾ ਉਸ ਸਮੇਂ ਕੈਰੋ ਮਿਸ਼ਨ ਸਕੂਲ ਵਿਚ ਵਿੱਦਿਆ ਪ੍ਰਾਪਤ ਕਰ ਰਹੀ ਸੀ ਜਦੋਂ ਉਸ ਦੀ ਸ਼ਾਦੀ ਹੋਈ। ਬਾਂਬਾ, ਕੈਰੋ ਵਿਚ 1863 'ਚ ਮਹਾਰਾਜਾ ਦਲੀਪ ਸਿੰਘ ਨੂੰ ਮਿਲੀ ਸੀ। ਇਹ ਸ਼ਾਦੀ ਬ੍ਰਿਟਿਸ਼ ਕੌਂਸੂਲੇਟ, ਅਲੈਗਜ਼ੈਂਡਰਾ (ਮਿਸਰ) ਵਿਚ ਹੋਈ।

ਮਹਾਰਾਜਾ ਦਲੀਪ ਸਿੰਘ ਦੂਜੀ ਵਾਰ ਜਦੋਂ 1864 ਦੀਆਂ ਗਰਮੀਆਂ ਵਿਚ ਆਪਣੀ ਮਾਤਾ (ਮਹਾਰਾਣੀ ਜਿੰਦ ਕੌਰ) ਦੀਆਂ ਅਸਥੀਆਂ ਲੈ ਕੇ ਪੰਜਾਬ ਜਾ ਰਿਹਾ ਸੀ ਤਾਂ ਉਸ ਨੂੰ ਅੰਗਰੇਜ਼ਾਂ ਨੇ ਅਦੀਨ (Aden) ਹੀ ਰੋਕ ਦਿੱਤਾ। ਗੋਦਾਵਰੀ ਦਰਿਆ ਵਿਚ ਕੁਝ ਅਸਥੀਆਂ ਜਲ ਪ੍ਰਵਾਹ ਕੀਤੀਆਂ ਅਤੇ ਕੁਝ ਬੰਬਈ ਰੱਖ ਦਿੱਤੀਆਂ। ਬਾਂਬਾ ਸਿਰਫ਼ ਅਰਬੀ ਲਿਖਦੀ ਅਤੇ ਬੋਲਦੀ ਸੀ, ਜਿਸ ਕਾਰਨ ਮਹਾਰਾਜੇ ਨੂੰ ਸ਼ੁਰੂ-ਸ਼ੁਰੂ ਵਿਚ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਸੀ। ਬੰਬਾ ਮੂਲਰ ਨੇ ਮਹਾਰਾਜਾ ਦਲੀਪ ਸਿੰਘ ਦੇ ਛੇ ਬੱਚਿਆਂ ਸ਼ਹਿਜ਼ਾਦਾ ਵਿਕਟਰ ਐਲਬੋਰਟ ਜੈ ਦਲੀਪ ਸਿੰਘ (1866-1918), ਸ਼ਹਿਜ਼ਾਦਾ ਫਰੈਡਰਿਕ ਵਿਕਟਰ ਦਲੀਪ ਸਿੰਘ (1868-1926), ਸ਼ਹਿਜ਼ਾਦੀ ਬੰਬਾ ਜਿੰਦਾਂ ਦਲੀਪ ਸਿੰਘ (1869-1957), ਸ਼ਹਿਜ਼ਾਦੀ ਕੈਥਰਿਨ ਹਿਜਦਾ ਦਲੀਪ ਸਿੰਘ (1871-1942), ਸ਼ਹਿਜ਼ਾਦੀ ਸੋਫੀਆ ਅਲੈਗਜ਼ੈਂਡਰ ਦਲੀਪ ਸਿੰਘ (1874-1948) ਅਤੇ ਸ਼ਹਿਜ਼ਾਦਾ ਐਲਬੋਰਟ ਐਡਵਰਡ ਦਲੀਪ ਸਿੰਘ (1879-1893) ਨੂੰ ਜਨਮ ਦਿੱਤਾ।

ਮਹਾਰਾਜਾ ਦਲੀਪ ਸਿੰਘ ਦੇ ਸਾਰੇ ਬੱਚੇ 1866 ਤੋਂ ਲੈ ਕੇ 1879 ਵਿਚਕਾਰ ਪੈਦਾ ਹੋਏ ਸਨ। ਮਹਾਰਾਜੇ ਨੇ 25 ਮਈ 1886 ਨੂੰ 'ਖੰਡੇ ਦੀ ਪਾਹੁਲ' ਲੈ ਲਈ ਸੀ ਅਤੇ ਆਪਣੇ ਪੁਰਖਿਆਂ ਦੇ ਧਰਮ ਵਿਚ ਆ ਗਿਆ ਸੀ। ਮਹਾਰਾਜੇ ਦੇ ਦੋਵੇਂ ਵੱਡੇ ਬੇਟੇ ਸ਼ਹਿਜ਼ਾਦਾ ਵਿਕਟਰ ਐਲਬੋਰਟ ਜੈ ਦਲੀਪ ਸਿੰਘ ਅਤੇ ਫਰੈਡਰਿਕ ਵਿਕਟਰ ਦਲੀਪ ਸਿੰਘ ਇੰਗਲੈਂਡ ਦੇ ਈਟਨ (Eton) ਕਾਲਜ ਵਿਚ ਪੜ੍ਹਦੇ ਸਨ। ਇਹ 1870 ਦਾ ਸਮਾਂ ਸੀ। ਇਨ੍ਹਾਂ ਦੋਵਾਂ ਭਰਾਵਾਂ ਦੀਆਂ ਯਾਦਗਾਰਾਂ ਕਾਲਜ ਵਾਲਿਆਂ ਨੇ ਮਹਿਫ਼ੂਜ਼ ਰੱਖੀਆਂ ਹਨ। ਫਰੈਡਰਿਕ ਵਿਕਟਰ ਦਲੀਪ ਸਿੰਘ ਨੇ ਮੈਗਡਾਲੀਨ ਕਾਲਜ, ਕੈਂਬਰਿਜ ਤੋਂ ਵਿੱਦਿਆ ਪ੍ਰਾਪਤ ਕੀਤੀ ਸੀ। ਉਸ ਨੇ ਇਤਿਹਾਸ ਦੀ ਆਨਰਜ਼ ਦੀ ਪ੍ਰੀਖਿਆ ਪਾਸ ਕਰਕੇ ਐੱਮ.ਏ. ਕੀਤੀ ਸੀ। ਉਸ ਨੇ Sufflox

Yeomanry ਵਿਚ ਕਮਿਸ਼ਨ ਹਾਸਲ ਕਰ ਲਈ ਸੀ ਅਤੇ ਬਾਅਦ ਵਿਚ Norfolk Yeomanry ਵਿਚ ਤਬਦੀਲ ਹੋ ਗਿਆ ਸੀ। 1909 ਵਿਚ ਉਸ ਨੇ ਕਮਿਸ਼ਨ ਤੋਂ ਅਸਤੀਫਾ ਦੇ ਦਿੱਤਾ ਅਤੇ ਬਾਅਦ ਵਿਚ 1914 ਵਿਚ ਦੁਬਾਰਾ ਫ਼ੌਜ ਵਿਚ ਭਰਤੀ ਹੋ ਗਿਆ। ਉਸ ਦੀਆਂ ਸੇਵਾਵਾਂ ਬਦਲੇ ਉਸ ਨੂੰ ਟੇਰੀਟੋਰੀਅਲ ਡੈਕੋਰੇਸ਼ਨ ਨਾਲ ਸਨਮਾਨਿਆ ਗਿਆ। ਸ਼ਹਿਜ਼ਾਦਾ ਫਰੈਡਰਿਕ ਪੁਰਾਤਤਵ ਖੋਜਾਂ ਵਿਚ ਜਨੂੰਨ ਦੀ ਹੱਦ ਤੱਕ ਰੁਚੀ ਰੱਖਦਾ ਸੀ ਅਤੇ ਉਹ ਸੁਸਾਇਟੀ ਆਫ਼ ਐਂਟੀਕੇਰੀਜ਼ (ਪੁਰਾਤਤਵ, ਪੁਰਾਣੀਆਂ ਵਸਤਾਂ ਦਾ ਅਧਿਐਨ) ਦਾ ਫੈਲੋ ਬਣਿਆ। ਉਸ ਨੇ ਇਸ ਸੰਬੰਧੀ ਕਈ ਲੇਖ ਮੈਗਜ਼ੀਨਾਂ ਅਤੇ ਅਖ਼ਬਾਰਾਂ ਲਈ ਲਿਖੇ। ਉਹ ਆਪਣੇ ਪਿਤਾ ਦੇ ਸ਼ਹਿਰੀ ਘਰ Blonorton Hall in Norfolk ਵਿਚ ਹੀ ਰਿਹਾ। ਵੱਡੇ ਭਰਾ ਵਿਕਟਰ ਦਲੀਪ ਸਿੰਘ ਦੀ ਸ਼ਾਦੀ ਇਕ ਜਰਮਨ ਕੁੜੀ ਨਾਲ ਹੋਈ ਸੀ, ਉਸ ਤੋਂ ਕੋਈ ਔਲਾਦ ਨਾ ਹੋਈ। ਆਖ਼ਰ ਵਿਕਟਰ 52 ਸਾਲ ਦੀ ਉਮਰ ਵਿਚ ਗੁਜ਼ਰ ਗਿਆ।

ਸ਼ਹਿਜ਼ਾਦੀ ਬਾਂਬਾ ਸੋਫ਼ੀਆ ਦਲੀਪ ਸਿੰਘ ਦਾ ਜਨਮ 29 ਸਤੰਬਰ 1869 ਨੂੰ ਲੰਡਨ ਵਿਚ ਹੋਇਆ। ਮਹਾਰਾਜਾ ਰਣਜੀਤ ਸਿੰਘ ਦੀ ਇਸ ਪੋਤੀ ਨੇ ਕੌਮੀ ਖ਼ਜ਼ਾਨੇ ਨੂੰ ਸੁਰੱਖਿਅਤ ਰੱਖਿਆ ਸੀ। ਭਾਵੇਂ ਬਹੁਤ ਸਾਰੇ ਚਿੱਤਰ ਆਦਿ ਅੰਗਰੇਜ਼ 1849 ਵਿਚ ਮਹਾਰਾਜਾ ਦਲੀਪ ਸਿੰਘ ਨਾਲ ਹੀ ਇੰਗਲੈਂਡ ਲੈ ਗਏ ਸਨ। ਮਹਾਰਾਜਾ ਦਲੀਪ ਸਿੰਘ 22 ਅਕਤੂਬਰ 1893 ਨੂੰ ਪੈਰਿਸ ਦੇ ਗ੍ਰੈਂਡ ਹੋਟਲ ਵਿਚ ਪ੍ਰਾਣ ਤਿਆਗ ਗਿਆ ਸੀ। ਉਸ ਦਾ ਵੱਡਾ ਬੇਟਾ ਸ਼ਹਿਜ਼ਾਦਾ ਵਿਕਟਰ ਐਲਬੋਰਟ ਦਲੀਪ ਸਿੰਘ, ਪਿਤਾ ਦੀ ਮ੍ਰਿਤਕ ਦੇਹ ਨੂੰ ਏਲਨਡਿੰਨ (ਇੰਗਲੈਂਡ) ਲੈ ਗਿਆ, ਜਿੱਥੇ ਉਸ ਨੂੰ ਪਰਿਵਾਰ ਦੇ ਹੋਰ ਫੌਤ ਹੋਏ ਜੀਆਂ ਨਾਲ ਸਪੁਰਦ-ਏ-ਖ਼ਾਕ ਕਰ ਦਿੱਤਾ। ਮਹਾਰਾਜਾ ਦਲੀਪ ਸਿੰਘ ਦੇ ਦੇਹਾਂਤ ਤੋਂ ਬਾਅਦ ਇਸ ਸਾਰੇ ਵਿਰਾਸਤੀ ਖ਼ਜ਼ਾਨੇ ਦੀ ਨਿਗਰਾਨੀ ਸ਼ਹਿਜ਼ਾਦੀ ਬੰਬਾ ਕਰਦੀ ਸੀ। ਪਾਕਿਸਤਾਨ ਦੇ ਪੁਰਾਤਤਵ ਵਿਭਾਗ ਨੇ The Princess Bamba Collection ਪੁਸਤਕ ਛਾਪੀ ਹੈ, ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਪ੍ਰਸਿੱਧ ਚਿੱਤਰਕਾਰਾਂ ਦੇ ਚਿੱਤਰ ਛਾਪੇ ਹਨ। ਸ਼ਹਿਜ਼ਾਦੀ ਬੰਬਾ ਕੋਲ ਜੋ ਬੇਸ਼ਕੀਮਤੀ ਚਿੱਤਰ ਸਨ, ਉਨ੍ਹਾਂ ਵਿਚ 18 ਤੇਲ ਚਿੱਤਰ, 14 ਜਲ ਚਿੱਤਰ, 22 ਹਾਥੀਦੰਦ ਚਿੱਤਰ ਅਤੇ 17 ਫੋਟੋ ਸਨ। ਇਹ ਸਾਰੇ ਚਿੱਤਰ ਯੂਰਪੀ ਚਿੱਤਰਕਾਰਾਂ ਨੇ ਬਣਾਏ ਸਨ, ਜਿਨ੍ਹਾਂ ਵਿਚ August Schoefft, Leslieopoole Smith, Goldingham, Blakneyward, P.C. French, Pailet ਅਤੇ Winter Halter ਵਿਸ਼ੇਸ਼ ਤੌਰ 'ਤੇ ਵਰਣਨਯੋਗ ਹਨ। ਇਕ ਵੱਡ ਆਕਾਰੀ ਚਿੱਤਰ (192" × 100") 'ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ' ਵਾਲਾ ਹੈ ਜੋ August Schoefft ਨੇ ਬਣਾਇਆ ਸੀ। ਇਕ ਜਲ ਚਿੱਤਰ ਦਿਲ ਖਿੱਚਵੇਂ ਅੰਦਾਜ਼ ਵਿਚ ਮਹਾਰਾਜਾ ਦਲੀਪ ਸਿੰਘ ਦਾ ਹੈ ਜੋ ਵਿਸ਼ੇਸ਼ ਤੌਰ 'ਤੇ ਮਹਾਰਾਣੀ ਵਿਕਟੋਰੀਆ ਨੇ ਇਕ ਯੂਰਪੀ ਚਿੱਤਰਕਾਰ ਹਾਲਟਰ ਰਾਹੀਂ ਬਕਿੰਘਮ ਪੈਲੇਸ ਲਈ ਬਣਾਇਆ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸ਼ਾਹੀ ਲਿਬਾਸ ਵਿਚ ਹਾਥੀ ਉੱਪਰ ਬੈਠੇ ਦੀ ਇਕ ਸਿਲਵਰ ਪੇਂਟਿੰਗ ਹੈ। ਮਹਾਰਾਜਾ ਦਲੀਪ ਸਿੰਘ ਦਾ ਸਿਰੀ ਸਾਹਿਬ ਹੱਥ ਵਿਚ ਲੈ ਕੇ ਸ਼ਾਹੀ ਲਿਬਾਸ ਵਾਲਾ ਚਿੱਤਰ ਵਿੰਟਰ ਹਾਲਟਰ (1805-1873) ਨੇ ਬਣਾਇਆ ਸੀ। ਇਹ ਲੰਡਨ ਦੇ ਓਸਬਾਰਨ ਹਾਊਸ ਵਿਚ ਮੌਜੂਦ ਹੈ।

ਬਾਂਬਾ ਐਲਵਰਡਨ ਵਿਚ ਰਹਿੰਦੀ ਸੀ, ਜਿੱਥੇ ਉਸ ਦੀ ਮਾਂ ਦਾ ਗੁਰਦੇ ਫੇਲ੍ਹ ਹੋਣ ਕਾਰਨ ਦੇਹਾਂਤ ਹੋਇਆ। ਉਹ ਆਪਣੇ ਭੈਣ-ਭਰਾਵਾਂ ਨਾਲ Arthur Oliphant ਦੀ ਨਿਗਰਾਨੀ ਹੇਠ ਰਹੀ, ਜੋ ਉਨ੍ਹਾਂ ਦੇ ਪਿਤਾ ਦਾ ਰਾਜ ਮਹਿਲ ਕਰਮਚਾਰੀ ਸੀ। ਬਾਂਬਾ ਆਪਣੇ ਸਕੂਲ ਦੀ ਪੜ੍ਹਾਈ ਖ਼ਤਮ ਕਰ ਕੇ ਸੋਮਰਵਿਲੇ ਦੇ ਔਕਸਫੋਰਡ ਕਾਲਜ ਵਿਚ ਦਾਖਲ ਹੋਈ। ਬਾਂਬਾ ਨੇ ਹਿੰਦੁਸਤਾਨ ਆਉਣ ਤੋਂ ਪਹਿਲਾਂ ਅਖ਼ਬਾਰਾਂ ਵਿਚ ਇਸ਼ਤਿਹਾਰ ਦਿੱਤਾ। ਜੋ ਤੀਵੀਂ ਉਸ ਨੇ ਚੁਣੀ ਉਹ ਹੰਗਰੀ ਦੀ Marie Antoine Gottesman ਸੀ ਜਿਸ ਦਾ ਪਿਤਾ ਸੱਭਿਆਚਾਰ ਸੰਬੰਧੀ ਜਾਣਕਾਰੀ ਰੱਖਦਾ ਸੀ। ਇਹ ਦੋਵੇਂ ਕੁੜੀਆਂ ਕਈ ਵਾਰ ਹਿੰਦੁਸਤਾਨ ਆ ਕੇ ਲਾਹੌਰ ਅਤੇ ਸ਼ਿਮਲੇ ਰਹੀਆਂ। Marie Antonie ਜਦੋਂ ਸ. ਉਮਰਾਓ ਸਿੰਘ ਸ਼ੇਰਗਿਲ ਨੂੰ ਮਿਲੀ ਤਾਂ ਉਸ ਨਾਲ ਵਿਆਹ ਕਰਵਾ ਲਿਆ। ਇਸ ਮਗਰੋਂ ਦੋਵੇਂ ਹੰਗਰੀ ਚਲੇ ਗਏ, ਜਿੱਥੇ ਉਨ੍ਹਾਂ ਦੇ ਘਰ ਪ੍ਰਸਿੱਧ ਚਿੱਤਰਕਾਰ ਅੰਮ੍ਰਿਤਾ ਸ਼ੇਰਗਿਲ ਦਾ ਜਨਮ ਹੋਇਆ। ਆਖ਼ਰਕਾਰ ਸ਼ਹਿਜ਼ਾਦੀ ਬਾਂਬਾ ਨੂੰ ਆਪਣੀ ਦਾਦੀ ਦੀਆਂ ਕੁਝ ਅਸਥੀਆਂ (ਜੋ ਬੰਬਈ ਵਿਚ ਸੁਰੱਖਿਅਤ ਸਨ) ਲਾਹੌਰ ਦਫ਼ਨਾਉਣ ਦੀ ਇਜਾਜ਼ਤ ਮਿਲ ਗਈ। ਇਹ ਬਾਂਬਾ ਦੀ ਨਿਗਰਾਨੀ ਵਿਚ ਬੰਬਈ ਤੋਂ ਲਾਹੌਰ ਪੁੱਜੀਆਂ। ਉੱਥੇ ਉਸ ਨੇ ਇਹ ਅਸਥੀਆਂ ਆਪਣੇ ਦਾਦੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਦਫ਼ਨਾ ਦਿੱਤੀਆਂ।

ਸ਼ਹਿਜ਼ਾਦੀ ਬਾਂਬਾ ਕੁਝ ਸਮੇਂ ਲਈ ਲਾਹੌਰ ਦੇ ਫਲੈਟੀਜ਼ ਹੋਟਲ ਵਿਚ ਰਹੀ ਅਤੇ ਬਾਅਦ ਵਿਚ ਇਕ ਬੰਗਲਾ ਕਿਰਾਏ 'ਤੇ ਲੈ ਲਿਆ। ਉਹ ਦੋ ਸਾਲ ਇਸੇ ਬੰਗਲੇ ਵਿਚ ਰਹੀ। ਉਸ ਨੇ ਇਕ ਫਾਰਸੀ ਉਸਤਾਦ ਦੀ ਮੰਗ ਸੰਬੰਧੀ ਅਖ਼ਬਾਰਾਂ ਵਿਚ ਇਸ਼ਤਿਹਾਰ ਦਿੱਤਾ। ਪੀਰ ਕਰੀਮ ਬਖ਼ਸ਼ ਸਪਰਾ ਦੀ ਚੋਣ ਹੋਈ। ਸ਼ਹਿਜ਼ਾਦੀ ਬੰਬਾ ਚਾਹੁੰਦੀ ਸੀ ਕਿ ਉਹ ਫ਼ਾਰਸੀ ਸਿੱਖ ਕੇ ਉਹ ਸਾਰੇ ਫੁਰਮਾਨ ਆਦਿ ਆਪ ਪੜ੍ਹੇ ਜੋ ਉਸ ਦੇ ਦਾਦਾ ਮਹਾਰਾਜਾ ਰਣਜੀਤ ਸਿੰਘ ਨੇ ਸਮੇਂ-ਸਮੇਂ ਲਿਖੇ ਸਨ। ਪੀਰ ਕਰੀਮ ਬਖ਼ਸ਼ ਫ਼ਾਰਸੀ, ਅਰਬੀ ਅਤੇ ਅੰਗਰੇਜ਼ੀ ਦਾ ਵਿਦਵਾਨ ਸੀ। ਸ਼ਹਿਜ਼ਾਦੀ ਬੰਬਾ ਉਸ ਦੀ ਬੜੀ ਇੱਜ਼ਤ ਅਤੇ ਭਰੋਸਾ ਕਰਦੀ ਸੀ। ਸ਼ਹਿਜ਼ਾਦੀ ਨੇ ਮਾਡਲ ਟਾਊਨ, ਲਾਹੌਰ ਵਿਚ ਆਪਣਾ ਮਕਾਨ ਖਰੀਦ ਲਿਆ ਅਤੇ ਆਸ-ਪਾਸ ਗੁਲਾਬ ਦੇ ਪੌਦੇ ਲਗਵਾਏ। ਉਹ ਗੁਲਾਬਾਂ ਦੀ ਸ਼ੈਦਾਈ ਸੀ। ਆਪਣੇ ਮਕਾਨ ਵਿਚ ਉਸ ਨੇ ਇਕ ਖ਼ਾਸ ਕਮਰਾ ਰਾਖਵਾਂ ਰੱਖਿਆ, ਜਿੱਥੇ ਲਾਹੌਰ ਦਰਬਾਰ ਦੇ ਬੇਸ਼ਕੀਮਤੀ ਖ਼ੂਬਸੂਰਤ ਚਿੱਤਰ, ਸੁਨਹਿਰੀ ਪਾਣੀ ਨਾਲ ਲਿਖੇ ਹੋਏ ਸ਼ਾਹੀ ਫੁਰਮਾਨ, ਹੀਰੇ-ਜਵਾਹਰਾਤ, ਹੀਰਿਆਂ ਲੱਗੇ ਲਿਬਾਸ, ਹੀਰਿਆਂ ਦੇ ਕੀਮਤੀ ਹਾਰ ਬਕਸਿਆਂ ਵਿਚ ਬੰਦ ਕਰਕੇ ਰੱਖੇ ਸਨ। ਕਰੀਮ ਬਖ਼ਸ਼ ਦੀ ਬੀਵੀ ਨੂੰ ਹੀ ਉਸ ਕਮਰੇ ਵਿਚ ਜਾਣ ਦੀ ਇਜਾਜ਼ਤ ਸੀ। ਉਹ ਸ਼ਹਿਜ਼ਾਦੀ ਦੇ ਕਮਰੇ ਵਿਚ ਆਉਂਦੀ ਤਾਂ ਹੀਰੇ-ਜਵਾਹਰਾਤ ਕਮਰੇ ਵਿਚ ਬਿਖਰੇ ਦੇਖ ਕੇ ਹੈਰਾਨ ਹੁੰਦੀ। ਉਹ ਸਾਰੇ ਸਾਂਭ ਕੇ ਰੱਖਦੀ ਪਰ ਦੂਜੇ ਦਿਨ ਵੀ ਸ਼ਹਿਜ਼ਾਦੀ ਉਨ੍ਹਾਂ ਨੂੰ ਫਰਸ਼ 'ਤੇ ਸੁੱਟ ਕੇ ਆਨੰਦਤਿ ਹੁੰਦੀ ਰਹਿੰਦੀ। ਇੱਥੇ ਰਹਿੰਦਿਆਂ ਹੀ ਸ਼ਹਿਜ਼ਾਦੀ ਬੰਬਾ ਨੇ ਕਿੰਗ ਐਡਵਰਡ ਮੈਡੀਕਲ ਕਾਲਜ (ਅਜੋਕੀ ਮੈਡੀਕਲ ਯੂਨੀਵਰਸਿਟੀ) ਦੇ ਪ੍ਰਿੰਸੀਪਲ ਡਾ. ਡੇਵਿਡ ਵਾਟਰਸ ਸਦਰਲੈਂਡ ਨਾਲ ਸ਼ਾਦੀ ਕਰ ਲਈ। ਉਹ 1939 ਵਿਚ ਮਰ ਗਿਆ। ਸ਼ਹਿਜ਼ਾਦੀ ਫਿਰ ਇਕੱਲੀ ਹੋ ਗਈ। ਉਸ ਦੀ ਖ਼ਿਦਮਤ ਵਿਚ ਕਰੀਮ ਬਖ਼ਸ਼ ਅਤੇ ਉਸ ਦੀ ਬੀਵੀ ਸੀ। ਆਖ਼ਰ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰ ਦੀ ਆਖ਼ਰੀ

ਨਿਸ਼ਾਨੀ ਵੀ 10 ਮਾਰਚ 1957 ਨੂੰ ਲਾਹੌਰ ਵਿਚ ਬੇਔਲਾਦ ਗੁਜ਼ਰ ਗਈ। ਉਸ ਦੀਆਂ ਆਖ਼ਰੀ ਰਸਮਾਂ ਲਾਹੌਰ ਵਿਚ ਬਰਤਾਨੀਆ ਦੇ ਹਾਈ ਕਮਿਸ਼ਨਰ ਨੇ ਪੂਰੀਆਂ ਕੀਤੀਆਂ। ਕਰੀਮ ਬਖ਼ਸ਼ ਦੇ ਪਰਿਵਾਰਕ ਮੈਂਬਰਾਂ ਨੇ ਉਸ ਨੂੰ ਗੋਰਾ ਕਬਰਸਤਾਨ ਵਿਚ ਦਫ਼ਨਾ ਦਿੱਤਾ। 1957 ਵਿਚ ਪਾਕਿਸਤਾਨ-ਹਿੰਦੁਸਤਾਨ ਦੇ ਸੰਬੰਧ ਚੰਗੇ ਨਾ ਹੋਣ ਕਾਰਨ ਕੋਈ ਸਿੱਖ ਵੀ ਸ਼ਾਮਲ ਨਾ ਹੋ ਸਕਿਆ। ਉਸ ਦੀ ਕਬਰ 'ਤੇ ਫ਼ਾਰਸੀ ਵਿਚ ਇੰਜ ਲਿਖਿਆ ਹੈ :

**ਫ਼ਰਕ-ਏ-ਸ਼ਾਹੀ-ਓ-ਬੰਦਗੀ ਬਰਖ਼ਸਤ**
**ਚੂਨ ਕਜ਼ਾ-ਏ-ਨਿਵਸਤਾ ਆਇਦ ਪਿੱਸ਼**
**ਗਰ ਕਿਸੀ ਖ਼ਾਕ-ਏ-ਮੁਰਦਾ ਬਾਜ਼ ਕੁੰਨਦ**
**ਨਾ ਸ਼ਾਨਾਸਦ ਤਵੰਨਗਰ ਅਜ਼ ਦਰਵੇਸ਼**

**ਬਾਂਬਾ ਸਦਰਲੈਂਡ**

ਜਨਮ : 1869
ਮੌਤ : 1957
ਆਰਾਮਗਾਹ : ਗੋਰਾ ਕਬਰਸਤਾਨ
ਲਕਬ : ਸ਼ਹਿਜ਼ਾਦੀ
ਬੀਵੀ : ਡਾ. ਸੁਧਰਲੈਂਡ
ਬੱਚਾ : ਕੋਈ ਨਹੀਂ
ਮਾਂ-ਬਾਪ : ਦਲੀਪ ਸਿੰਘ ਸ਼ੁਕਰਚੱਕੀਆ ਅਤੇ ਉਸ ਦੀ ਪਤਨੀ ਬਾਂਬਾ ਮੂਲਰ।

ਹਰ ਸਾਲ 10 ਮਾਰਚ ਨੂੰ ਪੈਲੇਸ ਖੁੱਲ੍ਹਣ 'ਤੇ ਕਰੀਮ ਬਖ਼ਸ਼ ਦੇ ਵੰਸ਼ਜ ਉਸ ਦੀ ਕਬਰ ਉੱਤੇ ਗੁਲਾਬ ਦੇ ਫੁੱਲ ਅਰਪਿਤ ਕਰਦੇ ਹਨ। ਪਾਕਿਸਤਾਨ ਸਰਕਾਰ ਨੇ ਬਹੁਤੇ ਚਿੱਤਰ ਅਤੇ ਹੋਰ ਵਸਤਾਂ ਕਰੀਮ ਬਖ਼ਸ਼ ਦੇ ਪਰਿਵਾਰ ਕੋਲੋਂ ਖਰੀਦ ਲਈਆਂ ਸਨ, ਜੋ ਅੱਜ-ਕਲ੍ਹ ਲਾਹੌਰ ਅਜਾਇਬਘਰ ਅਤੇ ਸ਼ਾਹੀ ਕਿਲ੍ਹਾ ਲਾਹੌਰ ਦੀ ਜ਼ੀਨਤ ਬਣੀਆਂ ਹਨ। ਬਹੁਤੀਆਂ ਚੀਜ਼ਾਂ ਅਜੇ ਵੀ ਪੀਰ ਕਰੀਮ ਬਖ਼ਸ਼ ਦੀ ਬੇਟਿਆਂ ਅਤੇ ਪੋਤਿਆਂ ਕੋਲ ਪਈਆਂ ਹਨ। ਮਹਾਰਾਜਾ ਦਲੀਪ ਸਿੰਘ ਦੇ ਸਾਰੇ ਬੱਚਿਆਂ ਦੀ ਤਫ਼ਸੀਲ ਇਤਿਹਾਸ ਦੀਆਂ ਪਰਤਾਂ ਵਿਚ ਲੁਕੀ ਹੋਈ ਹੈ। ਇਸ ਨੂੰ ਹੋਰ ਖੋਜਣ ਦੀ ਜ਼ਰੂਰਤ ਹੈ। ਸ਼ਹਿਜ਼ਾਦੀ ਕੈਥਰੀਨ ਨੇ ਵਿਆਹ ਨਹੀਂ ਸੀ ਕਰਵਾਇਆ। ਉਹ ਔਰਤਾਂ ਦੇ ਵੋਟ ਦਾ ਹੱਕ ਮੰਗਣ ਵਿਚ ਬੜੀ ਸਰਗਰਮ ਸੀ। ਕਈ ਸਮਾਜਿਕ ਅਤੇ ਸਿਆਸੀ ਜਥੇਬੰਦੀਆਂ ਦੀ ਅਗਵਾਈ ਕਰਦੀ ਸੀ।

ਮਹਾਰਾਜਾ ਦਲੀਪ ਸਿੰਘ ਦੀ ਦੂਜੀ ਬੀਵੀ ਬਾਰੇ ਕਈ ਸੋਮੇ ਦੱਸਦੇ ਹਨ ਕਿ ਉਹ ਫਰਾਂਸੀਸੀ ਸ਼ਹਿਜ਼ਾਦੀ ਸੀ ਜਿਸ ਦਾ ਨਾਂ ਅੱਡਾ ਡਗਲਸ ਵਿੱਥਰਿਲੈ ਸੀ। ਕਈ ਸੋਮੇ ਉਸ ਨੂੰ ਮਹਾਰਾਜੇ ਦੀ ਪ੍ਰੇਮਿਕਾ ਲਿਖਦੇ ਹਨ। ਇਹ ਮਹਾਰਾਜੇ ਨਾਲ ਪੈਰਿਸ ਵਿਚ ਰਹੀ ਅਤੇ ਜਦੋਂ ਮਹਾਰਾਜਾ ਰੂਸ ਰਿਹਾ, ਇਹ ਨਾਲ ਹੀ ਸੀ। ਮਹਾਰਾਣੀ ਬੰਬਾ ਮੂਲਰ ਦੀ ਮੌਤ ਭਾਵ 1887 ਤੋਂ ਪਹਿਲਾਂ ਅੱਡਾ, ਮਹਾਰਾਜੇ ਦੇ ਸੰਪਰਕ ਵਿਚ ਆ ਚੁੱਕੀ ਸੀ। ਮਹਾਰਾਜੇ ਦੀ ਇਸ ਬੀਵੀ ਤੋਂ ਦੋ ਸ਼ਹਿਜ਼ਾਦੀਆਂ ਹੋਈਆਂ, ਜਿਨ੍ਹਾਂ ਦੇ ਨਾਂ ਪੋਲਾਇਨ ਅਲੈਗਜ਼ੈਂਡਰਾ ਦਲੀਪ ਸਿੰਘ ਅਤੇ

ਸ਼ਹਿਜ਼ਾਦੀ ਅੱਡਾ ਏਰਨਬਰਿਲ ਦਲੀਪ ਸਿੰਘ ਸਨ। ਇਨ੍ਹਾਂ ਦੋਵੇਂ ਸ਼ਹਿਜ਼ਾਦੀਆਂ ਦੀ ਕੋਈ ਔਲਾਦ ਨਹੀਂ ਸੀ।

ਪਿਛਲੇ ਕਈ ਵਰ੍ਹਿਆਂ ਵਿਚ ਮਹਾਰਾਜਾ ਦਲੀਪ ਸਿੰਘ ਦੀ ਬੰਸਾਵਲੀ ਬਾਰੇ ਚਰਚਾ ਰਹੀ ਹੈ। ਹਾਲੀਫੈਕਸ ਦੇ ਬ੍ਰਿਟਿਸ਼ ਡੈਬਟ ਕੋਲੈਕਟਰ ਬਾਬ ਗਾਡਰਡ ਨੂੰ ਉਸ ਦਾ ਵੰਸ਼ਜ ਕਿਹਾ ਜਾਂਦਾ ਹੈ। ਉਸ ਬਾਰੇ ਆਖਿਆ ਜਾਂਦਾ ਹੈ ਕਿ ਉਸ ਦਾ great-great grandfather ਮਹਾਰਾਜਾ ਦਲੀਪ ਸਿੰਘ ਸੀ। ਉਸ ਦੇ ਖ਼ੂਨ ਆਦਿ ਰਾਹੀਂ ਵੀ ਪੁਸ਼ਟੀ ਮੰਨੀ ਜਾਂਦੀ ਹੈ। ਗਾਡਰਡ ਦੇ ਕੁਰਸੀਨਾਮੇ ਵਿਚ ਉਸ ਦਾ ਦਾਦਾ Charlie Goddar 1888 ਵਿਚ ਪੈਦਾ ਹੋਇਆ, ਜੋ ਇਕ ਨਾਜਾਇਜ਼ ਬੱਚਾ ਸੀ, ਜਿਸ ਦੀ ਮਾਂ ਅੰਗਰੇਜ਼ ਨੌਕਰਾਣੀ ਸੀ। ਉਹ ਨੌਕਰਾਣੀ ਬਰਿਕਲਸ ਹਾਲ ਵਿਚ ਕੰਮ ਕਰਦੀ ਸੀ। ਆਮ ਚਰਚਾ ਇਹ ਵੀ ਰਹੀ ਹੈ ਕਿ ਉਹ ਇਕ ਹਿੰਦੁਸਤਾਨੀ ਸ਼ਹਿਜ਼ਾਦੇ ਦਾ ਵੰਸ਼ਜ ਸੀ। ਸ਼ਹਿਜ਼ਾਦਾ ਫਰੈਡਰਿਕ ਦਲੀਪ ਸਿੰਘ ਬਰਿਕਲਸ ਹਾਲ ਵਿਚ ਰਹਿੰਦਾ ਸੀ, ਜਦੋਂ Charlie Goddard ਦਾ ਜਨਮ ਹੋਇਆ ਸੀ। ਇਕ ਹੋਰ ਚਰਚਾ ਇਹ ਵੀ ਰਹੀ ਹੈ ਕਿ ਜੌਰਜ ਹਰਬਟ ਦਾ ਪੜਦਾਦਾ ਸ਼ਹਿਜ਼ਾਦਾ ਵਿਕਟਰ ਦਲੀਪ ਸਿੰਘ ਸੀ।

# ਮੁਸਲਮਾਨਾਂ ਦੇ ਪਵਿੱਤਰ ਤਬੱਰੂਕਾਤ ਅਤੇ ਸਿੱਖ

ਮੁਸਲਮਾਨਾਂ ਦੀ ਕੀਮਤੀ ਤਬੱਰੂਕਾਤ ਦੀ ਇਕ ਫ਼ਰਿਸਤ ਅੰਮ੍ਰਿਤਸਰ ਦੇ ਖਾਲਸਾ ਕਾਲਸ ਵਿੱਚ ਪਈ ਹੈ। ਇਸੇ ਫ਼ਰਿਸਤ ਦੀ ਇਕ ਕਾਪੀ ਗੁਰੂ ਰਾਮਦਾਸ ਲਾਇਬਰੇਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਵੀ ਸੀ। ਇਹ ਸੂਚੀ ਸਿੱਖਾਂ ਦੇ ਮਸ਼ਹੂਰ ਤਵਾਰੀਖਦਾਨ ਡਾ; ਗੰਡਾ ਸਿੰਘ ਜੀ ਨੇ ੧੯੪੨ ਵਿਚ ਤਿਆਰ ਕੀਤੀ ਸੀ। ਉਨ੍ਹਾਂ ਨੇ ਫ਼ਾਰਸੀ ਦੀਆਂ ਸਾਰੀਆਂ ਸੂਚੀਆਂ ਨੂੰ ਇਕੱਠਾ ਕੀਤਾ ਸੀ ਜਿਨ੍ਹਾਂ ਵਿਚ ਸਈਦ ਫ਼ਕੀਰ ਨੂਰ-ਉ-ਦੀਨ ਮੁਹੰਮਦ ਬੁਖਾਰੀ (੮ ਜੂਨ ੧੯੪੯); ਬਦਰੋ ਦੀਨ (੮ ਜੂਨ ੧੮੪੯); ਚੰਦਰ ਗੁਲਾਮ ਮੁਹੰਮਦ ਪੁੱਤਰ ਜਾਨ ਮੁਹੰਮਦ (੨੮ ਜੂਨ ੧੮੪੯); ਸ਼ੇਖ ਨੂਰ ਅਤੇ ਸ਼ੇਖ ਫਜ਼ਲ ਇਲਾਈ, ਫ਼ਰਿਸਤ ਤੱਬਰੂਕਾਤ, ਹਜ਼ਰਤ ਉਵਾਸ ਕੁਰਾਨੀ ਅਤੇ ਸਈਦ ਅਬੁੱਦਲ ਕਾਦਰ ਜਲਾਨੀ ਆਦਿ ਦੀਆਂ ਸੂਚੀਆਂ ਦੇ ਹਵਾਲੇ ਨਾਲ ਤਿਆਰ ਕੀਤਾ ਸੀ।

ਡਾ. ਗੰਡਾ ਸਿੰਘ ਜੀ ਨੇ ਜੋ ਲਿਸਟ ਤੱਬਰੂਕਾਤ ਦੀ ਤਿਆਰ ਕੀਤੀ ਸੀ ਉਹ ਇਸ ਪ੍ਰਕਾਰ ਹੈ।

ਤਬੱਰੂਕਾਤਾਂ ਦੀ ਸੂਚੀ

(ੳ) ਹਜ਼ਰਤ ਮੁਹੰਮਦ ਸਾਹਿਬ ਦੇ ਅੱਠ ਤੱਬਰੂਕਾਤ

੧. ਇਮਾਮਾ ਸ਼ਰੀਫ

੨. ਜੁਬ-ਏ-ਮੁਬਾਰਖ

੩. ਦਲਿੱਕ

੪. ਚਿੱਟਾ ਪਾਜਾਮਾ

੫. ਕਦਮ-ਮੁਬਾਰਖ

੬. ਨਾਲਿਮ-ਮੁਬਾਰਖ

੭. ਅੱਸਾ

੮. ਨਿਸ਼ਾਨ-ਮੁਬਾਰਖ

(ਅ) ਹਜ਼ਰਤ ਅਲੀ ਦੇ ਤਿੰਨ ਤਬੱਰੂਕਾਤ

੯. ਪਹਿਲਾ ਸੁਪਾਰਾ

੧੦. ਦਸਤਾਰ-ਏ-ਮੁਬਾਰਖ

੧੧. ਤਾਵੀਜ਼

(ੲ) ਹਜ਼ਰਤ ਫ਼ਾਤਮਾ ਦੇ ਦੋ ਤਬੱਰੂਕਾਤ

੧੨. ਰੁਮਾਲ

੧੩. ਜਾਏ-ਨਿਮਾਜ਼

(ਸ) ਹਜ਼ਰਤ ਇਮਾਮ ਹੱਸਨ ਦੇ ਦੋ ਤਬੱਰੂਕਾਤ

੧੪. ਦਸਤਾਰ-ਏ-ਮੁਬਾਰਕ

੧੫. ਸੂਰਤੇ-ਏ-ਯਾਸੀਨ, ਸੂਰਤੇ-ਏ-ਵਸਾਫ਼ਿਤ

(ਹ) ਹਜ਼ਰਤ ਇਮਾਮ ਹੁਸੈਨ ਦੇ ਪੰਜ ਤਬੱਰੁਕਾਤ

੧੬. ਸਪਾਰਾ-ਏ-ਤਿਲਕ-ਉਰ-ਮਸਲ

੧੭. ਦਸਤਾਰ-ਏ- ਮੁਬਾਰਖ

੧੮. ਤਾਜ-ਮੁਬਾਰਖ

੧੯. ਨਿਸ਼ਾਨ-ਏ-ਮੁਬਾਰਖ

੨੦. ਰੁਮਾਲ

(ਕ) ਅਬਦੁਲ ਕਾਦਰ ਜਾਲਾਨੀ ਦੇ ਤਿੰਨ ਤਬੱਰੁਕਾਤ

੨੧. ਸਿੱਲਕ ਦੀ ਪਗੜੀ

੨੨. ਰਜ਼ਾਈ

੧੩. ਨਮਾਜ਼ ਵਾਲੀ ਦਰੀ

(ਖ) ਹਜ਼ਰਤ ਉਵਾਸ ਕੁਰਾਨੀ

੨੪. ਇਕ ਡੱਬੇ ਵਿਚ ਦੰਦ

(ਗ) ਫੁੱਟਕਲ

੨੫. ਇਕ ਡੱਬਾ ਟੁੱਟਿਆ ਹੋਇਆ

੨੬. ਗਿਲਾਫ਼-ਏ-ਬਾਇਤ-ਏ-ਅੱਲਾ

(ਕਾਬੇ ਦੀ ਚਾਦਰ, ਛੇ ਟੁੱਕੜੇ)

੩੨. ਪੈਗੰਬਰ ਦੇ ਮੱਕਬਰੇ ਦੀ ਚਾਦਰ

੩੩-੩੪. ਹਜ਼ਰਤ ਹੱਸਨ, ਹੁਸੈਨ ਦੇ ਮੱਕਬਰੇ ਦੀਆਂ ਚਾਦਰਾਂ (੨ ਟੁੱਕੜੇ)

੩੫. ਅਬਦੁਲ ਕਾਦਰ ਜਾਲਾਨੀ ਦੇ ਮੱਕਬਰੇ ਦੀ ਚਾਦਰ ਜਿਸ 'ਤੇ ਕੁਰਾਨ ਸ਼ਰੀਫ ਦੀਆਂ ਆਇਤਾਂ ਲਿਖੀਆਂ ਹੋਈਆਂ ਹਨ।

੩੬. ਖਾਕ-ਏ-ਪਾਕਿ-ਏ-ਕਰਬਲਾ

੩੭. ਕਿਸੇ ਪੁਰਾਣੇ ਕਾਗਜ਼ 'ਤੇ ਪੈਰਾਂ ਦੇ ਨਿਸ਼ਾਨ

੩੮. ਕਿਸੇ ਪਾਕ ਮੱਕਬਰੇ ਦੀ ਇਕ ਇੱਟ

ਇਹ ਦਸਤਾਵੇਜ਼ ਅਸਲੋਂ ਜਾਨ-ਲਾਰੰਸ ਦੇ ਕਹਿਣ 'ਤੇ ੨੩ ਮਈ ੧੮੪੯ ਨੂੰ ਫ਼ਕੀਰ ਸਈਦ ਨੂਰ-ਉ-ਦੀਨ ਮੁਹੰਮਦ ਬੁਖਾਰੀ ਨੇ ਤਰਤੀਬ ਦਿੱਤੀ ਸੀ, ਜਦੋਂ ਪੰਜਾਬ ਅੰਗਰੇਜ਼ਾਂ ਦੇ ਅਧਿਕਾਰ ਵਿਚ ਆ ਗਿਆ ਸੀ। ਅਸਲੀ ਸੂਚੀ ੨੮ ਜੂਨ ੧੮੪੯ ਨੂੰ ਪੂਰੀ ਕੀਤੀ ਗਈ ਸੀ।

ਇਹ ਤਬੱਰੁਕਾਤ ਅਸਲੋਂ ਅਰਬ, ਡੈਮਸਕੱਸ, ਕੰਨਸਟਇਨਪੋਲ, ਦੇ ਸਈਦਾਂ ਦੇ ਕੋਲ ਸਨ। ਤੈਮੂਰ ਨੇ ਡੈਮਸੱਕਸ ੯ ਜਨਵਰੀ ੧੪੦੧ ਨੂੰ ਫ਼ਤਹਿ ਕੀਤਾ। ਇਹ ਨਾਯਾਬ ਅਤੇ ਕੀਮਤੀ ਤਬੱਰੁਕਾਤ ਸਈਦਾਂ ਅਤੇ ਕਾਜ਼ੀਆਂ ਆਦਿ ਨੇ ਤੈਮੂਰ ਬਾਦਸ਼ਾਹ ਨੂੰ ੨੭ ਨਵੰਬਰ ੧੪੦੨ ਨੂੰ ਭੇਟਾ ਕੀਤੇ। ਇਹ ਸਾਰੇ ਤਬੱਰੁਕਾਤ ਆਖਰ ਜ਼ਹੂਰ-ਦੀਨ ਬਾਬਰ (੧੪੮੩-੧੫੩੦) ਦੇ ਹੱਥ ਆਏ ਜੋ ਹਿੰਦੁਸਤਾਨ ਦਾ ਪਹਿਲਾ ਮੁਗਲ ਬਾਦਸ਼ਾਹ ਸੀ। ਬਾਬਰ ਨੇ ਆਪਣੇ ਆਖਰੀ ਹਮਲੇ ਦੌਰਾਨ ਅਪਰੈਲ ੧੫੨੬ ਵਿਚ ਇਹ ਤਬੱਰੁਕਾਤ ਹਿੰਦੁਸਤਾਨ ਲੈ ਆਦੋਂ। ਯਾਦ ਰਹੇ ਬਾਬਰ ਦੇ ਪਿਤਾ ਉਮਰ ਸ਼ੇਖ, ਫਰਗਾਨੇ ਦਾ ਰਾਜਾ ਸੀ ਜੋ ਤੈਮੂਰ ਦੀ ਔਲਾਦ ਸੀ। ਇਹ ਕੀਮਤੀ ਤਬੱਰੁਕਾਤ ੨੩੦ ਵਰ੍ਹੇ ਮੁਗਲ ਬਾਦਸ਼ਾਹਾਂ ਕੋਲ ਹੀ ਰਹੇ।

੧੭੫੬ ਵਿਚ ਅਹਿਮਦਸ਼ਾਹ ਦੁਰਾਨੀ ਨੇ ਹਿੰਦੁਸਤਾਨ 'ਤੇ ਚੌਥੀ ਵਾਰ ਹਮਲਾ ਕੀਤਾ ਅਤੇ ਮੁਗਲ ਸਲਤਨਤ ਨੂੰ ਹਿਲਾ ਦਿੱਤਾ। ਉਸ ਨੇ ਆਲਮਗੀਰ ਦੂਜੇ ਨੂੰ ਦਿੱਲੀ ਦੇ ਤਖ਼ਤ 'ਤੇ ਬਿਠਾ ਦਿੱਤਾ ਅਤੇ ਸ਼ਾਹੀ ਘਰ ਦੀਆਂ ਦੋ ਸ਼ਹਿਜ਼ਾਦੀਆਂ ਨਾਲ ਵਿਵਾਹ ਕਰ ਦਿੱਤਾ। ਇੱਕ ਹਜ਼ਰਤ ਬੇਗਮ (ਜੋ ਮੁਹੰਮਦ ਸ਼ਾਹ ਬਾਦਸ਼ਾਹ ਦੀ ਲੜਕੀ ਸੀ) ਆਪਣੇ ਲਈ ਰੱਖ ਲਈ ਅਤੇ ਦੂਜੀ ਜ਼ਹੂਰਾ ਬੇਗਮ (ਜਿਸ ਦਾ ਦੂਜਾ ਨਾਂ ਗਹੂਰ ਅਫ਼ਰੋਜ ਜਾਂ ਮੁਹੰਮਦੀ-ਬੇਗਮ ਸੀ) ਆਲਮਗੀਰ ਦੂਜੇ ਦੀ ਲੜਕੀ ਆਪਣੇ ਪੁੱਤਰ ਲਈ ਰੱਖ ਲਈ। ਬਾਦਸ਼ਾਹ ਮੁਹੰਮਦ ਸ਼ਾਹ ਦੀ ਬੇਵਾ ਆਪਣੀ ਜ਼ਿੰਦਗੀ ਦਿੱਲੀ ਵਿਚ ਸੁਖਦਾਈ ਨਾ ਸਮਝ ਕੇ ਆਪਣੀ ਲੜਕੀ ਹਜ਼ਰਤ ਬੇਗਮ ਨਾਲ ਹੀ ਅਫ਼ਗਾਨਿਸਤਾਨ ਵੱਲ ਤੁਰ ਗਈ। ਉਹ ਆਪਣਾ ਸਾਰਾ ਸਾਮਾਨ ਸਮੇਤ ਕੀਮਤੀ ਤਬੱਰੁਕਾਤ ਅਫ਼ਗਾਨਿਸਤਾਨ ਲੈ ਗਈ।

ਦੁਰਾਨੀ ਘੋੜਸਵਾਰਾਂ ਦਾ ਦਸਤਾ ਅਫ਼ਗਾਨਿਸਤਾਨ ਵੱਲ ਤੁਰ ਪਿਆ। ਮਲਕਾ ਜ਼ਾਮਨੀ (ਮੁਹੰਮਦ ਸ਼ਾਹ ਦੀ ਬੇਵਾ) ਜੰਮੂ ਠਹਿਰ ਗਈ ਜਿਥੇ ਉਹ ਜੰਮੂ ਦੇ ਰਾਜਾ ਰਣਜੀਤ ਦੇਵ ਦੀ ਹਿਫ਼ਾਜ਼ਤ ਵਿਚ ਰਹਿ ਪਈ। ਜੰਮੂ ਵਿੱਚ ਮਲਕਾ ਜ਼ਾਮਨੀ ਨੂੰ ਕਾਫੀ ਆਰਥਿਕ ਤੰਗੀ ਦਾ ਸਾਹਮਣਾ ਕਰਨਾ ਪਿਆ। ਉਸ ਨੇ ਇਹ ਕੀਮਤੀ ਤਬੱਰੁਕਾਤ ਕਿਸੇ ਮੁਕਾਮੀ ਸ਼ਾਹੂਕਾਰ ਕੋਲ ਜ਼ਮਾਨਤੀ ਰੱਖ ਦਿੱਤੇ ਤਾਂ ਜੋ ਬਾਅਦ ਵਿੱਚ ਵਾਪਸ ਲੈ ਸਕਾਂ। ਕੁਝ ਸਮੇਂ ਬਾਅਦ ਉਸ ਦੀ ਲੜਕੀ ਦੀ ਮੌਤ ਦੀ ਖ਼ਬਰ ਆਈ ਅਤੇ ਬਾਅਦ ਵਿੱਚ ਉਸ ਦਾ ਮ੍ਰਿਤਕ ਸਰੀਰ ਵੀ ਆ ਗਿਆ। ਮਲਕਾ ਜ਼ਾਮਨੀ ਦਿੱਲੀ ਵੱਲ ਰਵਾਨਾ ਹੋਣ ਤੋਂ ਪਹਿਲਾਂ ਸ਼ਾਹੂਕਾਰ ਕੋਲੋਂ ਤਬੱਰੁਕਾਤ ਲੈਣਾ ਚਾਹੁੰਦੀ ਸੀ ਪਰ ਆਰਥਿਕ ਮੰਦਹਾਲੀ ਕਾਰਨ ਉਹ ਕਰਜ਼ਾ ਨਾ ਉਤਾਰ ਸਕੀ।

ਇਨ੍ਹਾਂ ਸਮਿਆਂ ਵਿਚ ਹੀ ਦੋ ਮੁਸਲਮਾਨ ਸ਼ੇਖ ਸੰਧਾਂ (ਪੁੱਤਰ ਸ਼ਾਹ ਮੁਹੰਮਦ ਰਜ਼ਾ ਆਫ ਚੱਠੀ ਜੋ ਸ਼ੇਖ ਫ਼ਰੀਦ ਸ਼ਕਰਗੰਜ ਪਾਕਪਟਨ ਦਾ ਵਾਰਸ ਸੀ) ਅਤੇ ਗੁਲਾਮ ਮੁਹੰਮਦ (ਪੁੱਤਰ ਚੰਦਰੀ ਪੀਰ ਮੁਹੰਮਦ ਚੱਠਾ, ਰਸੂਲ ਨਗਰ, ਗੁਜਰਾਂਵਾਲਾ ਪਾਕਿਸਤਾਨ) ਜੰਮੂ ਆਏ। ਇਹ ਦੋਵੇਂ ਮੁਸਲਮਾਨ ਉੱਚ ਕੋਟੀ ਦੇ ਮੰਨੇ ਜਾਂਦੇ ਹਨ। ਇਨ੍ਹਾਂ ਦੋਵਾਂ ਨੌਜਵਾਨ ਗੱਭਰੂਆਂ ਨੇ ਆਪਣੇ ਪਿਤਾ ਸਾਹਮਣੇ ੨੫,੦੦੦ ਰੁਪਏ ਮਲਕਾ ਜ਼ਾਮਨੀ ਦੀ ਨਜ਼ਰ ਕੀਤੇ ਤਾਂ ਜੋ ਤਬੱਰੁਕਾਤ ਉਨ੍ਹਾਂ ਦੇ ਹਵਾਲੇ ਕਰ ਸਕੇ। ਪਰ ਚੰਦਰੀ ਗੁਲਾਮ ਕਾਦਰ ਚੱਠਾ ਦੇ ਕਹਿਣ ਅਨੁਸਾਰ ਮਲਕਾ ਜ਼ਾਮਨੀ ਨੂੰ ਤਬੱਰੁਕਾਤ ਲੈਣ ਵੇਲੇ ੮੦,੦੦੦ ਰੁਪਏ ਦਿੱਤੇ ਸਨ। ਮਲਕਾ ਜ਼ਾਮਨੀ ਕੋਲ ਹੋਰ ਕੋਈ ਚਾਰਾ ਵੀ ਨਹੀਂ ਸੀ।

ਇਨ੍ਹਾਂ ਦੋਵਾਂ ਨੌਜਵਾਨਾਂ ਨੇ ਇਹ ਤਬੱਰੁਕਾਤ ਆਪਣੇ ਸਹਾਇਤਾ ਮੁਤਾਬਕ ਵੰਡ ਲਏ। ਕੁਝ ਸਮੇਂ ਬਾਅਦ ਸ਼ਾਹ ਮੁਹੰਮਦ ਰਜ਼ਾ ਪੱਕੇ ਤੌਰ 'ਤੇ ਪਾਕਪਟਨ ਚਲਾ ਗਿਆ। ਪੀਰ ਮੁਹੰਮਦ ਚੱਠਾ ਆਪਣੇ ਹਿੱਸੇ ਦੇ ਤਬੱਰੁਕਾਤ ਆਪਣੇ ਘਰ ਰਸੂਲ ਨਗਰ ਲੈ ਗਿਆ ਜਿਥੇ ਉਸ ਨੇ ਇਹ ਰਸੂਲ ਨਗਰ ਕਿਲ੍ਹੇ ਦੇ ਬੁਰਜ ਵਿਚ ਰੱਖ ਲਏ।

੧੭੮੩ ਵਿਚ ਮਹਾਂ ਸਿੰਘ ਸ਼ੁਕਰਚਕੀਆ (੧੭੬੦-੧੭੯੦) ਨੇ ਆਪਣੀ ਮਸ਼ਹੂਰ ਚੜ੍ਹਾਈ (ਮੁਹਿੰਮ) ਚਠਿੱਆਂ ਉਪਰ ਕੀਤੀ।

ਯਾਦ ਰਹੇ ਸ਼ੁਕਰਚਕੀਆ ਮਿਸਲ ਉਨ੍ਹਾਂ ੧੧ ਸਿੱਖ ਮਿਸਲਾਂ ਵਿਚੋਂ ਇਕ ਸੀ ਜੋ ੨੯ ਮਾਰਚ, ੧੭੪੮ ਨੂੰ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਚ ਬਣੀਆਂ ਸਨ। ਸ. ਮਹਾਂ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸਨ।

ਸ. ਮਹਾਂ ਸਿੰਘ ਸ਼ੁਕਰਚਕੀਆ ਨੇ ਪੀਰ ਮੁਹੰਮਦ ਚੱਠਾ ਨੂੰ ਸ਼ਿਕਸਤ ਦਿੱਤੀ ਅਤੇ

ਰਸੂਲ ਨਗਰ ਸਿੱਖਾਂ ਦੇ ਕਬਜ਼ੇ ਵਿੱਚ ਆ ਗਿਆ। ਸ. ਮਹਾਂ ਸਿੰਘ ਬੜਾ ਦੂਰ ਅੰਦੇਸ਼ੀ ਬਹਾਦਰ ਜਰਨੈਲ ਸੀ। ਉਹ ਆਪਣੇ ਬਹਾਦਰ ਦੁਸ਼ਮਣ ਨੂੰ ਮਾਰਨ ਤੋਂ ਗੁਰੇਜ਼ ਕਰਦਾ ਸੀ। ਉਸ ਨੇ ਪੀਰ ਮੁਹੰਮਦ ਨੂੰ ਮਾਨਚਰ ਵਿੱਚ ਘਰ ਵਸਾਉਣ ਦੀ ਇਜ਼ਾਜ਼ਤ ਦਿੱਤੀ। ਪੀਰ ਮੁਹੰਮਦ ਇਹ ਸਾਰੇ ਤਬੱਰੂਕਾਤ ਮਾਨਚਰ ਲੈ ਗਿਆ। ਪਰ ਚਠਿੱਆਂ ਦੀ ਸਾਜ਼ਸ ਦਾ ਸ. ਮਹਾਂ ਸਿੰਘ ਨੂੰ ਪਤਾ ਚੱਲ ਗਿਆ। ਉਨ੍ਹਾਂ ਪੀਰ ਮੁਹੰਮਦ ਨੂੰ ਮਾਨਚਰ ਵਿੱਚੋਂ ਕੱਢ ਦਿੱਤਾ। ਉਸ ਦੀ ਸਾਰੀ ਜਾਇਦਾਦ ਸਮੇਤ ਤਬੱਰੂਕਾਤ ਸ. ਮਹਾਂ ਸਿੰਘ ਦੇ ਹੱਥ ਆ ਗਈ। ਸ. ਮਹਾਂ ਸਿੰਘ ਇਹ ਕੀਮਤੀ ਤਬੱਰੂਕਾਤ ਆਪਣੇ ਗੁਜ਼ਰਾਂ ਵਾਲੇ ਹੈੱਡਕਵਾਟਰ ਵਿੱਚ ਲੈ ਗਿਆ। ਇਨ੍ਹਾਂ ਤਬੱਰੂਕਾਤ ਨੂੰ ਸ. ਮਹਾਂ ਸਿੰਘ ਨੇ ਬੜੇ ਸਤਿਕਾਰ ਤੇ ਪਿਆਰ ਨਾਲ ਗੁਜ਼ਰਾਂਵਾਲੇ ਦੀ ਹਵੇਲੀ ਵਿੱਚ ਰੱਖਿਆ। ਜਿਵੇਂ ਕਿ ਤਾਰੀਖ ਦੱਸਦੀ ਹੈ ਸ. ਮਹਾਂ ਸਿੰਘ ਧਾਰਮਿਕ ਤੌਰ 'ਤੇ ਬੜਾ ਦੂਰਅੰਦੇਸ਼ੀ ਜਰਨੈਲ ਸੀ। ਉਸ ਨੇ ਖੁੱਲ੍ਹਦਿਲੀ ਨਾਲ ਮਸਜਿਦਾਂ ਅਤੇ ਮੰਦਰਾਂ ਲਈ ਪੈਸੇ ਅਤੇ ਜ਼ਮੀਨਾਂ ਦਿੱਤੀਆਂ ਸਨ। ਉਨ੍ਹਾਂ ਜ਼ਮੀਨਾਂ ਆਦਿ ਦੇ ਪਟੇ ਤੇ ਸਨਦਾਂ ਅੱਜ ਵੀ ਉਨ੍ਹਾਂ ਦੇ ਅਜੋਕੇ ਨਿਗਰਾਨਾਂ ਕੋਲ ਵੇਖੇ ਜਾ ਸਕਦੇ ਹਨ। ਇਹੋ ਵਜ੍ਹਾ ਹੈ ਕਿ ਸ. ਮਹਾਂ ਸਿੰਘ ਨੇ ਪਵਿੱਤਰ ਮੁਸਲਿਮ ਤਬੱਰੂਕਾਤ ਦੀ ਯੋਗ ਨਿਗਰਾਨੀ ਤੇ ਸੰਭਾਲ ਵੱਲ ਖਾਸ ਧਿਆਨ ਦਿੱਤਾ।

ਸ. ਮਹਾਂ ਸਿੰਘ ਸ਼ੁਕਰਚੱਕੀਆ ਦੀ ਮੌਤ ਅਪਰੈਲ ੧੭੯੦ ਵਿਚ ਹੋਈ। ਉਹ ਕੁਝ ਦੇਰ ਬਿਮਾਰ ਰਿਹਾ। ਇਹ ਤਬੱਰੂਕਾਤ ਉਸ ਦੇ ਪੁੱਤਰ ਮਹਾਰਾਜਾ ਰਣਜੀਤ ਸਿੰਘ ਕੋਲ ਆਏ ਜਿਸ ਨੇ ਬੜੇ ਸਤਿਕਾਰ ਤੇ ਪਿਆਰ ਨਾਲ ਗੁਜਰਾਂ ਵਾਲੇ ਦੀ ਪੁਰਾਣੀ ਹਵੇਲੀ ਵਿੱਚ ਇਨ੍ਹਾਂ ਨੂੰ ਰੱਖਿਆ। ੧੭੦੭ ਵਿੱਚ ਇਨ੍ਹਾਂ ਤਬੱਰੂਕਾਤ ਨੂੰ ਖਾਸ ਜਗ੍ਹਾ 'ਤੇ ਰੱਖਣ ਦਾ ਮਹਾਰਾਜਾ ਰਣਜੀਤ ਸਿੰਘ ਨੇ ਸੋਚਿਆ। ਕਿਉਂਕਿ ਸ਼ਾਹ ਜ਼ੁਮਾਨ ਦੁਰਾਨੀ ਆਫ ਕਾਬਲ ਨੇ ਪੰਜਾਬ 'ਤੇ ਪਹਿਲੀ ਵਾਰ ਹਮਲਾ ਕਰਨਾ ਸੀ ਕਿਉਂਕਿ ਉਸ ਦੇ ਦਾਦੇ ਨੇ ਉਸ ਨੂੰ ਦੱਸ ਦਿੱਤਾ ਸੀ ਕਿ ਉਹ ਸਿੱਖਾਂ ਕੋਲ ਕੁਝ ਗਵਾ ਆਇਆ ਹੈ। ਲਾਹੌਰ ਕਿਉਂਕਿ ਕਾਬਲ ਦੀ ਮੁੱਖ-ਸ਼ਾਹ ਰਾਹ ਵੱਲ ਹੀ ਪੈਂਦਾ ਸੀ ਅਤੇ ਤਬੱਰੂਕਾਤ ਲਈ ਮਹਿਫੂਜ਼ ਜਗ੍ਹਾ ਨਹੀਂ ਸੀ। ਇਹ ਮੁਮਕਨ ਸੀ ਕਿ ਸ਼ਾਹ ਜ਼ਮਾਨ (ਜਿਸ ਨੂੰ ਸਿੱਖ ਤਵਾਰੀਖ ਵਿੱਚ ਅਬਦਾਲੀ ਆਖਿਆ ਜਾਂਦਾ ਹੈ) ਤਬੱਰੂਕਾਤ ਨੂੰ ਲੈਣ ਵਾਸਤੇ ਗੁਜ਼ਰਾਂਵਾਲਾ 'ਤੇ ਹਮਲਾ ਕਰ ਸਕਦਾ ਹੈ।

ਮਹਾਰਾਜਾ ਰਣਜੀਤ ਸਿੰਘ ਬੜਾ ਚੌਕਸ (ਹੁਸ਼ਿਆਰ) ਜਰਨੈਲ ਸੀ। ਉਸ ਨੇ ਇਨ੍ਹਾਂ ਤਬੱਰੂਕਾਤ ਨੂੰ ਮਹਿਫੂਜ਼ ਜਗ੍ਹਾ 'ਤੇ ਲੈ ਜਾਣ ਦੀ ਸੋਚੀ। ਮਹਾਰਾਜਾ ਰਣਜੀਤ ਸਿੰਘ ਦਾ ਵਿਵਾਹ ਮਹਿਤਾਬ ਕੌਰ ਨਾਲ ੧੭੯੫ ਵਿਚ ਹੋਇਆ। ਮਹਿਤਾਬ ਕੌਰ, ਸਦਾ ਕੌਰ ਦੀ ਸਪੁੱਤਰੀ ਸੀ ਜਿਸ ਨੇ ੧੭੯੯ ਵਿਚ ਲਾਹੌਰ ਜਿੱਤਣ ਲਈ ਮਹਾਰਾਜਾ ਰਣਜੀਤ ਸਿੰਘ ਦੀ ਮੱਦਦ ਕੀਤੀ ਸੀ। ਸਦਾ ਕੌਰ ਦਾ ਕਿਲ੍ਹਾ ਮੁਕੇਰੀਆਂ (ਹੁਸ਼ਿਆਰਪੁਰ) ਵਿੱਚ ਸੀ। ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਤਬੱਰੂਕਾਤ ਰੱਖਣ ਲਈ ਮਹਿਫੂਜ਼ ਜਗ੍ਹਾ ਸਮਝੀ। ਮਹਾਰਾਜਾ ਰਣਜੀਤ ਸਿੰਘ ਨੇ ਇਹ ਕੀਮਤੀ ਤਬੱਰੂਕਾਤ ਅਤੇ ਇਨਾਮੀ ਚੱਠਿਆਂ ਵਾਲੀ ਬੰਦੂਕ ਵੀ ਮੁਕੇਰੀਆਂ ਕਿਲ੍ਹੇ ਵਿੱਚ ਭੇਜ ਦਿੱਤੀ।

ਕਹਿੰਦੇ ਹਨ ਕਿ ਇਥੇ ਹੀ ਬਾਰੂਦ-ਖਾਨੇ ਦੀ ਉੱਪਰਲੀ ਮੰਜ਼ਿਲ ਵਿੱਚ ਅੱਗ ਲੱਗ ਗਈ। ਜਦੋਂ ਹੀ ਇਹ ਅੱਗ ਦਰਵਾਜ਼ੇ ਕੋਲ ਪੁੱਜੀ ਤਾਂ ਬੜੀ ਫੁਰਤੀ ਨਾਲ ਇਸ 'ਤੇ ਕਾਬੂ ਪਾ ਦਿੱਤਾ ਗਿਆ। ਬਹੁਤੇ ਲੋਕਾਂ ਨੇ ਇਸ ਨੂੰ ਤਬੱਰੂਕਾਤ ਦਾ ਕ੍ਰਿਸ਼ਮਾ ਹੀ ਸਮਝਿਆ। ਉਸ ਦਿਨ ਤੋਂ ਬਾਅਦ ਇਹ ਤਬੱਰੂਕਾਤ ਮੁਕੇਰੀਆਂ, ਚਿਵਿੰਡਾਂ ਅਤੇ ਬਟਾਲਾ ਵਿੱਚ ਰੱਖੇ ਗਏ ਜਿਥੇ

ਹਜ਼ਾਰਾਂ ਲੋਕ ਦਰਸ਼ਨ ਕਰਕੇ ਫ਼ੈਜਯਾਬ ਹੋਏ। ਸਦਾ ਕੌਰ ਦੇ ਗੁਰਪੁਰੀ ਸਿਧਾਰਨ ਤੋਂ ਬਾਅਦ ਇਹ ਤਬੱਰੁਕਾਤ ਕੰਵਰ ਸ਼ੇਰ ਸਿੰਘ (ਮਹਾਰਾਜਾ ਰਣਜੀਤ ਸਿੰਘ ਦਾ ਦੂਜਾ ਪੁੱਤਰ) ਦੀ ਨਿਗਰਾਨੀ ਵਿੱਚ ਰਹੇ ਜੋ ਬਟਾਲਾ ਵਿਚ ਰਹਿੰਦਾ ਸੀ।

ਮਹਾਰਾਜਾ ਰਣਜੀਤ ਸਿੰਘ ਇਨ੍ਹਾਂ ਤਬੱਰੁਕਾਤ ਦੀ ਹਿਫ਼ਾਜ਼ਿਤ ਆਪਣੇ ਮੁਸਲਮਾਨ ਦੋਸਤਾਂ ਰਾਹੀਂ ਲਗਾਤਾਰ ਕਰਦੇ ਸਨ। ਇੱਕ ਵੇਰਾਂ ਬਹਾਵਲਪੁਰ ਦੇ ਨਵਾਬ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਬੂਟ ਦੇ ਇਵਜ਼ ਵਜੋਂ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਲੱਖ ਰੁਪਿਆ ਦੇਣਾ ਚਾਹਿਆ ਸੀ ਪਰ ਸ਼ੇਰੇ ਪੰਜਾਬ ਨੇ ਪਿਆਰ ਨਾਲ ਇਹ ਬੇਨਤੀ ਅਸਵੀਕਾਰ ਕਰ ਦਿੱਤੀ।

ਮਹਾਰਾਜਾ ਸ਼ੇਰ ਸਿੰਘ (੧੮੦੭-੧੮੪੩) ਨੇ ਇਹ ਤਬੱਰੁਕਾਤ ਲਾਹੌਰ ਵਿੱਚ ਰੱਖ ਦਿੱਤੇ ਸਨ। ਫਿਰ ਬੁਰਛਾਗਰਦੀ ਕਾਰਨ ਕਤਲਾਂ ਦਾ ਸਿਲਸਿਲਾ ਜਾਰੀ ਰਿਹਾ ਅਤੇ ਇਹ ਤਬੱਰੁਕਾਤ ਵੀ ਕਈ ਹੱਥਾਂ ਵਿੱਚ ਆਉਂਦੇ ਰਹੇ। ਮਹਾਰਾਜਾ ਸ਼ੇਰ ਸਿੰਘ ਦੇ ( ੧੫ ਸਤੰਬਰ ੧੮੪੩) ਕਤਲ ਤੋਂ ਬਾਅਦ ਇਹ ਤਬੱਰੁਕਾਤ ਰਾਜਾ ਹੀਰਾ ਸਿਹੁੰ ਡੋਗਰਾ (ਪੁੱਤਰ ਧਿਆਨ ਸਿਹੁੰ ਡੋਗਰਾ) ਦੇ ਹੱਥ ਆਏ ਜਿਸ ਨੇ ਇਹ ਆਪਣੇ ਤਾਂਤਰਿਕ ਗੁਰੂ ਪੰਡਤ ਜਲਾ ਦੀ ਨਿਗਰਾਨੀ ਵਿੱਚ ਰੱਖੇ। ਜਦੋਂ ਰਾਜਾ ਹੀਰਾ ਸਿਹੁੰ ਅਤੇ ਜਲਾ ਨੂੰ ਖਾਲਸੇ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਿਆ ਤਾਂ ਦੋਵਾਂ ਨੂੰ ੨੧ ਦਸੰਬਰ ੧੮੪੪ ਨੂੰ ਮੌਤ ਦੇ ਘਾਟ ਉਤਾਰਿਆ ਗਿਆ ਤਾਂ ਇਨ੍ਹਾਂ ਤਬੱਰੁਕਾਤ ਨੂੰ ਨਵੇਂ ਮੁੱਖ ਮੰਤਰੀ ਜਵਾਹਰ ਸਿੰਘ (ਮਹਾਰਾਣੀ ਜਿੰਦਾਂ ਦਾ ਭਰਾ) ਨੇ ਆਪਣੀ ਹਵੇਲੀ ਵਿੱਚ ਰੱਖਿਆ। ਸ. ਜਵਾਹਰ ਸਿੰਘ ਦੀ ੨੧ ਦਸੰਬਰ ੧੮੪੫ ਵਿਚ ਹੋਈ ਮੌਤ ਬਾਅਦ ਮਹਾਰਾਣੀ ਜ਼ਿੰਦ ਕੌਰ ਨੇ ਇਨ੍ਹਾਂ ਤਬੱਰੁਕਾਤ ਨੂੰ ਆਪਣੇ ਤੋਸ਼ੇਖਾਨੇ ਦੇ ਖਵਾਬ ਗਾਹ ਵਿੱਚ ਸਰਦਾਰ ਜੀਵਨ ਸਿੰਘ ਤੋਸ਼ਾਖਾਨੀਏ ਦੀ ਨਿਗਰਾਨੀ ਹੇਠ ਰੱਖਿਆ। ਇੱਕ ਕਸ਼ਮੀਰੀ ਮੁਸਲਮਾਨ 'ਰਸੂਲ ਜੂਹ' ਜੋ ਸਰਦਾਰ ਦਾ ਮੁਖਤਾਰ ਸੀ ਇਸ ਤਬੱਰੁਕਾਤ ਸੈਕਸ਼ਨ ਦਾ ਇਨਚਾਰਜ ਸੀ। ਹਫ਼ੀਜ ਬਦਰੋ-ਉ-ਦੀਨ ਇਨ੍ਹਾਂ ਤਬੱਰੁਕਾਤ ਕੋਲ ਦੀਵਾ ਬਾਲਦਾ ਸੀ ਅਤੇ ਫੁੱਲ ਆਦਿ ਰੱਖਦਾ ਸੀ ਅਤੇ ਬਾਹਰੋਂ ਆਏ ਸੈਲਾਨੀਆਂ ਲਈ ਗਾਈਡ ਦਾ ਕੰਮ ਕਰਦਾ ਸੀ।

ਜਦੋਂ ਪੰਜਾਬ ਅੰਗਰੇਜ਼ਾਂ ਦੇ ਅਧਿਕਾਰ ਵਿੱਚ ਆਇਆ ਤਾਂ ਇਹ ਤਬੱਰੁਕਾਤ ਅੰਗਰੇਜ਼ਾਂ ਦੇ ਹੱਥ ਆ ਗਏ ਜਿਨ੍ਹਾਂ ਇਨ੍ਹਾਂ ਨੂੰ ਲਾਹੌਰ ਕਿਲ੍ਹੇ ਵਿੱਚ ਰੱਖਿਆ।

ਜਦੋਂ ਹਿੰਦੁਸਤਾਨ ਦੇ ਵਾਇਸਰਾਇ (੧੮੫੬-੧੮੬੨) ਲਾਰਡ ਕੇਨੰਗ ਨੇ ਪੰਜਾਬ ਦਾ ਦੌਰਾ ਕੀਤਾ ਤਾਂ ਉਸ ਨੇ ਇਨ੍ਹਾਂ ਤਬੱਰੁਕਾਤ ਦੇ ਦਰਸ਼ਨ ਕੀਤੇ। ਇਸ ਸਮੇਂ ਦੌਰਾਨ ਹੀ ਇਨ੍ਹਾਂ ਤਬੱਰੁਕਾਤ ਨੇ ਯੂਰਪੀਨ ਅਤੇ ਹਿੰਦੁਸਤਾਨ ਦੇ ਦੂਜੇ ਉੱਚ ਅਧਿਕਾਰੀਆਂ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਅੱਜ-ਕੱਲ੍ਹ ਇਹ ਪਵਿੱਤਰ ਤਬੱਰੁਕਾਤ ਲਾਹੌਰ (ਪਾਕਿਸਤਾਨ) ਦੀ ਬਾਦਸ਼ਾਹੀ ਮਸੀਤ ਵਿੱਚ ਰੱਖੇ ਗਏ ਹਨ।

* * *

# ਕੁੱਝ ਸਿੱਖ ਝਟਕਾ ਮਾਸ ਖਾਣ ਤੋਂ ਕਿਉਂ ਡਰਦੇ ਹਨ ?

ਸਿੱਖਾਂ ਵਿਚ ਇਹ ਵਾਦ-ਵਿਵਾਦ ਕਾਫ਼ੀ ਸਮੇਂ ਤੋਂ ਚੱਲ ਰਿਹਾ ਹੈ ਕਿ ਸਿੱਖ ਮਾਸ ਖਾ ਸਕਦਾ ਹੈ ਜਾਂ ਨਹੀਂ ? ਕਈ ਸਿੱਖ ਤਾਂ 'ਮਾਸ ਖਾਣ' ਨੂੰ ਸਿੱਖਾਂ ਦੀ ਰੂਹਾਨੀ ਚੜ੍ਹਤ ਵਿਚ ਰੁਕਾਵਟ ਸਮਝ ਬੈਠੇ ਹਨ। ਅਸਲ ਵਿਚ ਸ਼ਾਕਾਹਾਰੀ ਵਰਤਾਰਾ ਅਹਿੰਸਾ ਪੁਜਾਰੀਆਂ ਦੀ ਕਾਢ ਹੈ ਜੋ ਆਮ ਸਿੱਖਾਂ ਨੂੰ ਜੰਗਜੂ ਸੁਭਾਅ ਤੋਂ ਵੱਖ ਕਰਨਾ ਲੋਚਦੇ ਹਨ। ਇਸੇ ਰੀਤ ਨੇ ਵਿਹਲੜ ਬਾਬਿਆਂ/ਸਾਧਾਂ ਦੀ ਲੰਮੀ ਚੌੜੀ ਫ਼ੌਜ ਤਿਆਰ ਕਰ ਦਿੱਤੀ ਹੈ ਜੋ ਭੋਲੇ ਭਾਲੇ ਸਿੱਖਾਂ ਨੂੰ ਆਪਣੇ ਜਾਲ ਵਿਚ ਫਸਾ ਲੈਂਦੇ ਹਨ। ਕਈ ਵੇਰਾਂ ਮਾਸ 'ਖੰਡੇ ਦੀ ਪਾਹੁਲ' ਲੈਣ ਵਾਲੇ ਅਭਿਲਾਖੀਆਂ ਦੇ ਰਾਹ ਵਿਚ ਵੀ ਵੱਡੀ ਰੁਕਾਵਟ ਆ ਬਣਦੀ ਹੈ।

ਮਾਸ ਖਾਣਾ ਸ਼ੁਰੂ ਤੋਂ ਪ੍ਰਾਣੀਆਂ ਦੇ ਕੁਦਰਤੀ ਸੁਭਾਅ ਦਾ ਅਨਿਖੜਵਾਂ ਅੰਗ ਰਿਹਾ ਹੈ। ਉੱਤਰੀ ਅਤੇ ਦੱਖਣੀ ਧਰੁ ਵਾਲੇ ਪਾਸੇ ਰਹਿਣ ਵਾਲੇ ਲੋਕਾਂ ਲਈ 'ਮਾਸ' ਖਾਣ ਬਗੈਰ ਜੀਣਾ ਹੀ ਨਾ-ਮੁਮਕਿਨ ਹੈ। ਮਨੁੱਖ ਜ਼ਮਾਨੇ-ਕਦੀਮ ਤੋਂ ਹੀ ਮਾਸ ਖਾਂਦਾ ਆ ਰਿਹਾ ਹੈ। ਪਹਿਲਾਂ ਕੱਚਾ ਮਾਸ ਖਾਂਦਾ ਸੀ, ਫਿਰ ਜਿਵੇਂ ਜਿਵੇਂ ਮਨੁੱਖੀ ਵਿਕਾਸ ਹੋਇਆ, ਉਸ ਨੇ ਮਾਸ ਭੁੰਨ ਕੇ ਖਾਣਾ ਸ਼ੁਰੂ ਕਰ ਦਿੱਤਾ। ਅਕਾਲ ਪੁਰਖ ਨੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਬਣਾਈਆਂ ਹਨ ਪਰ ਮਨੁੱਖ ਨੂੰ ਸਰਦਾਰੀ ਬਖ਼ਸ਼ ਕੇ ਨਿਹਾਲ ਕੀਤਾ ਹੈ। ਕੁਦਰਤ ਨੇ ਹਰ ਜੀਵ ਜੰਤੂ ਲਈ ਆਪਣੀ ਵਿਸ਼ੇਸ਼ ਰਿਜ਼ਕ (ਖੁਰਾਕ) ਮੁਕਰਰ ਕੀਤੀ ਹੈ ਤੇ ਉਹ ਬਾਕੀ ਦੀ ਖੁਰਾਕ ਨਹੀਂ ਖਾ ਸਕਦਾ। ਗਾਂ, ਮੱਝ ਆਦਿ ਜਾਨਵਰ ਘਾਹ, ਪੱਤੇ, ਵੰਡ ਵੜੇਵਾਂ ਅਤੇ ਚਾਰਾ ਖਾਂਦੇ ਹਨ ਪਰ ਇਨ੍ਹਾਂ ਜਾਨਵਰਾਂ ਦਾ ਦੁੱਧ ਪੀਣ ਵਾਲਾ ਮਨੁੱਖ ਇਹ 'ਸ਼ਾਕਾਹਾਰੀ' ਵਸਤਾਂ ਵੀ ਨਹੀਂ ਖਾ ਜਾਂ ਹਜ਼ਮ ਕਰ ਸਕਦਾ।

ਸਰਵਰ ਅੰਦਰਿ ਹੀਰਾ ਮੋਤੀ ਜੋ ਹੋਵੈ ਸੋ ਹੰਸਾ ਕਾ ਖਾਣਾ
ਬਗੁਲਾ ਕਾਗੁ ਨ ਰਹੀ ਸਰਵਰ ਜੇ ਹੋਵੈ ਅਤਿ ਸਿਆਣਾ
ਓਨਾ ਰਿਜਕੁ ਨਾ ਪਇਓਥੈ ਓਨਾ ਹੋਰੋ ਖਾਣਾ *(ਪੰਨਾ: 956)*

ਸਿੱਖਾਂ ਦੀਆਂ ਕਈ ਪੁਰਾਤਨ ਪੁਸਤਕਾਂ ਜਿਵੇਂ ਸੌ ਸਾਖੀਆਂ, ਗੁਰ ਬਿਲਾਸ, ਸੂਰਜ ਪ੍ਰਕਾਸ਼ ਆਦਿ ਵਿਚ ਸਿੱਖ ਧਰਮ ਉਤੇ ਬ੍ਰਾਹਮਣੀ ਪਾਣ ਚਾੜ੍ਹਨ ਦੀ ਉਸਤਾਦੀ ਵਰਤੀ ਗਈ ਹੈ ਜਿਸ ਬਾਰੇ ਵਿਦਵਾਨਾਂ ਨੇ ਸਿੱਖਾਂ ਨੂੰ ਮਗਰੋਂ ਚੇਤੰਨ ਕੀਤਾ।

**ਮਾਸ ਹੈ ਕੀ ?**

ਪੁਰਾਣੇ ਸਮੇਂ ਮਾਸ ਬਿਨਾ ਸੰਕੋਚ ਖਾਧਾ ਜਾਂਦਾ ਸੀ ਅਤੇ ਵਰਤੀਂਦਾ ਸੀ। ਦੇਖੋ: ਵਿਸ਼ਨੂ ਪੁਰਾਣ ਅੰਸ 3, ਅ: 16, ਵਸਿਸ਼ਟ ਸਿਮ੍ਰਿਤੀ ਅ: 4, ਮਨੂ ਸਿਮ੍ਰਿਤੀ ਅ: 3, ਸਲੋਕ 268 ਤੋਂ 271।

ਯਜੁਰਵੇਦ ਦੀ ਬ੍ਰਿਹਦਾਰਵਯਕ ਉਪਨਿਸ਼ਦ ਵਿੱਚ ਪੁੱਤਰ ਦੇ ਇੱਛਾਵਾਨ ਇਸਤਰੀ ਪੁਰਖ ਨੂੰ ਮਾਸ ਤੇ ਚਾਵਲ ਪਕਾ ਕੇ ਖਾਣੇ ਦੱਸੇ ਹਨ। ਜੈਮਿਨੀ ਅਸ਼ਵਮੇਧ ਵਿਚ ਅਨੇਕ ਪ੍ਰਕਾਰ ਦੇ ਮਾਸ, ਜੋ ਕ੍ਰਿਸ਼ਨ ਜੀ ਨੇ ਖਾਧੇ ਸਨ, ਉਨ੍ਹਾਂ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ।

ਮਨੂ ਨੇ ਸ਼ਰਾਧ ਯੱਗ ਆਦਿ ਵਿਚ ਤਿਆਰ ਕੀਤੇ ਮਾਸ ਨੂੰ ਨਾ ਖਾਣ ਵਾਲੇ ਲਈ 21 ਜਨਮ ਪਸ਼ੂ ਦੇ ਪ੍ਰਾਪਤ ਹੋਣੇ ਦੱਸੇ ਹਨ।

ਭਾਰਤ ਵਿਚ ਮਾਸ ਦਾ ਤਿਆਗ ਬੁੱਧ ਧਰਮ ਦੇ ਪ੍ਰਚਾਰ ਤੋਂ ਸ਼ੁਰੂ ਹੋਇਆ ਹੈ। ਇਸ ਤੋਂ ਪਹਿਲਾਂ ਹਰੇਕ ਮਤ ਦੇ ਲੋਕ ਮਾਸਾਹਾਰੀ ਸਨ। ਸਿੱਖ ਧਰਮ ਵਿਚ ਮਾਸ ਦਾ ਖਾਣਾ ਹਿੰਦੂ ਧਰਮ ਸ਼ਾਸਤਰਾਂ ਵਾਂਗ ਵਿਧਾਨ ਨਹੀਂ ਅਰ ਨਾ ਹੀ ਬੋਧੀਆਂ, ਜੈਨੀਆਂ ਵਾਂਗ ਇਸ ਦਾ ਤਿਆਗ ਹੈ। *(ਮਹਾਨ ਕੋਸ਼, ਛਾਪ ਦਿੱਲੀ 1990, ਪੰਨਾ 959)*

ਇਹੋ ਜਿਹੇ ਵਿਚਾਰ ਹੀ, ਉਨ੍ਹਾਂ ਆਪਣੀ ਪੁਸਤਕ 'ਹਮ ਹਿੰਦੂ ਨਹੀਂ' ਵਿਚ ਦਿੱਤੇ ਹਨ।

**'ਗੁਰੂ ਗ੍ਰੰਥ ਸਾਹਿਬ' ਵਿਚ**

'ਗੁਰੂ ਗ੍ਰੰਥ ਸਾਹਿਬ' ਵਿਚ 'ਮਾਸ ਖਾਣ' ਬਾਰੇ ਕੋਈ 'ਹਾਂ' ਜਾਂ 'ਨਾਂਹ' ਦੇ ਰੂਪ ਵਿਚ ਉੱਤਰ ਨਹੀਂ ਮਿਲਦਾ। ਅਸਲ ਵਿਚ ਬਾਣੀ ਵਿਚ ਖਾਣ ਪੀਣ ਦੀ ਸਮੱਸਿਆ ਬਾਰੇ ਸੁਤੰਤਰ ਵਿਧਾਨ ਪੇਸ਼ ਕੀਤਾ ਗਿਆ ਹੈ। ਭੋਜਨ ਕੇਵਲ ਸਰੀਰ ਦੀ ਸੁਰੱਖਿਆ ਲਈ ਜ਼ਰੂਰੀ ਹੈ, ਇਸ ਲਈ ਕੀ ਖਾਣਾ ਹੈ ਤੇ ਕੀ ਨਹੀਂ ਖਾਣਾ, ਇਸ ਪ੍ਰਸ਼ਨ ਦਾ ਉੱਤਰ 'ਇਹ ਨਹੀਂ ਖਾਣਾ' ਤੇ 'ਔਹ ਜ਼ਰੂਰ ਖਾਣਾ ਹੈ' ਦੇ ਰੂਪ ਵਿਚ ਨਹੀਂ ਦਿੱਤਾ ਗਿਆ ਸਗੋਂ ਵਿਗਿਆਨਿਕ ਢੰਗ ਨਾਲ ਨਸੀਹਤ ਕੀਤੀ ਗਈ ਹੈ ਕਿ ਅਜਿਹੀ ਕੋਈ ਵੀ ਵਸਤੂ, ਜਿਸ ਨੂੰ ਖਾਣ ਨਾਲ ਸਰੀਰ ਪੀੜਤ ਹੋਵੇ ਤੇ ਬੁੱਧੀ ਵਿਕਾਰ-ਗ੍ਰਸਤ ਹੋਵੇ, ਤਿਆਗਣ-ਯੋਗ ਸਮਝੀ ਜਾਣੀ ਚਾਹੀਦੀ ਹੈ:

ਬਾਬਾ ਹੋਰੁ ਖਾਣਾ ਖੁਸ਼ੀ ਖੁਆਰ ॥
*ਜਿਤੁ ਖਾਧੈ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ।(ਗੁ.ਗ੍ਰੰ. ਸਾਹਿਬ, ਪੰਨਾ: 16)*

ਅਕਾਲ ਪੁਰਖ ਦੀ ਪ੍ਰਾਪਤੀ ਦੇ ਮਾਰਗ ਵਿਚ ਅਸਲ ਵਿਘਨਕਾਰੀ ਚੀਜ਼ ਮਾਸ ਨਹੀਂ ਸਗੋਂ ਮਨ ਦੀਆਂ ਬੁਰੀਆਂ ਬਿਰਤੀਆਂ ਹਨ ਜਿਨ੍ਹਾਂ ਤੋਂ ਸੁਰੱਖਿਅਤ ਰਹਿਣ ਲਈ 'ਅਕਾਲ ਪੁਰਖ' ਦੇ ਨਾਮ ਅਤੇ ਹੁਕਮ ਦੀ ਪਛਾਣ ਕਰਨੀ ਉਚਿਤ ਹੋ ਜਾਂਦੀ ਹੈ। ਗੁਰੂ ਨਾਨਕ ਸਾਹਿਬ ਸਪੱਸ਼ਟ ਸਮਝਾਉਂਦੇ ਹਨ ਕਿ ਸਮਾਜਕ ਵਿਅਕਤੀਆਂ ਦੀ ਉਤਪਤੀ, ਵਿਕਾਸ, ਪੋਸ਼ਣ ਅਤੇ ਸੰਭਾਲ ਮਾਸ ਨਾਲ ਹੀ ਸੰਭਵ ਹਨ:

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ
ਗਿਆਨੁ ਧਿਆਨੁ ਕੁਛ ਸੂਝੈ ਨਾਹੀ ਚਤੁਰੁਕਹਾਵੈ ਪਾਂਡੇ।
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ।
ਜੀਆ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ॥
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥(ਪੰਨਾ: 1290)

ਗੁਰੂ ਸਾਹਿਬ ਫਰਮਾਉਂਦੇ ਹਨ ਕਿ ਪੁਰਾਣਾਂ, ਮੁਸਲਮਾਨੀ ਮਜ਼ਹਬੀ ਕਿਤਾਬਾਂ ਵਿਚ ਮਾਸ ਖਾਣ ਦੀ ਆਗਿਆ ਹੈ ਅਤੇ ਚਾਰਾਂ ਹੀ ਯੁਗਾਂ ਅੰਦਰ ਮਾਸ ਵਰਤਿਆ ਜਾਂਦਾ ਰਿਹਾ ਹੈ। ਨਾਰੀ, ਨਰ, ਰਾਜੇ ਤੇ ਮਹਾਰਾਜੇ ਸਾਰੇ ਮਾਸ ਤੋਂ ਹੀ ਉਤਪਨ ਹੁੰਦੇ ਹਨ:

ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗ ਮਾਸੁ ਕਮਾਣਾ॥
ਜਜਿ ਕਾਜਿ ਵੀਆਹਿ ਸੁਹਾਵੈ ਉਥੈ ਮਾਸੁ ਸਮਾਣਾ॥ *(ਪੰਨਾ: 1290)*

'ਮਾਸ-ਆਹਾਰ' ਦਾ ਵਿਰੋਧ ਕਰਨ ਵਾਲੇ ਪੰਡਤ ਨੂੰ, ਉਸ ਦੀ ਖ਼ੁਦਗ਼ਰਜ਼ੀ ਅਤੇ ਆਧਾਰਹੀਣ ਪ੍ਰਚਾਰ ਲਈ, ਗੁਰੂ ਸਾਹਿਬ ਉਸ ਨੂੰ ਝਾੜ ਪਾਉਂਦੇ ਹੋਏ ਆਖਦੇ ਹਨ:

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨ ਧਿਆਨੁ ਨਹੀਂ ਜਾਣੈ।।
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ।।
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ।।
*ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ।।*

ਭਗਤ ਕਰੀਬ ਆਦਿ ਬਾਣੀਕਾਰਾਂ ਦੇ ਕੁੱਝ ਸ਼ਬਦਾਂ ਵਿਚ ਮਾਸ ਖਾਣ ਦਾ ਪ੍ਰਤੱਖ ਵਿਰੋਧ ਨਜ਼ਰ ਆਉਂਦਾ ਹੈ, ਪਰ ਉਹ ਵਿਸ਼ੇਸ਼ ਪ੍ਰਸੰਗਾਂ ਅਤੇ ਪਰਿਸਥਿਤੀਆਂ ਦੀ ਗੱਲ ਕਰ ਰਹੇ ਹੁੰਦੇ ਹਨ।

ਗੁਰੂ ਨਾਨਕ ਸਾਹਿਬ ਦੇ ਸਮੇਂ ਗ਼ੈਰ-ਮੁਸਲਮਾਨਾਂ ਨੂੰ ਸੁਤੰਤਰ ਤਰੀਕੇ ਨਾਲ ਮਾਸ ਬਣਾਉਣ ਦੀ ਮਨਾਹੀ ਸੀ। ਗੁਰੂ ਨਾਨਕ ਸਾਹਿਬ ਨੇ ਸਭ ਤੋਂ ਪਹਿਲਾਂ 'ਕੁੱਠਾ' (ਹਲਾਲ) ਸਿੱਖਾਂ ਲਈ ਵਰਜਿਤ ਕੀਤਾ ਜਿਸ ਨੂੰ 'ਆਸਾ ਦੀ ਵਾਰ' ਵਿਚ ਇਉਂ ਦਰਜ ਕੀਤਾ:

ਅਭਾਖਿਆ ਕਾ ਕੁੱਠਾ ਬਕਰਾ ਖਾਣਾ।
ਚਉਕੇ ਉਪਰ ਕਿਸੇ ਨਾ ਜਾਣਾ...।

ਗੁਰੂ ਗ੍ਰੰਥ ਸਾਹਿਬ ਵਿਚ 'ਮਾਸ' ਸਬੰਧੀ ਕਾਫੀ ਵਾਰ ਜ਼ਿਕਰ ਆਇਆ ਹੈ:

ਇਕ ਮਾਸਾਹਾਰੀ ਇਕਿ ਤ੍ਰਿਣੁ ਖਾਹਿ।।
ਇਕਨਾ ਛਤੀਹ ਅੰਮ੍ਰਿਤ ਪਾਹਿ।।(ਪੰਨਾ: 144)

ਭਾਈ ਗੁਰਦਾਸ ਜੀ ਵੀ ਆਪਣੀਆਂ ਵਾਰਾਂ ਵਿਚ ਸਪੱਸ਼ਟ ਕਰਦੇ ਹਨ:

ਮਰਣੇ ਪਰਣੇ ਮੰਨੀਐ, ਜਗਿ ਪਰਵਾਣ ਕਰਾਈ
ਮਾਸ ਪਵਿੱਤਰ ਗ੍ਰਹਸਤ ਨੋ।।(13-23, ਵਾਰ)

ਗੁਰੂ ਨਾਨਕ ਸਾਹਿਬ ਜਦੋਂ ਸੂਰਜ ਗ੍ਰਹਿਣ ਸਮੇਂ ਕੁਰੂਕਸ਼ੇਤਰ ਗਏ ਤਾਂ ਉਨ੍ਹਾਂ ਉਥੇ ਇਕ ਸਿੱਖ ਵੱਲੋਂ ਭੇਟਾ ਕੀਤਾ ਹਿਰਨ ਦਾ ਮਾਸ ਰਿਨ੍ਹਣਾ ਸ਼ੁਰੂ ਕੀਤਾ। ਲੋਕੀ ਇਕੱਠੇ ਹੋ ਕੇ ਗੁਰੂ ਸਾਹਿਬ ਨੂੰ ਆਖਣ ਲੱਗੇ ਕਿ "ਮਾਸ ਰਿਨ੍ਹ ਕੇ, ਪਵਿੱਤਰ ਥਾਂ ਤੇ ਆ ਕੇ ਤੁਸਾਂ ਮਰਿਆਦਾ ਭੰਗ ਕੀਤੀ ਹੈ" ਤਾਂ ਗੁਰੂ ਸਾਹਿਬ ਨੇ ਉਥੇ ਹੀ 'ਪਹਿਲਾਂ ਮਾਸਹ ਨਿਮਿਆ ਮਾਸੈ ਅੰਦਰਿ ਵਾਸੁ' ਵਾਲਾ ਸ਼ਬਦ ਉਚਾਰ ਕੇ ਪਾਂਡਿਆਂ ਦੇ ਕਪਾਟ ਖੋਲ੍ਹੇ ਸਨ।

### ਝਟਕਾ ਕੀ ਹੈ?

'ਝਟਕਾ' ਤੋਂ ਅਰਥ ਉਸ ਮਾਸ ਦਾ ਹੈ ਜੋ ਤੁਰੰਤ ਜਾਂ ਇਕਦੰਮ (ਬਿਨਾਂ ਦੇਰੀ ਦੇ) ਤਿਆਰ ਕੀਤਾ ਹੋਵੇ। ਸਿੱਖਾਂ ਵਿਚ ਝਟਕਾ ਕਰਨ ਜਾਂ ਝਟਕਾ ਖਾਣ ਦਾ ਅਰਥ ਹੈ ਕਿਸੇ ਵੀ ਹਥਿਆਰ ਨਾਲ ਬਕਰੇ ਆਦਿ ਦਾ ਸਿਰ ਵਢਣਾ ਜਾਂ ਬੰਦੂਕ ਨਾਲ ਮਾਰਨਾ ਜਾ ਬਿਜਲੀ ਦੇ ਝਟਕੇ ਨਾਲ ਮਾਰਨਾ। ਸਿੱਖ ਇਤਿਹਾਸ ਵਿਚ ਝਟਕਾ ਮਾਸ ਖਾਣ ਦੀ ਸ਼ੁਰੂਆਤ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਸ਼ੁਰੂ ਹੋਈ ਮੰਨੀ ਜਾਂਦੀ ਹੈ।

ਮੁਸਲਮਾਨੀ ਤਰੀਕੇ ਨਾਲ ਪਸ਼ੂ ਜਾਂ ਪੰਛੀ ਨੂੰ ਮਾਰਨ ਲਗਿਆਂ 'ਕਲਮਾ' ਪੜ੍ਹ ਕੇ ਮਾਰਿਆ ਜਾਂਦਾ ਹੈ ਜਿਸ ਨੂੰ ਉਹ ਹਲਾਲ ਜਾਂ ਕੋਸ਼ਰ ਮਾਸ ਆਖਦੇ ਹਨ। 'ਕੁੱਠਾ' ਲਫ਼ਜ਼ ਕੋਹਣਾ ਤੋਂ ਨਿਕਲਿਆ ਹੈ ਜਿਸ ਦਾ ਅਰਥ ਜ਼ਿਬ੍ਹਾ ਕਰਨਾ ਹੈ। ਜਿਥੇ ਉਹ ਪਸ਼ੂ ਆਦਿ ਮਾਰਦੇ

ਹਨ, ਉਸ ਨੂੰ ਜ਼ਿਬ੍ਹਾਖਾਨਾ ਆਖਦੇ ਹਨ। ਗੁਰੂ ਨਾਨਕ ਸਾਹਿਬ ਨੇ 'ਕੁੱਠਾ' ਆਪਣੇ ਸਿੱਖਾਂ ਲਈ ਕਿਉਂ ਵਰਜਿਤ ਕੀਤਾ, ਧਾਰਮਿਕ ਨੁਕਤਾ ਨਿਗਾਹ ਤੋਂ ਇਸ ਦੀ ਸਪੱਸ਼ਟ ਵਿਆਖਿਆ ਨਹੀਂ ਕੀਤੀ ਜਾ ਸਕਦੀ। ਗੁਰੂ ਸਾਹਿਬ ਨੇ ਸਭਿਆਚਾਰਕ ਅਤੇ ਸਿਆਸੀ ਸਰਦਾਰੀ ਦੇ ਚਿੰਨ੍ਹ ਵਜੋਂ 'ਆਸਾ ਦੀ ਵਾਰ' ਵਿਚ 'ਮਾਸ' ਨੂੰ ਵਰਤਿਆ ਹੈ।

ਸਿੱਖ 'ਝਟਕਾ' ਕਰਨ ਸਮੇਂ 'ਸਤਿ ਸ੍ਰੀ ਅਕਾਲ' ਦਾ ਉਚਾਰਨ ਕਰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਹੀ ਸਿੱਖ ਸ਼ਸਤਰਧਾਰੀ ਹੋ ਕੇ ਸ਼ਿਕਾਰ ਖੇਡਣ ਲੱਗ ਪਏ ਸਨ। ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਵੀ ਸਿੱਖ ਸ਼ਿਕਾਰ ਖੇਡਦੇ ਤੇ ਖਾਂਦੇ ਸਨ। ਫ਼ਾਰਸੀ ਦੀ ਇਕ ਪੁਰਾਣੀ ਪੁਸਤਕ 'ਦਬਿਸਤਾਨੇ-ਮੁਜ਼ਾਹਿਬ ਦਾ ਲੇਖਕ ਜ਼ੁਲਫ਼ਕਾਰ ਅਰਦਸਤਾਨੀ ਲਿਖਦਾ ਹੈ, "...ਸਿੱਖਾਂ ਵਿਚ ਹਿੰਦੂਆਂ ਜੇਹਾ ਖਾਣ ਪੀਣ ਦਾ ਬੰਧਨ ਨਹੀਂ... ਕੁੱਝ ਚਿਰ ਪਿੱਛੋਂ ਉਨ੍ਹਾਂ ਦੇ ਸਿੱਖ ਮਾਸ ਖਾਣ ਲੱਗ ਪਏ। ... ਪਿੱਛੋਂ (ਗੁਰੂ) ਅਰਜਨ ਮਲ ਦਾ ਪੁੱਤਰ ਗੁਰੂ ਹਰਿਗੋਬਿੰਦ (ਸਾਹਿਬ) ਮਾਸ ਖਾਂਦਾ ਤੇ ਸ਼ਿਕਾਰ ਕਰਦਾ ਸੀ, ਜਿਸ ਕਰ ਕੇ ਉਨ੍ਹਾਂ ਦੇ ਬਹੁਤ ਸਾਰੇ ਸਿੱਖਾਂ ਵਿਚ ਇਹ ਹੀ ਰੀਤ ਪੈ ਗਈ।"

ਜ਼ੁਲਫ਼ਕਾਰ ਆਪ ਲਿਖਦਾ ਹੈ ਕਿ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਹਿੱਜਰੀ ਸੰਨ ਇਕ ਹਜਾਰ ਪਚਵੰਜਾ (1055) ਵਿਚ ਕੀਤੇ ਅਤੇ ਗੁਰੂ ਸਾਹਿਬ ਨਾਲ ਉਸ ਦਾ ਖ਼ਤੋ-ਕਿਤਾਬਤ ਵੀ ਰਿਹਾ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ 1699 ਦੀ ਵਿਸਾਖੀ ਸਮੇਂ 'ਖਾਲਸਾ ਪੰਥ' ਪ੍ਰਗਟ ਕਰਨ ਲਗਿਆਂ, ਸਿੱਖਾਂ ਲਈ 'ਝਟਕਾ ਮਾਸ' ਖਾਣਾ ਜ਼ਰੂਰੀ ਕਰਾਰ ਦਿੱਤਾ। ਚਾਰ ਕੁਰਹਿਤਾਂ ਵਿਚ 'ਕੁੱਠਾ ਖਾਣ' ਦੀ ਕੁਰਹਿਤ ਗੁਰੂ ਸਾਹਿਬ ਨੇ ਦੂਜੇ ਨੰਬਰ 'ਤੇ ਰੱਖੀ। ਭਾਵੇਂ ਉਸ ਸਮੇਂ ਬਹੁਤੇ ਸਿੱਖਾਂ ਦੀ ਖ਼ੁਰਾਕ ਮਾਸ ਨਹੀਂ ਸੀ ਸਗੋਂ ਦਾਣੇ, ਦਾਲਾਂ, ਸਬਜ਼ੀਆਂ, ਦੁੱਧ ਆਦਿ ਹੀ ਮਨ-ਭਾਉਂਦੀ ਖ਼ੁਰਾਕ ਰਹੀ ਹੈ ਪਰ ਸਿੱਖ ਧਰਮ ਵਿਚ ਮਾਸ ਖਾਣ ਜਾਂ ਨਾ-ਖਾਣ ਵਿਚ ਕੋਈ ਵਿਤਕਰਾ ਨਹੀਂ। ਸਿੱਖ ਰਾਜ ਸਮੇਂ ਮਾਸ (ਝਟਕਾ) ਸਿੱਖਾਂ ਦੀ ਖ਼ੁਰਾਕ ਵਿਚ ਸ਼ਾਮਲ ਸੀ। ਯਹੂਦੀ ਅਤੇ ਇਸਲਾਮ ਧਰਮਾਂ ਵਿਚ ਮਾਸ ਭਾਵੇਂ ਜ਼ਰੂਰੀ ਧਾਰਮਿਕ ਰੀਤੀ ਵਜੋਂ ਕਬੂਲ ਕੀਤਾ ਗਿਆ ਹੈ ਪਰ ਸਿੱਖਾਂ ਨੂੰ ਗੁਰੂ ਸਾਹਿਬਾਂ ਨੇ ਕੇਵਲ 'ਕੁੱਠਾ' ਮਾਸ ਵਰਜਿਤ ਕਰਾਰ ਦਿੱਤਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭਾਰੀ ਸਵੈਮਾਣ ਨੂੰ ਜਗਾਉਣ ਲਈ ਅਤੇ ਹੁਕਮਰਾਨਾਂ ਦੀ ਗ਼ੁਲਾਮੀ ਨੂੰ ਪਰਾਂ ਸੁੱਟ ਕੇ 'ਕੁੱਠਾ' ਬਜਰ ਕੁਰਹਿਤ ਕਰਾਰ ਦਿੱਤਾ। ਇੰਝ ਲੋਕ 'ਝਟਕਾ' ਕਰਨ ਵਿਚ ਆਜ਼ਾਦ ਹੋਏ। ਗੁਰੂ ਜੀ ਨੇ ਸਿੱਖਾਂ ਨੂੰ ਕਿਸੇ ਵੀ ਡਰ, ਸਹਿਮ, ਦਾਬੇ ਤੋਂ ਛੁਟਕਾਰਾ ਪਾਉਣ ਲਈ 'ਸੰਤ ਸਿਪਾਹੀ' ਬਣਾ ਕੇ ਜ਼ੁਲਮ ਨੂੰ ਪਾਸ਼ ਪਾਸ਼ ਹੀ ਨਹੀਂ ਕੀਤਾ ਸਗੋਂ 'ਖਾਲਸਾ ਕੌਮ' ਨੂੰ ਖ਼ੁਦਮੁਖਤਿਆਰ ਬਣਾ ਦਿੱਤਾ:

ਭਾਂਤਿ ਭਾਤਿ ਬਨ ਖੇਲ ਸ਼ਿਕਾਰਾ
ਮਾਰੇ ਰੀਛ ਰੋਝ ਝੰਕਾਰਾ।

**ਇਤਿਹਾਸਕ ਸੋਮੇ**

ਕੁੱਝ ਮਹੱਤਵਪੂਰਣ ਇਤਿਹਾਸਕ ਸੋਮੇ ਅਜਿਹੇ ਹਨ ਜਿਨ੍ਹਾਂ ਵਿਚ 'ਮਾਸ' ਦਾ ਸਪੱਸ਼ਟ ਜ਼ਿਕਰ ਆਇਆ ਹੈ।

(ੳ) **ਗੁਰੂ ਕੀਆਂ ਸਾਖੀਆਂ:** ਇਹ ਪੁਸਤਕ ਭਾਈ ਸਰੂਪ ਸਿੰਘ ਕੌਸ਼ਿਸ਼ ਦੀ ਲਿਖੀ ਹੋਈ ਹੈ ਜਿਸ ਨੇ ਸਾਖੀ ਨੰਬਰ 110 ਵਿਚ ਲਿਖਿਆ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ

ਸਾਹਿਬ, ਮਾਧੋਦਾਸ ਦੇ ਡੇਰੇ ਗਏ ਤਾਂ ਉਥੇ 'ਮਾਸ' ਪਕਾਇਆ ਗਿਆ... ਜੋ ਕੁੱਝ ਇਸ ਦੇ ਡੇਰੇ ਮੇਂ ਮਿਲਤਾ ਹੈ, ਵੋਹ ਲੰਗਰ ਮੈਂ ਪਾਇ ਲੀਆ ਜਾਏ। ਲਾਂਗਰੀ ਨੇ ਕਹਾ, ਮਹਾਰਾਜ, ਡੇਰੇ ਮੇਂ ਏਕ ਹਰਨ, ਇਕ ਬਕਰੀ ਤੇ ਦੋ ਉਸ ਕੇ ਲੇਲੇ ਹੈਂ, ਔਰ ਕੋਈ ਵਸਤੂ ਨਹੀਂ। ਬਸ ਹੁਕਮ ਹੋਨੇ ਕੀ ਦੇਰ ਸੀ- ਸਿੰਘਾਂ ਚਾਰੇ ਝਟਕਾਇ ਕਰ ਲੰਗਰ ਤਿਆਰ ਕਰਨਾ ਸ਼ੁਰੂ ਕੀਤਾ।"

(ਅ) **'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ'**: ਇਹ ਪੁਸਤਕ ਭਾਈ ਕੇਸਰ ਸਿੰਘ ਛਿੱਬਰ ਦੀ ਹੈ ਜਿਸ ਦੇ ਪੁਰਖੇ ਗੁਰੂ ਸਾਹਿਬ ਦੇ ਦੀਵਾਨ ਰਹੇ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬ੍ਰਾਹਮਣਾਂ ਦੀ ਸੋਧ ਕਰਨ ਵਾਸਤੇ ਪਹਿਲਾਂ ਬ੍ਰਾਹਮਣਾਂ ਨੂੰ ਝਟਕਾ ਮਾਸ ਖਵਾਇਆ। 18ਵੀਂ ਸਦੀਂ ਸਮੇਂ ਬਹੁਤਾ ਸਾਹਿਤ ਗੁਰੂਆਂ ਬਾਰੇ ਬੜਾ ਮਾੜਾ ਪ੍ਰਭਾਅ ਕਾਇਮ ਕਰਦਾ ਹੈ। ਲੋੜ ਹੈ ਅਜਿਹੇ ਸਾਹਿਤ ਬਾਰੇ ਸਾਰੇ ਵਿਦਵਾਨ ਅਧਿਐਨ ਅਤੇ ਪੁੱਣਛਾਣ ਕਰਕੇ ਕੋਈ ਅੰਤਮ ਨਿਰਣਾ ਸਰਬ ਸੰਮਤੀ ਨਾਲ ਲੈਣ ਅਤੇ ਦੁੱਧ ਤੇ ਪਾਣੀ ਨੂੰ ਵੱਖ ਕੀਤਾ ਜਾਵੇ। ਇਸੇ ਪੁਸਤਕ ਦੇ ਸਫ਼ਾ 128-129 ਦੀ ਵਾਰਤਾ ਸੁਣੋ:

"ਸਾਹਿਬ ਬ੍ਰਹਮ-ਭੋਜ ਕਰਾਇਆ। ਨਾਲੇ ਲੁੱਚੀ-ਸੀਰਾ, ਨਾਲੇ ਮਾਸ ਪਕਾਇਆ
ਜੋ ਮਾਸ ਖਾਏ ਦਿਜ, ਤਿਸ ਦੱਖਣਾ ਦੇਣੀ ਰੁਪਯਾ।
ਜੋ ਲੁੱਚੀ ਕਚਉਰੀ ਖਾਏ ਤਿਸ ਟਕਾ ਦਿਵਯਾ। ੩੭।
ਜੇ ਮਾਸ ਖਾਏ, ਸੋ ਦਸ ਰੁਪਯੇ ਦੱਖਣਾ ਪਾਏ।
ਚਾਰ ਆਨੇ ਤਿਸ ਨੂੰ ਦਖਣਾ, ਜੋ ਲੁੱਚੀ ਕਚਉਰੀ ਖਾਏ।
ਫੇਰ ਦੋਨੇ ਕਾਗਤ ਦੱਖਣਾ ਵਾਲੇ ਸਾਹਿਬ ਪਾਸ ਆਏ
ਮਾਸ ਵਾਲਾ ਛਡਿਆ ਫਾੜ, ਲੁੱਚੀ ਕਚਉਰੀ ਵਾਲਾ ਲਿਆ ਬੋਝੇ ਪਾਏ। ੩੯।
ਜੋ ਬ੍ਰਹਮਣ ਹੋਇ ਕੇ ਮਾਸ ਖਾਏ, ਸੋ ਰੁਪਯਾ ਸਉ ਦਖਣਾ ਪਾਏ।
ਜੋ ਲੁੱਚੀ ਕਚਉਰੀ ਪਾਏ, ਸੋ ਇਕ ਰੁਪਯਾ ਪਾਏ।।੪੧।
ਗੁਰੂ ਸਾਹਿਬ ਨੇ ਬ੍ਰਾਹਮਣਾਂ ਨੂੰ ਸੰਬੋਧਨ ਕਰ ਕੇ ਕਿਹਾ:
"ਬਚਨ ਕਹਿਆ: "ਅਸੀ ਤੁਸਾ ਨੂੰ ਮਾਸ ਹੈ ਖਵਾਣਾ।"
ਤਿਨ ਕਹਿਆ: "ਜੀ ਭਲਾ ਤੁਸਾਂ ਸਾਨੂੰ ਮਾਸ ਕਿਉਂ ਹੋ ਖਵਾਂਦੇ ?"
ਬਚਨ ਕਹਿਆ: "ਅਸੀ ਬਚਨ ਸ਼ਾਸਤਰ ਦੇ ਹਾਂ ਕਮਾਂਦੇ"।।੪੪।।

ਜਦੋਂ ਦਸਮੇਸ਼ ਪਿਤਾ ਸਾਹਮਣੇ ਤਿੰਨ ਬ੍ਰਾਹਮਣਾਂ ਹਰਿਭਗਵਾਨ, ਲਛਮੀ ਰਾਮ ਅਤੇ ਹਰਿਦਾਸ ਨੇ ਮਾਸ ਖਾਣ ਤੋਂ ਇਨਕਾਰ ਕੀਤਾ ਤਾਂ ਸਾਹਿਬਾਂ ਨੇ ਬਚਨ ਉਚਾਰੇ:

"ਬਚਨ ਕੀਤਾ: "ਇਕੇ ਤਾਂ ਮਾਸ ਖਾਉ, ਨਹੀਂ ਤਾਂ ਪ੍ਰਾਣ ਗਵਾਉ। ਪਕੜੋ ਇਨ੍ਹਾਂ ਨੂੰ ਦਿਉ ਫਾਂਸੀ ਜਾਉ।"

ਡਾ: ਕੁਲਵਿੰਦਰ ਸਿੰਘ ਬਾਜਵਾ ਵੱਲੋਂ ਸੰਪਾਦਨਾਂ ਕੀਤੀ ਮਹਿਮਾ ਪ੍ਰਕਾਸ਼ (ਵਾਰਤਕ) ਜੋ 1776 ਈ. ਤੋਂ ਪਹਿਲਾਂ ਦੀ ਰਚਨਾ ਆਖੀ ਜਾਂਦੀ ਹੈ, ਵਿੱਚ ਸਾਖੀ ਨੰਬਰ 102 ਵਿੱਚ ਮਾਸ ਬਾਰੇ ਸਪੱਸ਼ਟ ਲਿਖਿਆ ਹੈ, "...ਤਬ ਆਗਿਆ ਹੋਈ-- ਸੇ ਮੇਰਾ ਸਿੱਖ ਹੈ। ਸੋ ਮਾਸ ਕਾ ਭੋਜਨ ਕਰੇ ਅਰ ਦਾਨ ਇਸਨਾਨ ਕਾ। ਸ੍ਰੀ ਮੁਖ ਉਪਦੇਸ ਹੂਆ। ਸੰਗਤ ਨੋ ਨਿਹਾਲ ਕੀਆ।" (ਪੰਨਾ: ੧੪੭)

(ੲ) **ਤਸ਼ਰੀਹ-ਉਲ-ਐਕਵਾਮ:** ਇਹ ਫ਼ਾਰਸੀ ਲਿਖਤ ਬ੍ਰਿਟਿਸ਼ ਲਾਇਬਰੇਰੀ ਵਿਚ ਨੰਬਰ 2755 (FF1599-1606) ਹੇਠ ਪਈ ਹੈ ਜਿਸ ਵਿਚ ਝਟਕਾ ਖਾਣ ਬਾਰੇ ਦਰਜ ਹੈ, "ਉਹ (ਸਿੱਖ) ਹਲਾਲੀ ਮਾਸ ਨੂੰ ਘ੍ਰਿਣਾਯੋਗ ਅਤੇ ਵਰਜਿਤ ਸਮਝਦੇ ਹਨ ਅਤੇ ਝਟਕਾ ਮਾਸ

ਛਕਦੇ ਹਨ ਅਰਥਾਤ ਕਿਸੇ ਵੀ ਜਾਨਵਰ ਦਾ ਮਾਸ ਜੋ ਉਹ ਤਲਵਾਰ ਨਾਲ ਝਟਕਾਉਂਦੇ ਹਨ।"

(ਸ) **ਸਈਆਰੁਲ-ਮੁਤਖ਼ਰੀਨ:** ਇਸ ਫ਼ਾਰਸੀ ਲਿਖਤ ਦਾ ਕਰਤਾ ਮੁਨਸ਼ੀ ਮੀਰ ਗੁਲਾਮ ਹੁਸੈਨ ਖਾਨ ਹੈ। ਗੜ੍ਹੀ ਵਿਚ ਘਿਰੇ ਹੋਏ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਲਿਖਦਾ ਹੈ, "ਅਬਦੁਲ ਸਮੱਦ ਖਾਨ ਬਾਹਰੋਂ ਘੇਰਾ ਪਾਉਣ ਵਿਚ ਜੁਟਿਆ ਹੋਇਆ ਸੀ ਤੇ ਅਨਾਜ ਦਾ ਇਕ ਦਾਣਾ ਵੀ ਕਿਲ੍ਹੇ ਅੰਦਰ ਨਹੀਂ ਸੀ ਜਾਣ ਦਿੰਦਾ। ਜਦ ਘੇਰਾ ਬਹੁਤ ਦੇਰ ਲੰਮਾ ਹੋ ਗਿਆ, ਦਾਣਿਆਂ ਦੇ ਕੋਠੇ ਮੁੱਕ ਗਏ, ਖਾਣ ਪੀਣ ਨੂੰ ਕੁੱਝ ਨਹੀਂ ਰਿਹਾ ਤੇ ਘਿਰੇ ਹੋਏ ਆਦਮੀ ਬਹੁਤ ਸਨ ਤਾਂ ਉਨ੍ਹਾਂ ਨੇ ਮਜਬੂਰ ਹੋ ਕੇ ਗਊਆਂ, ਘੋੜੇ ਤੇ ਗਧੇ ਮਾਰ ਕੇ ਖਾ ਲਏ ਸਨ।"

**ਅਠਾਰਵੀਂ ਸਦੀ ਦੇ ਰਹਿਤਨਾਮੇ**

ਸਿੱਖ ਪ੍ਰਤੀਭਾਸ਼ਾ ਅਸਲੋਂ ਜੀਵਨ-ਮਰਿਆਦਾ (ਚੱਜ-ਅਚਾਰ) ਹੀ ਹੈ ਜਿਸ ਅਨੁਸਾਰ ਸਿੱਖ ਨੇ ਆਪਣਾ ਜੀਵਨ ਗੁਜ਼ਾਰਨਾ ਹੈ। ਸਿੱਖ ਧਰਮ ਸਰੀਰਕ ਤੇ ਰੂਹਾਨੀ ਰੁਹਰੀਤ ਦਾ ਸੰਗਮ ਹੈ। ਸਿੱਖ ਨੇ ਆਪਣੀ ਜ਼ਿੰਦਗੀ ਵਿਚ ਉਹ ਹੀ ਕਰਮ ਕਰਨੇ ਹਨ ਜਿਨ੍ਹਾਂ ਅਨੁਸਾਰ ਆਤਮਿਕ, ਮਾਨਸਕ ਤੇ ਸਰੀਰਕ ਵਿਕਾਸ ਹੁੰਦਾ ਹੋਵੇ। ਇਕ ਅੰਦਰਲੀ ਰਹਿਤ ਹੈ, ਦੂਜੀ ਬਾਹਰਲੀ। ਅੰਦਰਲੀ ਰਹਿਤ ਦਾ ਸੋਮਾ 'ਗੁਰੂ ਗ੍ਰੰਥ ਸਾਹਿਬ' ਹੈ। ਬਾਹਰਲੀ ਰਹਿਤ ਦੇ ਦੋ ਅੰਗ ਹਨ। ਪਹਿਲਾ ਇਹ ਕਰਨਾ ਹੈ (ਰਹਿਤ) ਅਤੇ ਦੂਜਾ ਇਹ ਨਹੀਂ ਕਰਨਾ (ਕੁਰਹਿਤ)।

ਝਟਕਾ (ਮਾਸ) ਸਿੱਖਾਂ ਲਈ ਕੇਵਲ ਹਿੰਮਤ ਕਾਇਮ ਰੱਖਣ ਵਜੋਂ ਲੋੜੀਂਦੀ ਖ਼ੁਰਾਕ ਵਿਚ ਸ਼ਾਮਲ ਹੈ। ਲੰਗਰ ਵਿਚ ਮਾਸ ਨਹੀਂ ਬਣਦਾ ਕਿਉਂਕਿ ਉਥੇ ਸ਼ਾਕਾਹਾਰੀ ਵੀ ਲੰਗਰ ਛਕਦੇ ਹਨ, ਜਿਨ੍ਹਾਂ ਵਿਚ ਬਹੁਤੇ ਲੋਕ ਦੂਜੇ ਧਰਮਾਂ ਨੂੰ ਮੰਨਣ ਵਾਲੇ ਹੁੰਦੇ ਹਨ ਜਿਵੇਂ ਹਿੰਦੂ, ਮੁਸਲਮਾਨ, ਬੋਧੀ, ਜੈਨੀ ਆਦਿ। ਗੁਰੂ ਸਾਹਿਬ ਨੇ ਤਾਂ ਸਪੱਸ਼ਟ ਕਰ ਦਿੱਤਾ ਹੈ ਕਿ 'ਜੀਆਂ ਕਾ ਆਹਾਰ ਜੀਆਂ ਖਾਣਾ'।

**ਤਨਖਾਹਨਾਮਾ (ਭਾਈ ਨੰਦ ਲਾਲ ਜੀ)**

-"ਲੇ ਤੁਰਕਨ ਤੇ ਮਾਸ ਜੋ ਖਾਵਹਿ, ਬਿਨ ਗੁਰ ਸ਼ਬਦ ਬਚਨ ਜੋ ਗਾਵਹਿ, ਤ੍ਰਿਯਾ ਰਾਗ ਸੁਨਨਿ ਚਿਤ ਲਾਇ, ਸੁਨ ਲਾਲ ਜੀ, ਸੋ ਜਮਪੁਰ ਜਾਇ"।

**ਰਹਿਤਨਾਮਾ (ਭਾਈ ਦਯਾ ਸਿੰਘ ਜੀ)**

-"ਜੋ ਤੁਰਕ ਸੇ ਮਾਸ ਲੈਇਕੇ ਖਾਵੇ, ਸੋ ਬੜਾ ਤਨਖਾਹੀਆ"।

- "ਕੁੱਠਾ ਔਰ ਸੂਰ ਪਾਲਿਆ ਨਾ ਖਾਇ ਖੋਤੇ ਆਦਿ ਨ ਛੂਵੇ"।

"ਕਰ ਝਟਕੇ ਬਕਰਨ ਜੋ ਖੈਸੋ। ਮੁਰਦੈ ਕੁੱਠੇ ਨਿਕਟ ਨ ਜੈਸੋ"।

-"ਬਕਰਾ ਝਟਕਾ ਛਕੇ ਤਾਂ ਛਕੈ। ਔਰ ਮਾਸ ਵਲ ਕਬੀ ਨਾ ਤਕੈ"

-"ਬਕਰਾ ਝਟਕਾ ਬੀਚ ਨ ਕਰੇ। ਅਵਰ ਮਾਸ ਨਹਿ ਲੰਗਰ ਧਰੇ"

ਜੋ ਸਨਹੋਇਅ ਤ ਦੂਰ ਕਰਾਵੈ, ਨਿਜ ਬਰਤਾਰਾ ਤਹਾਂ ਲੈ ਜਾਵੇ (੧੦੫)

**ਰਹਿਤਨਾਮਾ ਹਜ਼ੂਰੀ (ਭਾਈ ਚਉਪਾ ਸਿੰਘ ਛਿੱਬਰ)**

*-"ਜੇ ਕੁੱਠਾ ਖਾਏ, ਸੋ ਨੀਚ ਤਨਖ਼ਾਹੀਆ"।*

*ਮੁਕਤਿਨਾਮਾ (ਭਾਈ ਸਾਹਿਬ ਸਿੰਘ)*

*-"ਕੁਸਿਆ ਮਾਸ ਨ ਖਾਈਐ, ਪਾਲਿਆ ਖਾਇ ਨ ਸੂਰ"*

ਸਿੱਖ ਧਰਮ ਬੁਨਿਆਦੀ ਤੌਰ 'ਤੇ ਮਾਰਸ਼ਲ ਕੌਮ ਹੈ ਜੋ ਸੰਸਾਰੀ ਅਤੇ ਆਤਮਕ ਤੌਰ

'ਤੇ ਰੂਹਾਨੀਅਤ ਦੀ ਸਿਖਰ ਮੰਨੀ ਜਾਂਦੀ ਹੈ। ਚੰਗੀ ਸਿਹਤ ਵਾਸਤੇ ਚੰਗੀ ਖੁਰਾਕ ਦਾ ਹੋਣਾ ਜ਼ਰੂਰੀ ਹੈ। ਚੰਗੀ ਖੁਰਾਕ ਵਿਚ ਵਧੀਆ ਪ੍ਰੋਟੀਨ ਹੋਣੀ ਲਾਭਦਾਇਕ ਹੈ। ਮਾਸ ਵਿਚ ਪ੍ਰੋਟੀਨ ਸਬਜ਼ੀਆਂ ਤੋਂ ਵੀ ਵਧੀਕ ਹੈ। ਅਜੋਕੇ ਵਿਗਿਆਨੀਆਂ ਨੇ ਸਾਬਤ ਕਰ ਦਿੱਤਾ ਹੈ ਕਿ ਹਰ ਜੀਵ ਵਿਚ RNA ਅਤੇ DNA ਮੌਜੂਦ ਹਨ ਭਾਵੇਂ ਉਹ ਪਸ਼ੂ ਹਨ ਜਾ ਸਬਜ਼ੀਆਂ।

ਅਸੀਂ ਹਰ ਰੋਜ਼ ਦੁੱਧ, ਦਹੀਂ, ਪਾਣੀ, ਸਬਜ਼ੀਆਂ ਆਦਿ ਇਹ ਕਹਿ ਕੇ ਖਾਂਦੇ ਹਾਂ ਕਿ ਉਨ੍ਹਾਂ ਵਿਚ ਜ਼ਿੰਦਗੀ ਨਹੀਂ। ਕਈ ਲੋਕ ਆਖਦੇ ਹਨ ਕਿ ਜੀਵ ਹਤਿਆ ਕਰਨਾ ਪਾਪ ਹੈ। ਗੁਰੂ ਸਾਹਿਬ ਤਾਂ ਸਪੱਸ਼ਟ ਫਰਮਾਉਂਦੇ ਹਨ:

*ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ॥*
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥(ਪੰਨਾ: ੪੭੨)*

ਮਾਸ ਜਾਂ ਸਬਜ਼ੀ ਬਣਾਉਣ ਵਾਸਤੇ ਲਕੜੀ ਅਤੇ ਗੋਹੇ ਦੀਆਂ ਪਾਥੀਆਂ ਦਾ ਪ੍ਰਯੋਗ ਹਰ ਰੋਜ਼ ਕਰਦੇ ਹਾਂ। ਕੀ ਅਸੀਂ ਇਨ੍ਹਾਂ ਵਿਚ ਕੀੜੇ, ਪਤੰਗੇ ਮਾਰਨ ਦੇ ਦੋਸ਼ੀ ਨਹੀਂ ਬਣਦੇ ?

ਮੁੱਢ ਤੋਂ ਹੀ ਪਸ਼ੂ ਦੀ ਬਲੀ ਧਾਰਮਕ ਰਸਮਾਂ ਦੇ ਭਾਗ ਵਜੋਂ ਦਿੱਤੀ ਜਾਂਦੀ ਰਹੀ ਹੈ (ਕਬਾਇਲੀ ਯੁਗ ਵਿਚ ਦੇਵਤੇ ਨੂੰ ਖੁਸ਼ ਕਰਨ ਲਈ ਮਨੁੱਖ ਦੀ 'ਬਲੀ' ਦੇਣ ਦਾ ਰਿਵਾਜ ਵੀ ਸੀ)। ਸਿੱਖਾਂ ਅੰਦਰ, ਹੋਰ ਧਰਮਾਂ ਵਾਂਗੂ, ਧਾਰਮਕ ਰੀਤੀ ਦੇ ਭਾਗ ਵਜੋਂ ਪਸ਼ੂ ਦੀ ਕੁਰਬਾਨੀ ਦੇਣ ਲਈ ਕੋਈ ਥਾਂ ਨਹੀਂ। ਅੱਜ-ਕੱਲ੍ਹ ਵੀ ਨਿਹੰਗ ਸਿੰਘਾਂ ਵਿਚ 'ਬਕਰਾ ਝਟਕਾਉਣ' ਦੀ ਰੀਤ ਬਰਕਰਾਰ ਹੈ ਜੋ ਪੁਰਾਤਨ ਸਿੰਘਾਂ ਦੇ 'ਝਟਕਾ ਮਾਸ' ਖਾਣ ਦੀ ਰੀਤ ਦੀ ਪ੍ਰਤੱਖ ਗਵਾਹੀ ਹੈ।

* * *

# ਕਸ਼ਮੀਰ 'ਚ ਸਿੱਖ ਰਾਜ ਦੇ ਸਿੱਕੇ

ਸਿੱਕੇ ਕਿਸੇ ਵੀ ਸੁਤੰਤਰ ਰਾਜ ਦੇ ਚਿੰਨ੍ਹ ਦੀ ਨਿਸ਼ਾਨੀ ਹੁੰਦੇ ਹਨ। ਖਾਲਸਾ ਪੰਥ ਨੇ ੧੭੬੫ ਵਿੱਚ ਅੰਮ੍ਰਿਤਸਰ ਵਿੱਚ ਇੱਕ ਸਿੱਕਾ ਸ਼ੁਰੂ ਕੀਤਾ ਜਿਸ ਦਾ ਨਾਂ 'ਨਾਨਕ ਸ਼ਾਹੀ' ਸੀ। ਮਹਾਰਾਜਾ ਰਣਜੀਤ ਸਿੰਘ ਜੀ ਨੇ ਵੀ ਆਪਣੇ ਰਾਜ ਵਿੱਚ ਇਹੀ ਸਿੱਕਾ ਜਾਰੀ ਰਖਿਆ ਜੋ ਅੰਮ੍ਰਿਤਸਰ ਦੀ ਟਕਸਾਲ ਵਿੱਚ ਬਣਦਾ ਸੀ।

੧੮੧੯ ਵਿੱਚ ਕਸ਼ਮੀਰ ਨੂੰ ਖਾਲਸਾ ਰਾਜ ਵਿੱਚ ਸ਼ਾਮਲ ਕਰ ਲਿਆ ਗਿਆ। ਉਸ ਸਮੇਂ ਕਸ਼ਮੀਰ ਵਿੱਚ ਕਈ ਦੇਸ਼ਾਂ ਅਤੇ ਬਾਦਸ਼ਾਹਾਂ ਦੇ ਸਿੱਕੇ ਪ੍ਰਚਲਤ ਸਨ। ਕਈ ਸਿੱਕੇ ਢੇਰ ਪੁਰਾਣੇ ਸਨ ਅਤੇ ਲੈਣ ਦੇਣ ਸਮੇਂ ਨਜ਼ਰੀ ਪੈਂਦੇ ਸਨ ਉਨ੍ਹਾਂ ਵਿੱਚ ਦੀਨਾਰ, ਮੁਹੰਮਦਸ਼ਾਹੀ ਰੁਪਏ, ਕਾਬਲੀ ਰੁਪਏ ਅਤੇ ਅਸਕਰਦੂ ਦੇ 'ਹੁਨ' ਵੀ ਸ਼ਾਮਲ ਸਨ।

ਕਸ਼ਮੀਰ ਇੱਕ ਵੱਡਾ ਤਜਾਰਤੀ ਮਰਕਜ਼ ਹੋਣ ਕਾਰਨ ਵੱਖੋ ਵੱਖਰੇ ਸਿੱਕੇ ਆਮ ਪ੍ਰਚਲਤ ਸਨ ਅਤੇ ਦੂਰ ਦੁਰਾਡੇ ਤੋਂ ਸੁਦਾਗਰ ਮਾਲ ਲੈਣ ਦੇਣ ਆਉਂਦੇ ਸਨ। ਕਸ਼ਮੀਰ ਵਿੱਚ ਸਿੱਖ ਰਾਜ ਸਮੇਂ ਸਿੱਖਾਂ ਨੇ ਆਪਣਾ ਸਿੱਕਾ ਸ਼ੁਰੂ ਕੀਤਾ ਜਿਸ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ 'ਸੋਨੇ ਦੀ ਮੋਹਰ' ਵੀ ਸ਼ਾਮਲ ਸੀ ਜਿਸ ਵਿਚ ੧੦ ਮਾਸੇ ੬ ਰੱਤੀ ਖਾਲਸ ਸੋਨਾ ਹੁੰਦਾ ਸੀ। ਜਿਨ੍ਹਾਂ ਤੇ ਸਾਹਮਣੇ ਵਾਲੀ ਲਿਖਤ ਤਾਂ ਰੁਪਏ ਵਾਲੀ ਸੀ ਤੇ ਅੱਖਰ ਗੁਰਮੁਖੀ ਸਨ ਪਰ ਦੂਜੇ ਪਾਸੇ ਤਿੰਨ ਵਾਰੀ 'ਵਾਹਿਗੁਰੂ ਜੀ' 'ਵਾਹਿਗੁਰੂ ਜੀ' 'ਵਾਹਿਗੁਰੂ ਜੀ' ਲਿਖਿਆ ਹੋਇਆ ਸੀ। ਤਾਂਬੇ ਦੇ ਸਿੱਕੇ ਜਿਹੜੇ ਨਾਨਕਸ਼ਾਹੀ ਪੈਸਿਆਂ ਦੇ ਨਾਂ ਨਾਲ ਮਕਬੂਲ ਸਨ ਅੱਜ ਵੀ ਲਾਹੌਰ ਅਤੇ ਲੰਡਨ ਦੇ ਅਜਾਇਬ ਘਰਾਂ ਵਿੱਚ ਮੌਜੂਦ ਹਨ। 'ਨਾਨਕ ਸ਼ਾਹੀ' ਰੁਪਏ ਨੂੰ ਕਸ਼ਮੀਰ ਵਿੱਚ 'ਨਾਨਕੀ ਰੁਪਿਆ' ਵੀ ਆਖਿਆ ਜਾਂਦਾ ਸੀ। ਸੋਨੇ ਦੀ ਮੋਹਰ ਅੰਮ੍ਰਿਤਸਰ ਦੀ ਟਕਸਾਲ ਵਿੱਚ ਬਣਾਈ ਸੀ ਜਿਸ ਦੀ ਕੀਮਤ 'ਨਾਨਕਸ਼ਾਹੀ' ਪੰਦਰਾਂ ਰੁਪਏ ਬਰਾਬਰ ਸੀ। 'ਨਾਨਕਸ਼ਾਹੀ' ਰੁਪਿਆ ਵੈਸੇ ਤਾਂ ਅੰਮ੍ਰਿਤਸਰ ਦੀ ਟਕਸਾਲ ਵਿੱਚ ਬਣਦਾ ਸੀ। ਪਰ ੧੮੧੯ ਤੋਂ ਕਸ਼ਮੀਰ ਦੀ ਟਕਸਾਲ ਤੋਂ ਬਣਨਾ ਸ਼ੁਰੂ ਹੋਇਆ। 'ਨਾਨਕਾਸ਼ਾਹੀ' ਰੁਪਿਆ ਸਿੱਖ ਰਾਜ ਦਾ ਅਹਿਮ ਸਿੱਕਾ ਸੀ। ਇਹੋ ਜਿਹਾ ਇੱਕ ਸਿੱਕਾ ਅੱਜ ਵੀ ਸ੍ਰੀਨਗਰ ਕਸ਼ਮੀਰ ਦੇ ਪ੍ਰਤਾਪ ਅਜਾਇਬਘਰ ਵਿੱਚ ਮੌਜੂਦ ਹੈ। ਅਜਿਹੇ ਅਨੇਕਾਂ ਸਿੱਕੇ ਹੋਰ ਵੀ ਹਨ, ਜਿਨ੍ਹਾਂ ਤੱਕ ਰਸਾਈ ਲਈ ਰੁਕਾਵਟਾਂ ਖੜ੍ਹੀਆਂ ਕੀਤੀਆਂ ਜਾਂਦੀਆਂ ਹਨ। ਫ਼ਾਰਸੀ ਵਿੱਚ ਇਸ ਦੇ ਇੱਕ ਪਾਸੇ ਇਹ ਸ਼ਬਦ ਉੱਕਰੇ ਹੋਏ ਹਨ:

**ਜ਼ਰਬ ਕਸ਼ਮੀਰ, ੧੮੭੬ ਬਿਕਰਮੀ**

ਦੂਜੇ ਪਾਸੇ ਇਹ ਸ਼ਬਦ ਉੱਕਰੇ ਹੋਏ ਹਨ:

**ਦੇਗ ਵ ਤੇਗ ਫ਼ਤੇ ਵ ਨਸਰਤ ਬੇਦਰੰਗ, ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ**

ਆਮ ਤੌਰ 'ਤੇ ਸਿੱਕਿਆਂ ਤੇ ਫ਼ਾਰਸੀ ਭਾਸ਼ਾ ਹੀ ਹੁੰਦੀ ਸੀ ਪਰ ਹੁਗਲ ਅੰਗਰੇਜ਼ ਨੇ ਇੱਕ ਅਜਿਹੇ ਸਿੱਕੇ ਦੀ ਵੀ ਦਸ ਪਾਈ ਹੈ ਜਿਸ ਦੇ ਦੋਵੇਂ ਪਾਸਿਆਂ 'ਤੇ ਪੰਜਾਬੀ ਭਾਸ਼ਾ ਲਿਖੀ

ਗਈ ਹੈ। ਮਹਾਰਾਜਾ ਰਣਜੀਤ ਸਿੰਘ, ਸ੍ਰ. ਹਰੀ ਸਿੰਘ ਨਲੂਆ ਦੇ ਕਸ਼ਮੀਰ ਫ਼ਤਹਿ ਕਰਨ ਵਿੱਚ ਏਨੇ ਪ੍ਰਸੰਨ ਹੋਏ ਕਿ ਇੱਕ ਵਿਸ਼ੇਸ਼ ਫੁਰਮਾਨ ਰਾਹੀਂ ਸ੍ਰ. ਨਲੂਆ ਨੂੰ ਕਸ਼ਮੀਰ ਵਿੱਚ ਆਪਣੇ ਨਾਮ ਦਾ ਸਿੱਕਾ ਚਲਾਣ ਦਾ ਮਹਾਨ ਅਧਿਕਾਰ ਬਖਸ਼ ਦਿੱਤਾ। ਇਸ ਹੁਕਮ ਅਨੁਸਾਰ ਸ੍ਰ. ਹਰੀ ਸਿੰਘ ਨਲੂਆ ਨੇ ੧੮੨੧ ਵਿੱਚ ਆਪਣੇ ਨਾਮ ਦਾ ਸਿੱਕਾ ਜਾਰੀ ਕੀਤਾ ਜੋ ਸ੍ਰੀਨਗਰ ਦੀ ਟਕਸਾਲ ਵਿੱਚ ਬਣਦਾ ਸੀ। ਇਸ ਸਿੱਕੇ ਦੇ ਇੱਕ ਪਾਸੇ ਫ਼ਾਰਸੀ ਅੱਖਰਾਂ ਵਿੱਚ 'ਸ੍ਰੀ ਅਕਾਲ ਸਹਾਇ' ਅਤੇ 'ਸੰਮਤ ੧੮੭੮' ਉਕਰਿਆ ਹੋਇਆ ਸੀ ਅਤੇ ਦੂਜੇ ਪਾਸੇ 'ਹਰੀ ਸਿੰਘ' 'ਯਕ ਰੁਪਿਆ', ਹੇਠਾਂ ਦਰਜ ਸੀ। (ਤਫਸੀਲ ਲਈ ਵੇਖੋ, ਤਵਾਰੀਖ ਪਿਸ਼ਾਵਰ, ਸਫ਼ਾ ੯੦੫; ਸਰ ਵਾਲਟਰ ਲਾਰੰਸ 'ਦੀ ਵੈਲੀ ਆਫ ਕਸ਼ਮੀਰ' ਸਫ਼ਾ ੨੩੫) ਕਸ਼ਮੀਰ ਵਿੱਚ ਇਸ ਨੂੰ 'ਹਰੀ ਸਿੰਘੀਆ' ਰੁਪਿਆ ਆਖਿਆ ਜਾਂਦਾ ਸੀ। ਸਰ ਲੈਪਲ ਗ੍ਰਿਫਲ ੧੮੯੦ ਵਿਚ 'ਰਈਸਾਨਿ ਪੰਜਾਬ' ਦੇ ਸਫਾ ੧੯੧ 'ਤੇ ਲਿਖਦਾ ਹੈ "ਹਰੀ ਸਿੰਘ ਰੁਪਿਆ ਅੱਜ ਤਕ ਕਸ਼ਮੀਰ ਵਿੱਚ ਖ਼ੂਬ ਮਸ਼ਹੂਰ ਹੈ ਅਤੇ ਇਹ ਸਿੱਕਾ ਜਿਸ ਨੂੰ ਹਰੀ ਸਿੰਘੀਆ (ਰੁਪਿਆ) ਕਹਿੰਦੇ ਹਨ ਜੋ ਉਸ ਨੇ ਕਸ਼ਮੀਰ ਵਿੱਚ ਜਾਰੀ ਕੀਤਾ ਸੀ, ਅਜੇ ਤਕ ਪੰਜਾਬ ਵਿੱਚ ਵੀ ਹਰ ਥਾਂ ਚਲਦਾ ਹੈ।" ਇਸ ਰੁਪਏ ਦਾ ਵਜ਼ਨ ਕੁੱਲ ਇਕ ਤੋਲਾ ਸੀ।

'ਮੁਕੰਮਲ ਤਵਾਰੀਖ ਕਸ਼ਮੀਰ' ਦਾ ਕਰਤਾ ਮੌਲਾਨਾ ਮੁਹੰਮਦ ਦੀਨ ਜਿਲਦ ੨, ਸਫਾ: ੧੭ 'ਤੇ ਲਿੱਖਦਾ ਹੈ, "ਹਰੀ ਸਿੰਘ ਨੇ ਕਸ਼ਮੀਰ ਮੇਂ ਆਪਨੇ ਨਾਮ ਕਾ ਸਿੱਕਾ ਭੀ ਜਾਰੀ ਕੀਆ ਜੋ ਹਰੀ ਸਿੰਘੀਆ ਰੁਪਿਆ ਕੇ ਨਾਮ ਸੇ ਮਸ਼ਹੂਰ ਹੂਆ। ਇਸ ਕੀ ਕੀਮਤ ਆਜ ਕਲ ਕੇ ਮੁਰੱਵਜਾ ਆਠ ਆਨੇ ਕੇ ਬਰਾਬਰ ਥੀ। ਹਰੀ ਸਿੰਘੀਆ ਪੈਸਾ ਔਰ ਹਰੀ ਸਿੰਘੀਆ ਰੁਪਿਆ ਕੋ ਦੇਖਨੇ ਵਾਲੇ ਅਬੀ ਤਕ (੧੯੧੨) ਬਹੁਤ ਲੋਕ ਮੌਜੂਦ ਹੈਂ।" ਚਾਂਦੀ ਦੇ ਸਿੱਕੇ ਤੋਂ ਇਲਾਵਾ ਕਸ਼ਮੀਰ ਵਿੱਚ ਤਾਂਬੇ ਦਾ ਸਿੱਕਾ ਭੀ ਜਾਰੀ ਕੀਤਾ ਗਿਆ ਸੀ ਜੋ ਹਰੀ ਸਿੰਘੀਆ ਪੈਸਾ ਅਖਵਾਉਂਦਾ ਸੀ।

ਸਿੱਖ ਗਵਰਨਰ ਕਰਨਲ ਮੀਆਂ ਸਿੰਘ (੧੮੩੫-੪੧) ਨੇ ਪੁਰਾਣੇ ਹਰੀ ਸਿੰਘ ਰੁਪਏ ਨੂੰ ਛੱਡ ਕੇ ਨਵੇਂ ਹਰੀ ਸਿੰਘ ਰੁਪਇਆ ਜਾਰੀ ਕੀਤਾ ਜੋ ੧੬ ਆਨਿਆ ਦਾ ਸੀ। ਹਰ ਆਨਾ ਚਾਰ ਪੈਸੇ ਦਾ ਹੋਇਆ ਕਰਦਾ ਸੀ ਅਤੇ ਹਰ ਪੈਸਾ ਤਿੰਨ ਪੈਸੀ ਦਾ। ਇਹ ਰੁਪਿਆ ਹੀ ਕਸ਼ਮੀਰ ਵਿੱਚ ਸਿੱਖ ਰਾਜ ਦੇ ਅਖੀਰ ਤਕ ਜਾਰੀ ਰਿਹਾ। ਕਈ ਦੁਕਾਨਦਾਰ ਵਾਪਾਰ ਆਦਿ ਕਾਬਲੀ ਰੁਪਏ ਵਿੱਚ ਵੀ ਕਰਦੇ ਸਨ। ਪਿੰਡਾਂ ਵਿੱਚ ਵੀ ਬਹੁਤਾ ਲੈਣ ਦੇਣ ਇਸੇ ਨਾਲ ਹੁੰਦਾ ਸੀ।

* * *

# ਕੋਹਿਨੂਰ ਹੀਰਾ ਸਿੱਖਾਂ ਕੋਲ ਕਿਵੇਂ ਆਇਆ ?

'ਕੋਹਿਨੂਰ ਹੀਰਾ' ਸੰਸਾਰ ਦਾ ਸਭ ਤੋਂ ਵੱਧ ਚਰਚਿਤ ਅਤੇ ਵੱਡਮੁੱਲਾ ਹੀਰਾ ਹੈ। ਕੋਹਿਨੂਰ ਦੇ ਲਫਜ਼ੀ ਅਰਥ ਹਨ 'ਰੋਸ਼ਨੀ ਦਾ ਪਹਾੜ'। ਇਸ ਪ੍ਰਸਿੱਧੀ ਪ੍ਰਾਪਤ ਹੀਰੇ ਦੀ ਤਵਾਰੀਖ਼ ਕਲਪਿਤ ਕਥਾਵਾਂ ਵਿਚ ਦੱਬੀ ਪਈ ਹੈ। ਹਿੰਦੂ ਪੌਰਾਣਿਕ ਕਥਾਵਾਂ ਅਨੁਸਾਰ ਅੰਗਾ ਦੇ ਬਾਦਸ਼ਾਹ 'ਕਰਨ' ਨਾਲ ਵੀ ਇਹ ਹੀਰਾ ਸਬੰਧਤ ਰਿਹਾ ਹੈ ਜੋ ਈਸਾ ਤੋਂ 3000 ਸਾਲ ਪਹਿਲਾਂ ਹੋਇਆ ਸੀ।

ਇਹ ਹੀਰਾ ਕਾਫ਼ੀ ਸਮਾਂ ਗੁਮਨਾਮੀ ਦੀ ਹਾਲਤ ਵਿਚ ਰਹਿ ਕੇ ਆਖਰ ਗਵਾਲੀਅਰ ਦੇ ਹਿੰਦੂ ਰਾਜੇ ਬਿਕਰਮਾਜੀਤ ਦੇ ਹੱਥ ਆਇਆ। ਬਿਕਰਮਾਜੀਤ ਨੇ ਸੁਲਤਾਨ ਇਬਰਾਹੀਮ ਲੋਧੀ ਵੱਲੋਂ ਪਾਣੀਪਤ ਦੀ ਲੜਾਈ ਵਿਚ ਹਿੱਸਾ ਲਿਆ ਸੀ। ਪਾਣੀਪਤ ਦੀ ਲੜਾਈ ਜਿੱਤਣ ਵਾਲੇ ਦਿਨ ਹੀ ਜ਼ਹੀਰ-ਉਲ-ਦੀਨ ਮੁਹੰਮਦ ਬਾਬਰ ਨੇ ਆਪਣੇ ਬੇਟੇ ਸ਼ਹਿਜ਼ਾਦਾ ਹਮਾਯੂੰ ਨੂੰ ਆਗਰੇ (ਲੋਧੀਆਂ ਦੀ ਰਾਜਧਾਨੀ) ਵੱਲ ਫੌਜਾਂ ਸਮੇਤ ਭੇਜਿਆ। ਆਗਰੇ ਪਹੁੰਚਦਿਆਂ ਹੀ ਹਮਾਯੂੰ ਨੇ ਸਾਰੇ ਆਗਰਾ ਸ਼ਹਿਰ ਨੂੰ ਘੇਰ ਲਿਆ।

ਇਬਰਾਹੀਮ ਲੋਧੀ ਤਾਂ ਪਹਿਲਾਂ ਹੀ ਪਾਣੀਪਤ ਦੀ ਲੜਾਈ ਵਿਚ ਮਾਰਿਆ ਗਿਆ ਸੀ, ਇਸ ਲਈ ਹਮਾਯੂੰ ਕਿਸੇ ਲੜਾਈ ਦਾ ਸਾਹਮਣਾ ਕੀਤਾ ਬਗੈਰ ਹੀ ਆਗਰੇ ਵਿਚ ਆਪਣੀਆਂ ਜੇਤੂ ਫੌਜਾਂ ਸਮੇਤ ਦਾਖਲ ਹੋ ਗਿਆ ਸੀ। ਜਦੋਂ ਆਗਰੇ ਦੇ ਕਿਲ੍ਹੇ ਅੰਦਰ ਸ਼ਹਿਜ਼ਾਦਾ ਹਮਾਯੂੰ ਆਪਣੀਆਂ ਜੇਤੂ ਫੌਜਾਂ ਨਾਲ ਦਾਖਲ ਹੋ ਗਿਆ ਸੀ ਤਾਂ ਉਸ ਨੂੰ ਬਹੁਤ ਸਾਰੇ ਹੀਰੇ ਜਵਾਹਰਾਤ, ਸ਼ਾਹੀ ਘਰਾਣੇ ਦੀਆਂ ਔਰਤਾਂ ਨੇ ਭੇਟਾ ਕਰ ਕੇ ਆਪਣੀ ਜ਼ਿੰਦਗੀ ਦੀ ਖ਼ੈਰ ਮੰਗੀ! ਇਥੇ ਹੀ ਸ਼ਾਹੀ ਘਰਾਣੇ ਦੀ ਇਕ ਬਜ਼ੁਰਗ ਔਰਤ ਨੇ ਇਕ ਡੱਬੀ ਫੜਾ ਕੇ ਆਪਣੀ ਜਾਨ ਬਖ਼ਸ਼ ਦੇਣ ਲਈ ਬੇਨਤੀ ਕੀਤੀ। ਜਦੋਂ ਸ਼ਹਿਜ਼ਾਦੇ ਨੇ ਡੱਬੀ ਖੋਹਲੀ ਤਾਂ ਸੰਸਾਰ ਦਾ ਬੇਮਿਸਾਲ ਅਤੇ ਵੱਡਮੁੱਲਾ 'ਕੋਹਿਨੂਰ ਹੀਰਾ' ਜਗਮਗਾਂਦਾ ਹੋਇਆ ਉਸ ਨੂੰ ਨਜ਼ਰੀਂ ਪਿਆ।

**ਮੁਗ਼ਲਾਂ ਦੇ ਅਹਿਦ ਵਿਚ:** ਬਾਬਰ ਦਿੱਲੀ ਵਿਚ ਫੌਜੀ ਪ੍ਰਬੰਧ ਸਥਾਪਤ ਕਰ ਕੇ 1526 ਵਿਚ ਆਗਰੇ ਪੁਜਿਆ। ਆਗਰੇ ਪੁਜਦਿਆਂ ਹੀ ਹਮਾਯੂੰ ਨੇ ਆਪਣੇ ਪਿਤਾ ਦੇ ਹਜ਼ੂਰ ਪੇਸ਼ ਹੁੰਦਿਆਂ ਇਹ ਕੋਹਿਨੂਰ ਹੀਰਾ 'ਪੇਸ਼ਕਸ਼' ਵਜੋਂ ਭੇਟਾ ਕੀਤਾ ਪਰ ਬਾਬਰ ਨੇ ਪ੍ਰਸੰਨ ਹੋ ਕੇ ਬੇਟੇ ਨੂੰ ਤੋਹਫੇ ਵਜੋਂ ਵਾਪਸ ਦੇ ਦਿੱਤਾ। ਹਮਾਯੂੰ ਦੇ ਹੱਥਾਂ ਵਿਚ ਆਉਣ ਤੋਂ ਪਹਿਲਾਂ ਇਸ ਹੀਰੇ ਦਾ ਇਤਿਹਾਸ ਕਲਮਬੰਦ ਹੋ ਚੁੱਕਾ ਸੀ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ 1304 ਵਿਚ ਇਹ ਹੀਰਾ ਸੁਲਤਾਨ ਅਲਾਉਦੀਨ ਖਿਲਜੀ ਨੇ 'ਮਾਲਵਾ ਦੇ ਰਾਜੇ' ਕੋਲੋਂ ਪ੍ਰਾਪਤ ਕੀਤਾ ਸੀ। ਮੁਸਲਮਾਨ ਅਧਿਕਾਰੀਆਂ ਤੋਂ ਦੁਬਾਰਾ ਗਵਾਲੀਅਰ ਦੇ ਹਿੰਦੂ ਰਾਜਿਆਂ ਕੋਲ ਇਹ ਕਿਵੇਂ ਪੁੱਜਾ, ਇਸ ਬਾਰੇ ਇਤਿਹਾਸ ਖਾਮੋਸ਼ ਹੈ।

1526 ਦੀ ਪਾਣੀਪਤ ਦੀ ਪਹਿਲੀ ਲੜਾਈ ਤੋਂ ਬਾਅਦ ਹਿੰਦੁਸਤਾਨ ਵਿਚ ਮੁਗ਼ਲ ਰਾਜ ਅਤੇ ਸ਼ਕਤੀ ਸਥਾਪਤ ਹੋਣ ਮਗਰੋਂ ਇਹ 'ਕੋਹਿਨੂਰ ਹੀਰਾ' ਅਫ਼ਗਾਨ ਧਾੜਵੀ, ਕਾਬਲ

ਦੇ ਬਾਦਸ਼ਾਹ ਜ਼ਹੀਰ-ਉਲ-ਦੀਨ-ਮੁਹੰਮਦ ਬਾਬਰ ਕੋਲ ਆਇਆ। ਦੋ ਸ਼ਤਾਬਦੀਆਂ ਤਕ ਇਹ ਕੀਮਤੀ ਹੀਰਾ ਮੁਗਲ ਖਾਨਦਾਨਾਂ ਦੇ ਹਮਾਯੂੰ, ਅਕਬਰ, ਜਹਾਂਗੀਰ ਅਤੇ ਸ਼ਾਹ ਜਹਾਨ ਆਦਿ ਸ਼ਾਹੀ ਖਾਨਦਾਨ ਦੇ ਵਾਰਸਾਂ ਕੋਲ ਰਿਹਾ। ਤਵਾਰੀਖ ਵਿਚ ਇਹ ਵੀ ਜ਼ਿਕਰ ਆਇਆ ਹੈ ਕਿ ਸ਼ਾਹ ਜਹਾਨ ਦੀ ਬੇਗਮ 'ਮੁਮਤਾਜ਼' ਕੋਲ ਵੀ ਕੁੱਝ ਦੇਰ ਰਿਹਾ।

1739 ਵਿਚ ਪਰਸ਼ੀਆ ਦੇ ਮਸ਼ਹੂਰ ਧਾੜਵੀ ਨਾਦਰਸ਼ਾਹ ਨੇ ਦਿੱਲੀ ਨੂੰ ਤਬਾਹ ਕੀਤਾ ਤਾਂ ਉਸ ਨੇ ਔਰੰਗਜ਼ੇਬ ਦੇ ਕਮਜ਼ੋਰ ਵਾਰਸ ਮੁਹੰਮਦ ਸ਼ਾਹ ਤੋਂ ਸਾਰੇ ਹੀਰੇ-ਜਵਾਹਰਾਤ ਖੋਹ ਲਏ। ਉਨ੍ਹਾਂ ਵਿਚ 'ਕੋਹਿਨੂਰ ਹੀਰਾ' ਵੀ ਸੀ। ਨਾਦਰਸ਼ਾਹ ਇਸ ਨੂੰ ਆਪਣੇ ਨਾਲ ਅਫ਼ਗਾਨਿਸਤਾਨ ਲੈ ਗਿਆ। ਨਾਦਰਸ਼ਾਹ ਨੇ ਹੀ ਇਸ ਹੀਰੇ ਨੂੰ 'ਕੋਹਿਨੂਰ' ਆਖਿਆ ਜੋ ਸਭ ਤੋਂ ਵੱਧ ਪ੍ਰਮਾਣਿਕ ਨਾਂ ਹੈ ਜਿਸ ਨੂੰ ਬਾਬਰ ਅਤੇ ਟ੍ਰੈਵਰਨਿਰ ਨੇ ਹੋਰ ਨਾਂ ਦਿੱਤੇ ਸਨ। ਤਵਾਰੀਖ ਵਿਚ ਇਹ ਪਹਿਲੀ ਵਾਰ ਸੀ ਕਿ ਕਿਸੇ ਹੀਰੇ ਨੂੰ ਇਕ ਖਾਸ ਉਪਾਧੀ ਜਾਂ ਵਿਸ਼ੇਸ਼ਣ ਨਾਲ ਨਿਵਾਜਿਆ ਗਿਆ ਸੀ।

**ਨਾਦਰਸ਼ਾਹ ਦੀ ਮੌਤ ਤੋਂ ਬਾਅਦ:** ਨਾਦਰਸ਼ਾਹ ਨੂੰ 1747 ਵਿਚ ਫ਼ਤਿਹਬਾਦ (ਖੁਰਾਸਨ) ਵਿਚ ਕਤਲ ਕਰ ਦਿੱਤਾ ਗਿਆ। ਉਸ ਦੇ ਕਤਲ ਮਗਰੋਂ ਤਖ਼ਤ ਤੇ ਉਸ ਦੇ ਭਤੀਜੇ ਅਲੀ-ਕੁਲੀ-ਖਾਨ (ਜਾਂ ਅਲੀ ਸ਼ਾਹ)ਨੂੰ ਬਿਠਾਇਆ ਗਿਆ, ਜਿਸ ਨੂੰ ਇਹ ਹੀਰਾ ਪ੍ਰਾਪਤ ਹੋਇਆ। ਅਲੀ ਸ਼ਾਹ ਨੂੰ ਬਾਅਦ ਵਿਚ ਅੰਨ੍ਹਾ ਕਰ ਕੇ ਮੌਤ ਦੇ ਘਾਟ ਉਤਾਰਿਆ ਗਿਆ ਅਤੇ ਇਸ ਤਰ੍ਹਾਂ ਇਹ 'ਹੀਰਾ' ਉਸ ਦੇ ਜਾਨਸ਼ੀਨ ਸ਼ਾਹ ਰੁਖ਼ ਨੂੰ ਬਾਅਦ ਵਿਚ ਆਗ਼ਾ ਮੁਹੰਮਦ ਨੇ ਬੰਦੀ ਬਣਾ ਕੇ ਖੂਬ ਸਰੀਰਕ ਕਸ਼ਟ ਦਿੱਤੇ ਅਤੇ 'ਕੋਹਿਨੂਰ ਹੀਰੇ' ਦੀ ਮੰਗ ਕੀਤੀ। ਸ਼ਾਹ ਰੁਖ਼ ਮਿਰਜ਼ਾ ਨੇ 1751 ਵਿਚ ਇਹ ਕੀਮਤੀ ਹੀਰਾ ਅਹਿਮਦ ਸ਼ਾਹ ਦੁਰਾਨੀ ਨੂੰ ਉਸ ਦੀਆਂ ਸੇਵਾਵਾਂ ਬਦਲੇ ਭੇਟਾ ਕੀਤਾ। ਅਹਿਮਦ ਸ਼ਾਹ ਦੀ ਮੌਤ ਬਾਅਦ ਉਸ ਦੇ ਪੁੱਤਰ ਅਤੇ ਜਾਨਸ਼ੀਨ ਤੈਮੂਹਰਸ਼ਾਹ ਕੋਲ ਆਇਆ। 1793 ਵਿਚ ਤੈਮਹਰਸ਼ਾਹ ਦੀ ਮੌਤ ਹੋਈ ਅਤੇ ਇਹ ਹੀਰਾ ਉਸ ਦੇ ਵੱਡੇ ਬੇਟੇ ਸ਼ਾਹ ਜ਼ਮਾਨ ਦੇ ਹੱਥ ਆਇਆ। ਸ਼ਾਹ ਮਹਿਮੂਦ ਨੇ ਇਸ ਹੀਰੇ ਨੂੰ ਹਾਸਲ ਕਰਨ ਲਈ ਆਪਣੇ ਭਰਾ ਸ਼ਾਹ ਜ਼ਮਾਨ ਨੂੰ ਅੰਨ੍ਹਾ ਕਰ ਕੇ ਰਾਜ-ਗੱਦੀ ਤੋਂ ਵਾਂਝਿਆਂ ਕੀਤਾ ਪਰ ਉਸ ਨੇ ਹੀਰਾ ਆਪਣੇ ਕੋਲ ਹੀ ਸੁਰੱਖਿਅਤ ਰਖਿਆ। ਫਿਰ ਇਹ ਕੀਮਤੀ ਹੀਰਾ ਉਸ ਦੇ ਤੀਜੇ ਭਰਾ ਸ਼ਾਹ ਸ਼ੁਜਾਹ ਕੋਲ ਪੁੱਜਾ।

**ਹੀਰੇ ਦਾ ਵਜ਼ਨ:** ਕਈ ਸਦੀਆਂ ਅਨੇਕਾਂ ਰਾਜਿਆਂ ਮਹਾਰਾਜਿਆਂ, ਵਿਦੇਸ਼ੀ ਹਮਲਾਵਰਾਂ ਅਤੇ ਸ਼ਹਿਨਸ਼ਾਹਾਂ ਦੇ ਹੱਥਾਂ ਵਿਚੋਂ ਗੁਜ਼ਰਨ ਤੋਂ ਪਹਿਲਾਂ ਇਸ ਹੀਰੇ ਦਾ ਵਜ਼ਨ 1000 ਕੈਰੇਟ ਸੀ। 1665 ਵਿਚ ਫ਼ਰਾਂਸ ਦੇ ਸੌਦਾਗਰ ਅਤੇ ਜੌਹਰੀ ਟ੍ਰੈਵਰਨਿਰ ਨੇ ਇਸ ਦਾ ਵਜ਼ਨ 279/9/16 ਕੈਰੇਟ ਕੀਤਾ ਸੀ। ਇਹ ਵਜ਼ਨ ਬਾਦਸ਼ਾਹ ਔਰੰਗਜ਼ੇਬ ਦੇ ਸਾਹਮਣੇ ਕੀਤਾ ਗਿਆ ਸੀ। ਟ੍ਰੈਵਰਨਿਰ ਨੇ ਇਸ ਹੀਰੇ ਨੂੰ 'ਦੀ ਗ੍ਰੇਟ ਮੁਗਲ ਡਾਇਮੰਡ' ਦਾ ਨਾਂ ਦਿੱਤਾ। ਕਦੀ ਇਸ ਨੂੰ 'ਮੈਚਲੈਸ' ਜਾਂ 'ਬਾਬਰ ਡਾਇਮੰਡ' ਵੀ ਆਖਿਆ ਜਾਂਦਾ ਰਿਹਾ ਹੈ ਜਿਸ ਦਾ ਜ਼ਿਕਰ 'ਤੌਜ਼ਕੇ-ਬਾਬਰੀ' ਵਿਚ ਵੀ ਆਇਆ ਹੈ।

1852 ਵਿਚ ਇਸ ਹੀਰੇ ਨੂੰ ਲੰਡਨ ਵਿਚ ਦੁਬਾਰਾ ਕਟਿਆ ਗਿਆ। ਇਸ ਦੇ ਕੱਟਣ ਦੀ ਕੀਮਤ 8,000 ਪੌਂਡ ਅਦਾ ਕੀਤੀ ਗਈ। ਐਮਸਟਰਡਮ ਤੋਂ ਇਕ ਪ੍ਰਸਿੱਧ ਹੀਰਾ ਤਰਾਸ਼ ਵੂਰਸਾਂਗਰ ਨੂੰ ਇਸ ਕਾਰਜ ਲਈ ਬੁਲਾਇਆ ਗਿਆ ਜਿਸ ਨੇ ਇਸ ਨੂੰ ਤਰਾਸ਼ਣ ਲਈ 38 ਦਿਨ ਲਾਏ ਅਤੇ ਇਹ ਹੀਰਾ 106/1/16 ਕੈਰੇਟ ਦਾ ਰਹਿ ਗਿਆ। ਲੰਡਨ ਦੇ ਇਕ ਜੌਹਰੀ

ਗੈਰਾਲਡ ਨੇ 186 ਕੈਰੇਟ ਤੋਂ ਤਰਾਸ਼ ਕੇ ਅਜੋਕਾ 108.93 ਕੈਰੇਟ ਵਾਲਾ ਕੋਹਿਨੂਰ ਹੀਰਾ ਮੂਰਤੀਮਾਨ ਕੀਤਾ।

**ਸਿੱਖਾਂ ਕੋਲ ਕਿਵੇਂ ਆਇਆ:** ਜਦੋਂ ਸਤਿਗੁਰੂ ਦੀ ਕ੍ਰਿਪਾ ਦੁਆਰਾ ਖਾਲਸਾ ਪੰਥ ਦੀ ਲਗਾਤਾਰ ਜਦੋਜਹਿਦ ਰਾਹੀਂ 'ਸਰਕਾਰ-ਏ-ਖਾਲਸਾ' ਪੰਜਾਬ ਵਿਚ ਸਥਾਪਤ ਹੋਈ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਅਫ਼ਗਾਨਿਸਤਾਨ ਦੇ ਸ਼ਹਿਰ ਕਾਬੁਲ ਕੰਧਾਰ ਆਦਿ ਨੂੰ ਵੀ ਆਪਣੇ ਅਧੀਨ ਕਰ ਲਿਆ। ਅਹਿਮਦਸ਼ਾਹ ਦੁਰਾਨੀ ਦੇ ਵਾਰਸ ਸ਼ਾਹ-ਸ਼ੁਜਾਹ ਨੇ ਈਨ ਮੰਨ ਲਈ। ਇਸ ਸਾਬਕਾ ਬਾਦਸ਼ਾਹ ਕਾਬੁਲ ਨੂੰ ਦੀਵਾਨ ਮੁਹਕਮ ਚੰਦ ਮਾਰਚ 1813 ਵਿਚ ਲਾਹੌਰ ਲੈ ਆਇਆ। ਉਸ ਦੇ ਰੁਤਬੇ ਕਾਰਨ ਕੰਵਰ ਖੜਕ ਸਿੰਘ ਨੂੰ ਸ਼ਾਹਦਰੇ ਉਸ ਦੇ ਸਵਾਗਤ ਲਈ ਭੇਜਿਆ ਗਿਆ।

ਲਾਹੌਰ ਵਿਚ ਮੁਬਾਰਕ ਹਵੇਲੀ ਸ਼ਾਹ ਸ਼ੁਜਾਹ ਲਈ ਰਾਖਵੀਂ ਰੱਖੀ ਗਈ। ਪਹਿਲਾਂ ਸ਼ਾਹ ਨਾਂਹ-ਨੁੱਕਰ ਕਰਦਾ ਰਿਹਾ ਪਰ ਉਸ ਦੀ ਬੇਗਮ 'ਵਫ਼ਾ-ਬੇਗਮ' ਨੇ ਇਹ ਕੀਮਤੀ ਹੀਰਾ ਦੇਣ ਲਈ ਇਕਰਾਰ ਕੀਤਾ। ਕੁੱਝ ਸਮੇਂ ਫਿਰ ਸ਼ਾਹ ਨੇ ਹੀਰਾ ਦੇਣ ਤੋਂ ਘੇਸਲ ਮਾਰ ਛੱਡੀ। ਮਹਾਰਾਜਾ ਰਣਜੀਤ ਸਿੰਘ ਨੇ ਸ਼ਾਹ ਸ਼ੁਜਾਹ ਨੂੰ ਕਈ ਤਕਲੀਫ਼ਾ ਦਿੱਤੀਆਂ ਅਤੇ ਉਸ ਨੂੰ ਚਿਤਾਵਨੀ ਦਿੱਤੀ ਕਿ ਪ੍ਰਵਾਰ ਨਾਲੋਂ ਵੱਖ ਕਰ ਕੇ ਅੰਮ੍ਰਿਤਸਰ ਤੋਂ ਗੋਬਿੰਦਗੜ੍ਹ ਕਿਲ੍ਹੇ ਵਿਚ ਕੈਦ ਕਰ ਦਿੱਤਾ ਜਾਵੇਗਾ। ਸ਼ਾਹ ਸ਼ੁਜਾਹ ਦੀ ਬੇਗਮ ਨੇ ਆਪਣੇ ਪਤੀ ਦੀ ਜ਼ਿੰਦਗੀ ਬਦਲੇ ਮਹਾਰਾਜਾ ਨੂੰ ਕੋਹਿਨੂਰ ਹੀਰਾ ਦੇਣ ਦਾ ਬਚਨ ਦਿੱਤਾ ਸੀ।

ਪਹਿਲੀ ਜੂਨ, 1813 ਨੂੰ ਮਹਾਰਾਜਾ ਰਣਜੀਤ ਸਿੰਘ ਨੇ ਭਾਈ ਗੁਰਮੁਖ ਸਿੰਘ, ਫ਼ਕੀਰ ਅਜ਼ੀਜ਼-ਦੀਨ ਅਤੇ ਜਮਾਦਾਰ ਖੁਸ਼ਹਾਲ ਸਿੰਹੁ ਨੂੰ ਸ਼ਾਹ ਸ਼ੁਜਾਹ ਕੋਲ ਇਹ ਨਾਯਾਬ ਹੀਰਾ ਲਿਆਉਣ ਲਈ ਭੇਜਿਆ। ਸ਼ਾਹ ਨੇ ਤਿੰਨਾਂ ਨੂੰ ਇਹ ਕਹਿ ਕੇ ਵਾਪਸ ਮੋੜ ਦਿੱਤਾ ਕਿ ਮਹਾਰਾਜਾ ਆਪ ਆ ਕੇ ਹੀਰਾ ਲਵੇ। ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਖਬਰ ਮਿਲੀ ਤਾਂ ਉਸ ਨੇ ਖੁਸ਼ੀ-ਖੁਸ਼ੀ ਘੋੜ ਸਵਾਰ ਹੋ ਕੇ, ਆਪਣੀਆਂ ਫੌਜਾਂ ਸਮੇਤ, ਇਕ ਹਜ਼ਾਰ ਰੁਪਿਆ ਨਕਦ ਚੁੱਕ ਕੇ ਮੁਬਾਰਕ ਹਵੇਲੀ ਵਲ ਕੂਚ ਕੀਤਾ। ਅਫਗਾਨੀ ਸ਼ਹਿਨਸ਼ਾਹ ਨੇ ਮਹਾਰਾਜਾ ਰਣਜੀਤ ਸਿੰਘ ਦਾ ਖੂਬ ਸਤਿਕਾਰ ਕੀਤਾ ਅਤੇ ਖੁਸ਼ ਆਮਦੀਦ ਆਖੀ। ਇਕ ਘੰਟਾ ਦੋਹਾਂ ਵਿਚਕਾਰ ਵਿਚਾਰਾਂ ਹੁੰਦੀਆਂ ਰਹੀਆਂ। ਆਖਰ ਸ਼ਾਹ ਨੇ 'ਕੋਹਿਨੂਰ ਹੀਰਾ' ਲਿਆ ਕੇ ਮਹਾਰਾਜਾ ਰਣਜੀਤ ਸਿੰਘ ਦੇ ਅੱਗੇ ਰਖਿਆ। ਆਪਸੀ ਦੋਸਤੀ ਦਾ ਐਲਾਨ ਕੀਤਾ ਗਿਆ। ਮਹਾਰਾਜਾ ਸਾਹਿਬ ਨੇ ਸ਼ਾਹ ਨੂੰ ਇਸ ਦੀ ਕੀਮਤ ਪੁੱਛੀ ਤਾਂ ਸ਼ਾਹ ਨੇ ਆਖਿਆ, "ਇਸ ਦੀ ਕੀਮਤ ਲਾਠੀ ਹੈ। ਮੇਰੇ ਪੁਰਖਿਆਂ ਨੇ ਇਸ ਨੂੰ ਇਸੇ ਤਰ੍ਹਾਂ ਹਾਸਲ ਕੀਤਾ ਸੀ। ਤੁਸਾਂ ਇਸ ਨੂੰ ਮਰੇ ਤੋਂ ਘਸੁੰਨਾਂ-ਮੁੱਕਿਆਂ ਨਾਲ ਹਾਸਲ ਕੀਤਾ ਹੈ। ਜਦੋਂ ਤੁਹਾਡੇ ਤੋਂ ਵੀ ਤਾਕਤਵਰ ਰਾਜ ਆਇਆ, ਉਹ ਵੀ ਇਸੇ ਢੰਗ-ਤਰੀਕੇ ਨਾਲ ਤੁਹਾਡੇ ਤੋਂ ਲੈ ਲਵੇਗਾ।" ਮਹਾਰਾਜਾ ਇਹ ਸੁਣ ਕੇ ਨਿਰਾਸ਼ ਨਹੀਂ ਹੋਇਆ ਅਤੇ 'ਕੋਹਿਨੂਰ ਹੀਰਾ' ਆਪਣੀ ਜੇਬ ਵਿਚ ਪਾ ਕੇ ਚਲਾ ਗਿਆ। ਮਹਾਰਾਜਾ ਨੇ ਸ਼ਾਹੀ ਮਹਿਲਾਂ ਵਿਚ ਪੁੱਜ ਕੇ ਇਕ ਵੱਡਾ ਦਰਬਾਰ ਬੁਲਾਇਆ ਅਤੇ ਇਸ ਵੱਡਮੁੱਲੇ ਹੀਰੇ ਦੀ ਪ੍ਰਾਪਤੀ ਦੀ ਖੁਸ਼ੀ ਵਿਚ ਸਾਰਾ ਸ਼ਹਿਰ ਰੌਸ਼ਨੀਆਂ ਨਾਲ ਰੋਸ਼ਨ ਕੀਤਾ ਗਿਆ। ਮਹਾਰਾਜਾ ਇਸ ਹੀਰੇ ਨੂੰ ਦੋ ਹੋਰ ਕੀਮਤੀ ਹੀਰਿਆਂ ਨਾਲ ਜੜ ਕੇ ਖਾਸ ਮੌਕਿਆਂ ਤੇ ਆਪਣੀ ਬਾਂਹ ਨਾਲ ਬੰਨ੍ਹਦਾ ਸੀ।

ਇਹ ਹੀਰਾ ਲਾਹੌਰ ਦੇ ਸ਼ਾਹੀ ਖਜ਼ਾਨੇ ਵਿੱਚ 1849 ਤੱਕ ਰਿਹਾ। ਮਹਾਰਾਜਾ ਰਣਜੀਤ

ਸਿੰਘ ਦੀ ਮੌਤ ਤੋਂ ਬਾਅਦ ਖੜਕ ਸਿੰਘ ਅਤੇ ਕੰਵਰ ਨੌਨਿਹਾਲ ਸਿੰਘਂ ਨੂੰ ਜਦੋਂ ਇਕ ਖਾਸ ਸਾਜ਼ਿਸ਼ ਤਹਿਤ ਗੂੜ੍ਹੀ ਨੀਂਦ ਸੁਆ ਦਿੱਤਾ ਗਿਆ ਤਾਂ ਚੰਦ ਕੌਰ ਦੇ ਦਾਅਵੇ ਇਕ ਪਾਸੇ ਰੱਖ ਕੇ, ਸ਼ੇਰ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਬਣਾਇਆ ਗਿਆ ਤੇ ਇਹ ਨਾਯਾਬ ਤੋਹਫਾ ਉਸ ਦੇ ਹੱਥ ਆਇਆ।

**ਇੰਗਲੈਂਡ ਵਿੱਚ ਪੁੱਜਣਾ:** ਜਦੋਂ ਅੰਗਰੇਜ਼ਾਂ ਨੇ ਆਪਣੇ ਸਾਮਰਾਜ ਵਿੱਚ ਖਾਸ ਸਾਜ਼ਿਸ਼ਾਂ ਤਹਿਤ ਪੰਜਾਬ ਨੂੰ ਮਿਲਾਉਣ ਦਾ ਸਫਲ ਕੂਟ-ਨੀਤੀ ਵੇਤਾ ਕਾਰਜ ਕੀਤਾ ਤਾਂ ਨਾਬਾਲਗ ਮਹਾਰਾਜਾ ਦਲੀਪ ਸਿੰਘ ਨੂੰ 18 ਵਰ੍ਹੇ ਦਾ ਹੋਣ ਤੇ ਲਾਹੌਰ ਦਾ ਮਹਾਰਾਜਾ ਬਣਾਉਣ ਦਾ ਬਹਾਨਾ ਵੀ ਕੀਤਾ ਗਿਆ। ਉਸ ਸਮੇਂ ਲਾਹੌਰ ਦੇ ਸ਼ਾਹੀ ਖਜ਼ਾਨੇ ਦੇ ਰੂਬਰੂ ਮਹਾਰਾਜਾ ਦਲੀਪ ਸਿੰਘ ਨੂੰ ਧੋਖੇਬਾਜ਼ੀ ਨਾਲ ਅੰਗਰੇਜ਼ ਇੰਗਲੈਂਡ ਲੈ ਗਏ। ਲਾਹੌਰ ਦੇ ਸਿੱਖ ਦਰਬਾਰ ਵਿੱਚ ਕੋਹਿਨੂਰ ਹੀਰਾ, ਤਖ਼ਤ-ਕੁਰਸੀ ਅਤੇ ਸਿੱਖ ਰਾਜ ਸਬੰਧਤ ਅਨੇਕਾਂ ਕਲਾਕ੍ਰਿਤੀਆਂ ਵੀ ਇੰਗਲੈਂਡ ਪੁੱਜੀਆਂ। ਇੰਗਲੈਂਡ ਪੁੱਜਣ ਤੋਂ ਪਹਿਲਾਂ ਇਹ ਸਾਰਾ ਖਜ਼ਾਨਾ ਗਵਰਨਰ ਜਨਰਲ 1850 ਵਿੱਚ ਬੰਬਈ ਲੈ ਗਿਆ ਜਿੱਥੇ ਉਸ ਨੇ ਲੈਟ. ਕਰਨਲ ਸੀ.ਬੀ. ਮੈਕਸਨ ਅਤੇ ਕੈਪਟਨ ਰਾਮਸੇ ਦੇ ਹਵਾਲੇ ਕੀਤਾ ਜਿੱਥੋਂ ਉਹ ਯੂਰਪ ਲੈ ਗਏ। ਯੂਰਪ ਪੁੱਜ ਕੇ ਉਨ੍ਹਾਂ ਇਹ ਸਿੱਖ ਖਜ਼ਾਨਾ ਬੋਰਡ ਆਫ ਡਾਇਰੈਕਟਰਜ਼ ਦੇ ਹਵਾਲੇ ਕੀਤਾ ਅਤੇ ਆਖਰ ਉਨ੍ਹਾਂ 3 ਜੁਲਾਈ 1850 ਨੂੰ ਇਹ ਦੁਨੀਆਂ ਦਾ ਕੀਮਤੀ ਹੀਰਾ 'ਮਹਾਰਾਣੀ' ਨੂੰ ਭੇਟ ਕੀਤਾ। ਪਹਿਲੀ ਵੇਰ 1851 ਵਿੱਚ ਲੰਡਨ ਵਿੱਚ ਹੋਈ ਪਹਿਲੀ ਵੱਡੀ ਪ੍ਰਦਰਸ਼ਨੀ ਵਿੱਚ ਇਸ ਨੂੰ ਪ੍ਰਦਰਸ਼ਤ ਕੀਤਾ ਗਿਆ ਸੀ।

**ਇਸ ਸਮੇਂ ਕਿੱਥੇ ਹੈ:** ਇਹ ਹੀਰਾ ਪਹਿਲਾਂ ਬਰਤਾਨੀਆ ਦੀ ਰਾਣੀ ਮੇਰੀ ਦੀ ਸ਼ਾਹੀ ਤਕਤਪੋਸ਼ੀ ਲਈ ਤਿਆਰ ਕੀਤਾ ਗਿਆ ਸੀ। ਦੁਬਾਰਾ 1937 ਵਿੱਚ ਜਾਰਜ ਛੇਵੇਂ ਦੀ ਤਾਜਪੋਸ਼ੀ ਸਮੇਂ ਇਸ ਹੀਰੇ ਨੂੰ 2800 ਹੋਰ ਹੀਰਿਆਂ ਨਾਲ ਅਜੋਕੀ ਮਲਕਾ ਐਲਿਜ਼ਾਬੈਥ (ਦੂਜੀ) ਦੀ ਮਾਂ, ਰਾਜਮਾਤਾ ਐਲਿਜ਼ਬੈਥ ਦੇ ਸ਼ਾਹੀ ਤਾਜ ਵਿੱਚ ਜੜਿਆ ਗਿਆ। ਅੱਜ-ਕੱਲ੍ਹ ਇੰਗਲੈਂਡ ਦੇ 'ਟਾਵਰ ਆਫ ਲੰਡਨ' ਵਿੱਚ ਸਖਤ ਹਿਫਾਜ਼ਤ ਅਧੀਨ ਪ੍ਰਦਰਸ਼ਨ ਹੈ। ਇਸ ਹੀਰੇ ਦੇ ਆਸ-ਪਾਸ ਸ਼ਾਹੀ ਘਰਾਣੇ ਦੇ ਹੋਰ ਸ਼ਾਹੀ ਤਾਜ ਵੀ ਰੱਖੇ ਗਏ ਹਨ। ਕੁਝ ਵਰ੍ਹੇ ਪਹਿਲਾਂ ਇਸ ਕੀਮਤੀ ਹੀਰੇ ਨੂੰ 'ਕਰਿਸਟਲ ਮਹੱਲ' ਵਿੱਚ ਪ੍ਰਦਰਸ਼ਤ ਕੀਤਾ ਗਿਆ ਸੀ। ਇਸ ਹੀਰੇ ਨੂੰ 2800 ਛੋਟੇ-ਛੋਟੇ ਹੀਰਿਆਂ ਦੇ ਕੇਂਦਰ ਵਿੱਚ ਜੜ ਕੇ ਰੱਖਿਆ ਗਿਆ ਹੈ ਤੇ ਇਸ ਦੀ ਖਾਸ ਅਤੇ ਪ੍ਰਭਾਵਸ਼ਾਲੀ ਅਕਾਸੀ ਦਿਲਫਰੇਬ ਨਜ਼ਾਰਾ ਪੇਸ਼ ਕਰਦੀ ਹੈ।

**ਵਪਾਸੀ ਦੀ ਮੰਗ:** ਬਰਤਾਨਵੀ ਸਰਕਾਰ ਕੋਲ ਸਮੇਂ-ਸਮੇਂ ਸਿੱਧੇ ਜਾਂ ਅਸਿੱਧੇ ਢੰਗ ਨਾਲ ਇਸ ਕੋਹਿਨੂਰ ਹੀਰੇ, ਸ਼ਾਹੀ ਸਿੱਖ ਖਜ਼ਾਨੇ ਅਤੇ ਹੋਰ ਕਲਾ ਕ੍ਰਿਤੀਆਂ ਦੀ ਵਾਪਸੀ ਦੀ ਮੰਗ ਹੁੰਦੀ ਰਹਿੰਦੀ ਹੈ। ਪਿਛਲੇ ਕੁਝ ਵਰ੍ਹਿਆਂ ਵਿੱਚ ਭਾਰਤ ਦੇ ਸੰਸਦ ਮੈਂਬਰਾਂ ਨੇ ਵੀ ਇਸ ਅਹਿਮ ਸਿੱਖ ਖਜ਼ਾਨੇ ਨੂੰ ਵਾਪਸ ਕਰਨ ਦੀ ਮੰਗ ਰੱਖੀ ਹੈ। ਮਹਾਰਾਜਾ ਰਣਜੀਤ ਸਿੰਘ ਦੀ ਸ਼ਾਹੀ ਤਾਜਪੋਸ਼ੀ ਦੇ 200 ਸਾਲਾ ਦਿਵਸ 'ਤੇ ਇਹ ਨੁਕਤਾ ਹੋਰ ਵੀ ਸੁਚੱਜੇ ਢੰਗ ਨਾਲ ਅਖਬਾਰਾਂ ਦੀ ਜ਼ੀਨਤ ਬਣਿਆ ਹੈ ਪਰ ਬਰਤਾਨਵੀ ਸਰਕਰ ਇਸ ਖਜ਼ਾਨੇ ਨੂੰ ਵਾਪਸ ਕਰਨ ਦੀ ਮੰਗ 'ਤੇ ਘੇਸਲ ਮਾਰ ਛੱਡਣ ਦੀ ਉਸਤਾਦੀ ਵਰਤ ਜਾਂਦੀ ਹੈ।

* * *

# ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਸਮਕਾਲੀ ਇਤਿਹਾਸਕ ਸ੍ਰੋਤ: ਦਬਿਸਤਾਨੇ-ਮੁਜ਼ਾਹਿਬ

ਸ੍ਰੋਤਾਂ ਦੀ ਆਮ ਤੌਰ 'ਤੇ ਦੋ ਅੱਡ ਅੱਡ ਧਾਰਾਂ ਵਿੱਚ ਵੰਡ ਕੀਤੀ ਜਾਂਦੀ ਹੈ। ਇੱਕ ਧਾਰਾ 'ਮੌਖਿਕ' (ਜ਼ਬਾਨੀ-ਕਲਾਮੀ) ਅਤੇ 'ਦੂਜੀ ਲਿਖਤੀ' ਵਰਨਣ ਯੋਗ ਹੈ। ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਸਮਕਾਲੀ ਸ੍ਰੋਤਾਂ ਦੀ ਗਿਣਤੀ ਨਾ-ਮਾਤਰ ਹੈ। 'ਗੁਰੂ ਗ੍ਰੰਥ ਸਾਹਿਬ' ਵਿੱਚ ਜ਼ਿਕਰ ਆਉਂਦਾ ਹੈ ਕਿ ਕਿਵੇਂ ਦੋਖੀਆਂ ਨੇ ਬਾਲਕ ਹਰਿਗੋਬਿੰਦ ਉਤੇ ਹਮਲੇ ਕੀਤੇ, ਚੰਦੂ ਅਤੇ ਪ੍ਰਿਥੀਏ ਦੀਆਂ ਜ਼ਿਆਦਤੀਆਂ ਦੀ ਤਸਵੀਰ ਮੌਜੂਦ ਹੈ। ਇਹ ਹੀ ਗੁਰੂ ਹਰਿਗੋਬਿੰਦ ਸਾਹਿਬ ਦਾ ਪਹਿਲਾ ਇਤਿਹਾਸਕ ਸ੍ਰੋਤ ਆਖਿਆ ਜਾ ਸਕਦਾ ਹੈ। ਗੁਰੂ ਸਾਹਿਬ ਬਾਰੇ ਦੂਜਾ ਸ੍ਰੋਤ ਭਾਈ ਗੁਰਦਾਸ ਜੀ ਦੀ ਰਚਨਾ ਹੈ ਜਿਸ ਨੂੰ 'ਗੁਰਬਾਣੀ ਦੀ ਕੁੰਜੀ' ਦਾ ਰੁੱਤਬਾ ਹਾਸਿਲ ਹੈ।

ਤੀਜਾ ਪ੍ਰਮੁੱਖ ਸ੍ਰੋਤ ਸਮਕਾਲੀ 'ਦਾਬਿਸਤਾਨੇ ਮੁਜ਼ਾਹਿਬ' ਦਾ ਹੈ ਜੋ ਫ਼ਾਰਸੀ ਦੀ ਪਹਿਲੀ ਹੱਥ-ਲਿਖਤ (ਬਾਅਦ ਵਿੱਚ ਪ੍ਰਕਾਸ਼ਿਤ) ਹੈ ਜੋ ਇੱਕ ਗੈਰ-ਸਿੱਖ ਨੇ ਲਿੱਖੀ ਹੈ। ਇਸ ਵਿੱਚ ਸਿੱਖਾਂ ਬਾਰੇ ਕਈ ਬੁਨਿਆਦੀ ਅਸੂਲਾਂ ਦੇ ਰੂਬਰੂ ਇਤਿਹਾਸ ਦਾ ਜ਼ਿਕਰ ਕੀਤਾ ਗਿਆ ਹੈ। ਦਾਬਿਸਤਾਨੇ ਮੁਜ਼ਾਹਿਬ (ਭਾਵ: ਧਰਮਾਂ ਦਾ ਸਕੂਲ) ਬਾਰਾਂ ਖੰਡਾ ਵਿੱਚ ਵੰਡੀ ਹੋਈ ਹੈ ਜਿਸ ਵਿੱਚ ਬਹੁਤ ਸਾਰੇ ਧਰਮਾਂ ਦੀ ਫਿਲਾਸਫ਼ੀ ਅਤੇ ਇਤਿਹਾਸ ਦਾ ਵਰਣਨ ਮਿਲਦਾ ਹੈ ਜੋ 17ਵੀਂ ਸਦੀ ਵਿੱਚੋਂ ਉਪਮਹਾਂਦੀਪ ਵਿੱਚ ਪ੍ਰਚਿਲੱਤ ਸਨ। ਇਸ ਕਿਤਾਬ ਵਿੱਚ ਚੋਧਾਂ ਧਰਮਾਂ ਅਤੇ ਫ਼ਿਰਕਿਆਂ ਦੀ ਭੂਮਿਕਾ ਅਤੇ ਪ੍ਰਮੁੱਖ ਪਹਿਲੂ ਦਰਜ ਮਿਲਦੇ ਹਨ ਜਿਵੇਂ ਪਾਰਸੀ, ਹਿੰਦੂ ਤਿੱਬਤੀ, ਯਹੂਦੀ, ਨਾਨਕਪੰਥੀ (ਸਿੱਖ), ਮੁਸਲਮਾਨ, ਸਾਂਚਕੀਆ, ਬੋਧੀਆਂ, ਰੋਸ਼ਨੀਆਂ, ਇਲਾਹੀਆਂ, ਹਕੀਮਾਂ, ਸੂਫ਼ੀਆਂ, ਕਬੀਰ ਪੰਥੀਆਂ ਆਦਿ।

ਬਹੁਤ ਸਾਰੇ ਵਿਦਵਾਨ ਲੇਖਕਾਂ ਨੇ ਆਪਣੀਆਂ ਲਿਖਤਾਂ ਵਿੱਚ 'ਦਬਿਸਤਾਨੇ-ਮੁਜ਼ਾਹਿਬ' ਦਾ ਲੇਖਕ ਮੁਲਾ ਮੋਹਸਨ ਫ਼ਾਨੀ ਕਸ਼ਮੀਰੀ[1] ਲਿਖਿਆ ਹੈ। ਪਰ ਜਦੋਂ ਇਸ ਕਿਤਾਬ ਦਾ ਅਧਿਐਨ ਕਰਦੇ ਹਾਂ ਤਾਂ ਇਸ ਦਾ ਲੇਖਕ ਮੁਹਸਨ ਫ਼ਾਨੀ ਨਹੀਂ ਕਿਹਾ ਜਾ ਸਕਦਾ। ਬਹੁਤ ਸਾਰੇ ਜੀਵਨੀ ਲੇਖਕਾਂ ਨੇ ਫ਼ਾਨੀ ਦਾ ਜ਼ਿਕਰ ਕੀਤਾ ਹੈ ਪਰ ਕਿਸੇ ਇੱਕ ਇਤਿਹਾਸਕਾਰ ਨੇ ਦਬਿਸਤਾਨ ਦੇ ਲੇਖਕ[2] ਉਸ ਨੂੰ ਨਹੀਂ ਮੰਨਿਆ।

'ਦਬਿਸਤਾਨੇ-ਮੁਜ਼ਾਹਿਬ' ਦਾ ਮੋਹਸਨ ਫ਼ਾਨੀ ਕਸ਼ਮੀਰੀ ਨਾਲ ਨੇੜੇ ਦਾ ਸੰਬੰਧ ਵੀ ਨਹੀਂ ਸੀ। ਇਸ ਦਲੀਲ ਦੇ ਬਹੁਤ ਸਾਰੇ ਕਾਰਨ ਹਨ। ਫ਼ਾਨੀ ਦੀ ਵਾਰਤਕ ਵਨੰਗੀ ਦਬਿਸਤਾਨ ਤੋਂ ਬਿਲਕੁੱਲ ਵੱਖ ਹੈ। ਦਬਿਸਤਾਨ ਦੇ 395 ਸਫ਼ੇ ਹਨ ਜਿਨ੍ਹਾਂ ਵਿੱਚੋਂ 134 ਸਫ਼ੇ ਕੇਵਲ ਇਰਾਨ ਦੇ ਧਾਰਮਿਕ ਫ਼ਿਰਕਿਆਂ ਬਾਰੇ ਹਨ ਜਿਨ੍ਹਾਂ 'ਚ ਵਿਸ਼ੇਸ਼ ਥਾਂ ਪਾਰਸੀ ਅਤੇ

ਸਾਪਾਸੀ ਲਈ ਰਾਖਵੀਂ ਰੱਖੀ ਗਈ ਹੈ। ਇਸਲਾਮ ਬਾਰੇ ਕੇਵਲ 38 ਪੰਨੇ ਰਾਖਵੇਂ ਰੱਖੇ ਗਏ ਹਨ ਜਿਸ ਦੀ ਜਾਣਕਾਰੀ ਦੂਜੇ ਸੋਮਿਆਂ ਤੋਂ ਇੱਕਤਰ ਕੀਤੀ ਗਈ ਹੈ ਅਤੇ ਘੱਟ ਮਹੱਤਵ ਵਾਲੀ ਹੈ।

ਪ੍ਰਮੁੱਖ ਕਾਰਣ ਜੋ ਤਵਾਰੀਖ਼ ਵਿੱਚ ਘਰ ਕਰ ਗਏ ਹਨ ਉਹ ਇਹ ਕਿ ਮੁਹਸਨ ਫ਼ਾਨੀ 'ਦਬਿਸਤਾਨ'[3] ਦਾ ਲੇਖਕ ਹੈ ਕਿਉਂਕਿ ਬਹੁਤਿਆਂ 'ਦਬਿਸਤਾਨ' ਦੀਆਂ ਹੱਥ ਲਿੱਖਤਾਂ ਵਿੱਚ ਸ਼ੁਰੂ 'ਚ ਇੰਝ ਲਿਖਿਆ ਮਿਲਦਾ ਹੈ, "ਮੋਹਸਨ ਫ਼ਾਨੀ ਨੇ ਕਿਹਾ' ਅਤੇ ਉਸ ਤੋਂ ਬਾਅਦ ਉਸ ਦੇ ਦੋ ਬੈਂਤ ਦਰਜ ਹਨ। ਇਸ ਨੁਕਤੇ ਨੂੰ ਸਪਸ਼ਟ ਕਰਦਿਆਂ ਹੋਇਆਂ ਮੁੱਲਾਂ ਫਿਰੋਜ਼ ਵਿਦਵਾਨ ਨੇ ਲਿਖਿਆ, "ਇੱਕ ਲਾਪਰਵਾਹ ਜਾਂ ਅਗਿਆਨੀ ਪੜਾਕੂ ਨੇ ਇਨ੍ਹਾਂ ਸ਼ਬਦਾਂ ਵੱਲ ਖਾਸ ਧਿਆਨ ਦੇ ਦਿੱਤਾ। ਇਸ ਸਤਰ ਨੂੰ ਕਿਤਾਬ ਦਾ ਲੇਖਕ ਸਮਝਣ ਦੀ ਸ਼ੁਰੂਆਤ ਹੋ ਗਈ। ਬਹੁਤਿਆਂ ਨੇ ਕਿਤਾਬ ਦਾ ਲੇਖਕ ਹੀ ਫ਼ਾਨੀ ਨੂੰ ਸਮਝ ਲਿਆ ਜਦਕਿ ਅਸਲੀਅਤ ਵਿੱਚ ਮੋਹਸਨ ਫ਼ਾਨੀ ਦੋ ਬੈਤਾਂ ਦਾ ਲੇਖਕ ਸੀ। ਡਾਕਟਰ ਐਸ.ਏ.ਐੱਚ. ਆਬਾਦੀ ਨੇ ਸਪਸ਼ਟ ਲਿਖਿਆ ਹੈ, "ਸਰ ਵਿਲਅਮ ਜੋਨਸ[4] ਨੂੰ ਵੀ ਭੁਲੇਖਾ ਲੱਗਾ ਸੀ।

ਜਿਥੋਂ ਤੱਕ ਮੁਲਾ ਮੋਹਸਨ ਫ਼ਾਨੀ ਦਾ ਸੰਬੰਧ ਹੈ ਉਹ ਸਚ ਮੁੱਚ ਕਸ਼ਮੀਰ ਦਾ ਰਹਿਣ ਵਾਲਾ ਸੀ ਅਤੇ 'ਫ਼ਾਨੀ' ਉਸ ਦਾ ਕਲਮੀ ਨਾਂ ਸੀ। ਇਹ ਮੁੱਲਾ ਯਾਕੂਬ ਸਫ਼ਰੀ (ਦੇਹਾਂਤ: 1605 ਈ.) ਅਤੇ ਮੋਹਾਬੁਲਾ ਅਹਲਾਬਾਦੀ (ਦੇਹਾਂਤ: 1648-49ਈ.) ਦਾ ਸ਼ਾਗਿਰਦ ਸੀ। ਮੁੱਲਾ ਫ਼ਾਨੀ ਦੇ ਦੋ ਪ੍ਰਮੁੱਖ ਸ਼ਾਗਿਰਦ ਸਨ ਉਨ੍ਹਾਂ ਵਿੱਚ ਗੁਨੀ ਕਸ਼ਮੀਰੀ (ਦੇਹਾਂਤ 1668-69 ਈ.) ਅਤੇ ਸਲੀਮ ਕਸ਼ਮੀਰੀ (ਦੇਹਾਂਤ: 1707 ਈ.) ਵਰਨਣ ਯੋਗ ਹਨ। ਬਾਦਸ਼ਾਹ ਸ਼ਾਹ ਜਹਾਨ ਦੇ ਅਹਿਦ ਵਿੱਚ ਫ਼ਾਨੀ ਨੇ ਨੌਕਰੀ ਕੀਤੀ ਅਤੇ ਚੀਫ਼-ਜੱਜ ਦੇ ਅੱਹੁਦੇ ਤੱਕ ਪੁਜਾ। ਜਦੋਂ ਮੁਰਾਦ ਬਖਸ਼ ਨੇ ਨਾਜ਼ਰ ਮੁਹੰਮਦ ਨੂੰ ਜੰਗ ਵਿੱਚ ਹਾਰ ਦਿੱਤੀ ਤਾਂ ਉਸ ਨੇ ਫ਼ਾਨੀ ਦੇ ਦੀਵਾਨ ਦੀ ਇੱਕ ਕਾਪੀ ਲਾਇਬਰੇਰੀ ਵਿੱਚੋਂ ਲੱਭੀ ਜਿਸ ਵਿੱਚ ਨਾਜ਼ਰ ਮੁਹੰਮਦ ਦੀ ਤਾਰੀਫ ਵਿੱਚ ਕਸੀਦੇ ਲਿੱਖੇ ਹੋਏ ਸਨ। ਫ਼ਾਨੀ ਨੂੰ ਤੁਰੰਤ ਚੀਫ਼ ਜੱਜ ਦੇ ਅਹੁਦੇ ਤੋਂ ਬਰਤਰਫ ਕਰਕੇ ਉਸ ਨੂੰ ਗੁਜ਼ਾਰੇ ਵਾਸਤੇ ਥੋੜੀ ਜਿਹੀ ਪਿੰਨਸ਼ਨ ਦਿੱਤੀ ਗਈ। ਨੌਕਰੀ ਤੋਂ ਮਗਰੋਂ ਮੋਹਸਨ ਫ਼ਾਨੀ ਨੇ ਬਾਕੀ ਜ਼ਿੰਦਗੀ ਆਪਣੇ ਆਬਾਈ ਘਰ ਕਸ਼ਮੀਰ ਵਿੱਚ ਗੁਜ਼ਾਰੀ। ਇਨ੍ਹਾਂ ਸਮਿਆਂ ਵਿੱਚ ਫ਼ਾਨੀ ਨੇ ਬਹੁਤ ਸਾਰੇ ਲੋਕਾਂ, ਲੇਖਕਾਂ ਅਤੇ ਬੁਧੀ ਜੀਵੀਆਂ ਨੂੰ ਪੜਾਉਣ ਦਾ ਕੰਮ ਕੀਤਾ ਜੋ ਉਸ ਨੂੰ ਲਗਾਤਾਰ ਮਿਲ਼ਣ ਆਉਂਦੇ ਸਨ।

ਮੁਹਸਨ ਫਾਨੀ ਦੀ ਯਾਦਗਾਰੀ ਰਚਨਾ 'ਕੁਲਿਆਤ-ਏ-ਫ਼ਾਨੀ' (ਹੱਥ ਲਿੱਖਤ ਨੰ: 3565, ਰਾਮਪੁਰ) ਹੈ ਜਿਸ ਵਿੱਚ 5000 ਤੋਂ 7000 ਬੰਦ ਦਰਜ ਹਨ। ਮੁਹਸਨ ਫਾਨੀ ਦੀਆਂ ਮਸਨਵੀਆਂ ਇਸ ਪ੍ਰਕਾਰ ਹਨ: ਨਾਜ਼-ਓ-ਨੀਵਾ (ਇਤਿਹਾਸਕ ਪਿਆਰ ਕਹਾਣੀ), ਮਹਿਖਾਨੇ (ਕਸ਼ਮੀਰ ਦੇ ਬਾਗਾਂ, ਨਦੀਆਂ ਦਰਿਆਵਾਂ ਅਤੇ ਖ਼ੂਬਸੂਰਤ ਥਾਵਾਂ ਦਾ ਵਰਨਣ), ਮੁਸਦਾਰੁਲ-ਅੱਤਰ (ਸ਼ਾਹ ਜਹਾਂ ਦੀ ਸਿਫਤ), ਹਫਤ-ਅਖੱਤਰ (ਆਲਮਗੀਰ ਬਾਰੇ) ਆਦਿ। ਇਸ ਤੋਂ ਇਲਾਵਾ ਉਸ ਨੇ ਬਹੁਤ ਸਾਰੇ ਕਸੀਦੇ, ਗ਼ਜ਼ਲਾਂ ਅਤੇ ਚਉਪਦੇ ਲਿਖੇ। ਫਾਨੀ ਨੇ ਅਰਬੀ ਵਿੱਚ 'ਸ਼ਾਹ-ਏ-ਅਕੈਦ' ਵਾਰਤਕ ਲਿੱਖੀ ਜਿਸ ਦੀ ਹੱਥ ਲਿੱਖਤ ਇਸਲਾਮੀਆਂ ਕਾਲਜ, ਪਿਸ਼ੌਵਰ[5] ਵਿੱਚ ਮ: ਨੰ: 794 ਹੇਠ ਸਾਂਭੀ ਪਈ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ

ਮੁੱਲਾ ਮੋਹਸਨ ਫਾਨੀ ਕਸ਼ਮੀਰੀ ਆਪਣੇ ਸਮੇਂ ਦਾ ਇਕ ਵੱਡਾ ਕਵੀ ਤੇ ਵਿਦਵਾਨ ਸੀ। ਉਸ ਦੀ 'ਮਸਵਰੁਲ ਅਥਰ' ਕਿਤਾਬ ਇਸ ਗਲ ਦੀ ਪੁਸ਼ਟੀ ਕਰਦੀ ਹੈ ਕਿ ਉਸ ਨੂੰ ਇਸਲਾਮ ਦਾ ਡੂੰਘਾ ਗਿਆਨ ਸੀ। ਫਾਨੀ ਦਾ ਦੇਹਾਂਤ[6] ਕਸ਼ਮੀਰ ਵਿੱਚ ਹੋਇਆ।

ਅਜੋਕੀ ਖੋਜ ਅਨੁਸਾਰ ਹੁਣ ਇਹ ਗਲ ਸਪਸ਼ਟ ਹੋ ਚੁੱਕੀ ਹੈ ਕਿ ਦਬਿਸਤਾਨੇ-ਮੁਜ਼ਾਹਿਬ ਦਾ ਲੇਖਕ ਮੋਬਿੱਦ ਜ਼ੁਲਫਕਾਰ ਅਰਦਸਤਾਨੀ ਸਾਸਨੀ (1615-1670 ਈ.) ਸੀ ਜੋ ਇਰਾਨ ਦੇ ਸਾਸੂਨ ਇਲਾਕੇ ਦਾ ਪਾਰਸੀ ਪਾਦਰੀ ਸੀ। ਉਸ ਨੇ ਆਪਣੀ ਬਹੁਤੀ ਜ਼ਿੰਦਗੀ ਆਪਣੇ ਪ੍ਰਮੁੱਖ ਪਾਰਸੀ ਪਾਦਰੀ ਅਜ਼ਹਰ ਪਹਿਵਾਨ (ਦੇਹਾਂਤ 1618) ਦੇ ਹੇਠ ਗੁਜ਼ਾਰੀ ਸੀ ਜੋ ਅਕਬਰ ਬਾਦਸ਼ਾਹ (1542-1605 ਈ.) ਦੇ ਸਮੇਂ ਇਰਾਨ ਤੋਂ ਹਿੰਦੁਸਤਾਨ ਆਇਆ ਅਤੇ ਪਟਨੇ ਨੂੰ ਆਪਣਾ ਦੂਜਾ ਘਰ ਬਣਾ ਲਿਆ ਸੀ। ਜ਼ੁਲਫਕਾਰ ਇਕ ਧਾਰਮਿਕ ਵਿਚਾਰਾਂ ਵਾਲਾ ਨੌਜਵਾਨ ਸੀ ਜੋ ਬੜਾ ਉਦਾਰਚਿੱਤ ਦ੍ਰਿਸ਼ਟੀਕੋਣ ਦਾ ਮਾਲਕ ਸੀ। ਉਹ ਕਸ਼ਮੀਰ ਵਿੱਚ ਵੀ ਕਾਫੀ ਦੇਰ ਰਿਹਾ।[7] ਕਈਆਂ ਨੇ ਉਸ ਨੂੰ ਅਜ਼ਰ ਕਹਿਵਾਨ ਦਾ ਪੋਤਾ[8] ਕਰਕੇ ਵੀ ਲਿਖਿਆ ਹੈ।

'ਦਬਿਸਤਾਨੇ-ਮੁਜ਼ਾਹਿਬ' ਦੀ ਹੱਥ-ਲਿੱਖਤ ਪ੍ਰੋ: ਸਈਦ ਹਸਨ ਅਸਕਾਰੀ ਨੇ ਸ਼ਹਿਰ ਵਿੱਚ 1930 ਈ. ਵਿੱਚ ਲਭੀ ਜੋ ਇਰਾਨ ਦੇ ਇੱਕ ਮੁਸਲਮਾਨ ਪ੍ਰਵਾਰ ਕੋਲੋਂ ਬੜੀ ਮਿਹਨਤ ਨਾਲ ਹਾਸਿਲ ਕੀਤੀ। ਉਸ ਹੱਥ ਲਿੱਖਤ ਦੇ ਆਰੰਭਕ ਵਰਕੇ 'ਤੇ ਲਾਪਰਵਾਹੀ ਤੇ ਆਲੋਚਨਾਤਮਿਕ ਟਿੱਪਣੀਆਂ ਦਰਜ ਕੀਤੀਆਂ ਗਈਆਂ ਸਨ ਜਿਨ੍ਹਾਂ ਵਿੱਚ ਲੇਖਕ ਬਾਰੇ ਮਹੱਤਵਪੂਰਨ ਜਾਣਕਾਰੀ ਦਰਜ ਕੀਤੀ ਗਈ ਸੀ। ਇਹ ਜਾਣਕਾਰੀ ਅੰਗ੍ਰੇਜ਼ ਵਿਦਵਾਨਾਂ ਡੇਵਿੱਡ ਸ਼ੀਹਾ ਅਤੇ ਐਨਥੋਨੀ ਟਰੋਇਰ ਨੂੰ ਨਹੀਂ ਸੀ ਮਿਲ ਸਕੀ।

ਇੱਕ ਹੋਰ ਹੱਥ-ਲਿਖਤ ਮੁਸਲਿਮ ਅਲੀਗੜ੍ਹ ਲਾਇਬਰੇਰੀ, ਅਲੀਗੜ੍ਹ ਵਿੱਚ ਪਈ ਹੈ।[9]

ਸਿੱਖ ਧਰਮ ਬਾਰੇ ਜੋ ਇਸ ਵਿੱਚ ਜਾਣਕਾਰੀ ਆਈ ਹੈ ਉਹ ਸਿੱਖ ਫ਼ਿਲਾਸਫ਼ੀ ਅਤੇ ਇਤਿਹਾਸ ਦੇ ਕਈ ਬੁਨਿਆਦੀ ਅਸੂਲਾਂ 'ਤੇ ਚਾਨਣਾ ਪਾਉਂਦਾ ਹੈ ਜੋ 17ਵੀਂ ਸਦੀ ਵਿੱਚ ਪ੍ਰਚਿਲਤ ਸਨ। ਡਾ: ਦਿਲਗੀਰ ਅਨੁਸਾਰ "ਭਾਵੇਂ ਇਸ ਵਿੱਚ ਕਈ ਥਾਂ ਗਲਤ-ਸਮਿਗਰੀ ਅਤੇ ਛੋਟੀਆਂ ਮੋਟੀਆਂ ਗਲਤੀਆਂ ਵੀ ਸ਼ਾਮਲ ਕਰ ਗਿਆ ਹੈ ਪਰ, ਫਿਰ ਵੀ ਇਸ ਵਿਚਲਾ ਚਿਤਰਣ ਸਚਾਈ ਦੇ ਨੇੜੇ ਢੁੱਕਦਾ ਹੈ।"[10] ਦਬਿਸਤਾਨੇ-ਮੁਜ਼ਾਹਿਬ ਦਾ ਲੇਖਕ ਲਿਖਦਾ ਹੈ ਕਿ ਉਹ ਗੁਰੂ ਹਰਿਗੋਬਿੰਦ ਸਾਹਿਬ (1590-1644) ਅਤੇ ਗੁਰੂ ਹਰਿ ਰਾਇ ਸਹਿਬ (1630-61) ਨੂੰ ਨਿੱਜੀ ਤੌਰ 'ਤੇ ਜਾਣਦਾ ਸੀ ਅਤੇ ਉਨ੍ਹਾਂ ਨਾਲ ਖਤੋ-ਕਿਤਾਬਤ ਵੀ ਕਰਦਾ ਸੀ। ਉਹ ਕੀਰਤਪੁਰ ਵਿੱਚ ਕਈ ਮਹੀਨੇ ਠਹਿਰਿਆ[11] ਸੀ।

ਦਬਿਸਤਾਨ ਵਿੱਚ ਜੋ ਸਿੱਖ ਇਤਿਹਾਸ ਅਤੇ ਧਰਮ ਬਾਰੇ ਬੁਨਿਆਦੀ ਅਸੂਲ ਦਰਜ ਮਿਲਦੇ ਹਨ ਉਹ ਇਸ ਪ੍ਰਕਾਰ ਹਨ:-

(ੳ) ਸਿੱਖ ਵਿਸ਼ਵਾਸ ਕਰਦੇ ਹਨ ਕਿ ਸਾਰੇ ਗੁਰੂ ਸਾਹਿਬਾਨ ਨਾਨਕ ਦੀ ਹੀ ਰੂਹ ਹਨ, ਜੋ ਇਹ ਵਿਸ਼ਵਾਸ ਨਹੀਂ ਕਰਦੇ, ਉਨ੍ਹਾਂ ਨੂੰ ਧਰਮ-ਵਿਰੋਧੀ ਠਹਿਰਾਉਂਦੇ ਹਨ।

(ਅ) ਸਿੱਖ ਇੱਕ ਅਕਾਲ ਪੁਰਖ 'ਤੇ ਵਿਸ਼ਵਾਸ ਰੱਖਦੇ ਹਨ ਅਤੇ ਗੁਰੂ ਨਾਨਕ ਦੇ ਸਿੱਖ 'ਮੂਰਤੀ ਪੂਜਾ' ਦਾ ਖੰਡਨ ਕਰਦੇ ਹਨ ਅਤੇ ਹਿੰਦੂ ਮੰਤਰਾਂ ਨੂੰ ਨਹੀਂ ਮੰਨਦੇ।

(ੲ) ਉਹ ਹਿੰਦੂਆਂ ਦੀ ਪਵਿੱਤਰ 'ਸਾਂਸਕ੍ਰਿਤ' ਭਾਸ਼ਾ ਨੂੰ ਕੋਈ ਸਤਿਕਾਰ ਨਹੀਂ ਦੇਂਦੇ। ਆਪਣੇ ਧਰਮ (ਸਿੱਖ) ਦੇ ਪ੍ਰਚਾਰ ਵਾਸਤੇ ਲੋਕ ਭਾਸ਼ਾ (ਪੰਜਾਬੀ) ਦੀ ਵਰਤੋਂ ਕਰਦੇ ਹਨ।

(ਸ) ਸਿੱਖ ਹਰ ਥਾਂ 'ਤੇ ਮੌਜੂਦ ਹਨ।

(ਹ) ਦਸਵੰਧ ਅਤੇ ਮਸੰਦਾ ਬਾਰੇ ਵਿਸਥਾਰ ਨਾਲ ਜ਼ਿਕਰ ਮਿਲਦਾ ਹੈ। ਮਸੰਦਾਂ ਨੂੰ ਰੁਖੱਸਤ ਕਰਨ ਸਮੇਂ ਗੁਰੂ ਸਾਹਿਬ 'ਦਸਤਾਰ' ਭੇਟ ਕਰਦੇ ਸਨ।

(ਕ) ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਸਾਹਿਬ, ਗੁਰੂ ਅਰਜਨ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿਰਾਇ ਸਾਹਿਬ ਬਾਰੇ ਕਿਤੇ ਸਕੋਂਚਵੇਂ ਅਤੇ ਕਿੱਤੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ।

(ਖ) ਗੁਰੂ ਹਰਿਗੋਬਿੰਦ ਸਾਹਿਬ ਦੇ 700 ਘੌੜਿਆਂ 300 ਘੋੜਸਵਾਰਾਂ ਅਤੇ 60 ਤੋਪਚੀਆਂ ਦਾ ਵਰਨਣ ਵੀ ਇਸ ਪੁਸਤਕ ਵਿੱਚ ਆਉਂਦਾ ਹੈ। ਗੁਰੂ ਸਾਹਿਬ ਦੀਆਂ ਜੰਗਾਂ ਦਾ ਜ਼ਿਕਰ ਵੀ ਆਇਆ ਹੈ।

(ਗ) ਗੁਰੂ ਸਾਹਿਬ ਦੇ ਚੋਣਵੇਂ ਅਤੇ ਮੁੱਖੀ ਮਸੰਦਾ ਦਾ ਵੀ ਵਿਸਥਾਰ ਨਾਲ ਉਲੇਖ ਕੀਤਾ ਮਿਲਦਾ ਹੈ।

(ਘ) ਵਿਧਾਂਤੀਆਂ ਦੇ ਖੰਡ ਵਿੱਚ ਸਫਾ: 137 'ਤੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਉਨ੍ਹਾਂ ਦੇ ਸਿੱਖਾਂ ਦਾ ਉਲੇਖ ਮਿਲਦਾ ਹੈ ਜੋ ਡਾ: ਗੰਡਾ ਸਿੰਘ ਜੀ ਦੇ ਨਜ਼ਰੀ ਨਹੀਂ ਸੀ ਪਿਆ।

'ਦਬਿਸਤਾਨੇ ਮੁਜ਼ਾਹਿਬ' ਦੇ ਕਈ ਅਨੁਵਾਦ ਹੋਏ ਹਨ। ਅੰਗ੍ਰੇਜ਼ੀ ਵਿੱਚ ਪਹਿਲਾ ਅਨੁਵਾਦ ਡੇਵਿਡ ਸ਼ੀਅ ਅਤੇ ਐਨਥਾਨੀ ਟ੍ਰਾਇਰ ਨੇ ਕੀਤਾ ਸੀ ਜੋ ਲੰਡਨ ਵਿੱਚ 1843 ਨੂੰ ਛਪਿਆ। ਇਸ ਅਨੁਵਾਦ ਬਾਰੇ ਡਾ: ਗੰਡਾ ਸਿੰਘ ਜੀ ਲਿਖਦੇ ਹਨ, "ਵੱਡੀ ਮੁਸ਼ਕਲ ਇਹ ਹੈ ਕਿ ਇਸ ਵਿੱਚ ਮੁੱਢ ਤੋਂ ਅਖੀਰ ਤਕ Punctuation ਦਾ ਕੋਈ ਨਿਸ਼ਾਨ ਕਿਧਰੇ ਭੀ ਨਹੀਂ ਲਗਾਇਆ ਹੋਇਆ। ਇਹ ਹੀ ਕਾਰਣ ਹੈ ਕਿ ਵਿਚਾਰੇ ਡੇਵਿਡ ਸ਼ੀਅ ਤੇ ਟ੍ਰੋਇਰ ਵਰਗੇ ਫਾਰਸੀ ਦੇ ਪ੍ਰਸਿੱਧ ਵਿਦਵਾਨਾਂ ਵਲੋਂ ਕੀਤੇ ਇਸ ਪੁਸਤਕ ਦੇ ਅੰਗ੍ਰੇਜ਼ੀ ਉੱਲਥੇ ਵਿੱਚ- ਜੋ ਸੰਨ 1843 ਵਿੱਚ ਪੈਰਿਸ ਵਿੱਚ ਛਪਿਆ ਸੀ- ਭੀ ਕਈ ਸਾਰੀਆਂ ਗਲਤੀਆਂ ਹੋ ਗਈਆਂ ਹੋਈਆਂ ਹਨ।"[12]

ਡਾ. ਗੰਡਾ ਸਿੰਘ ਨੇ 'ਖਾਲਸਾ' ਲਾਹੌਰ ਦੇ ਜਨਵਰੀ 1930 ਵਿੱਚ ਇਸ ਦਾ ਅੰਗ੍ਰੇਜ਼ੀ ਅਨੁਵਾਦ ਕਰ ਕੇ ਛਾਪਿਆ ਸੀ। ਸ੍ਰ: ਉਮਰੋ ਸਿੰਘ ਮਜੀਠੀਆ ਨੇ ਵੀ "ਖਾਲਸਾ ਰੀਵੀਊ' ਜੂਨ 1930 ਵਿੱਚ ਇਸ ਦਾ ਅਨੁਵਾਦ ਕਰਕੇ ਛਾਪਿਆ। ਡਾ. ਗੰਡਾ ਸਿੰਘ ਵਾਲਾ ਅਨੁਵਾਦ ਅਗਸਤ 1940 ਵਿੱਚ "Journal of Indian History", Annamalai University ਅਤੇ ਬਾਅਦ The Punjab Past and Present' Vol-I (Past I & II) Pbi. Uni. Patiala, April-Oct. 1967 (P: 47-71) ਅਤੇ Vol. III, 1969 (Part I & II) P: 45-53 ਵਿੱਚ ਛਪਿਆ ਸੀ। ਪੰਜਾਬੀ ਅਨੁਵਾਦ 'ਫੁਲਵਾੜੀ ਲਾਹੌਰ' ਮਾਰਚ-ਅਕਤੂਬਰ 1931 ਵਿੱਚ 'ਕੁੱਝ ਕੁ ਪੁਰਾਤਨ ਸਿੱਖ-ਇਤਿਹਾਸਕ ਪਤ੍ਰੇ' ਸਿਰਲੇਖ ਹੇਠ ਛਪਿਆ। ਇਸ ਦਾ ਇੱਕ ਹੋਰ ਪੰਜਾਬੀ ਅਨੁਵਾਦ "ਮਸਤੀ ਦਾ ਨਮਾਜ਼ੀ ਗੁਰੂ ਬਾਬਾ ਨਾਨਕ" (ਅਨੁਵਾਦਕ ਅਤੇ ਸੰਪਾਦਕ ਗੁਰਬਖਸ਼ ਸਿੰਘ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 1999 ਵਿੱਚ ਪ੍ਰਕਾਸ਼ਿਤ ਕੀਤਾ। ਅੰਗ੍ਰੇਜ਼ੀ ਦਾ ਇੱਕ ਹੋਰ ਚੰਗਾ ਅਨੁਵਾਦ ਇਰਫ਼ਾਨ

ਹਬੀਬ ਨੇ ਪਿੱਛੇ ਜਿਹੇ ਹੀ ਕੀਤਾ ਜੋ 'Sikh History from Persian Sources' ਪੁਸਤਕ 'ਚ 2001 ਵਿੱਚ ਅਲੀਗੜ੍ਹ ਤੋਂ ਛਪਿਆ ਹੈ। ਕਿਤਾਬੀ ਰੂਪ ਵਿੱਚ ਦਬਿਸਤਾਨ 1904 ਵਿੱਚ ਨੋਵਲ ਕਸ਼ੋਰ ਪ੍ਰੈਸ, ਕਾਨਪੁਰ ਨੇ ਚੰਗੀ ਜਿਲਦ ਕਰ ਕੇ ਛਾਪੀ।

ਪੰਜਾਬੀ ਦੀਆ ਟਾਕਰੀ ਅਤੇ ਨਾਗਰੀ ਲਿਪੀਆਂ ਵਿੱਚ ਵੀ ਦਬਿਸਤਾਨ ਦੇ ਅਨੁਵਾਦ ਹੋਏ ਹਨ। ਟਾਕਰੀ ਲਿੱਪੀ ਵਾਲੀ ਹੱਥ-ਲਿੱਖਤ ਅਜਕਲ੍ਹ ਡੋਗਰੀ ਵਿਭਾਗ ਜੰਮੂ ਯੂਨੀਵਰਸਿਟੀ, ਜੰਮੂ ਵਿੱਚ ਨੰਬਰ 380/156 ਹੇਠ ਇਨ੍ਹਾਂ ਸਤਰਾਂ ਦੇ ਲੇਖਕ ਨੇ ਆਪ ਵੇਖੀ ਹੈ। ਇਸ ਦੇ ਪਤਰੇ ਹੁਣ ਮਾਮੂਲੀ ਜਿਹੇ ਖਰਾਬ ਹੋਏ ਹਨ ਅਤੇ ਇਹ ਹੱਥੋ-ਲਿੱਖਤ 1980 ਵਿੱਚ ਸ੍ਰੀਨਗਰ ਯੂਨੀਵਰਸਿਟੀ ਕਸ਼ਮੀਰ ਤੋਂ ਜੰਮੂ ਭੇਜੀ ਗਈ ਸੀ। ਇਸ ਦੇ ਪਹਿਲੇ ਸਫ਼ੇ 'ਤੇ ਫ਼ਾਰਸੀ ਅੱਖਰਾਂ ਵਿੱਚ "ਸ੍ਰੀ ਵਾਹਿਗੁਰੂ ਸਾਹਿਬ" ਲਿਖਿਆ ਮਿੱਲਦਾ ਹੈ। ਇਸ ਦੇ ਸਫ਼ਿਆਂ ਤੇ 250 ਨੰਬਰ ਲਿੱਖੇ ਹਨ! ਨਾਗਰੀ ਲਿਪੀ ਵਾਲੀ ਹੱਥ-ਲਿੱਖਤ ਕਸ਼ਮੀਰ ਯੂਨੀਵਰਸਿਟੀ, ਸ੍ਰੀਨਗਰ ਵਿੱਚ ਪਈ ਹੈ। ਇਸ ਦੇ 519 ਸਫ਼ੇ ਹਨ ਅਤੇ ਲਿਖਾਈ ਖੂਬਸੂਰਤ ਹੈ। ਇਕ ਅਨੁਵਾਦ ਉਰਦੂ[13] ਦਾ ਵੀ ਹੋਇਆ ਦੱਸਿਆ ਜਾਂਦਾ ਹੈ।

ਇਹ ਇੱਕ ਗੈਰ-ਸਿੱਖ ਵਲੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਬਾਰੇ ਚਾਨਣਾ ਪਾਉਂਦਾ ਪਹਿਲਾ ਸ੍ਰੋਤ ਹੈ ਜੋ ਫ਼ਾਰਸੀ ਭਾਸ਼ਾ ਵਿੱਚ ਹੈ। ਨਾਨਕ ਪੰਥੀਆਂ ਦਾ ਵੇਰਵਾ 223 ਤੋਂ 240 ਪੰਨਿਆਂ ਤੱਕ ਦਰਜ ਹੈ। ਇਸ ਵਿੱਚ ਲੇਖਕ ਨੇ ਨਿਰਪੱਖ ਅਤੇ ਅੱਖੀ ਡਿੱਠੀ ਘਟਨਾਵਾਂ ਨੂੰ ਕਲਮਬੰਦ ਕੀਤਾ ਹੈ।

## ਟਿੱਪਣੀਆਂ ਅਤੇ ਹਵਾਲੇ

1. "ਦਬਿਸਤਾਨਿ-ਮੁਜ਼ਾਹਿਬ' ਦਾ ਲੇਖਕ ਮੌਹਸਨ ਫ਼ਾਨੀ ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਗੁਰੂ ਹਰਰਾਇ ਜੀ ਦੇ ਸਮੇਂ ਹੋਇਆ ਹੈ।"
- ਕੁੱਝ ਕੁ ਪੁਰਾਤਨ ਸਿੱਖ-ਇਤਿਹਾਸਕ ਪਤ੍ਰੇ- ਗੰਡਾ ਸਿੰਘ, ਫੁਲਵਾੜੀ, ਲਾਹੌਰ, ਮਾਰਚ-ਅਕਤੂਬਰ, 1931, ਸਫ਼ਾ:।

2. "The author in his work does not give his name but only the poetic title 'Mobad' (Parsi Priest). The Attribution to Muhsin Fani has no Justification in the text, nor has the one to Mirza Zulfiqar."

   - **Sikh History from Persian Sources** (Editor: J.S. Grewal and Irfan Habib, New Delhi, 2001, Page: 59)

3. "There has been a good deal of controversy about the authorship of Dabistan-i-Mazahib. The writer himself has no where in the book mentioned his name, parentage or date of birth. Earlier, Mohsin-i-Fani Kashmiri was commonly known

to be the author of the book, but the work is non attributed by scholars to an Iranian named Maubad zulfiqar Ardastani (1615c-70). Maubad was a general term for a member or leader of the priestly order of the Zoroastrians."

4. **The Encyclopeadia of Sikhism** (Ed.) Harbans Singh, Pbi. Uni. Patiala, Vol I, 1998, p: 484. "Sir William Jones thought that the book was composed by Muhsin Fani, and his Judgement gave weight to the idea of somehow or other, linking the book with the name of Fani Kashmiri."
...And then Troyer says, "Erskine... concludes that It seems improbable that Mohsin Fani and the author of the Dabistan were the same person... he coincides with... Vans Kennedy."
5. **Mathnawiyyat-i-Fani Kashmiri,** Editor Dr. S.A.H. Abidi, Srinagar, 1964, P: 16.
6. "ਫ਼ਾਨੀ ਦਾ ਦੇਹਾਂਤ 1671 ਈ. ਵਿੱਚ ਕਸ਼ਮੀਰ ਵਿੱਚ ਹੋਇਆ। ਇਸ ਨੂੰ ਗੱਗਰੀ ਮਹੱਲਾ, ਮੁਸਾਫ਼ਰ ਮਜ਼ਾਰ ਵਿੱਚ ਦਫ਼ਨ ਕੀਤਾ ਗਿਆ ਜਿਸ ਨੂੰ ਪੁਰਾਤਨ ਸਮਿਆਂ ਵਿੱਚ ਕੁਤਬਦੀਨ ਪੁਰਾ ਆਖਿਆ ਜਾਂਦਾ ਸੀ।
– ਕੋਸ਼ਰ ਇਨਸਾਈ ਕਲੋਪੀਡੀਆ (ਕਸ਼ਮੀਰੀ) ਜੰਮੂ ਕਸ਼ਮੀਰ ਕਲੱਚਰਲ ਅਕੈਡਮੀ, ਸ੍ਰੀਨਗਰ, ਜਿਲਦ ਦੂਜੀ, 1989, ਸਫਾ: 196
7. "He devoted himself to the comparative study of religions and travelled extensively to this end, visiting farflung places such as Gujrat, Hyderabad (1643-49 A.D.) Orissa and Coromandal Coast (1651-53 A.D.). He also spent many years in Kashmir and Lahore (1631-42 A.D.). Returning to Patna, he settled down in the sector now known as Gulzarbagh. There he started compiling from his notes the book which has become famous as 'Dabistan-i-Mazahib."
8. " The author was possibly a grandson of Azar Kaiwan himself (a recent identification with Azars son Kaikhusran Isfandyar Seems improbable, owing to Azar Kaiwan having died at the age of eighty five while the author was yet an infant. The facts that the author gives for himself show that he was born C. 1615 and in the 1630's lived mostly in Kashmir, though he then probably also visites Lahore and other places in the Punjab."

- **Sikh history from persian Sources,** Ibid, p: 59-60.

9. " Ms: University Library coll., Box 2, No. 2 (Trancribed, 1792); Farsiya 2001. Shuba-i-Ami, (Transcribed in 1763) and M.A.O. Coll. collection F. Akhbar 18 (Trancribed, 1829).
10. **The Sikh Reference Book,** Dr. H.S. Dilgeer, Canada, 1997, p: 266.
11. "In 1642-44 he was at Lahore and from there he travelled to Guru Hargobinds seat in Kiratpur in 1643-44."

- **Sikh History from persian sources,** Ibid. P: 60.

12. **ਕੁੱਝ ਕੁ ਪੁਰਾਤਨ ਸਿੱਖ ਇਤਿਹਾਸਕ ਪਤ੍ਰੇ**- ਉਹੀ, ਸਫਾ: 3
13. "ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਸਾਹਿਬ ਦੀ ਇਛਾ ਅਨੁਸਾਰ ਪੰਡਿਤ ਜੀ ਨੇ ਫ਼ਾਰਸੀ ਦੀ ਕਿਤਾਬ ਦਬਿਸਤਾਨਿ-ਮੁਜ਼ਾਹਿਬ' ਦਾ ਉਰਦੂ ਅਨੁਵਾਦ 1880 ਵਿੱਚ ਕੀਤਾ। 1881 ਵਿੱਚ ਕਿਤਾਬ ਲਾਹੌਰ ਵਿੱਚ ਕਾਤਿਬਾਂ ਨੂੰ ਖ਼ੁਸ਼ਖ਼ਤ ਲਿਖਣ ਲਈ ਦਿੱਤੀ ਹੋਈ ਸੀ ਕਿ ਪੰਡਿਤ ਜੀ ਦਾ ਦੇਹਾਂਤ ਹੋ ਗਿਆ। ...ਇਸ ਦੀ ਇਕ ਕਾਪੀ ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿੱਚ ਪਈ ਹੋਈ ਹੈ।
ਸਿੱਖਾਂ ਦੇ ਰਾਜ ਦੀ ਵਿਥਿਆ- ਪੰਡਿਤ ਸ਼ਰਧਾ ਰਾਮ ਫਲੌਰੀ, 1868 ਈ. ਜਲੰਧਰ ਛਾਪ 1956 ਸਫਾ 82-83.

* * *

# ਜੰਮੂ ਵਿੱਚ ਸਿੱਖ ਰਾਜ ਦਾ ਯਾਦ ਚਿੰਨ੍ਹ...!
# ਸਮਾਧ ਮਹਾਰਾਣੀ ਚੰਦ ਕੌਰ

ਘਨੱਈਆ ਮਿਸਲ ਦੇ ਰਈਸ ਸ੍ਰ. ਜੈਮਲ ਸਿੰਘ ਦੇ ਘਰ ਪਿੰਡ ਫਤਹਿਗੜ੍ਹ, ਗੁਰਦਾਸਪੁਰ (ਪੰਜਾਬ) ਵਿੱਚ ਚੰਦ ਕੌਰ ਦਾ ਜਨਮ ੧੮੦੨ ਸੀ. ਈ. ਵਿੱਚ ਹੋਇਆ। ਅਜੇ ਚੰਦ ਕੌਰ ਦਸ ਵਰ੍ਹੇ ਦੀ ਹੀ ਸੀ ਕਿ ਉਸ ਦਾ ਵਿਆਹ ਫਰਵਰੀ ੧੮੧੨ ਸੀ.ਈ. ਵਿੱਚ ਸ਼ਹਿਜਾਦਾ ਖੜਕ ਸਿੰਘ (ਮਹਾਰਾਜਾ ਰਣਜੀਤ ਸਿੰਘ ਦਾ ਵੱਡਾ ਬੇਟਾ) ਨਾਲ ਹੋਇਆ। ੧੮੨੧ ਸੀ.ਈ. ਇਸੇ ਚੰਦ ਕੌਰ ਦੀ ਕੁੱਖੋਂ ਕੰਵਰ ਨੌਨਿਹਾਲ ਸਿੰਘ ਦਾ ਜਨਮ ਹੋਇਆ।

੪ ਨਵੰਬਰ ੧੮੫੦ ਨੂੰ ਸ਼ਹਿਜ਼ਾਦਾ ਖੜਕ ਸਿੰਘ ਅਤੇ ੫ ਨਵੰਬਰ ੧੮੪੦ ਨੂੰ ਕੰਵਰ ਨੌਨਿਹਾਲ ਸਿੰਘ ਡੋਗਰਿਆਂ ਦੀਆਂ ਸਾਜਿਸ਼ਾਂ ਦਾ ਸ਼ਿਕਾਰ ਹੋਣਾ ਪਿਆ। ਡੋਗਰਾ ਧਿਆਨ ਸਿਹੁੰ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਰਾਜ-ਭਾਗ ਦਾ ਮਾਲਕ ਬਣਾਉਣਾ ਚਾਹੁੰਦਾ ਸੀ ਪਰ ਉਸ ਦੇ ਅਸਲੀ ਇਰਾਦੇ ਕੁਝ ਹੋਰ ਸਨ। ਉਸ ਨੇ ਕੰਵਰ ਨੌਨਿਹਾਲ ਸਿੰਘ ਦੀ ਮੌਤ ਨੂੰ ਤਿੰਨ ਦਿਨਾਂ ਤੱਕ ਗੁਪਤਾ ਰੱਖਿਆ ਤਾਂ ਜੋ ਉਸ ਦੇ ਭੇਜੇ ਸੁਨੇਹੇ 'ਤੇ ਸ਼ੇਰ ਸਿੰਘ ਲਾਹੌਰ ਆ ਜਾਵੇ। ਪਰ ਡੋਗਰਾ ਧਿਆਨ ਸਿਹੁੰ ਦੇ ਇਸ ਮਨਸੂਬੇ ਨੂੰ ਉਸ ਦੇ ਵਿਰੋਧੀ ਸੰਧਾਵਾਲੀਏ ਸਰਦਾਰਾਂ ਨੇ ਕਾਮਯਾਬ ਨਾ ਹੋਣ ਦਿੱਤਾ। ਸੰਧੇਵਾਲੀਆ ਸਰਦਾਰ ਖੜਕ ਸਿੰਘ ਦੀ ਵਿਧਵਾ ਚੰਦ ਕੌਰ ਨੂੰ ਨੌਨਿਹਾਲ ਸਿੰਘ ਦੇ ਹੋਣ ਵਾਲੇ ਬੱਚੇ ਦੀ ਖਾਤਰ ਸ਼ਾਹੀ-ਪ੍ਰਤੀਨਿਧ ਵਜੋਂ ਮਾਨਤਾ ਦਿੰਦੇ ਸਨ।

ਡੋਗਰਾ ਧਿਆਨ ਸਿਹੁੰ ਚਾਹੁੰਦਾ ਸੀ ਕਿ ਮਹਾਰਾਣੀ ਚੰਦ ਕੌਰ ਉਸ ਦੇ ਲੜਕੇ ਹੀਰਾ ਸਿਹੁੰ ਨੂੰ ਤਖ਼ਤ ਦਾ ਮਾਲਕ ਬਣਾਵੇ। ਪਰ ਜਦੋਂ ਧਿਆਨ ਸਿਹੁੰ ਨੇ ਆਪਣੀ ਇੱਛਾ ਪੂਰੀ ਨਾ ਹੁੰਦੀ ਵੇਖੀ ਤਾਂ ਉਹ ਮਹਾਰਾਣੀ ਚੰਦ ਕੌਰ ਨਾਲ ਨਾਰਾਜ਼ਗੀ ਦੀਆਂ ਦਹਿਲੀਜ਼ਾਂ ਟੱਪਣ ਲੱਗਾ। ਹੀਰਾ ਸਿਹੁੰ ਦੇ ਤਖ਼ਤ ਦੀ ਖ਼ਾਹਿਸ਼ ਬਾਰੇ Major, Hugh Pears, 1896 ਵਿੱਚ, 'Memoirs of Alexander Gardner ਵਿੱਚ ਲਿਖਦਾ ਹੈ, "This dream was that Hira Singh, the heir to their family, or at least the most promising of its rising generation, might eventually succeed to the throne of Ranjit Singh. Those to be swept away were the male members of the Maharaja's family, and all those ministers, advisors and chiefs who would not join the Dogra party.... All these murders were brought about directly or indiretly by the Dogra brothers, Dhian Singh and Gulab Singh, for the eventual aggrandizement of their family in the person of Hira Singh." (Memoirs, pp: 212-13)

ਇਸੇ ਨੁਕਤੇ ਨੂੰ ਹਰੀ ਰਾਮ ਗੁਪਤਾ ਆਪਣੀ ਪੁਸਤਕ ਦੇ ਸਫਾ: ੬੦-੬੧ 'ਤੇ ਸਪੱਸ਼ਟ ਕਰਦਾ ਹੈ।

The personal of these news letters (Abstracts of intelligence from the Punjab, Lahore, Dec. 1843-Oct. 1844, about 300 reports in all) discloses a well-laid out plot to seize the Sikh Empire on the part of the Jammu Rajahs, in Particular by Gulab Singh. During the later years of Ranjit Singh's rule, Dhian Singh had been almost a dictator .... was it then too bold on ambition to hope that same day he (Hira Singh) might rule the Punjab as king, with Dhian Singh, his father as Prime Minister and chief Advisor.)

ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਵਿਰੋਧੀ ਧੜਿਆਂ ਦੇ ਕਈ ਹਿੱਸਿਆਂ ਦੀ ਹਮਾਇਤ ਹਾਸਿਲ ਸੀ। ਉਹ ਸਿੱਖ ਫ਼ੌਜਾਂ ਵਿੱਚ ਵੀ ਹਰਮਨ ਪਿਆਰਾ ਸੀ ਪਰ ਦੋਹਾਂ ਧੜਿਆਂ ਵਿੱਚ ਇੱਕ ਸਮਝੌਤਾ ਹੋਇਆ ਜਿਸ ਵਿੱਚ ਮਹਾਰਾਣੀ ਚੰਦ ਕੌਰ ਨੂੰ ਰਜਿੰਟ (ਸ਼ਾਹੀ-ਪ੍ਰਤੀਨਿਧ) ਬਣਾਇਆ ਗਿਆ ਅਤੇ ਡੋਗਰਾ ਧਿਆਨ ਸਿਹੁੰ ਮੁੱਖ ਮੰਤਰੀ। ੨ ਦਸੰਬਰ ੧੮੪੦ ਨੂੰ ਚੰਦ ਕੌਰ ਨੂੰ ਮਹਾਰਾਣੀ ਬਣਾਇਆ ਗਿਆ। ਮਹਾਰਾਣੀ ਦੀ ਇੱਛਾ ਉਸ ਦੇ ਹਿੰਮਤੀ ਜਜ਼ਬੇ ਦੀ ਮੂੰਹ ਬੋਲਦੀ ਤਸਵੀਰ ਸੀ। ਉਸ ਦੀ ਬਹਾਦਰੀ ਇਸ ਗੱਲੋਂ ਵੀ ਪ੍ਰਤੱਖ ਸੀ ਕਿ ਉਸ ਨੇ ਔਰਤਾਂ ਵਾਲੇ ਲਿਬਾਸ ਤਿਆਗ ਕੇ ਸਿਰ 'ਤੇ ਸਿਰਦਾਰਾਂ ਵਾਂਗ ਦਸਤਾਰ ਸਜਾ ਲਈ ਅਤੇ ਫੌਜੀ ਟੁਕੜੀਆਂ ਦੀ ਸਲਾਮੀ ਲੈਣ ਲੱਗ ਪਈ ਸੀ। ਉਹ ਆਖਦੀ ਸੀ "ਜੇਕਰ ਮਹਾਰਾਣੀ ਵਿਕਟੋਰੀਆ ਇੰਗਲੈਂਡ ਵਿੱਚ ਕਰ ਸਕਦੀ ਹੈ ਤਾਂ ਮੈਂ ਕਿਉਂ ਨਹੀਂ ਕਰ ਸਕਦੀ ?"

ਡੋਗਰਾ ਧਿਆਨ ਸਿਹੁੰ ਨੇ ਜਦੋਂ ਆਪਣੀਆਂ ਸਾਜ਼ਸ਼ਾਂ ਪੂਰੀਆਂ ਨਾ ਹੁੰਦੀਆਂ ਵੇਖੀਆਂ ਤਾਂ ਉਸ ਨੇ ਖੁਲ੍ਹੇ ਤੌਰ 'ਤੇ ਜਨਵਰੀ ੧੮੪੧ ਵਿੱਚ ਸ਼ੇਰ ਸਿੰਘ ਦਾ ਸਾਥ ਦੇਣ ਦਾ ਐਲਾਨ ਕਰ ਦਿੱਤਾ। ਖਾਲਸਾ ਫੌਜਾਂ ਨੇ ਵੀ ਪੰਜਾਬ ਦਾ ਮੁੱਖ ਮੁਖਤਿਆਰ ਮਹਾਰਾਜਾ ਸ਼ੇਰ ਸਿੰਘ ਨੂੰ ਬਣਾਉਣ ਦਾ ਐਲਾਨਨਾਮਾ ਜਾਰੀ ਕਰ ਦਿੱਤਾ ਸੀ। ਆਖਰ ਮਹਾਰਾਣੀ ਚੰਦ ਕੌਰ ਰਜ਼ਾਮੰਦੀ ਕਾਰਨ ਬਰਖਾਸਤ ਹੋ ਗਈ ਅਤੇ ਸ਼ੇਰ ਸਿੰਘ ਨੂੰ ਪੰਜਾਬ ਦਾ ਮਹਾਰਾਜਾ ੧੮ ਜਨਵਰੀ ੧੮੪੧ ਨੂੰ ਬਣਾਇਆ ਗਿਆ। ਮਹਾਰਾਜਾ ਸ਼ੇਰ ਸਿੰਘ ਨੇ ਆਪਣੀ ਵੱਡੀ ਭਰਜਾਈ ਚੰਦ ਕੌਰ ਨੂੰ ਜੰਮੂ ਵਿਖੇ ਜਾਗੀਰ ਦੇ ਦਿੱਤੀ।

੧੮੪੧ ਵਿੱਚ ਡੋਗਰਾ ਗੁਲਾਬ ਸਿਹੁੰ ਨੇ ਚੰਦ ਕੌਰ ਦੀ ਜਾਗੀਰ ਦਾ ਨਿਗਰਾਨ ਬਣ ਕੇ ਮਹਾਰਾਣੀ ਚੰਦ ਕੌਰ ਦੇ ਕੀਮਤੀ ਜੇਵਰ, ਗਹਿਣੇ ਅਤੇ ਹੋਰ ਕੀਮਤੀ ਸੋਨੇ, ਚਾਂਦੀ ਅਤੇ ਹੀਰਿਆਂ ਨੂੰ ਖੁਰਦ-ਬੁਰਦ ਕਰ ਦਿੱਤਾ। ਯਾਦ ਰਹੇ ਕਿ ਮਹਾਰਾਣੀ ਦੀ ਸਾਲਾਨਾ ਜਾਗੀਰ ੯,੦੦,੦੦੦ ਰੁਪਏ ਸੀ। ਚੰਦ ਕੌਰ ਦੇ ਸ਼ੁਭਚਿੰਤਕ ਸੰਧੇਵਾਲੀਆ ਸਰਦਾਰ ਸਤਲੁਜ ਤੋਂ ਪਾਰ ਅੰਗ੍ਰੇਜ਼ਾਂ ਦੀ ਹਦੂਦ ਅੰਦਰ ਚਲੇ ਗਏ ਸਨ। ਚੰਦ ਕੌਰ ਵਿਯੋਗ ਵਿੱਚ ਆ ਕੇ ਆਪਣੇ ਸਵਰਗਵਾਸੀ ਬੇਟੇ ਦੀ ਪੈਲਸ ਲਾਹੌਰ ਸ਼ਹਿਰ ਨੂੰ ਛੱਡ ਕੇ ਜੰਮੂ ਆ ਗਈ ਸੀ। ਯਾਦ ਰਹੇ ਕਿ ਡੋਗਰਾ ਧਿਆਨ ਸਿਹੁੰ ਦਾ ਵੱਡਾ ਭਰਾ ਡੋਗਰਾ ਗੁਲਾਬ ਸਿਹੁੰ ਜਿਸ ਦੀ ਜ਼ਿੰਮੇਵਾਰੀ ਮਹਾਰਾਣੀ ਚੰਦ ਕੌਰ ਦੀ ਜਾਇਦਾਦ ਦੀ ਦੇਖਭਾਲ ਕਰਨਾ ਸੀ, ਸੋਨੇ ਤੇ ਚਾਂਦੀ ਦੇ ਗੱਢੇ ਭਰ ਕੇ ਰਾਤ ਸਮੇਂ ਕਿਲ੍ਹੇ ਵਿੱਚੋਂ ਫਰਾਰ ਹੋ ਗਿਆ ਸੀ। ਜੁਲਾਈ ੧੮੪੧ ਵਿੱਚ ਕੰਵਰ ਨੌਨਿਹਾਲ ਸਿੰਘ ਦੀ ਬੇਵਾ ਸਾਹਿਬ ਕੌਰ ਦਾ ਗਰਭਪਾਤ ਡੋਗਰਿਆਂ ਦੀ ਸਾਜ਼ਿਸ਼ ਤਹਿਤ ਹੋ ਗਿਆ। ਇਸ ਨਾਲ ਚੰਦ

ਕੌਰ ਦੀਆਂ ਸਾਰੀਆਂ ਉਮੀਦਾਂ 'ਤੇ ਪਾਣੀ ਫਿਰ ਗਿਆ ਅਤੇ ਉਸ ਦਾ ਹੱਕ ਪੁਨਰ ਜੀਵਿਤ ਨਾ ਹੋ ਸਕਿਆ। ਪਰ ਸ਼ਾਹੀ ਦਰਬਾਰ ਦੀ ਲੁਕਵੀਂ ਯਾਰੀ ਅਜੇ ਕਰਵਟਾਂ ਲੈ ਰਹੀ ਸੀ।

ਜੰਮੂ ਵਿੱਚ ਡੋਗਰਾ ਧਿਆਨ ਸਿਹੁੰ ਨੇ ਮਹਾਰਾਣੀ ਦੀਆਂ ਸਾਰੀਆਂ ਨੌਕਰ-ਰਾਣੀਆਂ ਬਦਲ ਕੇ ਪਹਾੜੀ ਔਰਤਾਂ ਰੱਖ ਲਈਆਂ। ਧਿਆਨ ਸਿਹੁੰ ਨੇ ਚੰਦ ਕੌਰ ਦੀ ਰੋਟੀ ਵਿੱਚ ਜ਼ਹਿਰ ਦੇਣੀ ਸ਼ੁਰੂ ਕਰ ਦਿੱਤੀ ਅਤੇ ਅਖੀਰ ੧੧ ਜੂਨ ੧੮੪੨ ਨੂੰ ਪਹਾੜੀ ਔਰਤਾਂ ਕੋਲੋਂ ਮਹਾਰਾਣੀ ਦੇ ਸਿਰ 'ਤੇ ਲੱਕੜੀ ਦੇ ਡੰਡੇ ਮਰਵਾ ਮਰਵਾ ਕੇ ਉਸ ਨੂੰ ਸਦਾ ਦੀ ਨੀਂਦ ਸੁਆ ਦਿੱਤਾ। ਪਰ ਚਤੁਰ ਡੋਗਰਾ ਧਿਆਨ ਸਿਹੁੰ ਨੇ ਉਨ੍ਹਾਂ ਪਹਾੜੀ ਔਰਤਾਂ ਦੀਆਂ ਜ਼ੁਬਾਨਾਂ ਵੀ ਕੱਟ ਦਿੱਤੀਆਂ ਅਤੇ ਉਨ੍ਹਾਂ ਨੂੰ ਅਖੀਰ ਮਾਰ ਵੀ ਦਿੱਤਾ ਤਾਂ ਜੋ ਇਸ ਸਾਰੀ ਸਾਜ਼ਿਸ਼ ਦਾ ਭੇਤ ਖੁੱਲ੍ਹ ਨਾ ਜਾਵੇ!

ਡੋਗਰਾ ਧਿਆਨ ਸਿਹੁੰ ਦੀ ਲਾਹੌਰ ਸਰਕਾਰ ਦੀ ਲੁਕਵੀਂ ਯਾਰੀ ਨੇ ਖਾਲਸਾ ਫੌਜਾਂ ਨੂੰ ਝੁੰਜਲਾਹਟ ਵਿੱਚ ਪਾ ਦਿੱਤਾ ਅਤੇ ੧੮੪੫ ਵਿੱਚ ੩੫,੦੦੦ ਖਾਲਸਾ ਫੌਜਾਂ ਨੂੰ ਜੰਮੂ ਵੱਲ ਰਵਾਨਾ ਹੋਣਾ ਪਿਆ ਅਤੇ ਬੰਦੀ ਬਣਾ ਕੇ ਧਿਆਨ ਸਿਹੁੰ ਨੂੰ ਲਾਹੌਰ ਲਿਆਂਦਾ ਗਿਆ। ਉਸ ਹਾਲਤ ਵਿੱਚ ਵਾਪਿਸ ਆਉਣ ਦਿੱਤਾ ਜਦੋਂ ਉਸ ਨੇ ੬੮,੦੦,੦੦੦ ਰੁਪਏ ਜੁਰਮਾਨਾ ਭਰਨ ਦਾ ਇਕਰਾਰ ਕੀਤਾ ਅਤੇ ਅੱਗੇ ਤੋਂ ਚਤੁਰਾਈਆਂ ਨੂੰ ਤਿਆਗਣ ਦਾ ਵਾਅਦਾ ਕੀਤਾ।

ਡੋਗਰਾ ਗੁਲਾਬ ਸਿਹੁੰ ਦੇ ਅੰਗਰੇਜ਼ਾਂ ਨਾਲ ਨਾਜਾਇਜ਼ ਸੰਬੰਧ ਹੋਣ ਕਾਰਨ, ਉਸ ਨੇ ਲੁਧਿਆਣਾ ਵਿੱਚ ਬ੍ਰਗੇਡੀਰ ਵੀਲਰ ਨੂੰ ਸਾਰੇ ਫੌਜੀ ਭੇਤ ਪਹਿਲੀ ਐਂਗਲੋ-ਸਿੱਖ ਲੜਾਈ (੧੮੪੫-੪੬) ਦੀ ਸ਼ਾਮ ਸਮੇਂ ਦੇ ਦਿੱਤੇ ਸਨ। ਅੰਗਰੇਜ਼ਾਂ ਨੇ ਉਸ ਨੂੰ ਇਨ੍ਹਾਂ ਗੁਪਤ ਭੇਤਾਂ ਕਾਰਨ ਕਾਫੀ ਸਾਰੇ ਇਨਾਮ ਅਤੇ "੧੬ ਮਾਰਚ ੧੮੪੬ ਦਾ ਅਹਿਦਨਾਮਾ ਅੰਮ੍ਰਿਤਸਰ" ਦੇ ਦਿੱਤੇ।

ਮਹਾਰਾਣੀ ਚੰਦ ਕੌਰ ਜੰਮੂ ਵਿੱਚ ਹੀ ਡੋਗਰਿਆਂ ਵੱਲੋਂ ਮਾਰੀ ਗਈ ਅਤੇ ਇਥੇ ਹੀ ਉਸ ਦਾ ਸੰਸਕਾਰ ਆਪਣੀ ਜਾਗੀਰ ਵਿੱਚ ਕੀਤਾ ਗਿਆ। ਬਾਅਦ ਵਿੱਚ ਜੰਮੂ ਦੇ ਨਿਵਾਸੀਆਂ ਨੇ ਸਮਾਧ ਬਣਾਈ ਜਿਸ ਵਿੱਚ ਕੁਝ ਸਮੇਂ ਬਾਅਦ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਹੋਣਾ ਸ਼ੁਰੂ ਹੋ ਗਿਆ ਸੀ ਜਦੋਂ ਕਿ ਇਸ ਸਮੇਂ ਗੁਰਦੁਆਰੇ ਦੇ ਰੂਪ ਵਿੱਚ ਹੈ। ਬਹੁਤੀ ਆਬਾਦੀ ਹੋਣ ਉਪਰ ਇਸ ਨੂੰ 'ਚਾਂਦ ਨਗਰ' ਦਾ ਨਾਂ ਦਿੱਤਾ ਗਿਆ ਹੈ। ੧੯੬੦ ਵਿੱਚ ਜੰਮੂ ਕਸ਼ਮੀਰ ਦੇ ਕੁੱਝ ਸੂਝਵਾਨ ਸਿੱਖਾਂ ਨੇ ਮਹਾਰਾਣੀ ਚੰਦ ਕੌਰ ਖਾਲਸਾ ਹਾਈ ਸਕੂਲ ਖੋਲ੍ਹਿਆ ਜੋ ਬਾਅਦ ਵਿੱਚ ਵਧਾ ਕੇ ੧੯੮੯ ਵਿੱਚ ਕਾਲਜ ਬਣਾ ਦਿੱਤਾ ਗਿਆ ਹੈ। ਜੰਮੂ ਦੀਆਂ ਸਿੱਖ ਸੰਗਤਾਂ ਵੱਡੇ ਗੁਰਪੁਰਬ ਅਤੇ ਤਿਉਹਾਰ ਇਕੱਠ ਹੋ ਕੇ ਹਰ ਸਾਲ ਮਨਾਉਂਦੀਆਂ ਹਨ। ਅਜ ਕਲ੍ਹ ਇਥੇ ਵੱਡਾ ਗੁਰਦੁਆਰਾ ਗੁਰੂ ਨਾਨਕ ਸਾਹਿਬ ਪਾਤਸ਼ਾਹੀ ਪਹਿਲੀ ਅਤੇ ਵੱਡਾ ਸਰੋਵਰ ਬਣ ਚੁੱਕਿਆ ਹੈ।

## ਸਹਾਇਕ ਪੁਸਤਕ ਸੂਚੀ

* **The Encyclopaedia of Sikhism** (Harbans Singh, Chief Editor)
* **The Sikh Reference Book** (Dr. H.S. Dilgeer)
* **Punjab on the Eve of First Sikh War** (Hari Ram Gupta).

* **History of the Freedom Movement in the Punjab** (Ganda Singh)
* **Sikhism- Its Philosophy and History** (Daljeet Singh, Kharak Singh).
* **Mahan Kosh** (Bhai kahn Singh Nabha).
* **A History of Sikh Rule in Kashmir** (R.K. Parmu)

* * *

# ਤੇਜਸਵੀ ਡੇਰਾ ਸੰਤਪੁਰਾ ਡੰਨਾ

ਜੰਮੂ-ਕਸ਼ਮੀਰ ਵਿਚ ਪੁਰਾਤਨ ਸਮੇਂ ਤੋਂ ਸਿੱਖੀ ਦੇ ਪ੍ਰਚਾਰ ਤੇ ਪਾਸਾਰ ਲਈ ਕਈ ਡੇਰਾਨੁਮਾ ਟਕਸਾਲਾਂ ਪ੍ਰਚਲਿਤ ਰਹੀਆਂ ਹਨ, ਜਿਨ੍ਹਾਂ ਵਿਚ ਡੇਰਾ ਨੰਗਲੀ ਸਾਹਿਬ, ਡੇਰਾ ਸੰਤਪੁਰਾ ਡੰਨਾ, ਡੇਰਾ ਗੁਫਾ ਮੁਜ਼ਫਰਾਬਾਦ, ਡੇਰਾ ਬਸਨਾੜਾ ਆਦਿ ਵਿਸ਼ੇਸ਼ ਹਨ। ਇਨ੍ਹਾਂ ਦੀਆਂ ਘਾਲਾਂ ਵਿਲੱਖਣ ਤੇ ਮੌਲਿਕ ਆਖੀਆਂ ਜਾ ਸਕਦੀਆਂ ਹਨ। ਖਾਲਸਾ ਪੰਥ ਦੀ ਵ੍ਰਿਧੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਸ਼ਮੀਰ ਪਹਾੜ ਦੇਸ਼ ਲਈ ਭਾਈ ਅਮੋਲਕ ਸਿੰਘ, ਭਾਈ ਫੇਰੂ ਸਿੰਘ ਤੇ ਭਾਈ ਪੰਜਾਬ ਸਿੰਘ ਵਿਸ਼ੇਸ਼ ਸੇਵਕਾਂ ਨੂੰ ਰਵਾਨਾ ਕੀਤਾ ਸੀ। ਇਸ ਤਰ੍ਹਾਂ 'ਖੰਡੇ ਦੀ ਪਾਹੁਲ' ਵਾਲੇ ਸਾਬਤ-ਸੂਰਤ ਅੰਮ੍ਰਿਤੀਏ ਸਿੰਘਾਂ ਦੇ ਸਰੂਪ ਇਸ ਧਰਤੀ 'ਤੇ 18ਵੀਂ ਸਦੀ ਵਿਚ ਦਿਖਾਈ ਦੇਣ ਲੱਗੇ। ਭਾਈ ਅਮੋਲਕ ਸਿੰਘ ਕਸ਼ਮੀਰ ਵਿਚ ਖਾਲਸਾ ਪੰਥ ਦੇ ਪ੍ਰਚਾਰ ਦੇ ਮੀਰੇ-ਕਾਰਵਾਂ ਬਣੇ।

ਡੇਰਾ ਸੰਤਪੁਰਾ ਡੰਨਾ ਨੇ ਵੀ ਹੋਰ ਡੇਰਿਆਂ ਵਾਂਗ ਸਮੇਂ-ਸਮੇਂ ਅਤਿਅੰਤ ਫਸਵੀਆਂ ਪ੍ਰਸਥਿਤੀਆਂ ਅਤੇ ਸੂਲੀਆਂ ਵੰਗਾਰਾਂ ਤੇ ਵੱਡ-ਆਕਾਰੀ ਚੁਣੌਤੀਆਂ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ, ਪਰ ਇਨ੍ਹਾਂ ਦੇ ਬਾਵਜੂਦ ਰੂਹਾਨੀ ਰਮਜ਼ਾਂ ਨੂੰ ਘਰ-ਘਰ ਪਹੁੰਚਾਉਣ ਲਈ ਅਗਰਗਾਮੀ ਰਹੇ। ਡੇਰਾ ਡੰਨਾ ਦੀ ਸਥਾਪਨਾ ਸੰਤ ਪੰਜਾਬ ਸਿੰਘ ਦੇ ਇਕ ਸੇਵਕ ਭਾਈ ਦਇਆ ਸਿੰਘ ਨੇ ਪਿੰਡ ਡੰਨਾ ਵਿਖੇ ਇਕ ਧਰਮਸ਼ਾਲਾ ਦੇ ਰੂਪ ਵਿਚ ਕੀਤੀ। ਉਨ੍ਹਾਂ ਤੋਂ ਬਾਅਦ ਕਰਮਵਾਰ ਭਾਈ ਗੁਰਮੁਖ ਸਿੰਘ, ਭਾਈ ਤਾਰਾ ਸਿੰਘ, ਭਾਈ ਖੁਸ਼ਹਾਲ ਸਿੰਘ, ਭਾਈ ਗੁਰਦਿੱਤ ਸਿੰਘ, ਸੰਤ ਗੁਰਬਖਸ਼ ਸਿੰਘ ਅਤੇ ਅਜੋਕੇ ਮੁਖੀ ਸੰਤ ਤੇਜਵੰਤ ਸਿੰਘ ਸੁਸ਼ੋਭਿਤ ਹਨ। ਭਾਈ ਦਇਆ ਸਿੰਘ ਦੀ ਬਿਰਧ ਅਵਸਥਾ ਹੋਣ ਕਾਰਨ ਆਪਣੇ ਭਤੀਜੇ ਭਾਈ ਗੁਰਮੁਖ ਸਿੰਘ ਨੂੰ 'ਡੰਨੇ ਡੇਰੇ' ਦੀ ਸੇਵਾ ਬਖਸ਼ੀ। ਭਾਈ ਗੁਰਮੁਖ ਸਿੰਘ ਪਤਵੰਤੇ ਸਿੰਘਾਂ ਨੂੰ ਨਾਲ ਲੈ ਕੇ ਭਾਈ ਤਾਰਾ ਸਿੰਘ ਕੋਲ ਚਲੇ ਗਏ, ਜੋ ਭਜਨ ਬੰਦਗੀ ਵਿਚ ਲੀਨ ਸਨ। ਸਾਰੇ ਸਿੰਘ ਉਨ੍ਹਾਂ ਨੂੰ ਧਰਮਸ਼ਾਲਾ ਲੈ ਆਏ ਅਤੇ ਸਾਰਿਆਂ ਨੇ ਡੇਰੇ ਦੀ ਸੇਵਾ ਭਾਈ ਸੰਤ ਤਾਰਾ ਸਿੰਘ ਨੂੰ ਸੌਂਪ ਦਿੱਤੀ। ਭਾਈ ਤਾਰਾ ਸਿੰਘ ਦਾ ਮਿਲਾਪ ਸੰਤ ਭਾਈ ਮੇਲਾ ਸਿੰਘ ਨਾਲ ਹੋਇਆ ਜੋ ਗੁਰਭਾਈਆਂ ਵਾਲਾ ਚਿਰਜੀਵੀ ਰਿਹਾ।

1859 ਈ. ਵਿਚ ਸੰਤ ਜੀ ਨੇ ਇਲਾਕੇ ਦੇ ਸਿੰਘਾਂ ਦਾ ਭਾਰੀ ਇਕੱਠ ਕੀਤਾ, ਜਿਸ ਵਿਚ ਸ: ਗਾੜਾ ਸਿੰਘ ਕਿਲ੍ਹੇਦਾਰ ਵੀ ਸ਼ਾਮਿਲ ਸੀ। ਇਸੇ ਇਕੱਠ ਵਿਚ ਭਾਈ ਖੁਸ਼ਹਾਲ ਸਿੰਘ ਨੂੰ ਡੇਰਾ ਸੰਤਪੁਰਾ ਡੰਨਾ ਦੀ ਜ਼ਿੰਮੇਵਾਰੀ ਸੌਂਪੀ ਗਈ। ਭਾਈ ਖੁਸ਼ਹਾਲ ਸਿੰਘ ਵੀ ਆਪਣੇ ਬਜ਼ੁਰਗਾਂ ਵਾਂਗ ਧਰਮ ਪ੍ਰਚਾਰ ਵਿਚ ਜੁਟ ਗਏ। ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਬੇਟੇ ਭਾਈ ਗੁਰਦਿੱਤ ਸਿੰਘ ਡੇਰੇ ਦੇ ਮੁਖੀ ਬਣੇ। ਉਹ ਇਲਾਕੇ ਦੀਆਂ ਸਿੱਖ ਸੰਗਤਾਂ ਵਿਚ ਬਹੁਤ ਸਤਿਕਾਰੇ ਜਾਂਦੇ ਸਨ। ਆਪ ਸੰਮਤ 1994 ਬਿਕ੍ਰਮੀ ਵਿਚ ਅਕਾਲ ਚਲਾਣਾ ਕਰ ਗਏ।

ਸੰਤ ਗੁਰਦਿੱਤ ਸਿੰਘ ਤੋਂ ਬਾਅਦ ਉਨ੍ਹਾਂ ਦੇ ਹੋਣਹਾਰ ਸਪੁੱਤਰ ਸੰਤ ਗੁਰਬਖਸ਼ ਸਿੰਘ ਨੇ ਡੇਰੇ ਦੀ ਸੇਵਾ ਸੰਭਾਲੀ। ਚੇਤ ਮਹੀਨੇ ਵਿਚ ਭਾਰੀ ਗੁਰਮਤਿ ਸਮਾਗਮ ਕਰਦੇ, ਜਿਸ ਵਿਚ ਹਜ਼ਾਰਾਂ ਸਿੰਘ, ਦੀਦਾਰੀ ਸੂਰਮੇ, ਭਿੰਨ-ਭਿੰਨ ਡੇਰਿਆਂ ਦੇ ਮੁਖੀ, ਅਕਾਲੀ ਕੌਰ ਸਿੰਘ ਨਿਹੰਗ, ਪੰਜਾਬ ਤੋਂ ਲੀਡਰ, ਕਥਾਵਾਚਕ ਸ਼ਾਮਿਲ ਹੁੰਦੇ। ਅੱਜ ਵੀ ਚੇਤ ਦਾ ਗੁਰਮਤਿ ਸਮਾਗਮ ਗੁਰੂ ਨਾਨਕ ਨਗਰ, ਜੰਮੂ ਵਿਚ ਡੇਰੇ ਵੱਲੋਂ ਬਾਦਸਤੂਰ ਹੁੰਦਾ ਹੈ।

ਸੰਤ ਗੁਰਬਖਸ਼ ਸਿੰਘ ਦੇ ਅਕਾਲ ਚਲਾਣੇ ਬਾਅਦ 20 ਫਰਵਰੀ, 2012 ਨੂੰ ਡੇਰਾ ਡੰਨਾ, ਜੰਮੂ ਵਿਚ ਭਾਰੀ ਗੁਰਮਤਿ ਸਮਾਗਮ ਹੋਇਆ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਗਿ: ਜਗਤਾਰ ਸਿੰਘ ਹੈੱਡ ਗ੍ਰੰਥੀ ਦਰਬਾਰ ਸਾਹਿਬ ਸ਼ਾਮਿਲ ਹੋਏ। ਇਸੇ ਇਕੱਠ ਵਿਚ ਸੰਤ ਤੇਜਵੰਤ ਸਿੰਘ ਨੂੰ ਦਸਤਾਰਬੰਦੀ ਕਰਕੇ ਡੇਰੇ ਦੀ ਸੇਵਾ ਸੌਂਪੀ ਗਈ।

# ਸ਼ਹੀਦ ਭਗਤ ਸਿੰਘ : ਦੇਸ਼ ਦਾ ਚਾਨਣ ਮੁਨਾਰਾ

ਸ਼ਹੀਦ ਜਿਥੇ ਧਰਮ, ਕੌਮ ਅਤੇ ਦੇਸ਼ ਦੇ ਚਾਨਣ ਮੁਨਾਰੇ ਹੁੰਦੇ ਹਨ ਉਥੇ ਆਉਣ ਵਾਲੀਆਂ ਪੀੜ੍ਹੀਆਂ ਲਈ ਪੱਥ-ਪ੍ਰਦਰਸ਼ਕ। ਭਾਰਤ ਦੀ ਆਜ਼ਾਦੀ ਵਿਚ ਸਿੱਖ ਦੇਸ਼ ਭਗਤਾਂ ਦਾ ਖ਼ਾਸ ਯੋਗਦਾਨ ਰਿਹਾ ਹੈ। ਸ਼ਹੀਦ ਭਗਤ ਸਿੰਘ ਦੀ ਫਾਂਸੀ ਕੁਝ ਬੀਤੇ ਸਾਲਾਂ ਦਾ ਦਸਤਾਵੇਜ਼ ਨਹੀਂ ਸਗੋਂ ਅੱਧੀ ਸ਼ਤਾਬਦੀ ਤੇ ਉੱਕਰੀ ਇਤਿਹਾਸਕ ਦਾਸਤਾਨ ਹੈ! ਪਿਛਲੇ ਕੁਝ ਸਾਲਾਂ ਤੋਂ ਸਿਆਸੀ ਲੋਕਾਂ ਨੇ ਭਗਤ ਸਿੰਘ ਨੂੰ ਨਾਸਤਕ ਪ੍ਰਚਾਰਨ ਦਾ ਯਤਨ ਕੀਤਾ ਹੈ ਅਤੇ ਉਸਦੀ ਧਾਰਮਕ ਵਿਚਾਰਧਾਰਾ ਨੂੰ ਜਾਣ ਬੁਝ ਕੇ ਅਣਗੌਲਿਆ ਛਡਿਆ ਹੈ। ਇਹੋ ਕਾਰਣ ਹੈ ਕਿ ਉਸ ਦੀ ਧਾਰਮਿਕ ਵਿਚਾਰਧਾਰਾ ਆਮ ਸਿੱਖ ਨੌਜਵਾਨਾਂ ਲਈ ਮਾਰਗ-ਦਰਸ਼ਨ ਨਹੀਂ ਬਣ ਸਕੀ।

ਭਗਤ ਸਿੰਘ ਦਾ ਜਨਮ ਚੱਕ ਨੰਬਰ 105 ਪਿੰਡ ਬੰਗਾ, ਜ਼ਿਲ੍ਹਾ ਲਾਇਲਪੁਰ (ਹੁਣ ਪਾਕਿਸਤਾਨ) ਵਿਚ ਸ੍ਰ: ਕਿਸ਼ਨ ਸਿੰਘ ਦੇ ਘਰ ਹੋਇਆ। ਸਰਦਾਰ ਭਗਤ ਸਿੰਘ ਇਕ ਐਸੇ ਗੁਰਸਿੱਖ ਪ੍ਰਵਾਰ ਨਾਲ ਸੰਬੰਧਤ ਸੀ, ਜਿਸ ਪ੍ਰਵਾਰ ਦੀਆਂ ਦੇਸ਼ ਦੀ ਆਜ਼ਾਦੀ ਪ੍ਰਤੀ ਕੁਰਬਾਨੀਆਂ ਤੇ ਘਾਲਨਾਵਾਂ ਬੇਮਿਸਾਲ ਸਨ। ਸੋਹਣ ਸਿੰਘ ਜੋਸ਼ ਆਪਣੀ ਪੁਸਤਕ ਵਿਚ ਲਿਖਦੇ ਹਨ, ਭਗਤ ਸਿੰਘ ਦਾ ਪਿਤਾ ਕਿਸ਼ਨ ਸਿੰਘ ਤੇ ਉਸਦੇ ਚਾਚੇ ਅਜੀਤ ਸਿੰਘ ਅਤੇ ਸਵਰਨ ਸਿੰਘ ਸਾਰੇ ਹੀ ਅੰਗਰੇਜ਼ ਸਾਮਰਾਜ ਦੀ ਗੁਲਾਮੀ ਦੇ ਵਿਰੁੱਧ ਆਜ਼ਾਦੀ ਦੇ ਸੰਘਰਸ਼ ਵਿਚ ਲੜਦੇ ਰਹੇ ਤੇ ਉਸਦੇ ਸਾਰੇ ਵੱਡਿਆਂ ਨੇ ਇਸ ਲੜਾਈ ਵਿਚ ਜੇਲ੍ਹਾਂ ਕੱਟੀਆਂ।[1]

ਸਿੱਖ ਸ਼ਹੀਦਾਂ ਤੇ ਦੇਸ਼ ਭਗਤਾਂ ਦੇ ਇਤਿਹਾਸ ਨਾਲ ਉਸ ਨੂੰ ਅੰਤਾਂ ਦਾ ਮੋਹ ਸੀ। ਉਹ ਆਮ ਤੌਰ 'ਤੇ ਸਿੱਖ ਸੂਰਬੀਰਾਂ ਦੀਆਂ ਜੀਵਨੀਆਂ ਦਾ ਅਧਿਐਨ ਕਰਦਾ ਸੀ। ਗ਼ਦਰ ਲਹਿਰ ਦੇ ਸਿੱਖ ਨੌਜਵਾਨ ਕਰਤਾਰ ਸਿੰਘ ਸਰਾਭਾ ਤੋਂ ਉਹ ਕਾਫ਼ੀ ਪ੍ਰਭਾਵਿਤ ਹੋਇਆ। ਆਪਣੇ ਕਾਲਜ ਸਮੇਂ ਤੋਂ ਹੀ ਭਗਤ ਸਿੰਘ ਬੱਬਰ ਅਕਾਲੀ ਲਹਿਰ ਨਾਲ ਬੱਝ ਗਿਆ ਸੀ। 'ਅਕਾਲੀ ਲਹਿਰ ਵਿਚ ਉਸਨੇ ਵਧ ਚੜ੍ਹ ਕੇ ਹਿੱਸਾ ਲਿਆ। ਇਕ ਵਾਰੀ ਮੋਰਚੇ ਨੂੰ ਜਾਣ ਵਾਲਾ ਇਕ ਜਥਾ ਉਨ੍ਹਾਂ ਦੇ ਪਿੰਡੋਂ ਲੰਘਣਾ ਸੀ। ਸਰਕਾਰ ਦੇ ਝੋਲੀ ਚੁੱਕਾਂ ਨੇ ਪੂਰਾ ਯਤਨ ਕੀਤਾ ਕਿ ਪਿੰਡ ਵਿਚ ਜਥੇ ਦਾ ਸਵਾਗਤ ਨਾ ਕੀਤਾ ਜਾਵੇ। ਭਗਤ ਸਿੰਘ ਨੇ ਜਥੇ ਨੂੰ ਭੋਜਨ (ਲੰਗਰ)[2] ਛਕਾਉਣ ਦਾ ਪ੍ਰਬੰਧ ਕੀਤਾ।

ਭਗਤ ਸਿੰਘ ਸਿੱਖ ਸ਼ਹੀਦਾਂ, ਜਰਨੈਲਾਂ, ਦੇਸ਼ ਭਗਤਾਂ ਅਤੇ ਮਹਾਨ ਇਨਕਲਾਬੀਆਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਆਮ ਤੌਰ 'ਤੇ ਆਪਣੇ ਦੋਸਤ ਮਿੱਤਰਾਂ ਨਾਲ ਕਰਦਾ ਰਹਿੰਦਾ ਸੀ। ਜਦ ਭਗਤ ਸਿੰਘ ਨੂੰ ਸ਼ਿਵ ਵਰਮਾ (ਦੋਸਤ) ਸ੍ਰ: ਅਜੀਤ ਸਿੰਘ ਤੇ ਬੱਬਰ ਅਕਾਲੀ ਲਹਿਰ ਦੇ ਬਹਾਦਰਾਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਕਰਦਾ ਤਾਂ ਭਗਤ ਸਿੰਘ ਆਮ ਤੌਰ ਤੇ ਜਜ਼ਬਾਤੀ ਹੋ ਜਾਂਦਾ ਸੀ। ਭਗਤ ਸਿੰਘ ਦਾ ਅਕਾਲੀ ਲਹਿਰ ਨਾਲ ਇੰਨਾ ਸੰਬੰਧ ਸੀ ਕਿ 8 ਜੁਲਾਈ 1925 ਨੂੰ ਉਸਦੇ ਜੈਤੋ ਦੇ ਮੋਰਚੇ ਵਿਚ ਵਾਰੰਟ ਗ੍ਰਿਫਤਾਰੀ ਵੀ

ਜਾਰੀ ਹੋਏ ਪਰ ਉਹ ਬਚਣ ਵਿਚ ਕਾਮਯਾਬ ਹੋ ਗਿਆ ਸੀ। ਕਾਲਜ ਸਮੇਂ ਤੋਂ ਹੀ ਉਹ ਸਿੱਖੀ ਰਹਿਤ-ਬਹਿਤ ਤੇ ਪੰਜਾਬੀ ਪਹਿਰਾਵੇ ਦਾ ਧਾਰਨੀ ਸਿੱਖ ਨੌਜਵਾਨ ਸੀ। ਕੱਦ-ਕਾਠ ਵਜੋਂ ਉਹ ਪੂਰਾ ਪੰਜਾਬੀ ਗੱਭਰੂ ਸੀ। ਲੰਬਾ ਕੱਦ, ਕਾਫ਼ੀ ਗੋਰਾ ਰੰਗ, ਛੋਟੀਆਂ ਅੱਖਾਂ, ਚੁਭਵੀਂ ਟੇਢੀ ਨਿਗਾਹ, ਸੋਹਣਾ ਜਿਹਾ ਮੁਖੜਾ ਤੇ ਹਲਕੀ ਜਿਹੀ ਛੋਟੀ ਛੋਟੀ ਦਾੜ੍ਹੀ, ਕੇਸ ਤੇ ਪਗੜੀ।[3]

ਭਗਤ ਸਿੰਘ ਦੀਆਂ ਲਿਖੀਆਂ ਚਿੱਠੀਆਂ ਤੋਂ ਹੀ ਉਸ ਦੀ ਧਾਰਮਕ ਵਿਚਾਰਧਾਰਾ ਦੇ ਸੰਕੇਤ ਸਹਿਜੇ ਹੀ ਮਿਲ ਪੈਂਦੇ ਹਨ। ਰਾਜਸੀ ਹਿੰਦੂਆਂ ਨੇ ਭਗਤ ਸਿੰਘ ਦੀ ਧਾਰਮਿਕ ਵਿਚਾਰਧਾਰਾ ਅਤੇ ਉਸ ਦੇ ਸਰੀਰਕ ਰੂਪ ਨੂੰ ਹੋਰ ਦਾ ਹੋਰ ਸਿੱਖੀ ਤੋਂ ਉਪਰਾਮ ਰੰਗ ਦੇ ਦਿੱਤਾ ਹੈ। ਜਿਹੜੇ ਪੱਤਰ ਉਹ ਆਪਣੇ ਘਰ ਦਿਆਂ ਅਤੇ ਸਾਕ ਸੰਬੰਧੀਆਂ ਨੂੰ ਲਿਖਦਾ ਰਿਹਾ ਉਸ ਵਿਚ ਉਹ ਆਰੰਭ '੧ੳ' ਨਾਲ ਕਰਦਾ ਸੀ ਖ਼ਤਮ 'ਸਤਿ ਸ੍ਰੀ ਅਕਾਲ' ਨਾਲ।[4]

ਬਚਪਨ ਵਿਚ ਭਗਤ ਸਿੰਘ ਜਦੋਂ ਜ਼ਲ੍ਹਿਆਂ ਵਾਲੇ ਬਾਗ (ਅੰਮ੍ਰਿਤਸਰ) ਗਿਆ ਤਾਂ ਉਹ ਦਰਬਾਰ ਸਾਹਿਬ ਮੱਥਾ ਟੇਕ ਕੇ ਦੇਸ਼ ਨੂੰ ਆਜ਼ਾਦ ਕਰਾਉਣ ਦੀ ਸਹੁੰ ਖਾ ਕੇ ਆਇਆ ਸੀ। ਕਾਲਜ ਦੇ ਅਖ਼ੀਰਲੇ ਦਿਨਾਂ ਵਿਚ ਭਗਤ ਸਿੰਘ ਦਾ ਸਮਾਜਵਾਦੀ ਸਾਹਿਤ ਪੜ੍ਹਣ ਵਲ ਥੋੜ੍ਹਾ ਬਹੁਤਾ ਝੁਕਾਅ ਜ਼ਰੂਰ ਹੋਇਆ ਪਰ ਉਦੋਂ ਵੀ ਉਹ ਰੱਬ ਤੇ ਪੂਰਨ ਵਿਸ਼ਵਾਸ ਰੱਖਦਾ ਸੀ। ਭਗਤ ਸਿੰਘ ਆਪ ਆਪਣੀ ਪੁਸਤਕ[5] ਵਿਚ ਲਿਖਦਾ ਹੈ, 'ਨਾ ਮਿਲਵਰਤਨ ਦੇ ਦਿਨਾਂ ਦੌਰਾਨ ਮੈਂ ਨੈਸ਼ਨਲ ਕਾਲਜ ਵਿਚ ਦਾਖਲ ਹੋ ਗਿਆ। ਉਥੇ ਹੀ ਮੈਂ ਸਾਰੀਆਂ ਧਾਰਮਿਕ ਸਮੱਸਿਆਵਾਂ ਬਾਰੇ ਇਥੋਂ ਤੱਕ ਕਿ ਰੱਬ ਬਾਰੇ ਵੀ ਖੁੱਲ੍ਹੇ ਤੌਰ ਤੇ ਸੋਚਣਾ ਅਤੇ ਇਨ੍ਹਾਂ ਬਾਰੇ ਵਿਚਾਰ-ਚਰਚਾ ਕਰਨੀ ਸ਼ੁਰੂ ਕਰ ਦਿੱਤੀ। ਪਰ ਮੇਰਾ ਉਦੋਂ ਵੀ ਰੱਬ ਵਿਚ ਪੱਕਾ ਵਿਸ਼ਵਾਸ ਸੀ।'

ਸਤੰਬਰ 17, 1928 ਨੂੰ ਭਗਤ ਸਿੰਘ ਨੇ ਜੇ.ਪੀ. ਸਾਂਡਰਸ ਲਾਹੌਰ ਪੁਲਸ ਸੁਪਰੀਟੈਂਡੈਂਟ ਦਾ ਕਤਲ ਕੀਤਾ। ਪੰਡਤ ਜਵਾਹਰ ਲਾਲ ਨਹਿਰੂ ਆਪਣੀ ਪੁਸਤਕ[6] ਵਿਚ ਲਿਖਦੇ ਹਨ, ਉਸ ਵੇਲੇ ਲੋਕਾਂ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਉਸ (ਭਗਤ ਸਿੰਘ) ਨੇ ਲਾਲਾ ਜੀ ਅਤੇ ਲਾਲਾ ਜੀ ਦੇ ਰੂਪ ਵਿਚ ਕੌਮ ਦੀ ਇੱਜ਼ਤ ਰੱਖੀ ਹੈ। ਸਾਂਡਰਸ ਦੇ ਕਤਲ ਤੋਂ ਬਾਅਦ ਦੋਸਤਾਂ-ਯਾਰਾਂ ਨੇ ਭਗਤ ਸਿੰਘ ਨੂੰ ਕੇਸ ਕਤਲ ਕਰਕੇ ਭੇਸ ਬਦਲਾਉਣ ਦੀ ਸਲਾਹ ਦਿੱਤੀ ਪਰ ਉਹ ਨਾ ਮੰਨਿਆ। ਦਿੱਲੀ ਮੀਟਿੰਗ ਜਿਸ ਦੀ ਪ੍ਰਧਾਨਗੀ ਉਸ ਆਪ ਕੀਤੀ ਉਦੋਂ ਤੱਕ ਭਗਤ ਸਿੰਘ ਕੇਸ, ਕੰਘਾ, ਕੱਛਾ, ਕੜਾ ਤੇ ਕ੍ਰਿਪਾਨ ਦਾ ਧਾਰਨੀ ਸਿੱਖ ਨੌਜਵਾਨ ਸੀ ਜਿਸ ਦੀ ਗਵਾਹੀ ਉਸਦਾ ਸਾਥੀ ਸ਼ਿਵ ਵਰਮਾ ਆਪਣੀ ਪੁਸਤਕ[7] ਵਿਚ ਦੇਂਦਾ ਹੈ।

ਸ੍ਰ. ਭਗਤ ਸਿੰਘ ਤੇ ਸਾਥੀਆਂ ਨੇ 8 ਅਪ੍ਰੈਲ 1929 ਨੂੰ ਦਿੱਲੀ ਸੈਂਟਰਲ ਲੈਜਸਲੇਟਿਓ ਅਸੰਬਲੀ ਵਿਚ ਬੰਬ ਸੁੱਟਿਆ। ਦਿੱਲੀ ਬੰਬ ਕੇਸ ਦੇ ਸਿਲਸਿਲੇ ਵਿਚ ਭਗਤ ਸਿੰਘ ਤੇ ਸਾਥੀਆਂ ਨੂੰ ਉਮਰ ਕੈਦ ਹੋਈ। 6 ਜੂਨ 1929 ਨੂੰ ਲਾਹੌਰ ਅਦਾਲਤ ਵਿਚ ਭਗਤ ਸਿੰਘ ਵੱਲੋਂ ਲਿਖਿਆ ਹੋਇਆ ਤਾਰੀਖੀ ਬਿਆਨ ਜਨਾਬ ਆਸਫ਼ ਅਲੀ ਨੇ ਦਿੱਤਾ ਉਸ ਤੋਂ ਸਾਫ਼ ਜ਼ਾਹਿਰ ਹੈ ਕਿ ਭਗਤ ਸਿੰਘ ਸਭ ਤੋਂ ਵੱਧ ਗੁਰੂ ਗੋਬਿੰਦ ਸਿੰਘ ਜੀ ਦੀ ਇਨਕਲਾਬੀ ਵਿਚਾਰਧਾਰਾ ਤੋਂ ਪ੍ਰਭਾਵਤ ਸੀ ਤੇ ਫਿਰ ਕਿਸੇ ਹੋਰ ਤੋਂ! ਬਿਆਨ ਇਸ ਤਰ੍ਹਾਂ ਸੀ, 'ਔਰ ਇਸ ਮੈਂ ਜੋ ਨਈ ਤਹਰੀਰ ਉਠ ਖੜੀ ਹੁਈ ਹੈ ਜਿਸਕੇ ਲੀਏ ਹਮ ਪਹਿਲੇ ਸੇ ਇੰਤਬਾ ਕਰ ਚੁਕੇ ਹੈਂ

ਵੋਹ ਗੁਰੂ ਗੋਬਿੰਦ ਸਿੰਘ ਜੀ, ਸ਼ਿਵਾ ਜੀ, ਕਮਾਲਪਾਸ਼ਾ ਔਰ ਰਜ਼ਾਖਾਨ ਵਾਸ਼ਿੰਗਟਨ ਔਰ ਗਰੇਬਾਹਲਟੀ ਔਰ ਜਾਫ਼ਤੇ ਔਰ ਲਿੰਕਨ ਤੇ ਆਦਰਸ਼ਾਂ ਸੇ ਤਹਿਰੀਕ ਬਨੀ ਹੈ।'

ਭਗਤ ਸਿੰਘ ਨੇ ਕੇਸ ਕਦੋਂ ਤੇ ਕਿਥੇ ਕਤਲ ਕੀਤੇ ਇਸ ਬਾਰੇ ਇਤਿਹਾਸਕਾਰ ਖਾਮੋਸ਼ ਹਨ। ਫ਼ਿਲਹਾਲ ਸੁਖਦੇਵ (ਭਗਤ ਸਿੰਘ ਦਾ ਸਾਥੀ) ਦੀ ਇਕ ਹਾਸ਼ੀਏ ਆਰਾਈ ਤਹਿਰੀਰ ਜੋ ਲਾਹੌਰ ਕਾਨਸਪੈਸੀ ਕੇਸ ਦੀ ਨਕਲ ਦੇ ਪੰਨਾ 29 ਤੇ ਦਰਜ ਹੈ ਅਤੇ ਜੋ ਅੱਜਕਲ੍ਹ ਨਹਿਰੂ ਮੈਮੋਰੀਅਲ ਅਜਾਇਬਘਰ ਦਿੱਲੀ ਵਿਚ ਪਈ ਹੈ ਉਸ ਤੋਂ ਸਾਫ਼ ਜ਼ਾਹਿਰ ਹੈ ਕਿ ਭਗਤ ਸਿੰਘ ਨੇ ਕੇਸ ਕਟਵਾਏ ਨਹੀਂ ਸਗੋਂ ਛੋਟੇ ਕੀਤੇ ਸਨ। ਫਿਰੋਜ਼ਪੁਰ ਦੇ ਇਕ ਪੱਤਰਕਾਰ ਸਤਪਾਲ ਬਾਗੀ ਨੇ ਇਹ ਯੱਬਲੀ[8] ਮਾਰੀ ਹੈ ਕਿ ਭਗਤ ਸਿੰਘ ਨੇ ਕੇਸ ਫਿਰੋਜ਼ਪੁਰ ਦੇ ਇਕ ਨਾਈ ਗਜੇਨੰਦ ਕੋਲੋਂ ਕਟਵਾਏ ਸਨ। ਇਸ ਪੱਤਰਕਾਰ ਤੇ ਇਸ ਦੇ ਪਿਤਾ ਨੇ ਭਗਤ ਸਿੰਘ ਬਾਰੇ ਕਾਫ਼ੀ ਮਨਘੜਤ ਗੱਲਾਂ ਲਿਖੀਆਂ ਹਨ। ਸੱਚ ਤਾਂ ਇਹ ਹੈ ਕਿ ਭਗਤ ਸਿੰਘ ਦੀ ਪਗੜੀ ਵਾਲੀ ਫੋਟੋ ਤੋਂ ਸਿਆਸੀ ਹਿੰਦੂਆਂ ਨੂੰ ਬੜੀ ਰੰਜਸ਼ ਹੁੰਦੀ ਹੈ! ਕੁਛ ਲੋਗੋਂ ਕਾ ਇਤਰਾਜ਼ ਹੈ ਕਿ ਭਗਤ ਸਿੰਘ ਕਾ ਮੁਜਸਮਾਂ (ਜੋ ਉਸ ਕੇ ਜਾਏ ਪੈਦਾਇਸ਼ ਖਟਕੜਕਲਾਂ ਮੇਂ ਹੈ) ਔਰ ਉਸਕੀ ਤਸਵੀਰ ਜੋ ਹੁਸੈਨੀਵਾਲਾ ਮੇਂ ਹੈ ਵੋਹ ਪਗੜੀ ਕੇ ਬਜਾਏ ਹੈਟ ਮੇਂ ਹੋਨੀ ਚਾਹੀਏ ਥੀ। ਕਿਉਂਕਿ ਭਗਤ ਸਿੰਘ ਜੋ ਹਰ ਹਿੰਦੁਸਤਾਨੀ ਕੇ ਦਿਲ ਵਾ ਦਿਮਾਗ਼ ਮੇਂ ਛੁਪਾ ਹੁਆ ਹੈ ਵੋਹ ਹੈਟ ਵਾਲਾ ਭਗਤ ਸਿੰਘ ਹੈ, ਲਹਿਜ਼ਾ ਭਗਤ ਸਿੰਘ ਕੀ ਲਾਖੋਂ ਔਰ ਕਰੋੜੋਂ ਤਸਵੀਰੇਂ ਜੋ ਜੰਗੇ-ਆਜ਼ਾਦੀ ਮੇਂ ਹਰ ਘਰ ਮੇਂ ਲਗੀ ਹੁਈ ਥੀਂ ਔਰ ਵੋਹ ਫੋਟੋ ਜਿਸ ਕੀ ਬਿਨਾਂ ਪਰ ਭਗਤ ਸਿੰਘ ਕੇ ਸਰ ਪਰ ਦਸ ਹਜ਼ਾਰ ਕਾ ਇਨਾਮ ਥਾ ਸਾਰੀ ਕੀ ਸਾਰੀ ਹੈਟ ਵਾਲੀ ਤਸਵੀਰੇਂ ਹੈਂ![9]

ਸਰਦਾਰ ਭਗਤ ਸਿੰਘ ਦੀ ਮਾਂ-ਬੋਲੀ ਪੰਜਾਬੀ ਸੀ। ਪੰਜਾਬੀ ਤੋਂ ਇਲਾਵਾ ਉਸ ਨੂੰ ਅੰਗਰੇਜ਼ੀ, ਉਰਦੂ, ਹਿੰਦੀ, ਬੰਗਲਾ ਆਦਿ ਜ਼ਬਾਨਾਂ ਵਿਚ ਮਹਾਰਤ ਹਾਸਲ ਸੀ। ਕਿਹਾ ਜਾਂਦਾ ਹੈ ਭਗਤ ਸਿੰਘ ਨੇ ਜੇਲ੍ਹ ਵਿਚ ਤਿੰਨ ਪੁਸਤਕਾਂ ਲਿਖੀਆਂ ਜਿਨ੍ਹਾਂ ਬਾਰੇ ਅਜੇ ਖੋਜ ਜਾਰੀ ਹੈ।

27 ਸਤੰਬਰ 1931 ਦੇ ਅਖ਼ਬਾਰ People (English) ਵਿਚੋਂ ਭਗਤ ਸਿੰਘ ਦਾ ਲੇਖ 'ਮੈਂ ਨਾਸਤਕ ਕਿਉਂ ਹਾਂ' ਪਿੱਛੇ ਜਿਹੇ ਹੀ ਇਤਿਹਾਸਕਾਰ ਪ੍ਰੋ. ਬਿਪਨਚੰਦਰ ਨੇ ਲੱਭਿਆ ਹੈ, ਜਿਸ ਨੂੰ ਜੇਲ੍ਹ ਵਿਚ ਲਿਖੀ ਭਗਤ ਸਿੰਘ ਦੀ ਪੁਸਤਕ ਮੰਨਦੇ ਹਨ। ਹੋ ਸਕਦਾ ਹੈ ਬਾਕੀ ਦੋ ਪੁਸਤਕਾਂ ਵਿਚ (ਜੋ ਉਪਲੱਬਧ ਨਹੀਂ) ਇਕ ਪੁਸਤਕ ਸਿਖ ਧਰਮ ਵਿਚ ਮੁੜ ਪ੍ਰਵੇਸ਼ ਬਾਰੇ ਲਿਖੀ ਗਈ ਹੋਵੇ ? ਕਿਉਂਕਿ ਭਗਤ ਸਿੰਘ ਫਾਂਸੀ ਚੜ੍ਹਨ ਤੋਂ ਪਹਿਲਾਂ ਭਾਈ ਰਣਧੀਰ ਸਿੰਘ ਜੀ ਤੋਂ ਕਾਫੀ ਪ੍ਰਭਾਵਤ ਹੋਇਆ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਵੀ ਅਕਾਲੀ ਲਹਿਰ ਸਮੇਂ ਹੋਰ ਸਿੱਖ ਦੇਸ਼ ਭਗਤਾਂ ਵਾਂਗ ਲਾਹੌਰ ਜੇਲ੍ਹ ਵਿਚ ਨਜ਼ਰਬੰਦ ਸਨ—'Bhai Sahib Randhir Singh was imprisoned by the British during the Akali Movement as he was suspected of being a revolutionary. He is well educated and comes from good family. A friend had lent me his books 'Jail chitthian' (Letters from Jail) written during his imprisonment and later developed into a highly readable book in Gurmukhi script.'[10]

ਲਾਹੌਰ ਜੇਲ੍ਹ ਵਿਚ ਸ੍ਰ: ਭਗਤ ਸਿੰਘ ਨੇ ਭਾਈ ਰਣਧੀਰ ਸਿੰਘ ਜੀ ਨੂੰ ਮਿਲਣ ਦੀ ਖ਼ਾਹਿਸ਼ ਪ੍ਰਗਟ ਕੀਤੀ ਜੋ ਪੂਰੀ ਹੋਈ।[11] ਭਾਈ ਸਾਹਿਬ ਨੇ ਪਹਿਲਾ ਪ੍ਰਸ਼ਨ ਭਗਤ ਸਿੰਘ ਨੂੰ ਕੀਤਾ ਕਿ 'ਤੈਨੂੰ ਕੇਸ ਨਹੀਂ ਸਨ ਕਟਵਾਉਣੇ ਚਾਹੀਦੇ' ਤਾਂ ਭਗਤ ਸਿੰਘ ਨੇ ਜੋ ਜਵਾਬ ਦਿੱਤਾ ਉਹ ਭਾਈ ਸਾਹਿਬ ਨੇ ਆਪਣੀ ਪੁਸਤਕ[22] ਵਿਚ ਦਰਜ ਕੀਤਾ ਹੈ, 'ਕੇਸ ਤਾਂ ਮੈਂ ਰੱਖ ਲੈਂਦਾ ਪਰ ਐਸਾ ਕਰਨ ਵਿਚ ਮੈਨੂੰ ਆਪਣੇ ਸਾਥੀ ਦੱਤ (ਬੀ.ਕੇ. ਦੱਤ) ਦੀ ਹਮਦਰਦੀ ਤੇ ਸਾਥੀਪੁਣੇ ਵਾਲੀ ਅਪਣੱਤ ਪ੍ਰਾਪਤ ਨਾ ਹੁੰਦੀ। ਦੂਜੀ ਮੈਨੂੰ ਏਡੀ ਸ਼ੋਹਰਤ ਹਾਸਲ ਨਾ ਹੁੰਦੀ, ਜਿੱਡੀ ਅੱਜ ਅਖਬਾਰੀ ਦੁਨੀਆਂ ਵਿਚ ਹੋ ਰਹੀ ਹੈ। ਮੈਂ ਸੱਚ ਕਹਿੰਦਾ ਹਾਂ ਕਿ 1914-15 ਵਾਲੇ ਦੇਸ਼ ਭਗਤਾਂ ਦੇ ਮੁਕਾਬਲੇ ਮੇਰੀ ਕੁਰਬਾਨੀ ਐਵੇਂ ਤੁਛ ਜਿਹੀ ਹੈ। ਕੁਰਬਾਨੀ ਕਰਕੇ ਵੀ 1914-15 ਵਾਲਿਆਂ ਨੂੰ ਉਸ ਵਕਤ ਦੀ ਅਖ਼ਬਾਰੀ ਦਨੀਆਂ ਵਿਚ ਏਡਾ ਮਾਣ ਨਾ ਮਿਲਿਆ। ਇਹ ਮਨਮਤੀ ਅਖ਼ਬਾਰਾਂ ਦੀ ਬਦੌਲਤ ਹੀ ਮੇਰੇ ਮਨ ਨੂੰ ਏਡੀ ਸ਼ੋਹਰਤ ਮਿਲੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਜੇ ਮੈਂ ਸਿੱਖ ਸਮਝਿਆ ਜਾਂਦਾ ਤੇ ਮੇਰੇ ਮੂੰਹ ਸਿਰ ਤੇ ਕੇਸ, ਦਾਹੜੇ ਵਾਲੇ ਸਿੱਖ ਹੋਣ ਦੀ ਨਿਸ਼ਾਨੀ ਹੁੰਦੀ ਤਾਂ ਇਹ ਮਨਮਤੀ ਅਖ਼ਬਾਰਾਂ ਵਾਲੇ ਮੇਰੀ ਸ਼ੋਭਾ ਵਡਿਆਈ ਬਾਰੇ ਇਕ ਲਫ਼ਜ਼ ਵੀ ਨਾ ਲਿਖਦੇ। ਮੈਨੂੰ ਇਹ ਪਤਾ ਸੀ ਕਿ ਹਿੰਦੂ ਅਖ਼ਬਾਰ ਸਿੱਖ ਦੇਸ਼ ਭਗਤਾਂ ਦੀ ਵਡਿਆਈ ਲਿਖਣੋਂ ਖੁਣਸ ਖਾਂਦੇ ਹਨ ਤੇ ਇਨ੍ਹਾਂ ਨੂੰ ਉਨ੍ਹਾਂ ਦੀ ਵਡਿਆਈ ਭਾਉਂਦੀ ਨਹੀਂ। ਜੇ ਮੈਂ ਵੀ ਕੇਸ ਰੱਖ ਲੈਂਦਾ ਤਾਂ ਮੈਨੂੰ ਵਡਿਆਉਣਾ ਕੀਹਨੇ ਸੀ ਛੁਟਿਆਉਂਦੇ ਹੀ। ਇਸ ਲਈ ਮੈਂ ਕੇਸ ਰੱਖਣੋਂ ਘਸੇਲ ਮਾਰ ਛੱਡੀ।

ਭਾਈ ਰਣਧੀਰ ਸਿੰਘ ਜੀ ਨੇ ਉਸ ਨੂੰ ਸਿੱਖ ਧਰਮ ਦੇ ਗੌਰਵਮਈ ਵਿਰਸੇ, ਸਿੱਖ ਸ਼ਹੀਦਾਂ ਤੇ ਦੇਸ਼ ਭਗਤਾਂ ਬਾਰੇ ਜਦ ਜਾਣੂ ਕਰਵਾਇਆ ਤਾਂ ਭਗਤ ਸਿੰਘ ਨੇ ਵਿਸ਼ਵਾਸ ਕਰਦੇ ਹੋਏ ਕਿਹਾ, "ਮੈਂ ਸਚਮੁਚ ਬਹੁਤ ਬੁਰਾ ਕੀਤਾ ਹੈ, ਜੋ ਮੈਂ ਆਪਣੇ ਖਾਨਦਾਨ ਦੀ ਪੁਸ਼ਤ-ਬ-ਪੁਸ਼ਤ ਚਲੀ ਆ ਰਹੀ ਕੇਸ ਰੱਖਣ ਦੀ ਰਵਾਇਤ ਦੇ ਉਲਟ ਗੁਰੂ ਦੀ ਮੋਹਰ ਦੀ ਬੇਅਦਬੀ ਕੀਤੀ।"[12]

ਭਾਈ ਸਾਹਿਬ ਨਾਲ ਹੋਈ ਵਾਰਤਾਲਾਪ ਤੋਂ ਬਾਅਦ ਭਗਤ ਸਿੰਘ ਦਾ ਨਿਸ਼ਕ੍ਰਿਆ ਸਿੱਖ ਮੀਰੀ ਲਛਣ ਫਿਰ ਵਿਦਮਾਨ ਹੋ ਗਿਆ ਤੇ ਉਹ ਰੱਬ ਵਿਚ ਵਿਸ਼ਵਾਸ ਕਰਨ ਲੱਗ ਪਿਆ। ਮੇਰੇ ਕਿਸੇ ਦੋਸਤ ਨੇ ਮੈਨੂੰ ਅਰਦਾਸ ਕਰਨ ਲਈ ਕਿਹਾ ਸੀ। ਜਦ ਮੈਂ ਉਹਨੂੰ ਦਸਿਆ ਕਿ ਮੈਂ ਨਾਸਤਕ ਹਾਂ, ਤਾਂ ਉਹ ਕਹਿਣ ਲੱਗਾ, "ਦੇਖੀਂ ਆਪਣੇ ਆਖਰੀ ਦਿਨਾਂ 'ਚ ਤੂੰ ਰੱਬ ਨੂੰ ਮੰਨਣ ਲੱਗ ਜਾਵੇਂਗਾ।"[13]

ਸੱਚ ਤਾਂ ਇਹ ਹੈ ਕਿ ਭਾਈ ਸਾਹਿਬ ਦੀ ਮੁਲਾਕਾਤ ਤੋਂ ਬਾਅਦ ਉਸਨੇ ਕੇਸ ਤੇ ਦਾੜ੍ਹੀ ਰੱਖਣੀ ਸ਼ੁਰੂ ਕਰ ਦਿੱਤੇ ਸਨ। S. Bhagat Singh was so much impressed by Bhai Sahib's (Randhir Singh) life in the Central Jail Lahore, where both of them were lodged, that he started wearing long hair and beard."[14]

ਸ੍ਰ: ਭਗਤ ਸਿੰਘ ਤੇ ਸਾਥੀਆਂ ਨੂੰ ਕੇਂਦਰੀ ਜੇਲ੍ਹ ਲਾਹੌਰ ਵਿਚ 23 ਮਾਰਚ 1931 ਨੂੰ ਸ਼ਾਮ ਦੇ 7 ਵਜ ਕੇ 15 ਮਿੰਟ ਤੇ ਫ਼ਾਂਸੀ ਦੇ ਦਿੱਤੀ ਗਈ। ਫਾਂਸੀ ਚੜ੍ਹਨ ਤੋਂ ਪਹਿਲਾਂ ਭਗਤ ਸਿੰਘ ਨੇ ਅੰਗਰੇਜ਼ ਸਰਕਾਰ ਅੱਗੇ ਦੋ ਇੱਛਾਵਾਂ ਪ੍ਰਗਟ ਕੀਤੀਆਂ ਜਿਨ੍ਹਾਂ ਦਾ ਜ਼ਿਕਰ ਸਰਦਾਰ

ਕਪੂਰ ਸਿੰਘ ਆਪਣੀ ਪੁਸਤਕ[15] ਵਿਚ ਇੰਜ ਕਰਦੇ ਹਨ, ਇਥੇ ਇਕ ਹੋਰ ਗੱਲ ਵਰਣਨ ਯੋਗ ਹੈ ਕਿ ਸ਼ਹੀਦ ਭਗਤ ਸਿੰਘ ਜੀ ਨੇ ਕਿਹਾ ਸੀ ਕਿ ਉਨ੍ਹਾਂ ਦਾ ਦਾਹ ਸੰਸਕਾਰ ਸਿੱਖ ਰਹੁ ਰੀਤੀ ਨਾਲ ਹੋਵੇ। ਇਹ ਗੱਲ ਅੰਗਰੇਜ਼ ਸਰਕਾਰ ਨੇ ਮੰਨ ਲਈ ਸੀ ਅਤੇ ਸ਼ਹੀਦ ਭਗਤ ਸਿੰਘ ਦੀ ਦੂਸਰੀ ਇੱਛਾ ਸੀ ਕਿ ਉਸਨੂੰ ਫ਼ਾਂਸੀ ਲਾਉਣ ਤੋਂ ਪਹਿਲਾਂ ਭਾਈ ਰਣਧੀਰ ਸਿੰਘ ਜੋ ਕਿ ਉਸ ਵੇਲੇ ਜੇਲ੍ਹ ਵਿਚ ਛੁੱਟਣ ਵਾਲੇ ਸਨ, ਦੀ ਜਥੇਦਾਰੀ ਹੇਠ ਪੰਜ ਪਿਆਰਿਆਂ ਰਾਹੀਂ ਅੰਮ੍ਰਿਤ ਛਕਣ ਦਿੱਤਾ ਜਾਵੇ! ਇਹ ਮੰਗ ਅੰਗਰੇਜ਼ ਸਰਕਾਰ ਨੇ ਪੂਰੀ ਨਹੀਂ ਕੀਤੀ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਇਕ ਕਰਨੀ ਵਾਲੇ ਸੰਤ ਹੋਏ ਹਨ, ਉਥੇ ਭਾਈ ਸਾਹਿਬ ਭਾਈ ਕਪੂਰ ਸਿੰਘ (National Professor of Sikhism) ਇਕ ਭਰੋਸੇਯੋਗ ਇਤਿਹਾਸਕਾਰ ਹਨ। ਸਪੱਸ਼ਟ ਹੈ ਕਿ ਹਿੰਦੂ ਅਖ਼ਬਾਰਾਂ ਅਤੇ ਸਾਥੀਆਂ ਦੇ ਸਾਥੀਪੁਣੇ ਕਾਰਨ ਹੀ ਭਗਤ ਸਿੰਘ ਨੇ ਕੇਸ ਕਟਵਾਏ। ਉਸਦੇ ਦਿਲ ਵਿਚ ਸਿੱਖ ਧਰਮ ਅਤੇ ਸਿੱਖ ਸ਼ਹੀਦਾਂ, ਦੇਸ਼ ਭਗਤਾਂ ਲਈ ਬਹੁਤ ਸਤਿਕਾਰ ਸੀ। ਇਹੋ ਕਾਰਨ ਹੈ ਕਿ ਉਸਨੇ ਸਿੱਖੀ ਵਿਰਸੇ ਗੁਰੂ ਗੋਬਿੰਦ ਸਿੰਘ ਜੀ ਦੀ ਇਨਕਲਾਬੀ ਵਿਚਾਰਧਾਰਾ ਨੂੰ ਦਿਸ਼ਾ ਸੂਚਕ ਮੰਨ ਕੇ ਭਾਰਤ ਦੀ ਆਜ਼ਾਦੀ ਲਈ ਕ੍ਰਾਂਤੀਕਾਰੀ ਰਾਹ ਚੁਣਿਆ। ਆਮ ਤੌਰ 'ਤੇ ਭਗਤ ਸਿੰਘ ਦੇ ਬੁੱਲ੍ਹਾਂ ਤੇ ਇਹ ਸ਼ੇਅਰ ਲਰਜ਼ਦਾ ਰਹਿੰਦਾ ਸੀ :

> ਉਹ ਸੂਰਤਾਂ ਓ ਰੱਬਾ ਕਿਸ ਦੇਸ਼ ਵਸਦੀਆਂ ਨੇ
> ਵੇਖਣ ਲਈ ਜਿਨ੍ਹਾਂ ਨੂੰ ਅੱਖਾਂ ਤਰਸਦੀਆਂ ਨੇ

## ਟਿੱਪਣੀਆਂ ਅਤੇ ਹਵਾਲੇ

1. ਸੋਹਣ ਸਿੰਘ ਜੋਸ਼—**ਭਗਤ ਸਿੰਘ ਨਾਲ ਮੇਰੀਆਂ ਮੁਲਾਕਾਤਾਂ**
2. ਸ਼ਿਵ ਵਰਮਾ—**23 ਮਾਰਚ ਦੇ ਸ਼ਹੀਦ**, ਬਲਰਾਜ ਸਾਹਨੀ 'ਯਾਦਗਾਰ ਘਰੇਲੂ ਪੁਸਤਕਮਾਲਾ' ਅੰਮ੍ਰਿਤਸਰ, ਪੰਨਾ 7
3. ਉਹੀ, ਪੰਨਾ 16
4. ਸਰਦਾਰ ਕਪੂਰ ਸਿੰਘ (ਭਾਈ ਸਾਹਿਬ)—**ਸਾਚੀ ਸਾਖੀ**, ਨਵਯੁਗ ਪਬਲਿਸ਼ਰਜ਼, ਦਿੱਲੀ 1979, ਪੰਨਾ 67
5. ਭਗਤ ਸਿੰਘ—**ਮੈਂ ਨਾਸਤਕ ਕਿਉਂ ਹਾਂ**, ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ 1979, ਪੰਨਾ 67
6. Jawahar Lal Nehru (Pandit)—**My Story**
7. ਸ਼ਿਵ ਵਰਮਾ—ਉਹੀ, ਪੰਨਾ 38
8. ਸਤਪਾਲ ਬਾਗੀ—**'ਹਿੰਦ ਸਮਾਚਾਰ'** ਰੋਜ਼ਾਨਾ, ਜਲੰਧਰ, 23 ਮਾਰਚ 1983
9. ਖੁਲਰ ਕੇ.ਕੇ.—**ਸ਼ਹੀਦ ਭਗਤ ਸਿੰਘ** (ਉਰਦੂ) ਪੰਨਾ 121
10. Urban S.S. (Maj. Gen.)—**The Guru's of India,** Page 66
11. ਰਣਧੀਰ ਸਿੰਘ (ਭਾਈ ਸਾਹਿਬ)—**ਜੇਲ੍ਹ ਚਿੱਠੀਆਂ**, ਪੰਨਾ 453
12. ਉਹੀ, ਪੰਨਾ 454

13. ਭਗਤ ਸਿੰਘ—**ਮੈਂ ਨਾਸਤਕ ਕਿਉਂ ਹਾਂ**, ਉਹੀ ਪੰਨਾ 35
14. Gur Rattanpal Singh–**Illustrated history of the Sikhs,** Chandigarh, 1979, Page 125
15. ਸਰਦਾਰ ਕਪੂਰ ਸਿੰਘ (ਭਾਈ ਸਾਹਿਬ)—**ਸਾਚੀ ਸਾਖੀ**, ਉਹੀ, ਪੰਨਾ 67

# ਆਜ਼ਾਦੀ ਦਾ ਗੂੰਜਵਾਂ ਬੋਲ : ਸ਼ਹੀਦ ਕਰਤਾਰ ਸਿੰਘ ਸਰਾਭਾ

**ਜੀਵਨ ਦੀ ਮੁੱਢਲੀ-ਪੈੜ** : ਸ. ਮੰਗਲ ਸਿੰਘ (ਗਰੇਵਾਲ) ਦੇ ਘਰ ਪਿੰਡ ਸਰਾਭਾ (ਲੁਧਿਆਣਾ, ਪੰਜਾਬ) ਵਿਚ ਬਾਲਕ ਕਰਤਾਰ ਸਿੰਘ ਦਾ ਜਨਮ ੨੪ ਮਈ ੧੮੯੬ ਈ. ਨੂੰ ਹੋਇਆ। ਜ਼ਿੰਦਗੀ ਦੀਆਂ ਕੁਝ ਖੜ੍ਹਾਵਾਂ ਹੀ ਤੁਰਿਆ ਸੀ ਕਿ ਮਾਤਾ ਅਤੇ ਪਿਤਾ ਜੀ ਅਲਵਿਦਾ ਆਖ ਗਏ। ਬਾਲਕ ਕਰਤਾਰ ਸਿੰਘ ਦੀ ਉਸ ਦੇ ਬਾਬੇ ਨੇ ਚੰਗੀ ਤਰ੍ਹਾਂ ਪਰਵਰਸ਼ਿ ਕੀਤੀ। ਪੰਜਵੀਂ ਜਮਾਤ ਆਪਣੇ ਪਿੰਡ ਦੇ ਸਕੂਲ ਤੋਂ ਪਾਸ ਕਰ ਕੇ, ਉਹ 'ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ' ਵਿਚ ਦਾਖ਼ਲ ਹੋ ਗਿਆ। ਦਸਵੀਂ ਦੀ ਪੜ੍ਹਾਈ ਦੌਰਾਨ ਉਹ ਸਕੂਲ ਦੀ ਖੇਡ ਟੀਮ ਦਾ ਮੋਹਰੀ ਬਣ ਗਿਆ। ਸਕੂਲ ਜਾਣ ਤੋਂ ਪਹਿਲਾਂ ਉਹ ਪਿੰਡ ਦੇ ਗੁਰਦੁਆਰਾ ਸਾਹਿਬ ਨਤਮਸਤਕ ਹੁੰਦਾ। ਸਿੱਖ ਸ਼ਹੀਦਾਂ ਅਤੇ ਸੂਰਮਿਆਂ ਦੀਆਂ ਲਾਸਾਨੀ ਕੁਰਬਾਨੀਆਂ ਬਾਰੇ ਉਹ ਆਪਣੇ ਬਾਬੇ ਅਤੇ ਚਾਚੇ ਕੋਲੋਂ ਲਗਾਤਾਰ ਸੁਣਦਾ ਰਹਿੰਦਾ। ਦਸਵੀਂ ਪੜ੍ਹਦਿਆਂ ਹੀ ਉਸ ਨੂੰ ਉਸ ਦਾ ਚਾਚਾ ਉੜੀਸਾ ਲੈ ਗਿਆ, ਜਿੱਥੇ ਦਸਵੀਂ ਪਾਸ ਕਰਕੇ ਉਹ ਕਾਲਜ ਦਾਖ਼ਲ ਹੋਇਆ। ਅਜੇ ਉਹ ਸੋਲ੍ਹਾਂ ਵਰ੍ਹੇ ਦਾ ਹੀ ਸੀ, ਕਿ ਸਾਰੇ ਰਿਸ਼ਤੇਦਾਰਾਂ ਨੇ ਸਲਾਹ ਕਰਕੇ ਉਸ ਨੂੰ ਸਾਨਫਰਾਂਸਿਸਕੋ (ਕੈਲੇਫੋਰਨੀਆ, ਅਮਰੀਕਾ) ਜਨਵਰੀ ੧੯੧੨ ਈ: ਨੂੰ ਭੇਜ ਦਿੱਤਾ। ਇਮੀਗ੍ਰੇਸ਼ਨ ਅਫ਼ਸਰ ਵੱਲੋਂ ਹਿੰਦੁਸਤਾਨੀਆਂ ਨੂੰ ਬੜਾ ਤੰਗ ਕੀਤਾ ਜਾਂਦਾ ਸੀ, ਜਿਸ ਦੇ ਵਤੀਰੇ ਨੇ ਸ. ਕਰਤਾਰ ਸਿੰਘ ਦੇ ਜੀਵਨ 'ਤੇ ਬੜਾ ਅਸਰ ਕੀਤਾ। ੧੯੧੪ ਈ: ਵਿਚ ਬਹੁਤੇ ਹਿੰਦੁਸਤਾਨੀ ਵਿਦੇਸ਼ਾਂ ਵਿਚ ਜਾ ਕੇ ਮਜ਼ਦੂਰੀ ਕਰਨ, ਜਾਂ ਫੌਜ ਵਿਚ ਭਰਤੀ ਆਦਿ ਹੋਣ ਲਈ ਜਾਂਦੇ ਸਨ। ਸ. ਕਰਤਾਰ ਸਿੰਘ ਨੇ ਆਪਣਾ ਨਾਂ ਕੈਮਿਸਟਰੀ ਦੀ ਡਿਗਰੀ ਲਈ ਯੂਨੀਵਰਸਿਟੀ ਆਫ਼ ਕੈਲੇਫੋਰਨੀਆ (ਬਰੱਕਲੇ) ਵਿਚ ਦਰਜ ਕਰਾਇਆ। ਉਹ ਬਾਗਾਂ ਵਿਚ ਮੇਵਾ ਚੁਣਨ ਲਈ ਮਜ਼ਦੂਰੀ ਕਰਦਾ ਅਤੇ ਰਾਤ ਨੂੰ ਯੂਨੀਵਰਸਿਟੀ ਪੜ੍ਹਨ ਜਾਂਦਾ। ਉਹ ਵਿਦਿਆਰਥੀਆਂ ਅਤੇ ਕਾਮਿਆਂ ਵਿਚ ਘੁਲ-ਮਿਲ ਗਿਆ। ਉਹ ਹਿੰਦੁਸਤਾਨੀ ਵਿਦਿਆਰਥੀਆਂ ਦੀ ਬਣੀ ਸੰਸਥਾ 'ਨਾਲੰਦਾ ਕਲੱਬ' ਵਿਚ ਸ਼ਾਮਲ ਹੋਇਆ, ਜਿੱਥੇ ਆਜ਼ਾਦੀ ਹਾਸਲ ਕਰਨ ਦੇ ਵਿਚਾਰ-ਵਟਾਂਦਰੇ ਹੁੰਦੇ ਰਹਿੰਦੇ।

**ਧਾਰਮਿਕ ਚੇਤਨਾ ਵੱਲ** : ਸ. ਕਰਤਾਰ ਸਿੰਘ ਸਰਾਭਾ ਦਾ ਧਾਰਮਿਕ ਦ੍ਰਿਸ਼ਟੀਕੋਣ ਬੜਾ ਬਲਵਾਨ ਅਤੇ ਅਧਿਐਨ ਮੁਖੀ ਸੀ। ਉਹ ਮੁੱਢ ਤੋਂ ਹੀ ਸਕੂਲ ਜਾਣ ਤੋਂ ਪਹਿਲਾਂ ਪਿੰਡ ਦੇ ਗੁਰਦੁਆਰਾ ਸਾਹਿਬ ਜਾਂਦਾ ਅਤੇ ਸਿੱਖੀ ਦੇ ਗੌਰਵਮਈ ਵਿਰਸੇ ਬਾਰੇ ਚੇਤੰਨ ਹੁੰਦਾ। ਸਿੱਖ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਸਿੱਖ ਸ਼ਹੀਦਾਂ ਦੀਆਂ ਸਾਖੀਆਂ ਉਹ ਆਪਣੇ ਹਮਜਮਾਤੀਆਂ ਨਾਲ ਸਾਂਝੀਆਂ ਕਰਕੇ ਫ਼ਖ਼ਰ ਮਹਿਸੂਸ ਕਰਦਾ ਰਹਿੰਦਾ। ਉਹ ਦਸਵੀਂ ਪੜ੍ਹਦਿਆਂ ਹੀ ਸਿੱਖ ਇਤਿਹਾਸ ਦਾ ਅਧਿਐਨ ਕਰ ਚੁੱਕਾ ਸੀ। ਇਸ ਧਾਰਮਿਕ ਚੇਤਨਾ ਨੇ ਉਸ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ ਹਿੰਦੁਸਤਾਨ ਦੀ ਅਜ਼ਾਦੀ ਲਈ ਮੀਰੇ ਕਾਰਵਾਂ ਬਣਾ

ਦਿੱਤਾ ਸੀ। ਸਿੱਖ ਗੁਰੂ-ਸਾਹਿਬਾਨ ਅਤੇ ਸ਼ਹੀਦਾਂ ਦੀਆਂ ਅਨੋਖੀਆਂ ਕੁਰਬਾਨੀਆਂ ਉਸ ਲਈ ਪ੍ਰੇਰਨਾ-ਸ੍ਰੋਤ ਅਤੇ ਆਦਰਸ਼ ਹੋ ਨਿਬੜੀਆਂ। ਸੰਨ ੧੯੧੦-੧੯੧੨ ਦੇ ਵਰ੍ਹਿਆਂ ਦੌਰਾਨ ਉਸ ਨੇ ਬਹੁਤ ਸਾਰੀਆਂ ਸਿੱਖ ਇਤਿਹਾਸ, ਤਵਾਰੀਖ ਦੀਆਂ ਕਿਤਾਬਾਂ ਪੜ੍ਹ ਲਈਆਂ ਸਨ। ਉਹ ਜਿੱਥੇ ਪੰਜਾਬੀ ਲਿਖਣ-ਪੜ੍ਹਣ ਵਿਚ ਮੁਹਾਰਤ ਰੱਖਦਾ ਸੀ, ਉੱਥੇ ਅੰਗਰੇਜ਼ੀ ਵਿਚ ਵੀ ਪ੍ਰਬੀਨ ਸੀ।

**ਗ਼ਦਰ ਪਾਰਟੀ ਦੀ ਸਥਾਪਨਾ** : ਮਾਰਚ-ਅਪ੍ਰੈਲ ੧੯੧੩ ਈ: ਵਿਚ ਗ਼ਦਰ ਪਾਰਟੀ ਦੀ ਸਥਾਪਨਾ ਕੈਲੇਫੋਰਨੀਆਂ ਵਿਚ ਰਹਿ ਰਹੇ ਹਿੰਦੁਸਤਾਨੀਆਂ ਨੇ ਕੀਤੀ ਤਾਂ ਜੋ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਹਿੰਦੁਸਤਾਨ ਨੂੰ ਅਜ਼ਾਦ ਕਰਵਾਇਆ ਜਾ ਸਕੇ। ਉਨ੍ਹਾਂ ਦਾ ਪ੍ਰਮੁੱਖ ਮੰਤਵ ਸੀ 'ਦੇਸ਼ ਨੂੰ ਅਜ਼ਾਦ ਕਰਨ ਲਈ ਹਰ ਹੀਲਾ ਵਰਤਿਆ ਜਾਏ'। ਕੈਲੇਫੋਰਨੀਆ ਵਿਚ ਬਹੁਤੇ ਗ਼ਦਰੀਆਂ ਨੂੰ ਇਕੱਠਾ ਕਰਨ ਦਾ ਸਿਹਰਾ ਸ. ਕਰਤਾਰ ਸਿੰਘ ਸਰਾਭਾ ਨੂੰ ਜਾਂਦਾ ਹੈ। ਬਾਬਾ ਸੋਹਣ ਸਿੰਘ ਭਕਨਾ ਨੇ ਗ਼ਦਰ ਪਾਰਟੀ ਦੀ ਬੁਨਿਆਦ ਰੱਖੀ। ਉਹ ਇਸ ਪਾਰਟੀ ਦੇ ਪ੍ਰਧਾਨ ਸਨ ਅਤੇ ਲਾਲਾ ਹਰਦਿਆਲ ਸਕੱਤਰ ਚੁਣੇ ਗਏ। ਸ. ਕਰਤਾਰ ਸਿੰਘ ਮਜ਼ਦੂਰਾਂ ਅਤੇ ਵਿਦਿਆਰਥੀਆਂ ਕੋਲ ਜਾ ਕੇ ਮੀਟਿੰਗਾਂ ਕਰਦਾ ਅਤੇ ਗ਼ਦਰੀ ਨੇਤਾਵਾਂ ਨੂੰ ਨਾਲ ਲੈ ਜਾ ਕੇ ਭਾਸ਼ਣ ਦਿੰਦਾ ਅਤੇ ਅੰਗਰੇਜ਼ਾਂ ਖ਼ਿਲਾਫ਼ ਲਾਮਬੰਦ ਕਰਦਾ ਰਹਿੰਦਾ। ਸ. ਕਰਤਾਰ ਸਿੰਘ ਜੋ ਕਹਿੰਦਾ ਸੀ ਉਸ 'ਤੇ ਅਮਲ ਕਰਨਾ ਉਸ ਦਾ ਦਸਤੂਰ ਬਣ ਗਿਆ ਸੀ।

**ਗ਼ਦਰ ਅਖ਼ਬਾਰ ਦੀ ਸ਼ੁਰੂਆਤ** : ਸ. ਕਰਤਾਰ ਸਿੰਘ ਸਰਾਭਾ ਨੇ ਯੂਨੀਵਰਸਿਟੀ ਦੀ ਪੜ੍ਹਾਈ ਛੱਡ ਕੇ ਲਾਲਾ ਹਰਦਿਆਲ ਨਾਲ ਸਲਾਹ-ਮਸ਼ਵਰਾ ਕਰ ਕੇ ਅਤੇ ਬਾਬਾ ਸੋਹਣ ਸਿੰਘ ਭਕਨਾ ਵੱਲੋਂ ਹਰੀ-ਝੰਡੀ ਮਿਲਦੇ ਸਾਰ ਹੀ ਇਨਕਲਾਬੀ ਅਖ਼ਬਾਰ 'ਗ਼ਦਰ' ੧ ਨਵੰਬਰ ਸੰਨ ੧੯੧੩ ਨੂੰ ਸ਼ੁਰੂ ਕੀਤਾ। ਇਹ ਪੰਜਾਬੀ, ਹਿੰਦੀ, ਬੰਗਾਲੀ, ਉਰਦੂ, ਗੁਜਰਾਤੀ ਅਤੇ ਪਸ਼ਤੋ ਭਾਸ਼ਾਵਾਂ ਵਿਚ ਛਪਣਾ ਸ਼ੁਰੂ ਹੋਇਆ। ਸ. ਕਰਤਾਰ ਸਿੰਘ ਦਾ ਕੰਮ ਪੰਜਾਬੀ (ਗੁਰਮੁਖੀ) ਐਡੀਸ਼ਨ ਪ੍ਰਕਾਸ਼ਿਤ ਕਰਨਾ ਸੀ ਅਤੇ ਉਹ ਇਸ ਵਾਸਤੇ ਸੰਪਾਦਕੀ, ਲੇਖ, ਕਵਿਤਾਵਾਂ ਲਿਖਣ ਵਿਚ ਰੁੱਝਿਆ ਰਹਿੰਦਾ ਸੀ। ਜਿਸ ਹੱਥੀ ਮਸ਼ੀਨ 'ਤੇ ਅਖ਼ਬਾਰ ਛਪਦਾ ਸੀ ਉਸ ਨੂੰ ਚਲਾਉਣ ਦਾ ਕੰਮ ਵੀ ਕਰਤਾਰ ਸਿੰਘ ਸਰਾਭਾ ਕਰਦਾ ਸੀ। ਇਸ ਅਖ਼ਬਾਰ ਨੂੰ ਸੰਸਾਰ ਦੇ ਹਰ ਦੇਸ਼ ਵਿਚ ਭੇਜਿਆ ਜਾਂਦਾ ਸੀ। ਇਹ ਸ. ਕਰਤਾਰ ਸਿੰਘ ਸਰਾਭਾ ਦੀ ਦੂਰ-ਦ੍ਰਿਸ਼ਟੀ ਸੀ ਕਿ ਉਸ ਨੇ ਪਾਰਟੀ ਦਾ ਝੰਡਾ ਤਿੰਨ ਰੰਗਾਂ (ਭਾਵ ਸਿੱਖਾਂ, ਮੁਸਲਮਾਨਾਂ ਅਤੇ ਹਿੰਦੂਆਂ) ਦਾ ਰੱਖਿਆ। ਗ਼ਦਰੀ ਬਗਾਵਤ ਦੀ ਧਾਰਮਿਕ ਚੇਤਨਾ ਕਾਰਨ ਹੀ ਬਾਬਾ ਵਿਸਾਖਾ ਸਿੰਘ ਅਤੇ ਭਾਈ ਰਣਧੀਰ ਸਿੰਘ ਨਾਰੰਗਵਾਲ ਵੀ ਇਸ ਲਹਿਰ ਵਿਚ ਕੁੱਦ ਪਏ ਸਨ। ਇਸ ਗ਼ਦਰ ਅਖ਼ਬਾਰ ਰਾਹੀਂ ਸਾਰੀ ਪਾਰਟੀ ਬੜੀ ਪ੍ਰਸਿੱਧ ਹੋਈ ਅਤੇ ਹਰ ਸੂਬੇ ਦੇ ਹਿੰਦੁਸਤਾਨੀ ਇਸ ਨਾਲ ਜੁੜ ਕੇ ਫ਼ਖ਼ਰ ਮਹਿਸੂਸ ਕਰਨ ਲੱਗੇ।

**ਫ਼ੈਸਲਾਕੁੰਨ ਬਗਾਵਤ ਵੱਲ** : ਪਹਿਲੀ ਸੰਸਾਰ ਜੰਗ ੧੯੧੪ ਈ: ਵਿਚ ਅੰਗਰੇਜ਼ ਪੂਰੀ ਤਰ੍ਹਾਂ ਲੜਾਈ ਵਿਚ ਮਸਰੂਫ਼ ਹੋ ਗਏ। ਗ਼ਦਰ ਪਾਰਟੀ ਦੇ ਨੇਤਾਵਾਂ ਨੇ ਚੰਗਾ ਮੌਕਾ ਜਾਣ ਕੇ ਐਲਾਨ-ਏ-ਜੰਗ ਦਾ ਬਿਗਲ ਵਜਾ ਦਿੱਤਾ ਅੰਗਰੇਜ਼ਾਂ ਖ਼ਿਲਾਫ਼। ਸਟੋਕਟਨ ਵਿਚ ਫਰਵਰੀ ੧੯੧੪ ਈ: ਨੂੰ ਹਿੰਦੁਸਤਾਨ ਦੇ ਅਜ਼ਾਦੀ ਝੰਡੇ ਨੂੰ ਲਹਿਰਾਇਆ ਗਿਆ। ਸ. ਕਰਤਾਰ ਸਿੰਘ

ਨੇ ਮੁੱਖ ਭਾਸ਼ਣ ਦਿੱਤਾ। ਸ. ਕਰਤਾਰ ਸਿੰਘ, ਕਰਾਂਤੀ ਗੁਪਤਾ ਅਤੇ ਇਕ ਅਮਰੀਕਨ ਜੈਕ ਨਾਲ ਜਪਾਨ ਜਾ ਕੇ ਬਾਬਾ ਗੁਰਦਿੱਤ ਸਿੰਘ ਨੂੰ ਕੂਬੇ (Kobe) ਮਿਲ ਕੇ ਕਈ ਗੁਪਤ ਵਿਚਾਰਾਂ ਕੀਤੀਆਂ। ਗ਼ਦਰ ਅਖ਼ਬਾਰ ਨੇ ੫ ਅਗਸਤ ੧੯੧੪ ਈ: ਨੂੰ ਐਲਾਨ-ਏ-ਜੰਗ ਦਾ ਇਸ਼ਤਿਹਾਰ ਛਾਪ ਦਿੱਤਾ। ਇਸ ਅਖ਼ਬਾਰ ਦੀਆਂ ਹਜ਼ਾਰਾਂ ਕਾਪੀਆਂ ਫ਼ੌਜੀ ਛਾਉਣੀਆਂ, ਪਿੰਡਾਂ ਅਤੇ ਸ਼ਹਿਰਾਂ ਵਿਚ ਵੰਡੀਆਂ ਗਈਆਂ। ਸ. ਕਰਤਾਰ ਸਿੰਘ ੧੫ ਸਤੰਬਰ ੧੯੧੪ ਈ: ਨੂੰ ਅਮਰੀਕਾ ਤੋਂ ਪੰਜਾਬ ਵੱਲ ਆ ਗਿਆ। ਦਸੰਬਰ ੧੯੧੪ ਈ: ਨੂੰ ਭਾਈ ਪਰਮਾਨੰਦ ਨੇ ਹਿੰਦੁਸਤਾਨ ਪੁੱਜ ਕੇ ਲਹਿਰ ਨੂੰ ਤੇਜ਼ ਕੀਤਾ ਅਤੇ ਸ. ਕਰਤਾਰ ਸਿੰਘ ਨੂੰ ਪੰਜਾਬ ਵਿਚ ਬਗਾਵਤ ਦੀ ਜ਼ਿੰਮੇਵਾਰੀ ਸੌਂਪੀ ਗਈ। ਇਸੇ ਮਕਸਦ ਲਈ ਉਹ ਬੰਗਾਲ ਜਾ ਕੇ ਹਥਿਆਰ, ਬਾਰੂਦ ਸਿੱਕਾ ਆਦਿ ਲੈ ਆਇਆ ਅਤੇ ਉੱਥੇ ਹੀ ਵਿਸ਼ਨੂੰ ਗਨੇਸ਼ ਪਿੰਗਲੇ, ਸਚਿੰਦਰਾ ਨਾਥ ਸਨਿਆਲ, ਰਾਸ ਬਿਹਾਰੀ ਬੋਸ ਨਾਲ ਸੰਪਰਕ ਸਥਾਪਿਤ ਕੀਤੇ। ਪਿੰਗਲੇ ਨਾਲ ਜਾ ਕੇ ਮੇਰਠ, ਆਗਰਾ, ਬਨਾਰਸ, ਅਲਾਹਾਬਾਦ, ਅੰਬਾਲਾ, ਲਾਹੌਰ, ਤੇ ਰਾਵਲਪਿੰਡੀ ਛਾਉਣੀਆਂ ਵਿਚ ਜਾ ਕੇ ਫ਼ੌਜੀਆਂ ਨੂੰ ਬਗਾਵਤ ਲਈ ਤਿਆਰ ਕੀਤਾ। ਸ. ਕਰਤਾਰ ਸਿੰਘ ਅਤੇ ਉਸ ਦੇ ਸਾਥੀਆਂ ਨੇ ਲੁਧਿਆਣਾ ਦੇ ਝੱਬੇਵਾਲ ਅਤੇ ਲੋਹਟਬਦੀ ਨਗਰਾਂ ਵਿਚ ਬੰਬ ਬਣਾਉਣੇ ਸ਼ੁਰੂ ਕੀਤੇ। ਇਸ ਮਿਸ਼ਨ ਦੀ ਪ੍ਰਾਪਤੀ ਲਈ ਜਨਵਰੀ ੧੯੧੫ ਵਿਚ ਸਾਥੀਆਂ ਸਮੇਤ ਅਮੀਰਾ ਨੂੰ ਲੁੱਟ ਕੇ ਪਾਰਟੀ ਲਈ ਫੰਡ ਇਕੱਠੇ ਕੀਤੇ।

ਜੁਗਾਂਤਰ ਗਰੁੱਪ ਦੇ ਨੇਤਾ ਜਤਿੰਦਰ ਨਾਥ ਮੁਖਰਜੀ ਦੀ ਮੁਲਾਕਾਤੀ ਚਿੱਠੀ ਲੈ ਕੇ ਪਿੰਗਲੇ ਅਤੇ ਬੋਸ ਨੂੰ ਸ. ਕਰਤਾਰ ਸਿੰਘ ਬਨਾਰਸ ਪੁੱਜੇ ਸਨ ਅਤੇ ਇਹ ਇਤਲਾਹ ਦਿੱਤੀ ਕਿ ੨੫੦੦੦ ਗ਼ਦਰੀ ਜਲਦੀ ਵਾਪਸ ਹਿੰਦੁਸਤਾਨ ਆ ਰਹੇ ਹਨ। ਇਕ ਮਹੀਨੇ ਮਗਰੋਂ ਸਿੱਖ ਗ਼ਦਰੀ ਬਾਬਿਆਂ ਦਾ ਜੱਥਾ ਵੀ ਪੰਜਾਬ ਪੁੱਜਣਾ ਸੀ। ਬੰਦਰਗਾਹਾਂ 'ਤੇ ਪੁੱਜਦੇ ਹੀ ਬਹੁਤ ਸਾਰੇ ਗ਼ਦਰੀ ਨੇਤਾਵਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਹਿਰਾਸਤਾਂ ਦੇ ਬਾਵਜੂਦ ਗ਼ਦਰ ਪਾਰਟੀ ਦੇ ਮੈਂਬਰਾਂ ਦੀ ਮੀਟਿੰਗ ਲਾਡੋਵਾਲ (ਲੁਧਿਆਣਾ) ਵਿਚ ਹੋਈ ਜਿੱਥੇ ਜੰਗੀ ਪੈਂਤੜੇਬਾਜ਼ੀ ਦੇ ਨਕਸ਼ ਉਲੀਕੇ ਗਏ। ਦੋ ਗ਼ਦਰੀ ਸਾਵਰਿਆਮ ਸਿੰਘ ਅਤੇ ਰਾਮ ਰਾਖਾ ਬੰਬਾਂ ਦਾ ਪ੍ਰਯੋਗ ਕਰਦੇ ਸਮੇਂ ਮਾਰੇ ਗਏ। ਰਾਸ ਬਿਹਾਰੀ ਬੋਸ ਦੇ ੨੫ ਜਨਵਰੀ ੧੯੧੫ ਨੂੰ ਪੁੱਜਣ 'ਤੇ ੧੨ ਫਰਵਰੀ ਦੀ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ੨੧ ਫਰਵਰੀ ਨੂੰ ਬਗ਼ਾਵਤ ਦਾ ਆਗਾਜ਼ ਹੋਵੇਗਾ। ਪਹਿਲਾਂ ਮੀਆਂ ਮੀਰ ਅਤੇ ਫ਼ਿਰੋਜ਼ਪੁਰ ਛਾਉਣੀ ਕਾਬੂ ਕਰ ਕੇ ਅੰਬਾਲਾ ਅਤੇ ਦਿੱਲੀ ਬਾਰੇ ਵਿਚਾਰਾਂ ਹੋਈਆਂ।

**ਵਿਸ਼ਵਾਸਘਾਤੀ ਦਾ ਰੋਲ** : ਗ਼ਦਰ ਪਾਰਟੀ ਵਿਚ ਇਕ ਕ੍ਰਿਪਾਲ ਸਿੰਘ ਨਾਂ ਦਾ ਪੁਲੀਸਵਾਲਾ ਮੁਖ਼ਬਰੀ ਕਰਦਾ ਸੀ। ੧੯ ਫਰਵਰੀ ਨੂੰ ਬਹੁਤੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਾਉਣ ਵਿਚ ਉਸ ਦੀ ਭੂਮਿਕਾ ਸੀ। ਉਸ ਨੇ ਸਰਕਾਰ ਨੂੰ ਸੰਭਾਵੀ-ਬਗਾਵਤ ਦੀ ਸੂਹ ਦੇ ਦਿੱਤੀ ਸੀ। ਸਰਕਾਰ ਨੇ ਮੁਕਾਮੀ ਫ਼ੌਜੀਆਂ ਤੋਂ ਹਥਿਆਰ ਲੈ ਕੇ, ਬਗਾਵਤ ਨੂੰ ਫੇਲ੍ਹ ਕਰ ਦਿੱਤਾ। ਜੋ ਮੈਂਬਰ ਗ੍ਰਿਫ਼ਤਾਰੀ ਤੋਂ ਬਚ ਗਏ ਉਨ੍ਹਾਂ ਹਿੰਦੁਸਤਾਨ ਛੱਡਣ ਦਾ ਮਨਸੂਬਾ ਬਣਾ ਲਿਆ ਸੀ। ਸ. ਕਰਤਾਰ ਸਿੰਘ ਸਰਾਭਾ, ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਜਗਤ ਸਿੰਘ ਸੁਰਸਿੰਘ ਕਾਬਲ (ਅਫ਼ਗਾਨਿਸਤਾਨ) ਜਾਣ ਵਿਚ ਸਫਲ ਹੋ ਗਏ। ੨ ਮਾਰਚ ੧੯੧੫ ਨੂੰ ਸਾਥੀਆਂ

ਸਮੇਤ ਵਾਪਸ ਆ ਕੇ ਚੱਕ ਨੰਬਰ ੫, ਵਿਲਸਨ (ਸ਼ਾਹਪੁਰ ਜ਼ਿਲ੍ਹੇ) ਵਿਚ ੨੨ ਕੈਵਲਰੀ ਫ਼ੌਜੀ ਟੁਕੜੀ ਵਿਚ ਪ੍ਰਚਾਰ ਕਰ ਰਹੇ ਸਨ। ਲਾਇਲਪੁਰ ਦੇ ਚੱਕ ਨੰ. ੫ ਤੋਂ ਹੀ ਰਿਸਾਲਦਾਰ ਗੰਡਾ ਸਿੰਘ ਨੇ ਸ. ਕਰਤਾਰ ਸਿੰਘ ਸਰਾਭਾ, ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਜਗਤ ਸਿੰਘ ਸੁਰਸਿੰਘ ਨੂੰ ਗ੍ਰਿਫ਼ਤਾਰ ਕਰਾ ਦਿੱਤਾ।

**ਫ਼ੈਸਲੇ ਤੋਂ ਫ਼ਾਂਸੀ ਦੇ ਤਖ਼ਤੇ ਤਕ :** ਲਾਹੌਰ ਕਾਨਪਰੈਸੀ ਕੇਸ ਚੱਲ ਰਿਹਾ ਸੀ। ਪਹਿਲੇ ਕੇਸ ੧੯੧੪-੧੫ ਵਿਚ ੨੪ ਗ਼ਦਰੀਆਂ ਨੂੰ ਫ਼ਾਂਸੀ ਹੋ ਚੁੱਕੀ ਸੀ। ਸ. ਕਰਤਾਰ ਸਿੰਘ ਸਰਾਭਾ ਨੂੰ ੬੩ ਹੋਰ ਗ਼ਦਰੀਆਂ ਸਮੇਤ ੧੩ ਸਤੰਬਰ ੧੯੧੫ ਨੂੰ ਸੈਂਟਰਲ ਜੇਲ੍ਹ ਲਾਹੌਰ ਵਿਚ ਕੈਦ ਕਰ ਕੇ ਮੌਤ ਦੀ ਸਜ਼ਾ ਸੁਣਾ ਦਿੱਤੀ ਸੀ। ਉਸ ਦੀ ਪੇਸ਼ੀ ਦੌਰਾਨ ਸਾਰੇ ਜੱਜ ਉਸ ਦੀ ਤੀਖਣ ਬੁੱਧੀ ਦੇ ਕਾਇਲ ਸਨ। ਅਦਾਲਤ ਨੇ ਆਪਣੇ ਫ਼ੈਸਲੇ ਵਿਚ ਸ. ਕਰਤਾਰ ਸਿੰਘ ਸਰਾਭਾ ਨੂੰ ਸਾਰੇ ਬਾਗੀਆਂ ਤੋਂ ਵੱਧ ਖਤਰਨਾਕ ਗਰਦਾਨਿਆ "The Court observed that Kartar Singh was the most dangerous of all the rebels. His is very proud of the crimes committed by him. He does not deserve mercy and should be sentenced to death."

ਅਜ਼ਾਦੀ ਦੇ ਇਸ ਘੁਲਾਟੀਏ ਨੂੰ ੧੮ ਹੋਰ ਗ਼ਦਰੀਆਂ ਵਾਂਗ ਸੈਂਟਰਲ ਜੇਲ੍ਹ, ਲਾਹੌਰ ਵਿਚ ੧੬ ਨਵੰਬਰ ੧੯੧੫ ਨੂੰ ਫ਼ਾਂਸੀ ਦੇ ਤਖਤੇ 'ਤੇ ਚਾੜ੍ਹ ਦਿੱਤਾ ਗਿਆ। ਫ਼ਾਂਸੀ ਲੱਗਣ ਸਮੇਂ ਉਸ ਨੇ ਆਪਣਾ ਲਿਖਿਆ ਅਜ਼ਾਦੀ ਦਾ ਗੀਤ ਗਾਇਆ :

"ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,  
ਗੱਲਾਂ ਕਰਨੀਆਂ ਢੇਰ ਸੁਖਾਲੀਆਂ ਨੀ।  
ਜਿਨ੍ਹਾਂ ਦੇਸ਼ ਸੇਵਾ 'ਚ ਪੈਰ ਪਾਇਆ,  
ਉਨ੍ਹਾਂ ਲੱਖਾਂ ਮੁਸੀਬਤਾਂ ਝੱਲੀਆਂ ਨੀ।"

ਸ. ਕਰਤਾਰ ਸਿੰਘ ਸਰਾਭਾ ਅਜ਼ਾਦੀ ਦਾ ਚਿੰਨ੍ਹ ਬਣ ਕੇ ਬਹੁਤ ਸਾਰੇ ਭਾਰਤੀਆਂ ਲਈ ਬਹਾਦੁਰੀ ਅਤੇ ਕੁਰਬਾਨੀ ਦੇ ਪ੍ਰੇਰਨਾ-ਸ੍ਰੋਤ ਵਾਂਗ ਉੱਭਰਿਆ ਹੈ। ਸ਼ਹੀਦ ਭਗਤ ਸਿੰਘ, ਸ. ਕਰਤਾਰ ਸਿੰਘ ਸਰਾਭਾ ਨੂੰ ਆਪਣਾ ਗੁਰੂ ਦੋਸਤ ਅਤੇ ਵੱਡਾ ਭਾਈ ਸਮਝਦਾ ਸੀ। ਇਹੋ ਕਾਰਨ ਸੀ ਕਿ ਸ. ਭਗਤ ਸਿੰਘ, ਸ. ਕਰਤਾਰ ਸਿੰਘ ਸਰਾਭਾ ਦਾ ਫ਼ੋਟੋ ਹਮੇਸ਼ਾਂ ਆਪਣੇ ਕੋਲ ਰੱਖਦਾ ਸੀ। ਇਸ ਮਹਾਨ ਅਜ਼ਾਦੀ ਘੁਲਾਟੀਏ ਦਾ ਬੁੱਤ ਲੁਧਿਆਣਾ ਵਿਚ ਲੱਗਾ ਹੋਇਆ ਹੈ। ਨਾਵਲਕਾਰ ਨਾਨਕ ਸਿੰਘ ਨੇ ਪੰਜਾਬੀ ਨਾਵਲ 'ਇਕ ਮਿਆਨ ਦੋ ਤਲਵਾਰਾਂ' ਸ. ਕਰਤਾਰ ਸਿੰਘ ਸਰਾਭਾ 'ਤੇ ਕੇਂਦਰਿਤ ਕੀਤਾ ਹੈ।

**ਸਹਾਇਕ ਪੁਸਤਕਾਂ :**


* ਮਲਵਿੰਦਰ ਸਿੰਘ ਵੜੈਚ : **ਸ਼ਹੀਦ ਕਰਤਾਰ ਸਿੰਘ ਸਰਾਭਾ**
* ਵਿਸ਼ਵ ਭਾਰਤੀ : **ਗ਼ਦਰੀ ਯੋਧਾ—ਸ਼ਹੀਦ ਕਰਤਾਰ ਸਿੰਘ ਸਰਾਭਾ**
* ਗਿ: ਨਾਹਰ ਸਿੰਘ : **ਆਜ਼ਾਦੀ ਦੀਆਂ ਲਹਿਰਾਂ** (੧੯੬੦)
* ਜਗਜੀਤ ਸਿੰਘ : **ਗ਼ਦਰ ਪਾਰਟੀ ਲਹਿਰ** (੧੯੭੯)
* ਗੁਰਚਰਨ ਸਿੰਘ ਸਹਿੰਸਰਾ : **ਗ਼ਦਰ ਪਾਰਟੀ ਦਾ ਇਤਿਹਾਸ,**

* Biman Behari m. et.al. : **Millitant Nationalism in India**
* G.S. Mohay : **A Zeal for Freedom-Kartar Singh Sarabha,** (2007)
* Fauja Singh (ed) : **Who's Who : Punjab Freedom Fighter** (Vol-I) (1972)
* Harbans Singh (Ed) **The Encyclopaedia of Sikhism** (Vol-II) (1972)
* Dr. Harjinder Singh Dilgir : **The Sikh Reference Book** (2007)

# ਔਖੀ-ਘਾਟੀ ਮੁਸ਼ਕਲ ਪੈਂਡਾ : ਭਾਈ ਰਣਧੀਰ ਸਿੰਘ

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀਆਂ ਜੇਲ੍ਹ ਚਿੱਠੀਆਂ 'ਚ ਸਿੱਖੀ ਨਾਲ ਲਬਰੇਜ਼ ਅਨੂਠੀ ਵਾਰਤਕ ਸੁਨਹਿਰੀ ਮੋਤੀਆਂ ਦੇ ਰੂਬਰੂ ਰੋਚਕ ਪਲਾਂ ਨੂੰ ਯਾਦਗਾਰੀ ਛੋਹਾਂ ਦੀ ਪਾਨ ਚਾੜ੍ਹੀ ਸੀ, ਉਸ ਵਿਚ ਅੰਕਿਤ ਸਿਰਜਣਾਤਮਕ, ਸਰਲ ਤੇ ਪ੍ਰਭਾਵਸ਼ਾਲੀ ਘਟਨਾਵਾਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਚਾਨਣ ਮੁਨਾਰੇ ਦਾ ਕੰਮ ਕਰਦੀਆਂ ਰਹਿਣਗੀਆਂ। ਭਾਈ ਸਾਹਿਬ ਇਕ ਪ੍ਰਬੁੱਧ ਹਸਤੀ, ਵਿਵੇਕੀ ਸਿੰਘ ਸੂਰਮੇ, ਚੜ੍ਹਦੀ ਕਲਾ ਦੀ ਸਾਕਾਰ ਮੂਰਤ, ਸੁੰਦਰ ਲੇਖਕ ਵਿਦਵਾਨ, ਕਥਨੀ ਤੇ ਕਰਨੀ ਦੇ ਕਰਾਂਤੀਕਾਰੀ ਜਾਂਬਾਜ਼, ਧਰਮ ਦੀ ਮੋਬਾਇਲ ਯੂਨੀਵਰਸਿਟੀ ਅਤੇ ਰੈਣਸਬਾਈ ਕੀਰਤਨ ਦੇ ਜਨਮਦਾਤਾ ਵਜੋਂ ਲੋਕ ਪ੍ਰਸਿੱਧੀ ਦੇ ਮਾਲਕ ਸਨ।

ਕਸ਼ਮੀਰ ਦੀਆਂ ਔਖੀਆਂ ਘਾਟੀਆਂ 'ਚ ਮੁਸ਼ਕਲ ਪੈਂਡਾ ਤੈਅ ਕਰਕੇ ਭਾਈ ਸਾਹਿਬ ਖ਼ੂਬਸੂਰਤ ਵਾਦੀ ਵਿਚ ਕਈ ਵਾਰ ਆ ਕੇ ਸਚਮੁੱਚ ਅਗੰਮੀ ਰੰਗਾਂ ਵਿਚ ਰੰਗੇ ਗਏ ਸਨ। ਭਾਈ ਸਾਹਿਬ ਦੀ ਸਮੁੱਚੀ ਜ਼ਿੰਦਗੀ ਸਾਫ ਤੇ ਨਿਰਮਲ ਪਹਾੜੀ ਆਬਸ਼ਾਰ ਵਰਗੀ ਸੀ ਜਿਸ ਦਾ ਕਤਰਾ ਕਤਰਾ ਵਿਸਮਾਦੀ ਮਾਰਗਾਂ ਦੀ ਸੁਰਤੀ ਦਾ ਚਾਨਣ ਬਿਖੇਰ ਦੇਂਦੀ ਸੀ। ਕਸ਼ਮੀਰ ਦੀਆਂ ਠੰਢੀਆਂ ਹਵਾਵਾਂ ਅਤੇ ਜਲਧਾਰੇ, ਸਰਸਬਜ਼ ਬਾਗ-ਬਗੀਚੇ, ਕਾਦਰ ਦੇ ਕੁਦਰਤੀ ਦ੍ਰਿਸ਼, ਪਹਾੜਾਂ ਦੇ ਲੰਮੇ ਸਿਲਸਿਲੇ, ਰੰਗ-ਬਰੰਗੇ ਫੁੱਲ ਤੇ ਫੱਲ, ਪੰਛੀਆਂ ਦੀਆਂ ਮਿੱਠੀਆਂ ਆਵਾਜ਼ਾਂ ਹਮੇਸ਼ਾਂ ਉਹਨਾਂ ਦੀ ਰੂਹ ਨੂੰ ਸੈਨਤਾਂ ਮਾਰਦੀਆਂ ਰਹਿੰਦੀਆਂ ਸਨ।

ਅਕਾਲੀ ਕੌਰ ਸਿੰਘ ਨਿਹੰਗ ਜੀ ਨੇ ਜਦੋਂ ਉਨ੍ਹਾਂ ਨੂੰ ਕਸ਼ਮੀਰ ਆਉਣ ਦਾ ਸੱਦਾ ਭੇਜਿਆ ਤਾਂ ਭਾਈ ਸਾਹਿਬ ਨੇ ਕਸ਼ਮੀਰ ਜਾਣ ਦਾ ਮਨ ਬਣਾ ਲਿਆ। ਇਸ ਤੋਂ ਪਹਿਲਾਂ ਉਹਨਾਂ ਦੀ ਮਿਲਣੀ ਅਕਾਲੀ ਜੀ ਨਾਲ 1907 ਈ. ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਦੇ ਗੁਰਦੁਆਰੇ ਵਿਚ ਹੋ ਚੁੱਕੀ ਸੀ। ਫਿਰ ਦੁਬਾਰਾ 1930 ਈ. ਵਿਚ ਅਟਾਰੀ ਸਟੇਸ਼ਨ ਤੇ ਹੋਈ ਸੀ ਜਦੋਂ ਭਾਈ ਰਣਧੀਰ ਸਿੰਘ ਜੀ ਨੂੰ ਕੈਦੀ ਵਜੋਂ ਲਾਹੌਰ ਜੇਲ੍ਹ ਲੈ ਜਾਇਆ ਜਾ ਰਿਹਾ ਸੀ। ਅਕਾਲੀ ਜੀ ਭਾਈ ਸਾਹਿਬ ਨੂੰ ਚਕਾਰ (ਕਸ਼ਮੀਰ) ਆਉਣ ਦਾ ਸੱਦਾ ਬਾਰ ਬਾਰ ਦੇਂਦੇ ਰਹਿੰਦੇ ਸਨ। ਮੁਲਤਾਨ ਜੇਲ੍ਹ ਦੀ ਰਿਹਾਈ ਤੋਂ ਬਾਅਦ ਭਾਈ ਸਾਹਿਬ ਆਪਣੇ ਕੀਰਤਨੀਏ ਜਥੇ ਸਮੇਤ 'ਚਕਾਰ' (ਕਸ਼ਮੀਰ) ਦੀ ਧਰਤੀ ਤੇ ਆਪਣੇ ਮੁਬਾਰਕ ਕਦਮ ਰੱਖੇ। ਅਕਾਲੀ ਜੀ ਨੇ ਦਿਲ ਦੀਆਂ ਗਹਿਰਾਈਆਂ ਤੋਂ ਭਾਈ ਸਾਹਿਬ ਅਤੇ ਸਿੰਘਾਂ ਨੂੰ ਖੁਸ਼-ਆਮਦੀਦ ਆਖੀ। ਭਾਈ ਸਾਹਿਬ ਤਕਰੀਬਨ ਇਕ ਮਹੀਨਾ ਠਹਿਰੇ। ਭਾਈ ਸਾਹਿਬ ਨੂੰ 'ਚਕਾਰ ਵਾਦੀ' ਦੇ ਮਨਮੋਹਣੇ ਪਹਾੜੀ ਦ੍ਰਿਸ਼ ਵਿਸਮਾਦੀ ਹੁਲਾਰੇ ਬਖਸ਼ ਦੇਂਦੇ ਸਨ। ਚਕਾਰ ਆਸ਼ਰਮ ਦੀ ਅਖੀਰਲੀ ਮੰਜ਼ਲ ਦੇ ਖਾਮੋਸ਼ ਵਾਤਾਵਰਣ ਵਿਚ 'ਦਸਮ ਦੁਆਰ ਅਨਹਦ ਸ਼ਬਦ' ਪੁਸਤਕ ਲਿਖੀ ਸੀ। ਚਕਾਰ ਤੋਂ ਕੇਵਲ 10 ਕਿਲੋਮੀਟਰ ਦੂਰ 'ਕਲਿਆਣ ਸਰ' ਦੀ ਕੁਦਰਤੀ ਜਲਧਾਰਾ ਕੋਲ ਇਕ ਰਾਤ ਪੇਸ਼ੀਖਾਨੇ ਵਿਚ ਰਹਿ ਕੇ ਅਨੋਖਾ ਅਨੰਦ ਮਾਣਿਆ। ਇਥੇ ਇਕ ਛੋਟਾ ਜਿਹਾ ਗੁਰਦੁਆਰਾ ਵੀ ਸੀ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ। ਚਕਾਰ ਵਿਚ ਹੀ ਅਕਾਲੀ ਜੀ ਨੇ ਆਪਣਾ ਪ੍ਰਸਿੱਧ ਸ਼ਾਹਕਾਰ 'ਸ੍ਰੀ ਗੁਰੂ ਗ੍ਰੰਥ ਸ਼ਬਦ ਰਤਨ ਪ੍ਰਕਾਸ਼' ਤਤਕਰਾ ਭਾਈ ਸਾਹਿਬ ਨੂੰ ਭੇਟਾ

ਕੀਤਾ, ਜੋ 1920 ਈ. ਵਿਚ ਛਪਿਆ ਸੀ। ਭਾਈ ਸਾਹਿਬ ਨੇ ਅਕਾਲੀ ਜੀ ਦੇ ਬਚਨ ਮੰਨ ਕੇ ਕਸ਼ਮੀਰ ਦੇ ਹੋਰ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਦੀਦਾਰੇ ਕੀਤੇ। ਇਨ੍ਹਾਂ ਵਿਚ ਚਕੋਠੀ, ਨਲੂਛੀ, ਊੜੀ ਤੋਂ ਹੁੰਦੇ ਹੋਏ ਆਪ ਜੀ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਪੁੱਜੇ, ਜਿੱਥੇ ਆਪ ਨੇ ਜਿਹਲਮ ਦਰਿਆ ਦੇ ਕੰਢੇ ਬਣੀ ਲਕੜੀ ਦੀ ਹਵੇਲੀ ਵਿਚ ਨਿਵਾਸ ਰੱਖਿਆ ਅਤੇ ਬਾਕੀ ਜਥੇ ਦੇ ਦੂਜੇ ਸਿੰਘਾਂ ਦਾ ਨਿਵਾਸ ਕਿਸੇ ਸਿੰਘ ਦੇ ਘਰ ਰੱਖਿਆ ਗਿਆ। ਬਾਰਾਮੂਲਾ ਦੀ ਧਰਤੀ ਤੇ ਭਾਈ ਸਾਹਿਬ ਕਈ ਦਿਨ ਠਹਿਰੇ ਅਤੇ ਪ੍ਰਸਿੱਧ ਸਿੱਖਾਂ ਅਤੇ ਮੁਕਾਮੀ ਖੱਤਰੀਆਂ ਨੂੰ ਮਿਲ ਕੇ ਧਾਰਮਿਕ ਵਿਚਾਰ-ਵਟਾਂਦਰਾ ਕਰਦੇ ਰਹੇ। ਇਹ ਸਾਰੇ ਖੱਤਰੀ ਗੁਰੂ ਘਰ ਦੇ ਬੜੇ ਸ਼ਰਧਾਲੂ ਸਨ ਅਤੇ ਗੁਰਦੁਆਰਿਆਂ ਦੀ ਸੇਵਾ ਵਿਚ ਮੋਹਰੀ ਰਹਿੰਦੇ ਸਨ। ਸ੍ਰੀ ਨਗਰ ਦੇ ਗੁਰਦੁਆਰਾ ਸਿੰਘ ਸਭਾ, ਅਮੀਰਾ ਕਦਲ ਅਤੇ ਕਾਠੀਦਰਵਾਜ਼ੇ ਦੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਵਿਚ ਨਤਮਸਤਕ ਹੋ ਕੇ ਇਲਾਹੀ ਰੰਗਾਂ ਵਿਚ ਰੰਗੇ ਗਏ ਸਨ।

ਭਾਈ ਸਾਹਿਬ 1942 ਈ. ਵਿਚ ਕਸ਼ਮੀਰ ਫਿਰ ਆਏ ਸਨ। ਉਹ ਬਾਰਾਮੂਲਾ ਜੱਥੇ ਸਮੇਤ ਰੈਣ-ਸਬਾਈ ਕੀਰਤਨ ਕਰਦੇ ਰਹਿੰਦੇ ਸਨ। ਕਸ਼ਮੀਰੀ ਸਿੱਖਾਂ ਵਿਚ ਉਹ 'ਸਰਬ ਲੋਹੀਏ' ਕਰਕੇ ਜਾਣੇ ਜਾਂਦੇ ਸਨ। ਬਾਰਾਮੂਲਾ ਵਿਚ ਭਾਈ ਸਾਹਿਬ ਇੱਕ ਸਿੰਘ, ਜੋ ਡਾਕਖਾਨਿਆਂ ਦੇ ਇਨਸਪੈਕਟਰ ਸਨ, ਦੇ ਘਰ ਠਹਿਰੇ ਸਨ। ਰਾਤ ਸਾਰੀ ਅਖੰਡ ਕੀਰਤਨ ਹੁੰਦਾ ਅਤੇ ਸਵੇਰ 'ਆਸਾ ਦੀ ਵਾਰ' ਦੇ ਭੋਗ ਪਾਏ ਜਾਂਦੇ। ਕੀਰਤਨ ਸਮੇਂ ਭਾਈ ਸਾਹਿਬ ਗੁਰਬਾਣੀ ਦੇ ਪ੍ਰਮਾਣ ਦੇ ਕੇ ਢੋਲਕੀ, ਚਿਮਟੇ, ਛੈਣੇ ਸਾਜਾਂ ਨਾਲ ਵਾਤਾਵਰਣ ਅਨੰਦਮਈ ਹੋ ਜਾਂਦਾ। ਕਸ਼ਮੀਰ ਵਿੱਚ ਨਾਮ-ਸਿਮਰਨ, ਕੀਰਤਨ ਅਤੇ ਰੂਹਾਨੀ ਵਿਚਾਰਾਂ ਦਾ ਸੰਗਤਾਂ ਵਿਚ ਬੜਾ ਅਸਰ ਹੁੰਦਾ ਰਹਿੰਦਾ। ਭਾਈ ਸਾਹਿਬ ਦੀਆਂ ਮਾਨ-ਪ੍ਰਤਿਸ਼ਟਾ ਤੇ ਵਿਚਾਰਾਂ ਦੀਆਂ ਲੜੀਆਂ ਸੰਗਤਾਂ ਨੂੰ ਜਲਦੀ ਕੀਲ ਲੈਂਦੀਆਂ। ਸਤੰਬਰ 1946 ਈ. ਵਿਚ ਭਾਈ ਸਾਹਿਬ ਦੁਬਾਰਾ ਚਕਾਰ ਤੋਂ ਹੁੰਦੇ ਹੋਏ ਬਾਰਾਮੂਲਾ, ਸ੍ਰੀਨਗਰ ਪੁੱਜੇ ਤਾਂ ਆਪ ਜੀ ਸ੍ਰ. ਦਿਆਲ ਸਿੰਘ (ਇੰਮਪੀਰੀਅਲ ਫਰਨੀਚਰ ਦੇ ਮਾਲਕ) ਦੇ ਘਰ ਰਾਜਬਾਗ ਠਹਿਰੇ ਸਨ। ਭਾਈ ਸਾਹਿਬ ਕਈ ਵੇਰਾਂ ਪਹਿਲਾਂ ਵੀ ਉਨ੍ਹਾਂ ਦੇ ਘਰ ਆ ਕੇ ਠਹਿਰਦੇ ਸਨ। ਭਾਈ ਸਾਹਿਬ ਅਤੇ ਹੋਰ ਗੁਰਮੁਖਾਂ ਦੀ ਸੰਗਤ ਕਾਰਨ ਸ੍ਰ. ਦਿਆਲ ਸਿੰਘ ਵੀ ਕੀਰਤਨ ਕਰਨ ਲੱਗ ਪਏ ਸਨ। ਇਥੇ ਹੀ ਅਕਾਲੀ ਕੌਰ ਸਿੰਘ ਆ ਕੇ ਸਤੰਬਰ ਦੇ ਮਹੀਨੇ ਮਿਲੇ ਸਨ। ਜਿੱਥੇ ਹੋਰ ਵੀ ਸਿੰਘ ਬੈਠੇ ਸਨ। ਇਥੇ ਹੀ ਦੋ-ਤਿੰਨ ਘੰਟੇ ਭਾਈ ਸਾਹਿਬ ਰਣਧੀਰ ਸਿੰਘ ਜੀ ਅਤੇ ਅਕਾਲੀ ਕੌਰ ਸਿੰਘ ਜੀ ਦੀ 'ਮਾਸ ਪਰਥਾਇ' ਲੰਮੀ ਗੋਸ਼ਟ ਹੋਈ ਸੀ, ਜੋ 'ਮਾਸ' ਦੇ ਨੁਕਤੇ ਤੇ ਕੇਂਦਰਿਤ ਰਹੀ। ਕਸ਼ਮੀਰ ਵਿਚ ਹੀ ਪ੍ਰੇਮੀ ਫੋਟੋਗ੍ਰਾਫਰਾਂ ਨੇ ਭਾਈ ਸਾਹਿਬ ਅਤੇ ਅਕਾਲੀ ਜੀ ਦੀ ਯਾਦਗਾਰੀ ਤਸਵੀਰ ਖਿੱਚੀ ਸੀ, ਜੋ ਬਹੁਤ ਹੀ ਮਨਭਾਉਂਦੀ ਅਤੇ ਇਤਿਹਾਸਕ ਹੋ ਨਿਬੜੀ ਹੈ। ਇਸ ਗੋਸ਼ਟ ਤੋਂ ਬਾਅਦ ਭਾਈ ਸਾਹਿਬ ਕਸ਼ਮੀਰ ਘੱਟ ਹੀ ਆਏ। ਇਹ ਗੋਸ਼ਟ ਸਤੰਬਰ 1944 ਈ. ਵਿਚ ਹੋਈ ਸੀ। ਭਾਈ ਸਾਹਿਬ ਕਸ਼ਮੀਰ ਤਕਰੀਬਨ ਛੇ-ਸੱਤ ਵੇਰ ਆਏ ਸਨ। ਭਾਈ ਸਾਹਿਬ ਦਾ ਗੁਰਬਾਣੀ-ਨੁਮਾ ਆਦਰਸ਼ਕ ਜੀਵਨ ਕੌਮ ਦਾ ਬੇਸ਼ਕੀਮਤੀ ਸਰਮਾਇਆ ਹੋ ਨਿਬੜਿਆ ਹੈ। ਭਾਈ ਸਾਹਿਬ ਕੀਰਤਨ ਅਤੇ ਸ਼ਬਦਾਂ ਦੀ ਵਿਆਖਿਆ ਨਾਲ, ਜੋ ਸਰਲ ਤੇ ਪ੍ਰਭਾਵਸ਼ਾਲੀ ਹੁੰਦੀ, ਸੰਗਤਾਂ ਨੂੰ ਬੰਨ੍ਹ ਦੇਂਦੇ ਸਨ। ਇਕ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਵਜੋਂ ਉਹਨਾਂ ਦੀ ਪ੍ਰਤਿਭਾ ਦੀ ਵਿਲੱਖਣਤਾ, ਉਹਨਾਂ ਦੀਆਂ ਰਚੀਆਂ ਰਚਨਾਵਾਂ ਤੋਂ ਸਹਿਜੇ ਹੀ ਪ੍ਰਤੱਖ ਹੈ।

# ਨੀਲੀ ਦਸਤਾਰ ਵਾਲਾ ਸ਼ੇਰੇ-ਕਸ਼ਮੀਰ

ਕੁਰਬਾਨੀ ਦਾ ਮੁਜੱਸਮਾ, ਦੇਸ਼ ਭਗਤ, ਕੁਸ਼ਲ ਨੇਤਾ, ਵਿਦਵਾਨ ਸਿਆਸਤਦਾਨ, ਜੰਮੂ ਕਸ਼ਮੀਰ ਦੇ ਸਿੱਖਾਂ ਦਾ ਚਲਦਾ ਫਿਰਦਾ ਟਕਸਾਲੀ ਵਿਸ਼ਵ ਵਿਦਿਆਲਾ ਅਤੇ ਨਿਧੜਕ ਸਿੱਖ ਆਗੂ, ਮਰਦਾਨਗੀ ਦਾ ਮੁਜੱਸਮਾ, ਜਿਸ ਨੂੰ ਰਿਆਸਤ ਤੋਂ ਬਾਹਰ ਵੀ ਬੜਾ ਸਨਮਾਨ ਮਿਲਿਆ ਹੈ, ਉਹ ਹੈ ਸ਼ੇਰੇ-ਕਸ਼ਮੀਰ ਸ੍ਰ: ਸੰਤ ਸਿੰਘ ਤੇਗ਼। ਕਈ ਮੁਹਾਜ਼ਾਂ ਤੇ ਮੁਸਲਮਾਨਾਂ ਨੇ ਉਸ ਦਾ ਮਿਲਵਰਤਣ ਹਾਸਲ ਕੀਤਾ, ਹਿੰਦੂਆਂ ਨੇ ਸਹਾਇਤਾ ਪ੍ਰਾਪਤ ਕੀਤੀ ਅਤੇ ਰਿਆਸਤੀ ਸਿੱਖਾਂ ਦਾ ਤਾਂ ਉਹ ਮਸੀਹਾ ਬਣ ਕੇ ਵਿਚਰਿਆ।

**ਮੁਢਲੇ ਵਰ੍ਹੇ ਅਤੇ ਵਿਦਿਆ:** ਸ: ਸੰਤ ਸਿੰਘ ਤੇਗ਼ ਦਾ ਜਨਮ 13 ਅਪ੍ਰੈਲ 1909 ਨੂੰ ਮੁਜ਼ੱਫਰਾਬਾਦ (ਹੁਣ ਪਾਕਿਸਤਾਨ ਵਿਚਲਾ ਕਸ਼ਮੀਰ) ਦੇ ਇਕ ਪਿੰਡ ਹੱਟੀਆਂ-ਦੁਪੱਟਾ ਵਿੱਚ ਪਿਤਾ ਸ. ਨਿਹਾਲ ਸਿੰਘ ਅਤੇ ਮਾਤਾ ਹਸ਼ਨਾਕ ਕੌਰ ਦੇ ਘਰ ਹੋਇਆ। ਮੁਢਲੀ ਵਿਦਿਆ ਉਨ੍ਹਾਂ ਆਪਣੇ ਗ੍ਰੰਥੀ ਪਿਤਾ ਤੋਂ ਹਾਸਲ ਕੀਤੀ। ਮੁਜ਼ੱਫਰਾਬਾਦ ਦੇ ਸਕੂਲ ਵਿੱਚ ਦਸਵੀਂ ਦਾ ਇਮਤਿਹਾਨ ਪਾਸ ਕਰਨ ਉਪਰੰਤ ਹੀ ਆਪ ਜੀ ਨੂੰ ਪੰਜਾਬੀ, ਉਰਦੂ, ਅੰਗਰੇਜ਼ੀ ਆਦਿ ਜ਼ੁਬਾਨਾਂ 'ਤੇ ਅਬੂਰ ਹਾਸਲ ਹੋਇਆ। ਜਲਿਆਂਵਾਲੇ ਬਾਗ ਦਾ ਖ਼ੂਨੀ ਦ੍ਰਿਸ਼ ਉਨ੍ਹਾਂ ਆਪਣੀਆਂ ਅੱਖਾਂ ਸਾਹਮਣੇ ਵੇਖਿਆ ਸੀ। ਧਾਰਮਕ ਵਿਦਿਆ ਆਪਣੇ ਪਿਤਾ ਤੋਂ ਗ੍ਰਹਿਣ ਕੀਤੀ। ਸ: ਤੇਗ ਦਾ ਪਹਿਲਾ ਵਿਆਹ 1928 ਵਿੱਚ ਬੀਬੀ ਲਖਵਿੰਦਰ (ਲਖਸ਼ਮੀ) ਕੌਰ ਨਾਲ ਹੋਇਆ ਅਤੇ ਦੂਜਾ ਵਿਆਹ ਤੀਰਥ ਕੌਰ ਨਾਲ 1945 ਵਿੱਚ ਹੋਇਆ।

**ਪੰਥਕ ਮੁਹਾਜ਼ ਵਲ:** ਸ: ਸੰਤ ਸਿੰਘ ਤੇਗ ਬਚਪਨ ਤੋਂ ਹੀ ਧਾਰਮਕ ਵਿਚਾਰਾਂ ਦਾ ਅਜਿਹਾ ਗੁਲਦਸਤਾ ਸੀ ਜਿਸ ਦੇ ਰੋਮ ਰੋਮ ਵਿੱਚੋਂ ਪੰਥਕ ਜਜ਼ਬਾ ਡੁਲ੍ਹ ਡੁਲ੍ਹ ਪੈਂਦਾ ਸੀ। ਪਿੰਡ ਹੱਟੀਆਂ-ਦੁਪੱਟਾ, ਦੋਮੇਲ-ਸ੍ਰੀਨਗਰ ਮੁੱਖ ਸੜਕ ਦੇ ਨੇੜੇ ਹੋਣ ਕਾਰਨ, ਪਹਿਲੀ ਉਮਰੇ ਹੀ ਆਪ ਨੇ ਡਰਾਇਵਰੀ ਦਾ ਕਿੱਤਾ ਸਿਖ ਲਿਆ। ਇਕ ਮੁਲਾਕਾਤ ਵਿੱਚ ਉਨ੍ਹਾਂ ਦੱਸਿਆ ਕਿ ਉਹ ਸ੍ਰੀਨਗਰ-ਰਾਵਲਪਿੰਡੀ ਸੜਕ ਉਤੇ ਕਈ ਵਰ੍ਹੇ ਟਰੱਕ ਚਲਾਉਂਦੇ ਰਹੇ ਜਿਸ ਕਾਰਨ ਉਨ੍ਹਾਂ ਦਾ ਸੰਪਰਕ ਹਰ ਵਰਗ ਦੇ ਲੋਕਾਂ ਨਾਲ ਗੂੜ੍ਹਾ ਹੁੰਦਾ ਗਿਆ। ਉਹ 1934 ਵਿੱਚ ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ ਦੇ ਪ੍ਰਧਾਨ ਬਣੇ। ਪੰਥਕ ਸਫ਼ਾਂ ਵਿੱਚ ਉਹ ਦਿਨ-ਬ-ਦਿਨ ਮਕਬੂਲ ਹੁੰਦੇ ਗਏ ਅਤੇ ਲੋਕ ਭਲਾਈ ਦੇ ਕੰਮਾਂ ਵਿੱਚ ਪੇਸ਼ ਪੇਸ਼ ਰਹੇ। 1950 ਵਿੱਚ ਉਹ ਰਿਆਸਤੀ ਅਕਾਲੀ ਦਲ ਦੇ ਪ੍ਰਧਾਨ ਰਹੇ ਅਤੇ ਇਸੇ ਅਹੁਦੇ 'ਤੇ 1957 ਤਕ ਰਹੇ। 1990 ਵਿੱਚ ਅਕਾਲੀ ਦਲ (ਮਾਨ) ਦੇ ਰਿਆਸਤੀ ਪ੍ਰਧਾਨ ਰਹੇ। 1947 ਤੋਂ ਪਹਿਲਾਂ ਸ: ਤੇਗ ਸ਼੍ਰੋਮਣੀ ਖਾਲਸਾ ਦਰਬਾਰ ਜੰਮੂ-ਕਸ਼ਮੀਰ ਦੇ ਆਰਗੇਨਾਈਜ਼ਰ ਵੀ ਰਹੇ। 1945 ਵਿੱਚ ਨਲੂਛੀ ਦੇ ਇਤਿਹਾਸਕ ਗੁਰਦੁਆਰੇ ਦੇ ਜਨਰਲ ਸਕੱਤਰ ਦੀ ਸੇਵਾ ਵੀ ਆਪ ਨੇ ਬਾ-ਖ਼ੂਬੀ ਨਿਭਾਈ। ਪੰਜਾਬ ਵਿੱਚ ਜਾ ਕੇ 'ਪੰਜਾਬੀ ਸੂਬਾ ਮੋਰਚਾ' ਵਿੱਚ ਹੋਰ ਰਿਆਸਤੀ ਸਿੰਘਾਂ,

ਸਿੰਘਣੀਆਂ ਦੇ ਵੱਡੇ ਵੱਡੇ ਜਥੇ ਲੈ ਕੇ ਗ੍ਰਿਫ਼ਤਾਰੀਆਂ ਦਿੱਤੀਆਂ। ਜਦੋਂ ਆਪ ਜੀ ਵਾਪਸ ਜੇਲ੍ਹ ਤੋਂ ਰਿਹਾ ਹੋ ਕੇ ਬਾਰਾਮੂਲਾ ਆਏ ਤਾਂ ਉਥੋਂ ਦੇ ਸਿੰਘਾਂ ਨੇ ਖੋਜਾ ਬਾਗ ਤੋਂ ਲੈ ਕੇ ਛੇਵੀਂ ਪਾਤਸ਼ਾਹੀ ਬਾਰਾਮੂਲਾ ਤਕ 150 ਕਿਸ਼ਤੀਆਂ, ਜਿਨ੍ਹਾਂ ਵਿੱਚ ਸਿੱਖ ਸੰਗਤਾਂ ਬੈਠੀਆਂ ਸਨ, ਦਾ ਭਾਰੀ ਜਲੂਸ ਕੇਸਰੀ-ਨਿਸ਼ਾਨ ਲਾ ਕੇ ਦਰਿਆ ਜਿਹਲਮ ਵਿੱਚ ਕਢਿਆ ਜੋ ਬੜਾ ਦਿਲਕਸ਼ ਨਜ਼ਾਰਾ ਪੇਸ਼ ਕਰਦਾ ਸੀ।

ਸਰਦਾਰ ਸੰਤ ਸਿੰਘ ਤੇਗ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਸ: ਈਸ਼ਰ ਸਿੰਘ ਮਝੈਲ, ਸ: ਗਿਆਨ ਸਿੰਘ ਰਾੜੇਵਾਲੇ ਆਦਿ ਲੀਡਰਾਂ ਨਾਲ ਬੜੀ ਨੇੜਤਾ ਰੱਖਦੇ ਸਨ। ਰਿਆਸਤੀ ਅਕਾਲੀ ਦਲ ਦੀ ਪ੍ਰਧਾਨਗੀ ਸਮੇਂ ਰਿਆਸਤ ਵਿੱਚ ਅਨੇਕਾਂ ਅਕਾਲੀ ਕਾਨਫਰੰਸਾਂ ਕਰ ਕੇ ਆਪ ਨੇ ਪੰਥਕ ਸਫ਼ਾਂ ਵਿੱਚ ਨਵੀਂ ਰੂਹ ਫੂਕੀ। ਆਪ ਕਾਫ਼ੀ ਸਮਾਂ ਸ਼੍ਰੋ: ਅਕਾਲੀ ਦਲ ਦੇ ਮੈਂਬਰ ਵੀ ਰਹੇ। ਆਪ ਦੀ ਨਿਗਰਾਨੀ ਹੇਠ ਹੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਤਾਬਦੀ ਮਨਾਈ ਗਈ ਸੀ ਜਿਸ ਦੇ ਕਨਵੀਨਰ ਬ੍ਰਿਗੇਡੀਅਰ ਰਾਜਿੰਦਰ ਸਿੰਘ ਸਨ।

ਅਕਤੂਬਰ 1947 ਦੇ ਕਬਾਇਲੀ ਹਮਲੇ ਦੌਰਾਨ ਆਪਣੇ ਪ੍ਰਭਾਵਸ਼ਾਲੀ ਅਸਰ ਰਸੂਖ ਰਾਹੀਂ ਆਪ ਨੇ ਟਰੱਕਾਂ, ਬਸਾਂ ਤੇ ਟਾਂਗਿਆਂ ਰਾਹੀਂ ਬਾਰਾਮੂਲਾ, ਕੁਪਵਾੜਾ ਆਦਿ ਇਲਾਕਿਆਂ ਤੋਂ ਸਿੱਖ-ਹਿੰਦੂ ਪ੍ਰਵਾਰਾਂ ਨੂੰ ਸ੍ਰੀਨਗਰ ਪਹੁੰਚਾ ਕੇ ਜੋ ਅਨੋਖਾ ਕਾਰਨਾਮਾ ਸਰ-ਅੰਜ਼ਾਮ ਦਿੱਤਾ, ਉਹ ਅਜ ਵੀ ਲੋਕਾਂ ਦੀਆਂ ਯਾਦਾਂ ਵਿੱਚ ਸਾਂਭਿਆ ਹੋਇਆ ਹੈ ਅਤੇ ਇਤਿਹਾਸ ਦੇ ਵਰਕਿਆਂ 'ਤੇ ਸੁਨਹਿਰੀ ਹਰਫ਼ਾਂ ਨਾਲ ਲਿਖਿਆ ਜਾਂਦਾ ਹੈ।

**ਸ਼੍ਰੋਮਣੀ ਕਮੇਟੀ ਵਿੱਚ**: ਜਿਥੇ ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤਰਿੰਗ ਮੈਂਬਰ ਵੀ ਰਹੇ, ਉਥੇ ਆਪ ਨੇ ਅਕਾਲ ਸੈਨਾ ਦੇ ਮੁਖੀ ਦੀ ਸੇਵਾ ਵੀ ਨਿਭਾਈ। ਸਰਬ ਹਿੰਦ ਅਕਾਲੀ ਕਾਨਫਰੰਸਾਂ ਪਟਿਆਲਾ, ਅੰਮ੍ਰਿਤਸਰ ਤੇ ਲੁਧਿਆਣਾ ਵਿੱਚ ਵੱਡੇ ਜਥੇ ਲੈ ਕੇ ਵੀ ਆਪ ਸ਼ਾਮਲ ਹੁੰਦੇ ਰਹੇ। 1947 ਵਿੱਚ ਜਦੋਂ ਤਕਰੀਬਨ 60 ਹਜ਼ਾਰ ਸਿੱਖ-ਹਿੰਦੂ ਸ਼ਰਨਾਰਥੀ ਪੁਣਛ ਵਿੱਚ ਇਕੱਠੇ ਹੋ ਗਏ ਸਨ ਤਾਂ ਤੇਗ ਸਾਹਿਬ ਉਸ ਵਫ਼ਦ ਵਿੱਚ ਸ਼ਾਮਲ ਸਨ ਜੋ ਜਹਾਜ਼ ਰਾਹੀਂ ਦਿੱਲੀ ਜਾ ਕੇ ਸ਼ਰਨਾਰਥੀਆਂ ਨੂੰ ਸੁਰੱਖਿਅਤ ਜੰਮੂ ਲਿਆਉਣਾ ਚਾਹੁੰਦਾ ਸੀ। ਭਾਰਤੀ ਫੌਜਾਂ ਦੇ ਜਰਨੈਲਾਂ ਜਿਵੇਂ ਲੈਫ. ਜਨਰਲ ਤਾਰਾ ਸਿੰਘ ਬਲ, ਮੇਜਰ ਜਨਰਲ ਕੁਲਵੰਤ ਸਿੰਘ, ਮੇਜਰ ਆਤਮਾ ਸਿੰਘ, ਬ੍ਰਿਗੇਡੀਅਰ ਪ੍ਰੀਤਮ ਸਿੰਘ ਆਦਿ ਨਾਲ ਆਪ ਦੇ ਨੇੜਲੇ ਸਬੰਧ ਕਾਇਮ ਹੋ ਗਏ।

1954 ਈ. ਵਿੱਚ ਆਪ ਨੇ ਗੁਰਦੁਆਰਾ ਨਾਨਕਸਰ ਮਟਨ, ਕਸ਼ਮੀਰ ਵਿੱਚ ਭਾਰੀ ਦੀਵਾਨ ਕੀਤੇ ਅਤੇ ਡੋਗਰਾ ਹਕੂਮਤ ਦੀ ਸ਼ਹਿ ਨਾਲ ਕਸ਼ਮੀਰੀ ਪੰਡਤਾਂ ਵੱਲੋਂ ਗੁਰਦੁਆਰਿਆਂ ਉਤੇ ਕੀਤੇ ਨਾਜਾਇਜ਼ ਕਬਜ਼ੇ ਹਟਾਉਣ ਲਈ ਅਤੇ ਸਿੱਖ ਰਾਜ ਸਮੇਂ ਲਗੀਆਂ ਜਾਗੀਰਾਂ ਨੂੰ ਮੁੜ ਬਹਾਲ ਕਰਨ ਲਈ ਜੰਮੂ ਕਸ਼ਮੀਰ ਸਰਕਾਰ ਨੂੰ ਮੈਮੋਰੰਡਮ ਪੇਸ਼ ਕੀਤੇ ਜਿਨ੍ਹਾਂ ਵਿੱਚ ਸ਼ਰਨਾਰਥੀਆਂ ਦੇ ਮੁੜ ਵਸੇਬੇ, ਸਰਕਾਰੀ ਨੌਕਰੀਆਂ ਵਿੱਚ ਸਿੱਖ ਘੱਟ ਗਿਣਤੀ ਨੂੰ ਥਾਂ ਆਦਿ ਦੇਣ ਬਾਰੇ ਪ੍ਰਸ਼ਨ ਉਠਾਏ ਗਏ ਸਨ। ਅਜੋਕੇ ਸੰਕਟ ਸਮੇਂ ਵੀ ਉਹ ਕਸ਼ਮੀਰ ਦੇ ਪਿੰਡ ਪਿੰਡ ਜਾ ਕੇ ਸਿੱਖਾਂ ਨੂੰ ਢਾਰਸ ਦੇਂਦੇ ਰਹੇ ਅਤੇ ਕਸ਼ਮੀਰ ਵਿੱਚ ਹੀ ਡਟੇ ਰਹਿਣ ਦੀ ਤਾਕੀਦ ਕਰਦੇ ਰਹੇ।

**ਸਿਆਸੀ ਮੁਹਾਜ਼ ਵਲ:** ਸਰਦਾਰ ਤੇਗ ਨੇ ਆਪਣੀ ਜਵਾਨੀ ਸਮੇਂ ਤੋਂ ਹੀ ਸਿਆਸੀ ਮੁਹਾਜ਼ ਵਲ ਸਫਰ ਸ਼ੁਰੂ ਕਰ ਦਿੱਤਾ ਸੀ। ਉਹ ਕਿਸਾਨਾਂ ਦੇ ਹਕੂਕ ਲਈ ਜਦੋ-ਜਹਿਦ ਵਿੱਚ ਅਹਿਮ ਹਿੱਸਾ ਪਾਉਣ ਲੱਗ ਪਏ ਸਨ। ਇਹੋ ਕਾਰਨ ਸੀ ਕਿ 1933 ਵਿੱਚ ਮੁਜ਼ੱਫਰਾਬਾਦ ਦੀ ਕਿਸਾਨ ਸਭਾ ਦਾ ਉਨ੍ਹਾਂ ਨੂੰ ਪ੍ਰਧਾਨ ਨਿਯੁਕਤ ਕੀਤਾ ਗਿਆ।

**ਕਸ਼ਮੀਰ ਛੋੜੋ ਅੰਦੋਲਨ:-**

1942 ਈ. ਦੇ ਆਸਪਾਸ ਜਦੋਂ ਸ਼ਖਸੀ ਹਕੂਮਤ ਦੇ ਵਿਰੁਧ ਨੈਸ਼ਨਲ ਕਾਨਫਰੰਸ ਜਥੇਬੰਦੀ ਵੱਲੋਂ 'ਕਸ਼ਮੀਰ ਛੋੜੋ' ਅੰਦੋਲਨ ਸ਼ੇਖ ਅਬਦੁੱਲਾ ਦੀ ਅਗਵਾਈ ਹੇਠ ਸ਼ੁਰੂ ਹੋਇਆ ਤਾਂ ਸ: ਤੇਗ ਵੀ ਘਰੇਲੂ ਕੰਮ ਛੱਡ ਕੇ ਇਸ ਲੋਕ ਲਹਿਰ ਵਿੱਚ ਬੜੀ ਸਰਗਰਮੀ ਨਾਲ ਸ਼ਾਮਲ ਹੋ ਗਏ। ਆਪ ਸ਼ੇਖ ਸਾਹਿਬ ਦੇ ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰਦੇ ਰਹੇ। ਸ: ਤੇਗ ਦੀ ਦੂਰ ਦ੍ਰਿਸ਼ਟੀ ਅਤੇ ਸੁਚੱਜੀ ਲਗਨ ਨੇ ਇਸ ਜਦੋ ਜਹਿਦ ਨੂੰ ਚੰਗੀ ਤਾਕਤ ਬਖਸ਼ੀ। ਉਨ੍ਹਾਂ ਦੇ ਜੋਸ਼ੀਲੇ ਅਤੇ ਪ੍ਰਭਾਵਸ਼ਾਲੀ ਭਾਸ਼ਨ ਲੋਕਾਂ 'ਤੇ ਜਾਦੂਈ ਅਸਰ ਕਰਦੇ ਸਨ। ਇਹੋ ਮੁੱਖ ਕਾਰਨ ਸੀ ਕਿ ਜਦੋਂ ਸ਼ੇਖ ਸਾਹਿਬ ਜਲਸੇ ਜਲੂਸਾਂ ਵਿੱਚ ਭਾਗ ਲੈਂਦੇ ਤਾਂ ਤੇਗ ਸਾਹਿਬ ਨੂੰ ਹਮੇਸ਼ਾ ਨਾਲ ਰਖਦੇ। ਉਨ੍ਹਾਂ ਦੀਆਂ ਕਵਿਤਾਵਾਂ ਨਾਲ ਭਾਸ਼ਨ ਸ਼ੁਰੂ ਹੁੰਦੇ ਅਤੇ ਲੋਕੀ ਅੱਸ਼ ਅੱਸ਼ ਕਰ ਉਠਦੇ। ਸਰਦਾਰ ਤੇਗ ਨੂੰ ਬਾਅਦ ਵਿੱਚ ਨੈਸ਼ਨਲ ਕਾਨਫਰੰਸ ਦੀ ਜਨਰਲ ਕੌਂਸਲ ਦਾ 1938-1950 ਤਕ ਮੈਂਬਰ ਨਾਮਜ਼ਦ ਕੀਤਾ ਗਿਆ। ਉਹ ਕਿਸੇ ਸਮੇਂ ਸ਼ੇਖ ਸਾਹਿਬ ਦੇ ਸੱਜੇ ਹੱਥ ਮੰਨੇ ਜਾਂਦੇ ਸਨ।

**ਮੁਕੰਮਲ ਆਜ਼ਾਦੀ :-**

1964 ਵਿੱਚ ਮੁਜਾਹਿਦ ਮੰਜ਼ਲ ਦੀ ਇਕ ਅਹਿਮ ਮੀਟਿੰਗ ਵਿੱਚ ਜੰਮੂ ਕਸ਼ਮੀਰ ਦੀ ਆਜ਼ਾਦੀ ਲਈ ਜਦੋਜਹਿਦ ਕਰਨ ਦੀ ਵਚਨਬੱਧਤਾ ਦੁਹਰਾਈ ਗਈ। ਇਹੋ ਕਾਰਨ ਸੀ ਕਿ ਉਨ੍ਹਾਂ ਨੇ ਸ਼ੁਰੂ ਵਿੱਚ Plebiscite Front (ਜਨਮਤ ਸੰਗ੍ਰਹਿ) ਵਿੱਚ ਬੜਾ ਕੰਮ ਕੀਤਾ। 1955 ਵਿੱਚ ਆਦੂਜ਼ ਹੋਟਲ ਵਿੱਚ ਇਕ ਪ੍ਰੈਸ ਕਾਨਫਰੰਸ ਵਿੱਚ ਉਨ੍ਹਾਂ ਜ਼ੋਰ ਦੇ ਕੇ ਕਿਹਾ ਸੀ ਕਿ ਕਸ਼ਮੀਰ ਦਾ ਮਸਲਾ ਲੋਕਾਂ ਦੀ ਮਰਜ਼ੀ ਅਨੁਸਾਰ ਹੱਲ ਕੀਤਾ ਜਾਵੇ। ਉਹ ਦੱਸਦੇ ਹਨ ਕਿ 1964 ਵਿੱਚ ਸ਼ੇਖ ਸਾਹਿਬ ਨੇ ਇਕ ਸਟੈਂਡਿੰਗ ਕਮੇਟੀ ਬਣਾਈ ਸੀ ਤਾਕਿ 'ਕਸ਼ਮੀਰ ਦੀ ਆਜ਼ਾਦੀ' ਲਈ ਜਦੋਜਹਿਦ ਸ਼ੁਰੂ ਕੀਤੀ ਜਾਵੇ। ਸ: ਤੇਗ ਦਸਦੇ ਹਨ ਕਿ ਜਦੋਂ ਸ੍ਰੀਨਗਰ ਦੇ ਲਾਲ ਚੌਕ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਨੇ ਭਾਸ਼ਣ ਦਿੱਤਾ ਤਾਂ ਬਾਅਦ ਵਿੱਚ ਉਹ ਨਹਿਰੂ ਨੂੰ ਮਿਲੇ ਅਤੇ ਲੋਕਾਂ ਦੀਆਂ ਆਕਾਂਖਿਆਵਾਂ ਬਾਰੇ ਪੁਛਿਆ। ਨਹਿਰੂ ਨੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਹਰ ਹਾਲਤ ਵਿੱਚ ਉਨ੍ਹਾਂ (ਲੋਕਾਂ) ਦੇ ਹਕੂਕ ਦਿਵਾਵੇਗਾ।

**ਸ਼ੇਖ ਅਬਦੁੱਲਾ ਨਾਲ ਨੇੜਤਾ ਤੇ ਜੇਲ੍ਹ ਵਿੱਚ ਬਿਤਾਏ 20 ਸਾਲ:-**

ਸਰਦਾਰ ਸੰਤ ਸਿੰਘ ਤੇਗ ਦੇ ਦਿਲ ਵਿੱਚ ਸ਼ੇਖ ਮੁਹੰਮਦ ਅਬਦੁੱਲਾ ਸਾਹਿਬ ਦੀ ਬੜੀ ਇੱਜ਼ਤ ਹੈ ਅਤੇ ਅਜ ਵੀ ਕਹਿੰਦੇ ਹਨ ਕਿ ਜੰਮੂ ਕਸ਼ਮੀਰ ਦੇ ਲੋਕਾਂ ਨੂੰ ਸ਼ੇਖ ਸਾਹਿਬ ਦੀਆਂ ਕੁਰਬਾਨੀਆਂ ਨਹੀਂ ਭੁਲਣੀਆਂ ਚਾਹੀਦੀਆਂ। ਸ: ਤੇਗ ਨੇ ਨੈਸ਼ਨਲ ਕਾਨਫਰੰਸ ਦੇ ਪ੍ਰਮੁੱਖ ਲੀਡਰਾਂ ਜਿਵੇਂ ਸ਼ੇਖ ਸਾਹਿਬ, ਸ: ਬੁਧ ਸਿੰਘ ਤਿਆਗੀ, ਮਿਰਜ਼ਾ ਅਫ਼ਜ਼ਲ ਬੇਗ, ਬਖ਼ਸ਼ੀ ਗੁਲਾਮ ਮੁਹੰਮਦ, ਪੰਡਤ ਸ਼ਾਮ ਲਾਲ ਸਰਾਫ਼, ਗਿਰਧਾਰੀ ਲਾਲ ਡੋਗਰਾ, ਖ਼ਵਾਜਾ ਗੁਲਾਮ

ਮੁਹੰਮਦ ਸਾਦਕ, ਸ: ਸਰਦਾਰਾ ਸਿੰਘ ਮੀਰਪੁਰੀ ਆਦਿ ਨਾਲ ਮਿਲ ਕੇ ਰਿਆਸਤੀ ਲੋਕਾਂ ਨੂੰ ਸਮਾਜਕ, ਰਾਜਨੀਤਕ ਅਤੇ ਆਰਥਕ ਆਜ਼ਾਦੀ ਦਿਵਾਉਣ ਵਿੱਚ ਖ਼ਾਸ ਭੂਮਿਕਾ ਨਿਭਾਈ। ਰਿਆਸਤ ਵਿੱਚ ਰਾਜਨੀਤਕ ਆਜ਼ਾਦੀ ਹਾਸਲ ਕਰਨ ਲਈ ਡੋਗਰਾ ਹਕੂਮਤ ਦੇ ਬਰਖਿਲਾਫ ਜੋ ਸੰਘਰਸ਼ ਚਲਿਆ, ਤੇਗ ਸਾਹਿਬ ਇਕ ਸਰਗਰਮ ਨੇਤਾ ਵਜੋਂ ਉਸ ਵਿੱਚ ਪੇਸ਼ ਪੇਸ਼ ਰਹੇ। ਉਹ ਤਕਰੀਬਨ 18-20 ਵਰ੍ਹੇ ਜੇਲ੍ਹਾਂ ਵਿੱਚ ਰਹੇ ਜਿਵੇਂ ਮੁਜ਼ੱਫਰਾਬਾਦ, ਕਿਲ੍ਹਾ ਹਰੀ ਪਰਬਤ, ਸ੍ਰੀਨਗਰ ਆਦਿ ਵਿੱਚ।

**ਮੰਤਰੀ ਬਨਾਉਣ ਦੀ ਪੇਸ਼ਕਸ਼:-**

ਜਦੋਂ 1953 ਈ. ਵਿੱਚ ਸ਼ੇਖ ਸਾਹਿਬ ਨੂੰ ਭਦਰਵਾਹ ਜੇਲ੍ਹ ਭੇਜ ਦਿੱਤਾ ਗਿਆ ਤਾਂ ਉਨ੍ਹਾਂ ਬੇਗਮ ਅਬਦੁੱਲਾ ਦੀਆਂ ਚਿੱਠੀਆਂ ਭੇਸ ਬਦਲ ਕੇ ਜੇਲ੍ਹਾਂ ਵਿੱਚ ਪਹੁੰਚਾਉਣ ਦਾ ਕੰਮ ਸਰ-ਅੰਜ਼ਾਮ ਦਿੱਤਾ। ਤੇਗ ਸਾਹਿਬ ਦੱਸਦੇ ਹਨ ਕਿ ਜਦੋਂ 1962 ਵਿੱਚ ਉਹ ਅਬਦੁਲ ਕਯੂਮ ਦੀ ਦਾਅਵਤ 'ਤੇ ਮੁਜ਼ੱਫਰਾਬਾਦ ਗਏ ਤਾਂ ਉਨ੍ਹਾਂ ਦਾ ਹਰ ਥਾਂ ਬੜੀ ਗਰਮਜੋਸ਼ੀ ਨਾਲ ਇਸਤਕਬਾਲ ਕੀਤਾ ਗਿਆ। ਉਹ ਉਥੇ ਉਸ ਸਮੇਂ ਦੇ ਰਾਸ਼ਟਰਪਤੀ ਸਰਦਾਰ ਅਯੂਬ ਖਾਨ ਅਤੇ ਆਜ਼ਾਦ ਕਸ਼ਮੀਰ ਦੇ ਪ੍ਰਧਾਨ ਮੰਤਰੀ ਅਬਦੁਲ ਹਮੀਦ ਖਾਨ ਨੂੰ ਵੀ ਮਿਲੇ ਸਨ। ਉਹ ਦੱਸਦੇ ਹਨ ਕਿ ਇਕ ਵੇਰ ਸ਼ੇਖ ਸਾਹਿਬ ਨੇ ਉਨ੍ਹਾਂ ਨੂੰ ਰਿਆਸਤ ਦਾ ਮੰਤਰੀ ਬਣਾਉਣ ਦੀ ਪੇਸ਼ਕਸ਼ ਕੀਤੀ ਸੀ ਪਰ ਤੇਗ ਸਾਹਿਬ ਨੇ ਇਹ ਪੇਸ਼ਕਸ਼ ਪ੍ਰਵਾਨ ਨਾ ਕੀਤੀ। ਜਦੋਂ ਸ਼ੇਖ ਸਾਹਿਬ ਭਦਰਵਾਹ ਜੇਲ੍ਹ ਤੋਂ ਰਿਹਾ ਹੋ ਕੇ ਆਏ ਤਾਂ ਸ੍ਰ: ਤੇਗ ਵਾਦੀ ਤਕ ਉਸ ਦੇ ਮਾਰਗ-ਰਖਿਅਕ ਬਣ ਕੇ ਆਏ। ਤੇਗ ਜੀ ਨੇ ਕਈ ਦੇਸ਼ਾਂ ਦਾ ਭ੍ਰਮਣ ਕੀਤਾ ਜਿਨ੍ਹਾਂ ਵਿੱਚ ਪਾਕਿਸਤਾਨ, ਅਫ਼ਗਾਨਿਸਤਾਨ, ਤੁਰਕਿਸਤਾਨ, ਇਰਾਨ ਆਦਿ ਸ਼ਾਮਲ ਹਨ। ਰਿਆਸਤ ਵਿੱਚ ਚਲੀ ਲਹਿਰ 'ਮਹੰਤਸ਼ਾਹੀ ਖਤਮ ਕਰੋ' ਵਿੱਚ ਪੇਸ਼ ਪੇਸ਼ ਰਹੇ ਅਤੇ ਇਸ ਸੰਦਰਭ ਵਿੱਚ ਕਈ ਵੇਰਾਂ ਮਹੰਤਾਂ ਦੇ ਹਮਾਇਤੀਆਂ ਨੇ ਉਨ੍ਹਾਂ ਨੂੰ ਜ਼ਖਮੀ ਵੀ ਕੀਤਾ।

ਇਹ ਨਿਪੁੰਨ, ਵਿਦਵਾਨ, ਸਿਆਸਤਦਾਨ ਅਤੇ ਦੇਸ਼ ਭਗਤ ਅਜ ਅਣਗੌਲੀ ਜਹੀ ਜ਼ਿੰਦਗੀ ਬਸਰ ਕਰ ਰਿਹਾ ਹੈ। ਮੇਰਾ ਇਹ ਕਾਮਲ ਯਕੀਨ ਹੈ ਕਿ ਜੇਕਰ ਤੇਗ ਸਾਹਿਬ ਸਿਆਸੀ ਮੈਦਾਨ ਵਿੱਚ ਆਪਣੇ ਲਈ ਕੁਝ ਹਾਸਲ ਕਰਨ ਦੀ ਨੀਅਤ ਨਾਲ ਕੰਮ ਕਰਦੇ ਤਾਂ ਇਹ ਬਹੁਤ ਦੂਰ ਦੀ ਮੰਜ਼ਲ 'ਤੇ ਪਹੁੰਚੇ ਹੁੰਦੇ। ਫ਼ਕੀਰੀ ਨੂੰ ਗਲ ਨਾਲ ਲਾਉਣ ਵਾਲਾ ਅਤੇ ਲੋਕ-ਸੇਵਾ ਲਈ ਆਪਣਾ ਜੀਵਨ ਸਮਰਪਿਤ ਕਰਨ ਵਾਲਾ ਇਹ ਬੁਢਾ ਜਰਨੈਲ, ਸ਼ੇਰੇ-ਕਸ਼ਮੀਰ, ਰਿਆਸਤੀ ਲੋਕਾਂ ਲਈ ਅੱਜ ਕੋਹਿਨੂਰ ਹੋ ਨਿਬੜਿਆ ਹੈ। ਇਹ 2008 ਵਿੱਚ ਗੁਰਪੁਰੀ ਸਿਧਾਰ ਗਏ ਹਨ।

* * *

# ਰਿਸਾਲਦਾਰ ਮੇਜਰ ਤੋਂ ਸਰਬਰਾਹ ਦਰਬਾਰ ਸਾਹਿਬ

ਸਰਦਾਰ ਬਹਾਦਰ ਮਾਨ ਸਿੰਘ ਰਿਸਾਲਦਾਰ ਮੇਜਰ ਹੁੱਡਸਨ ਹਾਰਸ (ਹੁਣ ਚਾਰ ਹਾਰਸ ਰੈਜੀਮੈਂਟ) ਦੇ ਬਾਨੀ ਸਨ। ਇਸ ਬਹਾਦਰ, ਧਰਮੀ, ਅਣਖੀ ਅਤੇ ਸਿੱਖੀ ਦੀ ਸੂਰਤ ਨੂੰ ਸਿੱਖ ਤਵਾਰੀਖ ਨੇ ਸਾਂਭਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਪਰ ਅੱਜ ਵੀ ਅੰਗਰੇਜ਼ਾਂ ਨੇ ਇਸ ਦੀ ਅਨੋਖੀ ਸੂਰਮਗਤੀ ਦੀ ਦਾਸਤਾਨ ਨੂੰ ਆਪਣੀਆਂ ਪੁਸਤਕਾਂ ਅਤੇ ਖਤੋ-ਕਿਤਾਬਤ ਵਿੱਚ ਸਾਂਭ ਕੇ ਰੱਖਿਆ ਹੋਇਆ ਹੈ।

ਸਰਦਾਰ ਬਹਾਦਰ ਮਾਨ ਸਿੰਘ ਦੇ ਘਰਾਣੇ ਦੀ ਤਵਾਰੀਖ ਵੱਲ ਨਜ਼ਰ ਮਾਰਿਆਂ ਪਤਾ ਚੱਲਦਾ ਹੈ ਕਿ ਇਨ੍ਹਾਂ ਦੇ ਬਜ਼ੁਰਗ ਚੌਧਰੀ ਤੇਜ ਨੇ ਗਜ਼ਨੀ ਤੋਂ ਆ ਕੇ ਰੋੜੀਆਲਾ (ਜ਼ਿਲਾ ਗੁੱਜਰਾਂਵਾਲਾ) ਦੀ ਨੀਂਹ ਰੱਖੀ ਸੀ। 1759 ਨੂੰ ਮਾਨ ਸਿੰਘ ਦੇ ਦਾਦਾ ਭਗਤ ਸਿੰਘ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਉਨ੍ਹਾਂ ਦੇ ਦੋ ਸਪੁੱਤਰ ਸ੍ਰ: ਸੇਵਾ ਸਿੰਘ, ਸ੍ਰ: ਦੇਵਾ ਸਿੰਘ ਅਤੇ ਇਕ ਲੜਕੀ ਦੇਵੀ ਹੋਏ। ਇਹ ਦੇਵੀ ਸ੍ਰ: ਗੁਜਰ ਸਿੰਘ (ਜੋ ਭੰਗੀ ਮਿਸਲ ਦਾ ਤਾਕਤਵਰ ਮੁਖੀ ਸੀ) ਨਾਲ ਵਿਆਹੀ ਗਈ। ਦੋਵਾਂ ਪੁੱਤਰ ਨੂੰ ਲੋਸਿਹਰਾ (ਜ਼ਿਲਾ ਗੁਜਰਾਤ) ਵਿੱਚ ਕਾਫੀ ਜਾਗੀਰ ਮਿਲੀ ਸੀ ਸ੍ਰ: ਜ਼ੈਲ ਸਿੰਘ ਸੌਣੀ ਵਾਲਾ ਦਾ ਵਿਆਹ ਸ੍ਰ: ਦੇਵਾ ਸਿੰਘ ਦੀ ਪੁੱਤਰੀ ਨਾਲ ਹੋਇਆ। ਸ੍ਰ: ਜੋਧ ਸਿੰਘ (ਸਪੁੱਤਰ ਦੇਵਾ ਸਿੰਘ) ਨੇ ਸਰਦਾਰ ਦੇ ਘੋੜਚੜੇ ਦੀ ਨੌਕਰੀ 1813 ਵਿੱਚ ਭਾਵ 15 ਵਰ੍ਹੇ ਦੀ ਉਮਰ ਵਿੱਚ ਕੀਤੀ। 1825 ਵਿੱਚ ਸ਼ਾਹਜ਼ਾਦਾ ਸ਼ੇਰ ਸਿੰਘ ਦੀ ਫੌਜ ਵਿੱਚ ਆ ਗਏ। ਇਸੇ ਟੁਕੜੀ ਦੀ ਕਮਾਨ ਹੇਠ 1831 ਵਿੱਚ ਸ਼ਾਇਦ ਅਹਿਮਦ ਖਾਨ ਖਿਲਾਫ ਫਤਹਿਯਾਬੀ ਸੰਘਰਸ਼ ਕੀਤਾ ਗਿਆ ਸੀ। 1834-1848 ਤਕ ਸ੍ਰ: ਜੋਧ ਸਿੰਘ ਰਾਜਾ ਹੀਰਾ ਸਿਹੁੰ ਦੇ ਡੇਰੇ ਵਿੱਚ ਕਮਾਂਡਰ ਰਹੇ ਅਤੇ ਬਾਅਦ ਵਿੱਚ ਦੀਵਾਨ ਹੁਕਮ ਰਾਇ ਨਾਲ ਮਮਦੋਟ ਅਤੇ ਮੁਕਤਸਰ ਵਿੱਚ ਰਿਹਾ। ਸਾਦ ਵਿੱਚ ਇਨ੍ਹਾਂ ਨੂੰ ਲੁਟੇਰਿਆਂ ਦਾ ਸਫਾਇਆ ਕਰਨ ਲਈ ਮਾਝੇ ਭੇਜਿਆ ਗਿਆ। ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਉਨ੍ਹਾਂ ਨੂੰ ਮਾਝੇ ਵਿੱਚ 300 ਘੋੜ ਸਵਾਰਾਂ ਦੀ ਕਮਾਨ ਦਖਾ ਮੁਖੀ ਮੁਕੱਰਰ ਕੀਤਾ। ਸਤਲੁਜ ਦੀ ਫੌਜੀ ਕਾਰਵਾਈ ਮਗਰੋਂ ਸਰਦਾਰ ਨੂੰ ਅੰਮ੍ਰਿਤਸਰ ਵਿੱਚ ਅਦਾਲਤੀ (3000 ਰੁਪਏ) ਮੁਕੱਰਰ ਕੀਤਾ ਗਿਆ। 1862 ਵਿੱਚ ਹਰਿਮੰਦਰ ਸਾਹਿਬ ਦੇ ਸਰਬਰਾਹ ਬਣਾਏ ਗਏ।

ਸਰਦਾਰ ਬਹਾਦਰ ਮਾਨ ਸਿੰਘ ਵੜੈਚ ਘਰਾਣੇ ਦੇ ਜੰਮਪਲ ਸਨ, ਜਿਨ੍ਹਾਂ ਦੇ ਪਿਤਾ ਦਾ ਨਾਮ ਦੇਵਾ ਸਿੰਘ ਸੀ। ਸ੍ਰ: ਮਾਨ ਸਿੰਘ ਜਿਥੇ ਖ਼ੂਬਸੂਰਤ, ਬਲਵਾਨ, ਸੂਝਵਾਨ, ਉਤਸ਼ਾਹੀ, ਹਿੰਮਤੀ ਸਨ ਉਥੇ ਉਨ੍ਹਾਂ ਦਾ ਜੋਸ਼ੀਲਾ ਅਮਲੀ ਜੀਵਨ ਅਨੇਕਾਂ ਮੁਹਿੰਮਾਂ ਦਾ ਸੁਮੇਲ ਆਖਿਆ ਜਾ ਸਕਦਾ ਹੈ। ਉਹ ਜਿਥੇ ਇਕ ਕੁਸ਼ਲ ਪ੍ਰਬੰਧਕ ਸਨ ਉਥੇ ਆਪਣੀ ਜਾਗੀਰ ਦੀ ਦੇਖਭਾਲ ਕਰਨ ਵਿੱਚ ਵੀ ਬੜੇ ਨਿਪੁੰਨ ਸਨ। ਉਨ੍ਹਾਂ ਦੇ ਸਮਿਆਂ ਵਿੱਚ ਸਿੱਖ ਛੋਟੀ ਉਮਰੇ ਹੀ ਹਥਿਆਰਾਂ ਅਤੇ ਘੋੜਸਵਾਰੀ ਦੀ ਸਿਖਲਾਈ ਲੈ ਲੈਂਦੇ ਸਨ। ਘੋੜਚੜਾ ਫੌਜ ਦਾ ਇਕ ਅਜਿਹਾ ਦਸਤਾ ਸੀ ਜੋ ਲੜਾਈਆਂ ਵਿੱਚ ਅਹਿਮ ਮੁਕਾਮ ਰੱਖਦਾ ਸੀ।

ਇਕ ਅੰਗਰੇਜ਼ ਸੈਲਾਨੀ ਬਾਰਨ ਹੁਗਲ ਨੇ ਆਪਣੀ ਪੁਸਤਕ (ਟਰੈਵਲਵਜ਼ ਇਨ

ਕਸ਼ਮੀਰ ਐਂਡ ਪੰਜਾਬ, ਸਫਾ 33) ਵਿੱਚ ਲਿਖਦਾ ਹੈ ਕਿ ਨੱਬੇ ਫੀਸਦੀ ਘੋੜਚੜੇ ਸਿੱਖ ਹੁੰਦੇ ਸਨ। ਇਨ੍ਹਾਂ ਘੋੜਚੜਿਆਂ ਦੀ ਅੱਖੀਂ ਦੇਖੀ ਪਰੇਡ ਅਤੇ ਜੰਗੀ ਪੈਂਤੜਿਆਂ ਬਾਰੇ ਜੀ.ਐਸ. ਬਾਰਨ ਜੂਨ 1838 ਦੀ ਪਰੇਡ ਵੇਖ ਕੇ ਲਿਖਦਾ ਹੈ ਕਿ " 1 ਜੂਨ 1838 ਦੀ ਸਵੇਰ ਨੂੰ ਮਹਾਰਾਜ ਅਤੇ ਉਸ ਦੀ ਫੌਜ ਦੀ ਪਰੇਡ ਦੇਖਣ ਦਾ ਮੌਕਾ ਮਿਲਿਆ। ਅਸਾਂ 2,000 ਆਦਮੀ ਆਪਣੇ ਹਥਿਆਰਾਂ ਨਾਲ ਲੈਸ ਅਤੇ ਪੈਦਲ ਫੌਜ ਵੇਖੀ। ਉਹ ਬਹੁਤ ਹੀ ਸੁੰਦਰ ਲੱਗ ਰਹੇ ਸਨ। ਸਫੈਦ ਰੰਗ ਦੀਆਂ ਜੈਕਟਾਂ ਅਤੇ ਪਤਲੂਨਾਂ ਨਾਲ ਅਤੇ ਕਾਲੀ ਪੇਟੀ ਅਤੇ ਪਾਉਗਾਂ ਪਾਈਆਂ ਹੋਈਆਂ ਸਨ। ਕੇਸਰੀ ਰੰਗ ਦੀਆਂ ਦਸਤਾਰਾਂ ਨਾਲ ਸਿੰਘ ਸਜ ਰਹੇ ਸਨ। ਸਿੱਖਾਂ ਦੀ ਲੰਮੀ ਕਾਲੀ ਦਾੜ੍ਹੀ ਇਕ ਅਨੋਖਾ ਨਜ਼ਾਰਾ ਪੇਸ਼ ਕਰ ਰਹੀ ਸੀ ਅਤੇ ਉਨ੍ਹਾਂ ਦੀ ਨੁਹਾਰ ਯਹੂਦੀਆਂ ਨਾਲ ਮਿਲਦੀ ਸੀ। ਇਹ ਸਿਪਾਹੀ ਬਹੁਤ ਹੀ ਸੋਹਣੇ, ਬਲਵਾਨ ਤੇ ਪ੍ਰਭਾਵਸ਼ਾਲੀ ਹਨ।"

1822 ਵਿੱਚ 25 ਵਰ੍ਹੇ ਦੀ ਉਮਰ ਵਿੱਚ ਮਾਨ ਸਿੰਘ ਘੋੜਚੜਾ ਫੌਜ ਦਾ ਅਫਸਰ ਭਰਤੀ ਹੋਇਆ ਜੋ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫੌਜ ਦਾ ਸ੍ਰੇਸ਼ਟ ਭਾਗ ਸਮਝਿਆ ਜਾਂਦਾ ਸੀ। ਸਰਦਾਰ ਮਾਨ ਸਿੰਘ ਨੇ ਸਿੱਖ ਰਾਜ ਸਮੇਂ ਅਫਗਾਨਿਸਤਾਨ ਦੀ ਲੜਾਈ, ਪਿਸ਼ਾਵਰ ਦੀ ਫਤਿਹ ਅਤੇ ਹੋਰ ਲੜਾਈਆਂ ਵਿੱਚ ਨਿਪੁੰਨਤਾ ਹਾਸਲ ਕੀਤੀ। 'ਪੰਜਾਬ ਦਾ ਰਾਜਾ' ਪੁਸਤਕ ਵਿੱਚ ਵੀ ਉਸ ਨੂੰ ਮਾਣਯੋਗ ਥਾਂ ਦਿੱਤੀ ਗਈ ਹੈ। ਫਿਰੋਜ਼ਸ਼ਾਹ, ਸਬਰਾਓਂ ਤੇ ਮੁਦਕੀ ਦੀਆਂ ਲੜਾਈਆਂ ਵਿੱਚ ਅੰਗਰੇਜ਼ਾਂ ਨਾਲ ਡਟ ਕੇ ਲੜੇ ਪਰ ਜਿੱਤ ਕੇ ਵੀ ਆਪਣੇ ਕਮਾਂਡਰ ਤੇਜ ਸਿੰਘ ਦੇ ਹੁਕਮ ਨਾਲ ਪਿਛਾਂਹ ਮੁੜ ਗਏ।

ਸਿੱਖ ਰਾਜ ਦੇ ਪਤਨ ਸਮੇਂ ਸ੍ਰ: ਮਾਨ ਸਿੰਘ ਲਾਹੌਰ ਵਿੱਚ 50 ਹਾਰਸ ਟੁਕੜੀ ਦੀ ਕਮਾਂਡ ਕਰ ਰਿਹਾ ਸੀ। 1848 ਵਿੱਚ ਉਸ ਨੂੰ ਅੰਮ੍ਰਿਤਸਰ ਭੇਜਿਆ ਗਿਆ ਜਿਥੇ ਉਹ ਆਪਣੇ ਤਾਏ ਦੇ ਪੁੱਤਰ ਸ੍ਰ: ਜੋਧ ਸਿੰਘ ਕੋਲ ਹੀ ਰਹਿ ਗਿਆ। ਸ਼ਾਂਤੀ ਹੁੰਦੇ ਸਾਰ ਹੀ ਉਸ ਨੂੰ 1849 ਵਿੱਚ 52 ਵਰ੍ਹੇ ਦੀ ਉਮਰ ਵਿੱਚ ਪੈਨਸ਼ਨ ਭੇਜ ਦਿੱਤਾ ਗਿਆ। ਉਹ ਦੁਬਾਰਾ ਪੁਲੀਸ ਵਿੱਚ ਭਰਤੀ ਹੋ ਕੇ (ਪੰਜਾਬ ਮਾਓਨਟਿਡ ਪੁਲੀਸ) 1857 ਤਕ ਕਰਨਲ ਰਿਚਰਡ ਲਾਰੰਸ ਦੀ ਪੁਲੀਸ ਵਿੱਚ ਰਿਹਾ।

ਜਦੋਂ ਅੰਗਰੇਜ਼ਾਂ ਨੇ ਹੁਡਸਨ ਹਾਰਸ ਰੈਜੀਮੈਂਡ ਨੂੰ ਤਰਤੀਬ ਦੇਣ ਬਾਰੇ ਸੋਚ ਵਿਚਾਰ ਕੀਤੀ ਤਾਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਰਾਬਰਟ ਮਿੰਟਗੁਮਰੀ ਦੀ ਪਹਿਲੀ ਸਲਾਹ ਖਾਲਸਾ ਫੌਜ ਵੱਲ ਕੇਂਦਰਿਤ ਹੋਈ। ਰੈਜੀਮੈਂਟ ਦੇ ਇਕ ਤਵਾਰੀਖੀ ਦਸਤਾਵੇਜ਼ ਵਿੱਚ ਇੰਝ ਲਿਖਿਆ ਹੈ:-

"ਅੰਗਰੇਜ਼ ਅਫਸਰ ਖਾਲਸਾ ਫੌਜ ਦੀ ਬੜੀ ਇੱਜ਼ਤ ਕਰਦਾ ਸੀ। ਕੁਦਰਤੀ ਹੈ ਕਿ ਰੋਬਰਡ ਮਿੰਟਗੁਮਰੀ ਦੀ ਪਹਿਲੀ ਚੋਣ ਇਹੋ ਸੀ ਕਿ ਉਹ ਖਾਲਸਾ ਫੌਜ ਦੀ ਇਸ ਮਕਸਦ ਲਈ ਮਦਦ ਮੰਗੇ। ਮਿੰਟਗੁਮਰੀ ਨੂੰ ਇਸ ਗੱਲ ਦਾ ਪਤਾ ਸੀ ਕਿ ਸ੍ਰ: ਮਾਨ ਸਿੰਘ (ਪੁੱਤਰ ਦੇਵਾ ਸਿੰਘ ਰੁੜਿਆਲਾ) ਨੂੰ ਸਿੱਖ ਫੌਜ ਦੇ ਅਫਸਰ ਵਜੋਂ ਯੁੱਧ ਦਾ ਕਾਫੀ ਤਜਰਬਾ ਸੀ ਅਤੇ ਉਸ ਨੇ ਸਿੱਖ ਯੁੱਧ ਵਿੱਚ ਅੰਗਰੇਜ਼ਾਂ ਵਿਰੁੱਧ ਅਤੇ ਪਿਸ਼ਾਵਰ ਵਿੱਚ ਅਫਗਾਨਾਂ ਵਿਰੁੱਧ ਲੜਾਈ ਲੜੀ। ਇਸ ਕਰ ਕੇ ਮਿੰਟਗੁਮਰੀ ਨੇ ਉਸ ਕੋਲੋਂ ਫੌਜ ਬਣਾਉਣ ਲਈ ਮਦਦ ਮੰਗੀ। ਸਾਰਿਆਂ ਦਾ ਪਹਿਲਾ ਦਸਤਾ ਮਿੰਟਗੁਮਰੀ ਨੇ ਸਰਦਾਰ ਮਾਨ ਸਿੰਘ ਦੀ ਮਦਦ ਨਾਲ ਹੀ ਬਣਾਇਆ।"

23 ਜੂਨ 1857 ਨੂੰ ਤਿੰਨ ਰਸਾਲੇ ਤਿਆਰ ਕਰ ਕੇ ਮਾਨ ਸਿੰਘ ਦਿੱਲੀ ਲੈ ਆਏ।

ਇਕ ਰਸਾਲੇ (ਪਹਿਲੀ ਟੁਕੜੀ, ਪਹਿਲੀ ਹਡਸਨ ਹਾਰਸ ਰੈਜੀਮੈਂਟ) ਦਾ ਕਮਾਂਡਰ ਸਰਦਾਰ ਮਾਨ ਸਿੰਘ ਆਪ ਸੀ ਜਿਸ ਨੂੰ 'ਮਿੰਟਗੁਮਰੀ ਸਾਹਿਬ ਦਾ ਰਿਸਾਲਾ' ਦਾ ਨਾਂ ਦਿੱਤਾ ਗਿਆ। ਹੌਲੀ ਹੌਲੀ ਇਹ ਹਡਸਨ ਹਾਰਸ ਕਹਾਣ ਲੱਗ ਪਈ। ਹੁਡਸਨ ਹਾਰਸ ਦੀ ਤਵਾਰੀਖ ਵਿੱਚ ਸਿੱਖ ਫੌਜੀਆਂ ਦੀ ਖ਼ੂਬਸੂਰਤ ਵਰਦੀ, ਦਸਤਾਰਾਂ, ਦਰਸ਼ਨੀ ਦਾੜ੍ਹੀਆਂ, ਤਲਵਾਰਾਂ, ਨੇਜ਼ਿਆਂ ਅਤੇ ਫੌਜ਼ੀ ਪੈਂਤੜਿਆਂ ਦੇ ਰੂਬਰੂ ਬਲਵਾਨ ਅਤੇ ਮਨਮੋਹਕ ਸੁਭਾਅ ਅਤੇ ਆਚਰਨ ਦੀਆਂ ਤਾਰੀਫਾਂ ਦੇ ਪੁਲ ਬੰਨ੍ਹੇ ਗਏ ਹਨ।

ਮਾਨ ਸਿੰਘ ਦੇ ਰਸਾਲਿਆਂ ਨਾਲ ਦਿੱਲੀ ਪਹੁੰਚਣ ਦੇ 2 ਦਿਨ ਬਾਅਦ 14 ਜੁਲਾਈ ਨੂੰ ਲੜਾਈ ਹੋਈ। ਉਸ ਸਮੇਂ ਮਾਨ ਸਿੰਘ ਹੁਡਸਨ ਦੇ ਨਾਲ ਨਾਲ ਸੀ। ਮਾਨ ਸਿੰਘ ਨੇ ਦਿੱਲੀ ਦੇ ਬਾਦਸ਼ਾਹ ਅਤੇ ਉਸ ਦੇ ਸ਼ਾਹਜ਼ਾਦਿਆਂ ਨੂੰ ਫੜਵਾਉਣ ਵਿੱਚ ਜੋ ਫੁਰਤੀ ਅਤੇ ਦਲੇਰੀ ਕੀਤੀ ਉਹ ਅੱਜ ਹੁਡਸਨ ਹਾਰਸ ਰੈਜੀਮੈਂਟ ਦੀ ਤਵਾਰੀਖ ਦਾ ਇਕ ਅਹਿਮ ਵਰਕਾ ਹੈ। ਉਸ ਸਮੇਂ ਉਸ ਦੀ ਬਹਾਦਰੀ ਦੂਜਿਆਂ ਕਮਾਂਡਰਾਂ ਨੂੰ ਹੈਰਾਨ ਕਰਨ ਵਾਲੀ ਸੀ। ਦਿੱਲੀ ਦੀ ਲੜਾਈ ਤੋਂ ਬਾਅਦ ਮਾਨ ਸਿੰਘ ਨੂੰ ਨਵੀਆਂ ਫੌਜੀ ਟੁਕੜੀਆਂ ਨੂੰ ਤਰਤੀਬ ਦੇਣ ਵਾਸਤੇ ਲਾਹੌਰ ਭੇਜਿਆ। ਉਸ ਨੇ ਚਾਰ ਮਹੀਨਿਆਂ ਵਿੱਚ 500 ਫੌਜੀ ਭਰਤੀ ਕਰ ਲਏ। ਅਵਧ ਦੀ ਲੜਾਈ ਜੋ 1858-59 ਨੂੰ ਹੋਈ ਅਤੇ ਮਾਨ ਸਿੰਘ ਨੇ ਆਪਣੀਆਂ ਟੁਕੜੀਆਂ ਸਮੇਤ ਇਸ ਵਿੱਚ ਹਿੱਸਾ ਲਿਆ। ਉਸ ਸਮੇਂ ਉਸ ਦੀ ਉਮਰ 60 ਵਰ੍ਹੇ ਸੀ ਪਰ ਉਹ ਚੁਸਤ, ਤਾਕਤਵਰ, ਨਿਡਰ ਅਤੇ ਆਪਣੇ ਨਿਸ਼ਾਨੇ ਲਈ ਵਚਨਬੱਧ ਸੀ। ਉਹ ਘੋੜੇ 'ਤੇ ਸਵਾਰ ਹੋ ਕੇ ਲਾਹੌਰ ਤੋਂ ਦਿੱਲੀ ਤੋਂ ਲਖਨਊ ਘੋੜਾ ਸਰਪਟ ਦੌੜਾ ਕੇ ਆਏ ਸੀ। ਉਹ ਲੜਾਈ ਵਿੱਚ 13 ਮਾਰਚ 1858 ਨੂੰ ਉਸ ਸਮੇਂ ਪੁੱਜਿਆ ਜਦੋਂ ਇਕ ਦਿਨ ਪਹਿਲਾਂ ਹੁਡਸਨ ਮਰ ਚੁੱਕਾ ਸੀ। ਬਹੁਤ ਅਫਸਰ ਅਤੇ ਆਦਮੀ ਇਸ ਲੜਾਈ ਵਿੱਚ ਮਰ ਚੁੱਕੇ ਸਨ। ਉਸ ਸਮੇਂ ਮਾਨ ਸਿੰਘ ਨੇ ਫੌਜ ਦੀ ਕਮਾਂਡ ਸੰਭਾਲੀ ਅਤੇ ਬਹਾਦਰੀ ਨਾਲ ਲੜ ਕੇ ਲੜਾਈ ਦਾ ਮੂੰਹ ਹੀ ਮੋੜ ਦਿੱਤਾ। ਉਨ੍ਹਾਂ ਨੂੰ ਫਿਰ ਹਿੰਦੁਸਤਾਨ ਦਾ ਪਹਿਲਾ ਰਿਸਾਲਦਾਰ ਮੇਜਰ (ਨੌਵੀਂ ਬੰਗਾਲ ਕਵੈਲਰੀ ਦਾ) 9 ਮਾਰਚ 1866 ਨੂੰ ਥਾਪਿਆ ਗਿਆ।

ਮਾਨ ਸਿੰਘ 1877 ਵਿੱਚ ਪੈਨਸ਼ਨ ਹੋ ਕੇ ਆ ਗਏ, ਉਦੋਂ ਉਹ 80 ਵਰ੍ਹੇ ਦੇ ਸਨ। ਉਨ੍ਹਾਂ ਦੇ ਸਰੀਰ 'ਤੇ ਅਨੇਕਾਂ ਲੜਾਈ ਦੇ ਜ਼ਖਮ ਰਿਸਦੇ ਹੋਏ ਆਪ ਮੁਹਾਰੇ ਉਨ੍ਹਾਂ ਦੀ ਸੂਰਮਗਤੀ ਦੀ ਦਾਸਤਾਨ ਬੋਲਦੇ ਸਨ। ਕਦੀ ਉਹ ਮੁਸਕਰਾ ਕੇ ਆਖ ਛੱਡਦੇ ਕਿ ਇਹ ਜ਼ਖਮ ਪਸੀਨਾ ਛੱਡ ਰਹੇ ਹਨ।

ਪੈਨਸ਼ਨ ਤੋਂ ਬਾਅਦ ਉਨ੍ਹਾਂ ਪੱਕੇ ਤੌਰ 'ਤੇ ਅੰਮ੍ਰਿਤਸਰ ਵਿੱਚ ਆਪਣਾ ਨਿਵਾਸ ਰੱਖਿਆ। ਇਥੇ ਹੀ ਉਨ੍ਹਾਂ ਕਾਰਜਸ਼ੀਲ ਅਤੇ ਮਾਣਯੋਗ ਜ਼ਿੰਦਗੀ ਦੀ ਸ਼ੁਰੂਆਤ ਕੀਤੀ ਅਤੇ ਸਾਰਾ ਸਮਾਂ ਤੇ ਮਾਇਆ ਸਿੱਖ ਧਰਮ ਦੀ ਦੇਖਭਾਲ ਲਈ ਅਰਪਣ ਕਰ ਦਿੱਤੀ। 1879 ਵਿੱਚ ਉਨ੍ਹਾਂ ਨੂੰ ਆਦਰਣੀਯ-ਮੈਜਿਸਟਰੇਟ ਬਣਾਇਆ ਗਿਆ ਅਤੇ ਉਸ ਵਰ੍ਹੇ ਦਰਬਾਰ ਸਾਹਿਬ, ਅੰਮ੍ਰਿਤਸਰ ਦਾ ਸਰਬਰਾਹ ਨਿਯੁਕਤ ਕੀਤਾ ਗਿਆ। ਉਹ ਅੰਮ੍ਰਿਤਸਰ ਨਗਰਪਾਲਿਕਾ ਕਮੇਟੀ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਸਰਬਰਾਹ ਦੌਰਾਨ ਹੀ ਇਕ ਹਿੰਦੂ ਨੇਤਾ ਨੇ ਸਿੱਖ ਗੁਰੂ ਸਾਹਿਬਾਨ ਬਾਰੇ ਦੁਰਭਾਸ਼ੀ ਬੋਲ ਬੋਲੇ ਤਾਂ ਇਸ ਦੌਰਾਨ ਸਿੱਖਾਂ ਨੇ ਅਨੇਕਾਂ ਰੋਸ ਮਾਰਚ ਅਤੇ ਅਹਿਮ ਮੀਟਿੰਗਾਂ ਕੀਤੀਆਂ। ਇਨ੍ਹਾਂ ਰੋਸ ਮਾਰਚਾਂ ਨੇ ਹੀ ਫਿਰ ਸਿੰਘ ਸਭਾ ਨੂੰ 1873 ਵਿੱਚ ਅੰਮ੍ਰਿਤਸਰ ਤੋਂ ਸ਼ੁਰੂ ਕੀਤਾ।

ਉਦੋਂ ਸਿੰਘ ਸਭਾ ਦਾ ਪ੍ਰਧਾਨ ਸ੍ਰ: ਠਾਕਰ ਸਿੰਘ ਸੰਧੇਵਾਲੀਆ ਅਤੇ ਸਕੱਤਰ ਗਿਆਨੀ ਗਿਆਨ ਸਿੰਘ ਸਨ। ਮਾਨ ਸਿੰਘ ਦਾ ਕਿਉਂਕਿ ਅੰਗਰੇਜ਼ ਬੜਾ ਸਤਿਕਾਰ ਕਰਦੇ ਸਨ ਇਸ ਲਈ ਉਨ੍ਹਾਂ ਨੂੰ ਅੰਗਰੇਜ਼ ਅਧਿਕਾਰੀਆਂ ਵੱਲੋਂ ਵੀ ਸਿੱਖਾਂ ਦੇ ਤਾਲੀਮੀ ਪ੍ਰੋਗਰਾਮਾਂ ਵਾਸਤੇ ਸਹਿਯੋਗ ਦੇਣ ਦਾ ਵਚਨ ਦਿੱਤਾ ਗਿਆ। ਸ੍ਰ: ਮਾਨ ਸਿੰਘ ਨੇ ਸਰਬਰਾਹ ਹੋਣ ਦੇ ਨਾਤੇ ਆਪਣਾ ਅਸਰ-ਰਸੂਖ ਵਰਤ ਕੇ ਸਰਕਾਰ ਤੋਂ ਸਹਾਇਤਾ ਲਈ।

ਸਭਾ ਨੇ ਇਕ ਕਾਲਜ ਖੋਲ੍ਹਣ ਦਾ ਨਿਸ਼ਚਾ ਕੀਤਾ। ਇਸ ਸਬੰਧੀ ਪਹਿਲੀ ਮੀਟਿੰਗ ਅੰਮ੍ਰਿਤਸਰ ਵਿੱਚ ਲਾਲਾ ਸੰਤ ਰਾਮ ਦੀ ਕੋਠੀ 'ਤੇ 1833 ਵਿੱਚ ਹੋਈ। ਦੂਜੀ ਮੀਟਿੰਗ ਕੁਝ ਹੀ ਸਮੇਂ ਬਾਅਦ ਲਾਹੌਰ ਦੇ ਲਾਰੰਸ ਹਾਲ ਵਿੱਚ ਹੋਈ ਜਿਸ ਵਿੱਚ ਸਾਰੀਆਂ ਪ੍ਰਮੁੱਖ ਸ਼ਖਸੀਅਤਾਂ ਨੇ ਹਿੱਸਾ ਲਿਆ ਜਿਨ੍ਹਾਂ ਵਿੱਚ ਸਰਦਾਰ ਮਾਨ ਸਿੰਘ ਵੀ ਹਾਜ਼ਰ ਸਨ। 5 ਮਾਰਚ 1892 ਨੂੰ ਖਾਲਸਾ ਕਾਲਜ, ਅੰਮ੍ਰਿਤਸਰ ਦੀ ਸ਼ੁਰੂਆਤ ਕੀਤੀ ਗਈ। ਸਰਦਾਰ ਮਾਨ ਸਿੰਘ ਕੁਝ ਦਿਨ ਬਾਅਦ ਹੀ 16 ਮਾਰਚ 1892 ਨੂੰ 95 ਵਰ੍ਹੇ ਉਮਰ ਭੋਗ ਕੇ ਗੁਰਪੁਰੀ ਸਿਧਾਰ ਗਏ ਸਨ।

ਉਨ੍ਹਾਂ ਨੂੰ ਕਈ ਮਾਨਾਂ-ਸਨਮਾਨਾਂ ਤੋਂ ਇਲਾਵਾ ਕਈ ਮੁਰੱਬੇ ਜ਼ਮੀਨ ਗੁੱਜਰਾਂਵਾਲਾ, ਲਾਹੌਰ, ਸਿਆਲਕੋਟ, ਸ਼ੇਖੂਪੁਰਾ, ਮਿੰਟਗੁਮਾਰੀ ਅਤੇ ਲਾਇਲਪੁਰ ਜ਼ਿਲਿਆਂ ਵਿੱਚ ਮਿਲੀ ਸੀ। ਅਵਧ (ਲਖਨਊ) ਵਿੱਚ ਸੱਤ ਪਿੰਡਾਂ ਦੀ ਜਾਗੀਰ ਵੀ ਮਿਲੀ ਸੀ। ਉਨ੍ਹਾਂ ਦੀ ਹਵੇਲੀ ਅਤੇ ਦੁਕਾਨਾਂ ਗੁੱਜਰਾਂਵਾਲਾ ਸ਼ਹਿਰ ਵਿੱਚ ਮੌਜੂਦ ਸਨ। ਦਰਬਾਰ ਸਾਹਿਬ, ਅੰਮ੍ਰਿਤਸਰ ਕੋਲ ਹੀ ਹਵੇਲੀ ਅਤੇ ਦੁਕਾਨਾਂ ਸਨ। ਬੁੰਗਾ-ਰੁੜਿਆਲਾ ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਸਥਿਤ ਹੈ। ਇਨ੍ਹਾਂ ਦੇ ਪ੍ਰਵਾਰ ਵਿਚੋਂ ਹੀ ਮੇਜਰ (ਡਾ.) ਬੀ.ਕੇ. ਸੋਹੀ (ਚੰਡੀਗੜ੍ਹ) ਹਨ।

* * *

# ਬੇਦਾਵੇ ਤੋਂ ਲੈ ਕੇ ਖਿਦਰਾਣੇ ਦੀ ਢਾਬ ਤੀਕ

ਮਾਝੇ ਨੇ ਨਗਰ ਪੱਟੀ ਵਿੱਚ ਕਾਫੀ ਸਿੱਖ ਚੌਧਰੀ ਦੇਸ ਰਾਜ ਵੜੈਚ ਦੇ ਅਕਾਲ ਚਲਾਣੇ ਦੇ ਸੰਬੰਧਤ ਵਿੱਚ ਸਤਾਰਮੀ ਦੇ ਦਿਨ ਦੂਰੋਂ-ਨੇੜਿਓਂ ਆ ਕੇ ਇਕੱਠੇ ਹੋਏ ਸਨ। ਚੌਧਰੀ, ਭਾਈ ਸੁਲਤਾਨ ਸਿੰਘ ਦਾ ਪਿਤਾ ਸੀ। ਇਸ ਇਕੱਠ ਵਿੱਚ ਕਿਸੇ ਸਿੰਘ ਨੇ ਸੰਗਤਾਂ ਨੂੰ ਆਨੰਦਪੁਰ ਸਾਹਿਬ ਦੇ ਹਾਲਾਤ ਤੋਂ ਜਾਣੂ ਕਰਾਇਆ। ਉਸ ਸਿੰਘ ਨੇ ਇਕੱਠ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਆਨੰਦਪੁਰ ਸਾਹਿਬ ਛੱਡ ਕੇ ਮਾਲਵਾ ਦੇਸ਼ ਚਲੇ ਗਏ ਹਨ। ਗੁਰੂ ਸਾਹਿਬ ਦੀ ਬਿਰਧ ਮਾਤਾ, ਚਾਰ ਸਾਹਿਬਜ਼ਾਦੇ, ਭਾਈ ਉਦੈ ਸਿੰਘ ਆਦਿ ਮੈਦਾਨੇ-ਜੰਗ ਵਿੱਚ ਲੜ ਕੇ ਸ਼ਹੀਦ ਹੋ ਚੁਕੇ ਹਨ ਅਤੇ ਅਸੀਂ ਨਿਮਾਣੇ ਤੇ ਨਿਭਾਗੇ ਸਿੱਖਾਂ ਅਜਿਹੇ ਸੰਕਟਮਈ ਸਮੇਂ ਆਨੰਦਪੁਰ ਪਹੁੰਚ ਕੇ ਗੁਰੂ ਸਾਹਿਬ ਦਾ ਸਾਥ ਨਹੀਂ ਦਿਤਾ। ਉਸ ਸਿੰਘ ਨੇ ਇਹ ਵੀ ਆਖਿਆ ਕਿ ਮਾਝੇ ਦੇ ਮੁਖੀਏ ਦੁਨੀ ਚੰਦ (ਭਾਈ ਸਾਲੋ ਦਾ ਪੋਤਾ), ਚਾਰ ਪੰਜ ਮਝੈਲ ਸਿੰਘਾਂ ਨੂੰ ਨਾਲ ਲੈ ਕੇ ਆਨੰਦਗੜ੍ਹ ਕਿਲ੍ਹੇ ਤੋਂ ਰੱਸਾ ਬੰਨ੍ਹ ਕੇ ਰਾਤ ਸਮੇਂ ਭੱਜ ਆਇਆ ਸੀ। ਇਸ ਵੱਡੇ ਕਲੰਕ ਨੂੰ ਧੋਹਣ ਲਈ ਉਸ ਦੇ ਦੋਵੇਂ ਪੋਤਿਆਂ ਭਾਈ ਅਨੂਪ ਸਿੰਘ ਤੇ ਭਾਈ ਸਰੂਪ ਸਿੰਘ ਨੇ ਨਿਰਮੋਹਗੜ੍ਹ ਦੀ ਜੰਗ ਵਿੱਚ ਜਾਮੇ-ਸ਼ਹਾਦਤ ਪੀ ਲਏ ਸਨ।

ਇਹ ਸਾਰੀ ਵਾਰਤਾ ਸੁਣ ਕੇ ਸਿੱਖਾਂ ਇਸ ਇਕੱਠ ਵਿੱਚ ਸਰਬ ਸੰਮਤੀ ਨਾਲ ਫੈਸਲਾ ਲਿਆ ਕਿ ਮਾਲਵਾ ਦੇਸ਼ ਵਿੱਚ ਗੁਰੂ ਸਾਹਿਬ ਦੀਨਾਂ ਕਾਂਗੜ ਦੇ ਆਸ ਪਾਸ ਹੀ ਹਨ। ਸਾਨੂੰ ਗੁਰੂ ਸਾਹਿਬ ਦੇ ਪ੍ਰਵਾਰ ਅਤੇ ਸਿੱਖਾਂ ਦੀ ਸ਼ਹੀਦੀ ਦੀ ਸਾਰ ਲਈ ਜਾਣਾ ਚਾਹੀਦਾ ਹੈ। ਗੁਰੂ ਸਾਹਿਬ ਨੂੰ ਮਾਝਾ ਦੇਸ਼ ਆਉਣ ਦੀ ਬੇਤਨੀ ਵੀ ਕਰਨੀ ਚਾਹੀਦੀ ਹੈ। ਕਿਸੇ ਸਿੱਖ ਨੇ ਆਖਿਆ ਕਿ ਭਾਗ ਸਿੰਘ ਝਬਾਲ ਇਥੇ ਬੈਠੇ ਹਨ। ਉਹ ਆਪਣਾ ਅਸਰ-ਰਸੂਖ ਨਾਲ ਦਿੱਲੀ ਸਰਕਾਰ ਨਾਲ ਸਲਾਹ ਕਰ ਸਕਦੇ ਹਨ। ਆਖਰ "ਜੈਕਾਰਾ" ਵਜਿਆ ਤੇ ਸਿੱਖ ਗੁਰੂ ਸਾਹਿਬ ਵੱਲ ਤੁਰ ਪਏ।

ਪੱਟੀ ਨਗਰ ਤੋਂ ਇਹ ਜਥਾ ਭਾਈ ਭਾਗ ਸਿੰਘ ਝਬਾਲੀਏ ਭਾਈ ਸੁਲਤਾਨ ਸਿੰਘ ਆਦਿ ਚਾਲੀ ਸਿੱਖਾਂ ਅਤੇ ਇਕੱਤਾਲਵੀਂ ਮਾਤਾ ਭਾਗ ਕੌਰ ਸਣੇ ਰਵਾਨਾ ਹੋਇਆ। ਇਹ ਸ਼ਰਧਾਲੂ ਸਿੰਘਾਂ ਦਾ ਜਥਾ ਬਿਆਸ ਤੇ ਸਤਲੁਜਧਰ ਨਦੀ ਪਾਰ ਕਰਕੇ ਜ਼ੀਰਾ ਨਗਰ ਪੁੱਜਾ। ਫਿਰ ਇਹ ਜਥਾ ਅਜੇ ਮੋਗੇ ਪੁੱਜਿਆ ਹੀ ਸੀ ਕਿ ਕਿਸੇ ਸਿੱਖ ਨੇ ਖ਼ਬਰ ਦਿੱਤੀ ਗੁਰੂ ਸਾਹਿਬ ਦੀਨਾਂ ਕਾਂਗੜ ਛੱਡ ਕੇ ਲੱਖੀ ਜੰਗਲ ਦੇਸ਼ ਵੱਲ ਤੁਰ ਗਏ ਹਨ। ਇਹ ਜਥਾ ਗੁਰੂ ਸਾਹਿਬ ਦੇ ਪਤਾ ਪੁੱਛਦਾ ਪੁੱਛਦਾ ਰੁਪੇਆਣੇ ਦੇ ਕੋਲ ਰੋਹੀ ਤੇ ਗੁਰੂ ਸਾਹਿਬ ਨੂੰ ਜਾ ਮਿਲਿਆ। ਬਾਦਸ਼ਾਹ-ਦਰਵੇਸ਼ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭਾਈ ਮਾਨ ਸਿੰਘ ਨੂੰ ਹੁਕਮ ਕੀਤਾ ਕਿ ਘੋੜੇ ਤੋਂ ਉਤਰ ਕੇ ਚਾਦਰਾ ਵਿਛਾ ਦਏ ਤਾਂ ਜੋ ਇਨ੍ਹਾਂ ਸਿੱਖਾਂ ਨਾਲ ਬਾਤਚੀਤ ਕਰੀਏ।

ਭਾਗ ਸਿੰਘ ਆਦਿ ਸਿੱਖਾਂ ਸਭ ਤੋਂ ਪਹਿਲਾਂ ਗੁਰੂ ਸਾਹਿਬ ਨੂੰ ਪ੍ਰਵਾਰ ਅਤੇ ਸ਼ਹੀਦ ਸਿੱਖਾਂ ਬਾਰੇ ਪੁੱਛਿਆ। ਭਾਗ ਸਿੰਘ ਨੇ ਆਖਿਆ ਮਹਾਰਾਜ! ਅਸੀਂ ਸਾਰੇ ਮਿਲ ਕੇ ਮਾਝੇ ਦੇਸ਼ ਵੱਲੋਂ ਦਿੱਲੀ ਸਰਕਾਰ ਨਾਲ ਤੁਹਾਡੀ ਸੁਲਹ ਕਰਾ ਛਡਦੇ ਹਾਂ। ਤੁਸੀਂ ਅੱਗੇ ਤੋਂ ਬਾਕੀ ਦੀ ਜ਼ਿੰਦਗੀ

ਚੰਗੀ ਤਰ੍ਹਾਂ ਬਤੀਤ ਕਰ ਸਕੋ ਤਾਂ ਅਸੀਂ ਵੀ ਤੁਹਾਡੇ ਸੇਵਕ ਬਣੇ ਰਵਾਂਗੇ। ਗੁਰੂ ਸਾਹਿਬ ਨੇ ਇਨ੍ਹਾਂ ਮਝੈਲੀਏ ਸਿੱਖਾਂ ਨੂੰ ਕਿਹਾ– ਤੁਸੀਂ ਕੌਣ ਹੁੰਦੇ ਹੋ ਸੁਲਹ ਸਮਝੌਤੇ ਕਰਾਉਣ ਵਾਲੇ। ਤੁਹਾਡੇ ਵਡੇਰੇ ਪੰਜਵੇਂ ਗੁਰੂ ਸਾਹਿਬ ਵੇਲੇ ਕਿਧਰ ਚਲੇ ਗਏ ਸਨ ? ਛੇਵੇਂ ਗੁਰੂ ਸਾਹਿਬ ਸਮੇਂ ਮਝੈਲ ਸਿੱਖ ਕਿਥੇ ਸਨ ? ਜਦੋਂ ਨੌਵੇਂ ਗੁਰੂ ਜੀ ਨੂੰ ਦਿੱਲੀ ਵਿੱਚ ਲੈ ਜਾ ਕੇ ਸ਼ਹੀਦ ਕੀਤਾ ਗਿਆ ਤਾਂ ਕਿਸੇ ਸਿੱਖ ਨੇ ਨਾਮ ਤੱਕ ਨਹੀਂ ਸੀ ਲਿਆ ? ਆਨੰਦਪੁਰ ਕਈ ਮਹੀਨੇ ਘੇਰਾ ਪਿਆ ਰਿਹਾ ਦੁਸ਼ਮਣਾਂ ਦਾ ਤੁਸੀਂ ਨਹੀਂ ਆਏ। ਹੁਣ ਕੀ ਲੈਣ ਆਏ ਹੋ ?

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਇਹ ਸ਼ਬਦ ਸੁਣ ਕੇ ਸਾਰੇ ਸਿੱਖਾਂ ਨੇ ਸਿਰ ਨੀਵੇਂ ਪਾ ਕੇ ਸੋਚਣ ਲੱਗੇ। ਆਖਰ ਭਾਗ ਸਿੰਘ ਝਬਾਲੀਏ ਨੇ ਆਖਿਆ। – ਗਰੀਬ ਨਿਵਾਜ਼! ਜੇ ਤੁਸਾਂ ਇਸੇ ਤਰ੍ਹਾਂ ਰਹਿਣਾ ਹੈ ਤਾਂ ਸਾਡੇ ਤੋਂ ਤੁਹਾਡੀ ਸਿੱਖੀ ਨਹੀਂ ਨਿਭ ਸਕਦੀ। ਅਸੀਂ ਵਾਪਸ ਤੁਰਦੇ ਹਾਂ। ਗੁਰੂ ਸਾਹਿਬ ਨੇ ਫਿਰ ਆਖਿਆ– "ਭਾਗ ਸਿੰਘ! ਅਸਾਂ ਤੁਮੇਂ ਬੁਲਾਇਆ ਨਹੀਂ ? ਜੇ ਤੁਮ ਆਏ ਹੋ ਤਾਂ ਲਿਖ ਕੇ ਦੇ ਦਿਉ ਕਿ ਅੱਜ ਤੋਂ ਮਾਝਾ ਦੇਸ਼ ਵਿੱਚ ਗੁਰੂ ਕਾ ਸਿੱਖ ਨਹੀਂ ਰਿਹਾ। ਗੁਰੂ ਸਾਹਿਬ ਨੇ ਮਾਨ ਸਿੰਘ ਨੂੰ ਹੁਕਮ ਕੀਤਾ ਖੁਰਜੀ ਤੋਂ ਕਾਗਜ਼, ਕਲਮ ਦੇ ਦਵਾਤ ਲਿਆ ਕੇ ਇਨ੍ਹਾਂ ਸਿੱਖਾਂ ਨੂੰ ਦੇ।"

ਗੁਰੂ ਸਾਹਿਬ ਨੇ ਕਾਗਜ਼, ਕਲਮ ਤੇ ਦਵਾਤ ਭਾਈ ਭਾਗ ਸਿੰਘ ਆਦਿ ਸਿੱਖਾਂ ਅੱਗੇ ਰੱਖ ਦਿੱਤੀ। ਸਭ ਤੋਂ ਪਹਿਲਾਂ ਭਾਗ ਸਿੰਘ ਝਬਾਲੀਏ ਲਿਖਿਆ ਤੇ ਉਸ ਤੋਂ ਬਾਅਦ ਦਿਲਬਾਗ ਸਿੰਘ, ਘਰਬਾਗ ਸਿੰਘ ਤੇ ਗੰਡਾ ਸਿੰਘ ਨੇ ਕਲਮ ਨਾਲ ਦਸਖਤ ਕਰ ਦਿੱਤੇ। ਬਾਕੀ ਪੈਂਤੀ ਸਿੱਖ ਨਿਮੋਂਝੂਣੇ ਹੋ ਕੇ ਸੋਚਣ ਲੱਗ ਪਏ। ਇਨ੍ਹਾਂ ਪੈਂਤੀ ਸਿੱਖਾਂ ਪੰਚਾਇਤੀ ਕਾਗਜ਼ 'ਤੇ ਦਸਤਖਤ ਨਹੀਂ ਸਨ ਕੀਤੇ। ਇਹ ਸਾਰੇ ਸਿੱਖ ਸੋਚਾਂ ਵਿੱਚ ਡੁੱਬੇ ਆਪਣੇ ਦਿਲਾਂ ਨਾਲ ਵਿਚਾਰਾਂ ਕਰਨ ਲੱਗੇ। ਹੁਣ ਕੀ ਕੀਤਾ ਜਾਵੇ। ਉਸ ਸਮੇਂ ਇਕ ਸੂਹੀਏ ਸਿੱਖ ਨੇ ਗੁਰੂ ਜੀ ਕੋਲ ਆ ਕੇ ਪਤਾ ਦਿੱਤਾ, ਮਹਾਰਾਜ ਤੁਰਕ ਫੌਜ ਨੇੜੇ ਆ ਰਹੀ ਹੈ ਸਾਨੂੰ ਇਥੋਂ ਤੁਰਨਾ ਚਾਹੀਦਾ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਜਦੋਂ ਆਪਣੇ ਸਿੱਖਾਂ ਸਮੇਤ ਇਥੋਂ ਤੁਰ ਗਏ ਤਾਂ ਬਾਅਦ ਵਿੱਚ ਨਿਧਾਨ ਸਿੰਘ ਵੜੈਚ ਦੀ ਪਤਨੀ ਅਤੇ ਭਾਗ ਸਿੰਘ ਤੇ ਦਿਲਬਾਗ ਸਿੰਘ ਦੀ ਵੱਡੀ ਭੈਣ ਮਾਤਾ ਭਾਗ ਕੌਰ ਨੇ ਗਰਜਵੀਂ ਆਵਾਜ਼ ਵਿੱਚ ਆਖਿਆ। ਅੱਗੇ ਤਾਂ ਰੱਸਾ ਬੰਨ੍ਹ ਕੇ ਦੀਵਾਰ ਤੋਂ ਦੁਨੀ ਚੰਦ ਚਾਰ ਪੰਜ ਮਝੈਲ ਸਿੱਖਾਂ ਨੂੰ ਲੈ ਕੇ ਆਨੰਦਗੜ੍ਹ ਕਿਲ੍ਹੇ 'ਚੋਂ ਭੱਜ ਆਇਆ ਸੀ ਅਤੇ ਉਹ ਕਲੰਕ ਅਜੇ ਤੱਕ ਮਝੈਲ ਸਿੱਖਾਂ 'ਤੇ ਲੱਗਿਆ ਹੋਇਆ ਹੈ। ਅਜੇ ਉਹ ਭੁਲਿਆ ਨਹੀਂ ਤਾਂ ਅੱਜ ਤੁਸੀਂ ਸਤਿਗੁਰਾਂ ਨੂੰ ਸਾਹਮਣੇ ਲਿਖ ਦਿੱਤਾ ਹੈ। ਹੁਣ ਕਿਹੜਾ ਮੂੰਹ ਲੈ ਕੇ ਵਾਪਸ ਵਤਨਾਂ ਨੂੰ ਜਾਉਗੇ ?

ਮਾਤਾ ਭਾਗ ਕੌਰ ਦੀ ਇਸ ਅਣਖੀ ਲਲਕਾਰ ਨੇ ਬੇਦਾਵਾ ਦੇ ਚੁੱਕੇ ਸਿੱਖਾਂ ਅੰਦਰ ਨਵੀਂ ਰੂਹ ਫੂਕ ਦਿੱਤੀ। ਭਾਈ ਭਾਗ ਸਿੰਘ ਆਦਿ ਚਾਲੀ ਸਿੱਖਾਂ ਕਮਰਕੱਸੇ ਕਰਕੇ ਗੁਰੂ ਜੀ ਦੇ ਪਿੱਛੇ ਜਾਣ ਦਾ ਫੈਸਲਾ ਕਰ ਲਿਆ। 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦੇ ਘੋੜਿਆਂ 'ਤੇ ਸਵਾਰ ਹੌਲੀ-ਹੌਲੀ ਇਹ ਸਿੱਖ ਖਿਦਰਾਣੇ ਨਗਰ ਦੀ ਢਾਬ ਦੇ ਕੰਢੇ ਆ ਕੇ ਰੁਕੇ। ਇਹ ਸਾਰੇ ਪੂਰਬ ਦਿਸ਼ਾ ਵੱਲ ਜਿਧਰੋਂ ਤੁਰਕ ਫੌਜ ਆ ਰਹੀ ਸੀ ਪੂਰੀ ਤਿਆਰੀ ਨਾਲ ਦੁਸ਼ਮਣ ਦਾ ਇੰਤਜ਼ਾਰ ਕਰਨ ਲੱਗ ਪਏ। ਉਧਰ ਗੁਰੂ ਸਾਹਿਬ ਢਾਬ ਤੋਂ ਅੱਗੇ ਇਕ ਟਿੱਬੀ 'ਤੇ ਜਾਇ ਠਹਿਰੇ।

ਸੂਬਾ ਸਰਹੰਦ ਦਾ ਇਕ ਸੂਹੀਆ ਗੁਰੂ ਜੀ ਦਾ ਪਤਾ ਕਰਨ ਆਇਆ ਅਤੇ ਇਕ ਝਾੜੀ ਦੇ ਪਿੱਛੇ ਲੁਕ ਕੇ ਗੁਰੂ ਜੀ ਨੂੰ ਵੇਖਣ ਲੱਗਾ। ਜਾਣੀ ਜਾਣ ਪਾਤਸ਼ਾਹ ਨੇ ਇਸ ਨੂੰ ਵੇਖ

ਲਿਆ ਅਤੇ ਇਕ ਤੀਰ ਮਾਰ ਕੇ ਸਦਾ ਦੀ ਨੀਂਦ ਸਵਾ ਦਿੱਤਾ। ਸੂਬਾ ਸਰਹੰਦ ਵਜ਼ੀਰ ਖਾਂ ਫੌਜ ਲੈ ਕੇ ਢਾਬ ਦੇ ਨਜ਼ਦੀਕ ਪੁੱਜਾ। ਅਗੋਂ ਸਿੱਖਾਂ ਤੀਰਾਂ, ਤਫੰਗਾਂ ਨਾਲ ਅਜਿਹਾ ਵਾਰ ਕੀਤਾ, ਵੱਧ ਰਹੀ ਤੁਰਕ ਫੌਜ ਇਕ ਵੇਰ ਉਥੇ ਹੀ ਰੁਕ ਗਈ। ਦੋਵਾਂ ਪਾਸਿਆਂ ਤੋਂ ਦੋ ਘੜੀਆਂ ਤੀਕ ਤੀਰਾਂ ਤੇ ਗੋਲੀਆਂ ਦਾ ਬੜਾ ਮੀਂਹ ਵਰਸਿਆ। ਜਦੋਂ ਸਿੱਖਾਂ ਕੋਲੋਂ ਤੀਰ ਤੇ ਗੋਲੀਆਂ ਖਤਮ ਹੋਈਆਂ ਤਾਂ ਉਹ ਮਿਆਨਾਂ 'ਚੋਂ ਖੰਡੇ ਕ੍ਰਿਪਾਨਾਂ ਧੂਹ ਕੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਂਦੇ ਹੋਏ ਵੈਰੀਆਂ 'ਤੇ ਟੁੱਟ ਪਏ। ਦੋਵਾਂ ਪਾਸਿਆਂ ਤੋਂ ਫਿਰ ਲੋਹੇ ਨਾਲ ਲੋਹਾ ਖੜਕਿਆ। ਸਿੱਖ ਨੇ ਦੁਸ਼ਮਣਾਂ ਨੂੰ ਭਗੌਤੀਆਂ (ਸ਼ਮਸ਼ੀਰਾਂ) ਨਾਲ ਉਹ ਕੱਟ ਵੱਢ ਕੀਤੀ ਕਿ ਇਕ ਵੇਰਾਂ ਉਨ੍ਹਾਂ ਨੂੰ "ਅੱਲ੍ਹਾ" ਯਾਦ ਕਰਾ ਦਿੱਤਾ। ਨਾਲ ਲੋਹਾ ਖੜਕਦਾ ਰਿਹਾ। ਜਦੋਂ ਸੂਬਾ ਸਰਹੰਦ ਨੇ ਵੇਖਿਆ ਕਿ ਅਗੋਂ ਲੜਨ ਵਾਲਾ ਕੋਈ ਸਿੱਖ ਨਜ਼ਰ ਨਹੀਂ ਆਉਂਦਾ ਤਾਂ ਉਸ ਫੌਜ ਨੂੰ ਪਿੱਛੇ ਹੱਟ ਜਾਣ ਦਾ ਹੁਕਮ ਦਿੱਤਾ। ਸੂਰਜ ਗਰੂਬ ਹੋ ਚੁੱਕਾ ਸੀ। ਇਧਰ ਗੁਰੂ ਸਾਹਿਬ ਭਾਈ ਮਾਨ ਸਿੰਘ ਆਦਿ ਸਿੱਖਾਂ ਸਮੇਤ 'ਈਸਰਸਰ ਤਾਲ' ਦੇ ਕਿਨਾਰੇ ਆ ਗਏ। ਹੁਕਮ ਕੀਤਾ ਭਾਈ ਮਾਨ ਸਿੰਘ ਸ਼ਹੀਦ ਹੋਏ ਸਿੱਖਾਂ ਦੀਆਂ ਲਾਸ਼ਾਂ ਉਠਾਇ ਕੇ ਲਿਆਉ। ਭਾਈ ਮਾਨ ਸਿੰਘ ਸਭ ਤੋਂ ਅੱਗੇ ਸ਼ਹੀਦ ਹੋ ਕੇ ਪਿਆ ਸੀ।

ਗੁਰੂ ਗੋਬਿੰਦ ਸਿੰਘ ਨੇ ਆਪਣੇ ਰੁਮਾਲ ਨਾਲ ਭਾਈ ਮਾਨ ਸਿੰਘ ਦਾ ਮੁੱਖ ਸਾਫ ਕੀਤਾ ਅਤੇ ਬਚਨ ਕੀਤਾ ਇਹ ਮੇਰਾ ਸਵਾ ਲੱਖੀ ਹੈ। ਇਸੇ ਤਰ੍ਹਾਂ ਬਾਕੀ ਦੇ ਸਾਰੇ ਸਿੱਖਾਂ ਨੂੰ ਉਠਾ ਕੇ ਲਿਆਂਦਾ ਗਿਆ। ਗੁਰੂ ਜੀ ਨੇ ਕਿਸੇ ਨੂੰ ਦਸ ਹਜ਼ਾਰੀ, ਕਿਸੇ ਨੂੰ ਤੀਸ ਹਜ਼ਾਰੀ ਤੇ ਕਿਸੇ ਨੂੰ ਪੰਜ ਹਜ਼ਾਰੀ ਦਾ ਵਰ ਦੇ ਕੇ ਨਿਵਾਜਿਆ। ਇਨ੍ਹਾਂ ਚਾਲੀ ਸਿੱਖਾਂ ਵਿੱਚੋਂ ਭਾਈ ਰਾਇ ਸਿੰਘ, ਭਾਈ ਸੁੰਦਰ ਸਿੰਘਾਂ ਅਤੇ ਭਾਈ ਮਹਾਂ ਸਿੰਘ ਅਜੇ ਸਹਿਕਦੇ ਸਨ। ਸਤਿਗੁਰਾਂ ਇਨ੍ਹਾਂ ਦੇ ਮੁੱਖ ਰੁਮਾਲ ਨਾਲ ਝਾੜੇ ਅਤੇ ਅੰਤਮ ਸਮੇਂ ਪਾਣੀ ਮੂੰਹ ਵਿੱਚ ਪਾਇਆ। ਇਨ੍ਹਾਂ ਤਿੰਨ ਸਿੱਖਾਂ ਤੋਂ ਇਲਾਵਾ ਮਾਤਾ ਭਾਗ ਕੌਰ ਜ਼ਖਮੀ ਹੋਈ ਇਕ ਕਰੀਰ ਦੇ ਦਰੱਖਤ ਹੇਠਾਂ 'ਸ੍ਰੀ ਵਾਹਿਗੁਰੂ' ਦਾ ਜਾਪ ਜਪ ਰਹੀ ਸੀ। ਇਹ ਵੀ ਗੋਲੀ ਲਗਣ ਨਾਲ ਜ਼ਖਮੀ ਸੀ। ਇਸ ਨੂੰ ਵੀ ਜਦੋਂ ਮਾਨ ਸਿੰਘ ਆਦਿ ਸਿੱਖਾਂ ਗੁਰੂ ਜੀ ਕੋਲ ਉਠਾ ਕੇ ਲਿਆਂਦਾ ਤਾਂ ਗੁਰੂ ਸਾਹਿਬ ਪੁਛਿਆ ਬੇਟੀ ਤੇਰੀ ਕੀ ਹਾਲਤ ਹੈ? ਇਸ ਨੇ ਆਖਿਆ ਮਹਾਰਾਜ! ਤੇਰੀ ਮਹਿਰ ਨਾਲ ਮੈਂ ਠੀਕ ਹਾਂ, ਕੇਵਲ ਇਕ ਹੀ ਜ਼ਖਮ ਹੈ ਹੋਰ ਕੋਈ ਨਹੀਂ। ਸਤਿਗੁਰਾਂ ਰਾਇ ਸਿੰਘ ਆਦਿ ਸਹਿਕਦੇ ਤਿੰਨ ਸਿੱਖਾਂ ਵੱਲ ਵੇਖ ਕੇ ਪੁੱਛਿਆ ਤੁਸੀਂ ਕਿ ਚਾਹੁੰਦੇ ਹੋ? ਇਨ੍ਹਾਂ ਵਿੱਚੋਂ ਰਾਇ ਸਿੰਘ ਬੋਲਿਆ ਗਰੀਬ ਨਿਵਾਜ! ਜੇਕਰ ਤੁਸੀਂ ਸਾਡੇ ਤੇ ਤਰੁਠੇ ਹੋ ਤਾਂ ਆਪ ਅਸਾਂ ਦਾ ਲਿਖਿਆ ਪੰਚਾਇਤੀ ਬੇਦਾਵਾ ਪਾੜ ਕੇ ਸਿੱਖੀ ਦਾਨ ਬਖਸ਼ੋ। ਗੁਰੂ ਸਾਹਿਬ ਨੇ ਤਿੰਨ ਵੇਰਾਂ ਆਪਣੇ ਮੁਖਾਰਬਿੰਦ ਤੋਂ "ਧੰਨ ਸਿੱਖੀ! ਧੰਨ ਸਿੱਖੀ! ਧੰਨ ਸਿੱਖੀ" ਕਹਿ ਕੇ ਖੀਸੇ 'ਚੋਂ ਬੇਦਾਵੇ ਵਾਲਾ ਕਾਗਜ਼ ਕੱਢ ਕੇ ਲੀਰੋ-ਲੀਰ ਕਰ ਦਿੱਤਾ। ਗੁਰੂ ਸਾਹਿਬ ਦੇਰ ਰਾਤ ਤੱਕ ਇਨ੍ਹਾਂ ਸਿੱਖਾਂ ਨਾਲ ਬਚਨ ਬਿਲਾਸ ਕਰਦੇ ਰਹੇ। ਪਹਿਲਾਂ ਭਾਈ ਸੁੰਦਰ ਸਿੰਘ ਝੱਲੀਆਂ ਵਾਲ ਅਤੇ ਬਾਅਦ ਵਿੱਚ ਦੋਹਾਂ ਸਿੱਖਾਂ ਪ੍ਰਾਣ ਤਿਆਗ ਦਿੱਤੇ। ਇਹ ਘਟਨਾ ਸੰਮਤ ੧੭੬੨, ੩੦ ਪੋਹ ਨੂੰ ਰਵੀਵਾਰ (ਐਤਵਾਰ) ਨੂੰ ਹੋਈ। ਗੁਰੂ ਜੀ ਨੇ ਇਨ੍ਹਾਂ ਚਾਲੀ ਸਿੱਖਾਂ ਨੂੰ ਮੁਕਤਿਆਂ ਦਾ ਵਰ ਦਿੱਤਾ। ਗੁਰੂ ਜੀ ਨੇ ਇਸ ਢਾਬ ਦਾ ਨਾਂ "ਈਸ਼ਰਸਰ ਮੁਕਤਸਰ" ਰਖਿਆ। ੩੦ ਪੋਹ ਦੀ ਰਾਤ ਬੀਤ ਗਈ। ਸਵੇਰ ਹੋਈ ਤਾਂ "ਸ੍ਰੀ ਆਸਾ ਦੀ ਵਾਰ" ਦਾ ਕੀਰਤਨ ਹੋਇਆ ਅਤੇ ਫਿਰ ਭੋਗ ਪਾਇਆ ਗਿਆ। ਗੁਰੂ ਸਾਹਿਬ ਨੇ ਭਾਈ ਦਾਨ ਸਿੰਘ ਨੂੰ ਖਿਦਰਾਣੇ ਪਿੰਡ ਤੋਂ ਘੀ, ਮੈਦਾ ਤੇ ਖੰਡ ਮੰਗਵਾਉਣ ਲਈ ਭੇਜਿਆ ਤਾਂ ਜੋ

ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਵਾਈ ਜਾਵੇ।

ਸ਼ਹੀਦ ਸਿੰਘਾਂ ਦਾ ਅੰਤਮ ਇਸ਼ਨਾਨ ਗੁਰੂ ਸਾਹਿਬ ਨੇ ਆਪ ਕਰਾਇਆ ਅਤੇ ਫਿਰ ਦੇਹਾਂ ਇਕ ਲਕੜੀ ਦੇ ਢੇਰ 'ਤੇ ਰੱਖੀਆਂ। ਗੁਰੂ ਸਾਹਿਬ ਨੇ ਆਪ 'ਸੋਹਿਲੇ' ਦਾ ਪਾਠ ਕੀਤਾ ਫਿਰ ਖੜੇ ਹੋ ਕੇ ਅਰਦਾਸ ਕੀਤੀ। ਸਿੱਖਾਂ 'ਸਤਿ ਸ੍ਰੀ ਅਕਾਲ' ਦਾ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿੱਤਾ। ਗੁਰੂ ਸਾਹਿਬ "ਸ੍ਰੀ ਵਾਹਿਗੁਰੂ" ਆਖ ਆਪਣੇ ਹਸਤ ਕਮਲਾਂ ਨਾਲ ਅੰਗੀਠੇ ਨੂੰ ਅੱਗ ਦਿੱਤੀ। ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ। ਅੰਗੀਠੇ ਦੇ ਨਾਲ ਹੀ ਮਾਲ੍ਹ ਦੇ ਬਿਰਛ ਹੇਠ ਗੁਰੂ ਸਾਹਿਬ ਨੇ ਦੀਵਾਨ ਸਜਾਇਆ। ਗੁਰੂ ਸਾਹਿਬ ਨੇ ਆਪਣੇ ਮੁਖਾਰਬਿੰਦ ਤੋਂ ਆਖਿਆ– "ਭਾਈ ਸਿਖੋ! ਇਨ ਚਾਲੀ ਮੁਕਤਿਆਂ ਧਰਮ ਹੇਤ ਸੀਸ ਦੀਏ ਹੈਂ, ਇਨ੍ਹਾਂ ਸਭਨਾਂ ਉੱਚ ਪਦਵੀ ਪਾਈ ਹੈ। ਆਜ ਮਾਘ ਕੀ ਸੰਕਰਾਂਤ ਕਾ ਦਿਹੁੰ ਹੈ, ਜਿਹੜਾ ਸਿੱਖ ਸਿਖਣੀ ਏਸ ਦਿਨ ਏਸ ਮੁਕਤ ਸਰੋਵਰ ਮੇਂ ਇਸ਼ਨਾਨ ਕਰੇ, ਉਸੇ ਅਠਾਹਟ ਤੀਰਥੋਂ ਕਾ ਫਲ ਪ੍ਰਾਪਤ ਹੋਗਾ।" ਇੰਝ ਗੁਰੂ ਸਾਹਿਬ ਬਚਨ ਬਿਲਾਸ ਕਰਦੇ ਸਾਰਾ ਦਿਨ ਬੀਤ ਗਿਆ। ਰਾਤ ਸਮੇਂ ਸਿੱਖਾਂ ਗੁਰੂ ਜੀ ਦਾ ਹੁਕਮ ਸੁਣ ਕੇ ਅੰਗੀਠੇ ਦੇ ਚਾਰ ਪਾਸਿਆਂ ਆਸਨ ਲਗਾਏ।

ਅੰਮ੍ਰਿਤ ਵੇਲੇ 'ਸ੍ਰੀ ਆਸਾ ਦੀ ਵਾਰ' ਦੇ ਕੀਰਤਨ ਉਪਰੰਤ ਭਾਈ ਦਾਨ ਸਿੰਘ ਆਦਿ ਸਿੱਖਾਂ ਗੁਰੂ ਜੀ ਦਾ ਬਚਨ ਸੁਣ ਕੇ ਅੰਗੀਠੇ ਉੱਪਰ ਮਿੱਟੀ ਪਾਈ। ਫਿਰ ਤਿਆਰੀ ਦਾ ਹੁਕਮ ਹੋਇਆ। ਖਿਦਰਾਣਾ ਵਾਸੀ ਸਿੱਖ ਸੰਗਤਾਂ ਬੇਨਤੀ ਕਰ ਕੇ ਗੁਰੂ ਸਾਹਿਬ ਨੂੰ ਆਪਣੇ ਪਿੰਡ ਲੈ ਗਈਆਂ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਬਚਨ ਕੀਤਾ– ਭਾਈ ਸਿੱਖੋ! ਸਾਡੇ ਪਿੱਛੋਂ ਅੰਗੀਠਾ ਫੋਲਨਾ ਨਹੀਂ। ਇਸ 'ਤੇ ਹੋਰ ਮਿੱਟੀ ਪਾ ਕੇ ਥੜਾ ਬਣਾ ਦੇਣਾ। ਇਸ ਵਿੱਚ ਤੁਹਾਡੀ ਮੁਕਤੀ ਹੈ। ਸਮਾਂ ਪਾ ਕੇ ਮੇਰਾ ਇਕ ਸਿੱਖ ਆਇਗਾ ਜੋ ਇਨ੍ਹਾਂ ਸ਼ਹੀਦਾਂ ਦਾ ਅਸਥਾਨ ਬਣਾਏਗਾ। ਅੱਜ ਤੋਂ ਸਿੱਖ ਸੰਗਤਾਂ ਚਾਲੀ ਮੁਕਤਿਆਂ ਦਾ ਨਾਂ ਦੋਵੇਂ ਵੇਲੇ ਦੀ ਅਰਦਾਸ ਵਿੱਚ ਲਵੇਗੀ।"

ਸਮਾਂ ਗੁਜ਼ਰਨ ਤੋਂ ਬਾਅਦ ਭਾਈ ਲੰਗਰ ਸਿੰਘ ਹਰੀਕੇ ਕਲਾਂ ਨੇ ਇਹ ਸ਼ਹੀਦੀ ਅਸਥਾਨ ਬਣਾਇਆ। ਦਸੰਬਰ ੧੭੨੫ ਈ. ਤੋਂ ਅੰਮ੍ਰਿਤਸਰ ਵਾਸੀ ਸੰਗਤ ਦੇ ਉੱਦਮ ਨਾਲ ਮਾਘੀ ਦੇ ਦੀਵਾਨ ਮਨਾਉਣ ਦੀ ਸ਼ੁਰੂਆਤ ਹੋਈ। ਇਹ ਸੀ ਸਿੱਖ ਤਵਾਰੀਖ ਦਾ ਲਹੂ ਨਾਲ ਲਬਰੇਜ਼ ਵਰਕਾ, ਜੋ ਚਾਲੀ ਮੁਕਤਿਆਂ ਦੀ ਸੂਰਮਗਤੀ ਦੀ ਦਾਸਤਾਨ ਪੇਸ਼ ਕਰਦਾ ਹੈ।

"ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਿਆਤ ਹੈ"

* * *

# ਕਸ਼ਮੀਰੀ ਸਿੱਖਾਂ ਦੇ ਅਣਫੋਲੇ ਵਰਕੇ (1947) : ਮੌਖਿਕ ਤਵਾਰੀਖੀ ਸ੍ਰੋਤ

1947 ਵਿਚ ਹਿੰਦੁਸਤਾਨ ਦਾ ਬਟਵਾਰਾ, ਹੋਰ ਰਿਆਸਤਾਂ ਵਾਂਗ ਜੰਮੂ-ਕਸ਼ਮੀਰ ਵਿਚ ਵੀ ਹੋਇਆ। ਇਹ ਬਟਾਵਾਰ ਦੋ-ਕੌਮੀ ਨਜ਼ਰੀਏ ਦੇ ਅਧੀਨ ਹੀ ਹੋਇਆ। 1947 ਸਤੰਬਰ ਵਿਚ ਪਾਕਿਸਤਾਨ ਨੇ ਕਬਾਇਲੀ ਹਮਲੇ ਨੂੰ ਸੰਗਠਤ ਕਰਕੇ ਕਸ਼ਮੀਰ ਦੇ ਸਰਹੱਦੀ ਇਲਾਕਿਆਂ ਵਿਚ ਕਤਲ-ਉ-ਗਾਰਤ ਅਤੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। 31 ਅਕਤੂਬਰ ਨੂੰ ਕਸ਼ਮੀਰ ਤੇ ਕਬਾਇਲੀ ਹਮਲਾ ਕੀਤਾ ਗਿਆ। ਇਸ ਕਤਲ-ਉ-ਗਾਰਤ ਵਿਚ ਅੱਗਾਂ, ਲੁੱਟ-ਮਾਰ, ਇਸਤਰੀਆਂ ਦੀ ਬੇਪੱਤੀ ਅਤੇ ਉਨ੍ਹਾਂ ਦਾ ਅਗਵਾ ਕਰਨਾ ਸ਼ਾਮਲ ਸੀ।

ਮੁਜ਼ੱਫਰਾਬਾਦ, ਮੀਰਪੁਰ, ਬਾਰਾਮੂਲਾ, ਬੀਰੂ, ਹੱਲ-ਡਡਿਆਲ, ਅਲੀਬੇਗ ਸਰਹਾਲ, ਭਿੰਬਰ, ਦੇਵਬੋਤਾਲਾ ਤੇ ਪੁਣਛ ਵਿਚ ਸਿੱਖਾਂ ਦਾ ਕਾਫ਼ੀ ਨੁਕਸਾਨ ਹੋਇਆ। ਇਸ ਘੱਲੂਘਾਰੇ ਵਿਚ 20 ਹਜ਼ਾਰ ਤੋਂ ਲੈ ਕੇ 33 ਹਜ਼ਾਰ ਸਿੱਖ ਮਰਦ, ਇਸਤਰੀਆਂ ਤੇ ਬੱਚਿਆਂ ਨੇ ਸ਼ਹੀਦੀਆਂ ਪਾਈਆਂ। 1980 ਈਸਵੀ ਵਿਚ ਮੌਖਿਕ ਸ੍ਰੋਤਾਂ ਰਾਹੀਂ ਕੁੱਝ ਰਿਕਾਰਡ ਇਸ ਘਟਨਾਕ੍ਰਮ ਬਾਰੇ ਕੇਵਲ ਬਾਰਾਮੂਲਾ ਜ਼ਿਲ੍ਹੇ ਦਾ ਇਕੱਠਾ ਕੀਤਾ ਸੀ ਅਤੇ ਇਸ ਰਿਕਾਰਡ ਦੀ ਤਸਦੀਕ ਪਿੰਡ ਦੇ ਬਜ਼ੁਰਗਾਂ ਨੇ ਕੀਤੀ ਸੀ, ਜੋ ਆਪ ਦੇ ਰੂ-ਬਰੂ ਹੈ।

## ਖਾਤਨਿਆਰ (ਪਿੰਡ)

7 ਕੱਤਕ, ਸੰਮਤ 2004 (ਸੰਨ 1947) ਨੂੰ ਇਸ ਪਿੰਡ ਦੇ ਬਹੁਤੇ ਸਿੱਖ, ਪਰਿਵਾਰਾਂ ਸਮੇਤ ਸ੍ਰੀਨਗਰ, ਇਛਾਹਾਮਾ ਨੂੰ ਚਲੇ ਗਏ ਸਨ। ਕੁਝ ਸਿੱਖ ਇਥੇ ਹੀ ਠਹਿਰ ਗਏ, ਜੋ ਬਾਅਦ ਵਿਚ ਸ਼ਹੀਦ ਕੀਤੇ ਗਏ। 11 ਕੱਤਕ ਨੂੰ ਬਾਰਾਮੂਲਾ ਦੁਸ਼ਮਣ (ਕਬਾਇਲੀਆਂ) ਦੇ ਕਬਜ਼ੇ ਵਿਚ ਆ ਚੁੱਕਾ ਸੀ ਅਤੇ ਪਿੰਡ ਵਿਚ ਆ ਕੇ ਦੁਸ਼ਮਣਾਂ ਨੇ ਤਕਰੀਬਨ 15 ਸਿੱਖ ਮਰਦ ਤੇ ਇਸਤਰੀਆਂ ਨੂੰ ਸ਼ਹੀਦ[1] ਕਰ ਦਿੱਤਾ ਸੀ।

ਸ. ਮਈਆ ਸਿੰਘ ਦੇ ਪਰਿਵਾਰ ਨੂੰ ਜਦੋਂ ਹਮਲੇ ਦੀ ਖ਼ਬਰ ਪਿੰਡ ਪੁੱਜੀ ਤਾਂ ਉਹ ਆਪਣੇ ਪਰਿਵਾਰ ਦੇ ਅੱਠਾਂ ਜੀਆਂ ਨਾਲ ਨੇੜੇ ਦੇ ਖੋੜੀਆਂ (ਅਖਰੋਟ ਦੇ ਦਰੱਖਤ) ਵਾਲੇ ਜੰਗਲ ਖਾਤਨਿਆਰ ਵਿਚ ਛੁਪ ਗਏ। ਸ. ਮਈਆ ਸਿੰਘ ਕਈ ਦਿਨ ਆਪਣੇ ਪਰਿਵਾਰ ਦੀ ਰਾਖੀ ਕਰਦਾ ਰਿਹਾ। ਮੁਕਾਮੀ ਮੁਸਲਮਾਨ ਨੇ ਧਰਮ ਪ੍ਰਵਰਤਨ ਲਈ ਬਹੁਤ ਕਿਹਾ ਸ. ਮਈਆ ਸਿੰਘ ਆਪ ਅਤੇ ਪਰਿਵਾਰ ਸਮੇਤ ਆਪਣੇ ਧਰਮ 'ਤੇ ਕਾਇਮ ਰਹਿਣ ਦਾ ਪੱਕਾ ਇਰਾਦਾ ਕਰ ਚੁੱਕਾ ਸੀ। ਦੁਸ਼ਮਣਾਂ ਨੇ ਅਖੀਰ ਸ. ਮਈਆ ਸਿੰਘ ਅਤੇ ਪਰਿਵਾਰ ਦੇ ਜੀਆਂ ਨੂੰ ਹੌਲੀ-ਹੌਲੀ ਸ਼ਹੀਦ ਕਰ ਦਿੱਤਾ। ਇਨ੍ਹਾਂ ਨੂੰ ਸ਼ਹੀਦ ਕਰਨ ਵਾਲਾ ਮੁਸਲਮਾਨ 'ਅਜੀਜ਼' ਪਿੰਡ ਖਾਤਨਿਆਰ ਦਾ ਰਹਿਣ ਵਾਲਾ ਸੀ। ਉਸ ਨੇ ਆਪਣੇ ਨਾਲ ਕਈ ਬੰਦੇ ਰੱਖੇ ਹੋਏ ਸਨ। ਇਹ 'ਅਜੀਜ਼' ਤਰਖਾਣੀ ਦਾ ਕੰਮ ਕਰਦਾ ਸੀ। ਇਸ ਨੇ ਕਈ ਦਿਨ ਸ. ਮਈਆ ਸਿੰਘ ਦਾ ਪਿੱਛਾ ਕੀਤਾ ਅਤੇ ਅੰਤ ਨੂੰ ਸ਼ਹੀਦ ਕਰ ਦਿੱਤਾ।

**ਸ਼ਾਲਪੁਰਾ (ਹੰਦਵਾੜਾ)**

ਇਹ ਪਿੰਡ ਸ਼ਾਲਪੁਰਾ (ਹੰਦਵਾੜਾ) ਸਿੰਘਾਂ ਦਾ ਛੋਟਾ ਜਿਹਾ ਇਕ ਪਿੰਡ ਹੈ। ਪਹਿਲਾਂ ਇਹ ਬਾਰਾਮੂਲੇ ਜ਼ਿਲ੍ਹੇ ਵਿਚ ਸੀ ਪਰ ਹੁਣ ਇਹ ਜ਼ਿਲ੍ਹਾ ਕੁੱਪਵਾੜਾ ਵਿਚ ਹੈ। ਇਥੇ 1947 ਤੋਂ ਪਹਿਲਾਂ ਸਿੱਖਾਂ ਦੀ ਵਸੋਂ ਤਕਰੀਬਨ ਇਕ ਸੌ ਤੋਂ ਵੱਧ ਸੀ। 13 ਕੱਤਕ, ਸੰਮਤ 2004 ਨੂੰ ਨੇੜਲੇ ਪਿੰਡ ਦੀਦਾਰਪੁਰ (ਬਦਰਾ) ਦੇ ਸਿੰਘ ਆਪਣੇ ਘਰ-ਘਾਟ ਛੱਡ ਕੇ ਤੁਰ ਪਏ ਅਤੇ ਫਿਰ ਦੀਦਾਰਪੁਰੇ ਵਾਲੇ ਕਾਫਲੇ ਨਾਲ ਪੋਰੂ ਨਾਲਾ ਪਾਰ ਕਰ ਕੇ ਚੋਗਲ ਵਾਲੀ ਪਹਾੜੀ 'ਤੇ ਚੜ੍ਹ ਗਏ।[2] ਇਸ ਪਹਾੜੀ ਉੱਪਰ ਉਹ ਕਾਫੀ ਦਿਨ ਰਹੇ ਅਤੇ ਬੜੀ ਮੁਸ਼ਕਲ ਨਾਲ ਦਿਨ ਗੁਜ਼ਾਰਦੇ ਰਹੇ। ਆਖੀਰ ਭਾਰਤੀ-ਆਰਮੀ (ਫ਼ੌਜ) ਆਈ ਤਾਂ ਉਨ੍ਹਾਂ ਨੂੰ ਪਹਾੜੀ ਤੋਂ ਉਤਾਰ ਕੇ ਸੋਪੁਰ ਲੈ ਗਏ ਅਤੇ ਫਿਰ ਸਿੱਖ ਸ੍ਰੀਨਗਰ ਤੇ ਬਾਰਾਮੂਲਾ ਆਦਿ ਥਾਵਾਂ 'ਤੇ ਰਹਿਣ ਲੱਗੇ। ਇਸ ਪਿੰਡ ਦੇ ਸਿੰਘ ਫ਼ੌਜ ਵਿਚ ਭਰਤੀ ਸਨ ਜੋ ਕਿ ਮੁਲਕ ਅਤੇ ਧਰਮ ਲਈ ਸ਼ਹੀਦ ਹੋ ਗਏ। ਇਹ ਸ਼ਹੀਦ ਸਨ ਸ. ਜਗਤ ਸਿੰਘ ਸਪੁੱਤਰ ਸ. ਦਿਆਲ ਸਿੰਘ, ਸ. ਮਈਆ ਸਿੰਘ ਸਪੁੱਤਰ ਸ. ਗੋਪਾਲ ਸਿੰਘ, ਸ. ਬੀਰ ਸਿੰਘ ਸਪੁੱਤਰ ਸ. ਦੇਸਾ ਸਿੰਘ, ਸ. ਅਮਰ ਸਿੰਘ ਸਪੁੱਤਰ ਸ. ਦੇਸਾ ਸਿੰਘ।

**ਦੀਦਾਰਪੁਰਾ (ਪਿੰਡ)**

ਇਸ ਪਿੰਡ ਦਾ ਪਹਿਲਾ ਨਾਂ ਬਦਰਾ ਸੀ ਪਰ ਜਦੋਂ ਇਸੇ ਪਿੰਡ ਦੇ ਇਕ ਫ਼ੌਜੀ ਸਿੰਘ ਸ. ਦੀਦਾਰ ਸਿੰਘ ਸਪੁੱਤਰ ਸ. ਭਾਈ ਆਸਾ ਸਿੰਘ ਨੇ ਨੈਫ਼ਾ ਸਾਇਚਨ ਵਿਚ ਬੜੀ ਬਹਾਦਰੀ ਨਾਲ ਸ਼ਹੀਦੀ ਪ੍ਰਾਪਤ ਕੀਤੀ ਤਾਂ ਭਾਰਤ ਸਰਕਾਰ ਨੇ ਇਸ ਪਿੰਡ ਦਾ ਨਾਂ ਬਦਰਾ ਤੋਂ 'ਦੀਦਾਰਪੁਰ' ਰੱਖ ਦਿੱਤਾ। ਇਥੇ ਸਿੱਖਾਂ ਦੀ ਵਸੋਂ 1947 ਵਿਚ ਕਈ ਸੈਂਕੜੇ ਸੀ। 13 ਕੱਤਕ, ਸੰਮਤ 2004 ਨੂੰ ਕਬਾਇਲੀਆਂ ਦੇ ਹਮਲੇ ਦੀ ਖ਼ਬਰ ਸੁਣ ਕੇ ਸਿੱਖ ਆਪਣੇ ਘਰ-ਘਾਟ ਛੱਡ ਕੇ ਹੰਦਵਾੜੇ ਤੋਂ ਹੁੰਦੇ ਹੋਏ ਚੋਗਲ ਪਿੰਡ ਨੇੜਲੀ ਪਹਾੜੀ 'ਤੇ ਚੜ੍ਹ ਗਏ। ਇਥੇ ਸਾਰੇ ਸਿੱਖ ਪਰਿਵਾਰਾਂ ਸਮੇਤ 17 ਦਿਨ ਰਹੇ। ਇਥੋਂ ਦੀ ਨੇੜਲੀ ਬਸਤੀ ਵਾਲੇ ਮੁਸਲਮਾਨ ਬੱਚਿਆਂ, ਬੀਬੀਆਂ ਲਈ ਅੰਨ ਪਾਣੀ ਪਹੁੰਚਾਉਂਦੇ ਰਹੇ। ਕੁਝ ਦਿਨਾਂ ਬਾਅਦ ਦੁਸ਼ਮਣਾਂ ਨੇ ਹਮਲਾ ਕੀਤਾ ਪਰ ਸਿੱਖਾਂ ਕੋਲ ਵੀ ਕੁਝ ਜੰਗੀ ਸਾਮਾਨ ਸੀ। ਸਾਰੇ ਸਿੱਖ ਤਿਆਰ ਹੋ ਕੇ ਮੁਕਾਬਲਾ ਕਰਦੇ ਰਹੇ।[3] ਦੁਸ਼ਮਣ ਆਪਣੇ ਆਪ ਨੂੰ ਕਮਜ਼ੋਰ ਸਮਝ ਕੇ ਚਲਾ ਗਿਆ। ਜਦੋਂ ਹਿੰਦੁਸਤਾਨ ਦੀ ਫ਼ੌਜ ਆਈ ਤਾਂ ਸਾਰਿਆਂ ਸਿੱਖਾਂ ਨੂੰ ਪਰਿਵਾਰਾਂ ਸਮੇਤ ਪਹਾੜੀ ਤੋਂ ਉਤਾਰ ਕੇ ਬਾਰਾਮੂਲਾ, ਸੋਪੁਰ ਲੈ ਗਏ ਜਿੱਥੇ ਰਾਸ਼ਨ-ਪਾਣੀ ਦਿੱਤਾ ਗਿਆ। ਇਥੋਂ ਦੇ ਨੇੜੇ ਦੇ ਪਿੰਡ ਦਰਗਮੂਲਾ ਦੇ ਜ਼ੈਲਦਾਰ ਸੁੰਨਸ਼ਾਹ ਨੇ ਕਸ਼ਮੀਰੀ ਮੁਸਲਮਾਨਾਂ ਨੂੰ ਕਿਹਾ ਕਿ ਸਿੱਖਾਂ ਦੀ ਮੱਦਦ ਅਤੇ ਰਾਖੀ ਕਰੋ। ਉੱਧਰ ਦੀਦਾਰਪੁਰਾ ਪਿੰਡ ਨੂੰ ਮੁਕਾਮੀ ਲੋਕਾਂ ਨੇ ਲੁੱਟ ਕੇ ਅੱਗਾਂ ਲਾ ਦਿੱਤੀਆਂ। ਕੁਝ ਸਿੱਖ, ਜੋ ਪਿੰਡ ਹੀ ਠਹਿਰੇ ਸਨ, ਜਦੋਂ ਪਤਾ ਲੱਗਾ ਕਿ ਮੁਕਾਮੀ ਲੋਕ ਗੁਰਦੁਆਰੇ ਦੀ ਬੇਅਦਬੀ ਕਰ ਰਹੇ ਹਨ ਤਾਂ ਸਿੱਖਾਂ ਨੇ ਗੁਰਦੁਆਰੇ ਦੀ ਬੇਅਦਬੀ ਰੋਕਣੀ ਚਾਹੀ ਤਾਂ ਉਨ੍ਹਾਂ ਨੂੰ ਕਤਲ ਕਰ ਕੇ ਅੱਗ ਵਿਚ ਸੁੱਟ ਦਿੱਤਾ ਗਿਆ। ਇਸੇ ਪਿੰਡ ਦੇ ਤਿੰਨ ਸਿੱਖ ਫ਼ੌਜ ਵਿਚ ਸਨ, ਜੋ ਉਨ੍ਹਾਂ ਦਿਨਾਂ ਵਿਚ ਛੁੱਟੀ ਆਏ ਹੋਏ ਸਨ। ਇਸ ਪਿੰਡ ਵਿਚ ਤਕਰੀਬਨ ਅੱਠ ਸਿੱਖ ਸ਼ਹੀਦ ਹੋਏ।

## ਰਾਵਲਪੁਰਾ (ਪਿੰਡ)

ਇਹ ਪਿੰਡ ਵੀ ਹੁਣ ਜ਼ਿਲ੍ਹਾ ਕੁੱਪਵਾੜਾ ਵਿਚ ਆਉਂਦਾ ਹੈ। ਇਥੇ 1947 ਤੋਂ ਪਹਿਲਾਂ ਸਿੱਖਆਂ ਅਤੇ ਮੁਸਲਮਾਨਾਂ ਦੀ ਕਾਫ਼ੀ ਵਸੋਂ ਸੀ। ਜਦੋਂ 12 ਕੱਤਕ ਨੂੰ ਕਬਾਇਲੀਆਂ ਦੇ ਹਮਲੇ ਦੀ ਖ਼ਬਰ ਪਿੰਡ ਪੁੱਜੀ ਤਾਂ ਪਿੰਡ ਵਾਸੀ ਸਤਰਨਾ ਪਿੰਡ ਵੱਲ ਚਲੇ ਗਏ ਜਿੱਥੋਂ ਇਕ ਵੱਡੇ ਕਾਫ਼ਲੇ ਦੇ ਰੂਪ ਵਿਚ ਪਹਿਲਾਂ ਸੋਪੁਰ ਕਸਬੇ ਅਤੇ ਫਿਰ ਬਲਗਾਮ ਛੂਰੇ ਵਿਚ ਪੁੱਜ ਗਏ। ਬਲਗਾਮ ਛੂਰੇ ਵਿਚ ਦੁਸ਼ਮਣਾਂ ਅਤੇ ਸਿੱਖਾਂ ਦਾ ਖ਼ੂਬ ਮੁਕਾਬਲਾ ਹੋਇਆ। ਬਲਗਾਮ ਛੂਰੇ ਵਿੱਚੋਂ ਜੋ ਇਸ ਪਿੰਡ ਦੇ ਸਿੱਖ ਬਚ ਕੇ ਆਏ ਸਨ, ਉਨ੍ਹਾਂ ਨੂੰ ਪਿੰਡ ਵਿਚ ਹੀ ਮੁਲਖੀਆ/ਕਬਾਇਲੀਆਂ ਨੇ ਸ਼ਹੀਦ ਕਰ ਦਿੱਤਾ।[4] ਇਥੇ ਹੀ ਪੀਰਜ਼ਾਦੇ ਹਸਨਸ਼ਾਹ ਤੇ ਮੁਬਾਰੱਖ ਸ਼ਾਹ ਨੇ ਬਚੇ ਹੋਏ ਸਿੰਘਾਂ ਦੀ ਮੱਦਦ ਕੀਤੀ ਪਰ ਰੂਸੇ ਪਿੰਡ ਦੇ ਗਨੀਡਾਰ ਨੇ ਭਾਰੀ ਮੁਸਲਮਾਨਾਂ ਦੀ ਮੱਦਦ ਨਾਲ ਸਿੱਖਾਂ 'ਤੇ ਹਮਲਾ ਕੀਤਾ। ਇਥੇ ਹੀ ਕਈ ਦਿਨਾਂ ਦੇ ਭੁੱਖੇ-ਭਾਣੇ, ਪਿਆਸੇ ਤੇ ਜ਼ਖਮੀ ਸਿੱਖ ਸ਼ਹੀਦ ਕੀਤੇ ਗਏ। ਇਥੇ ਭਾਵੇਂ ਸਿੱਖਾਂ ਨੇ ਮੁਕਾਬਲਾ ਵੀ ਕੀਤਾ ਪਰ ਉਹ ਵੱਡੀ ਤੈਦਾਦ (ਸੰਖਿਆ) ਵਿਚ ਮੁਗ਼ਲਾਂ ਸਾਹਮਣੇ ਕੀ ਕਰ ਸਕਦੇ ਸਨ, ਅਤੇ ਅੰਤ ਸ਼ਹੀਦ ਹੋ ਗਏ। ਇਸ ਪਿੰਡ ਦੇ ਤਕਰੀਬਨ 36 ਸਿੱਖ ਸ਼ਹੀਦ ਹੋਏ। ਜੇਕਰ ਕੋਈ ਸਿੱਖ ਪਿੰਡ ਵਿਚ ਬਚਿਆ ਸੀ, ਉਸ ਨੂੰ ਭਾਰਤੀ ਫ਼ੌਜ ਨੇ ਕੱਢ ਕੇ ਬਾਰਾਮੂਲਾ ਪਹੁੰਚਾ ਦਿੱਤਾ।

## ਸਤਰਨਾ (ਪਿੰਡ)

1947 ਤੋਂ ਪਹਿਲਾਂ ਇਥੇ ਸਿੱਖਾਂ ਦੀ ਵਸੋਂ ਤਿੰਨ ਸੌ ਦੇ ਕਰੀਬ ਸੀ। ਇਥੇ ਸਾਰੇ ਪਿੰਡ ਦੇ ਲੋਕ, ਭਾਵ ਸਿੱਖ ਪਰਿਵਾਰਾਂ ਸਮੇਤ ਇਕੱਠੇ ਹੋਏ ਅਤੇ 12 ਕੱਤਕ, ਸੰਮਤ 2004 ਦੀ ਸ਼ਾਮ 9 ਵਜੇ ਇਹ ਸਾਰੇ ਕਾਫਲੇ ਦੀ ਸ਼ਕਲ ਵਿਚ ਬਲਗਾਮ ਛੂਰੇ ਦੇ ਮੋਰਚੇ ਵਿਚ ਸ਼ਹੀਦ ਹੋਏ। ਜੋ ਬਚ ਕੇ ਵਾਪਸ ਆਏ ਉਨ੍ਹਾਂ ਨੂੰ ਮੁਲਖੀ ਮੁਸਲਮਾਨਾਂ ਵੱਲੋਂ ਸੋਪੁਰ, ਬਲਗਾਮ ਛੂਰੇ, ਕੁਝ ਨਰਸਰੀ ਸੋਪੁਰ ਅਤੇ ਕੁਝ ਰੂਸੇ ਪਿੰਡ ਵਿਚ ਸ਼ਹੀਦ ਕੀਤੇ ਗਏ। ਇਸ ਤਰ੍ਹਾਂ ਇਹ ਸੋਹਣਾ ਪਿੰਡ ਵੀ ਤਬਾਹ ਕਰ ਦਿੱਤਾ। ਸਾਰੀ ਜਾਇਦਾਦ ਅਤੇ ਦੌਲਤ ਮੁਲਖੀ ਲੁੱਟ ਕੇ ਲੈ ਗਏ ਅਤੇ ਮਕਾਨਾਂ ਨੂੰ ਅੱਗਾਂ ਲਾ ਦਿੱਤੀਆਂ।[5] ਜੇਕਰ ਕੋਈ ਸਿੱਖ ਕਿਧਰੋਂ ਬਚ ਕੇ ਬਾਅਦ ਵਿਚ ਆਇਆ ਤਾਂ ਪਿੰਡ ਵਿਚ ਹੀ ਵਸਿਆ। ਜੋ ਹੁਣ ਅੱਠ ਕੁ ਪਰਿਵਾਰ ਵੱਸਦੇ ਹਨ, ਇਹ ਪਰਿਵਾਰ ਹੁਣ ਆਪਣੀ ਖੇਤੀਬਾੜੀ ਤੋਂ ਇਲਾਵਾ ਨੌਕਰੀਆਂ ਕਰਦੇ ਹਨ। ਇਸ ਪਿੰਡ ਦੇ ਸ਼ਹੀਦਾਂ ਦੀ ਗਿਣਤੀ ਤਕਰੀਬਨ 54 ਹੈ।

## ਫਗੀਪੁਰਾ (ਪਿੰਡ)

ਇਹ ਪਿੰਡ ਰਫੀਆਬਾਦ (ਬਾਰਾਮੂਲਾ) ਵਿਚ ਆਉਂਦਾ ਹੈ। 1947 ਤੋਂ ਪਹਿਲਾਂ ਇਥੇ ਸਿੱਖ ਅਤੇ ਮੁਸਲਮਾਨਾਂ ਦੀ ਆਬਾਦੀ ਸੀ। ਇਥੇ 1947 ਤੋਂ ਪਹਿਲਾਂ ਸਿੱਖਾਂ ਦੇ ਕੇਵਲ ਛੇ ਘਰ ਸਨ ਜੋ ਬੜੇ ਖੁਸ਼ਹਾਲ ਅਤੇ ਆਬਾਦ ਸੀ। 12 ਕੱਤਕ, ਸੰਮਤ 2004 ਨੂੰ ਜਦੋਂ ਇਥੇ ਕਬਾਇਲੀ ਪਾਕਿਸਤਾਨੀਆਂ ਦੇ ਹਮਲੇ ਦੀ ਖ਼ਬਰ ਸੁਣੀ ਤਾਂ ਸਾਰੇ ਸਿੱਖ ਪਰਿਵਾਰਾਂ ਸਮੇਤ ਕਾਫਲੇ ਵਿਚ ਸ਼ਾਮਲ ਹੋ ਗਏ ਜੋ ਪਿੰਡ ਸਤਰਨਾ ਵਿਚ ਸੀ। ਫਿਰ ਸਾਰੇ ਸਿੱਖ ਪਰਿਵਾਰਾਂ ਸਮੇਤ ਸੋਪੁਰ ਤੋਂ ਹੁੰਦੇ ਹੋਏ ਬਲਗਾਮ ਅਤੇ ਛੂਰੇ ਵਿਚ ਮਾਰੇ ਗਏ।[6] ਜੋ ਬਚ ਕੇ ਪਿੰਡ ਵਿਚ ਆਏ ਉਹ

ਮੁਲਖੀ ਮੁਸਲਮਾਨਾਂ ਨਵੇ ਰੁਸੋ ਵਿਚ ਸ਼ਹੀਦ ਕਰ ਦਿੱਤੇ। ਸਿੱਖਾਂ ਦੇ ਮਕਾਨਾਂ ਨੂੰ ਅੱਗਾਂ ਲਾ ਦਿੱਤੀਆਂ ਅਤੇ ਘਰ-ਘਾਟ ਲੁੱਟ ਲਏ। ਇਥੇ ਜੋ ਪਰਿਵਾਰ ਵਸਦੇ ਹਨ ਉਹ ਪਿੰਡ ਵਿਚ ਰਹਿ ਕੇ ਆਪਣੀ ਜ਼ਮੀਨ ਦੀ ਵਾਹੀ ਕਰਦੇ ਹਨ।

## ਹਰਦੂਚਨਮ (ਪਿੰਡ)

ਇਸ ਪਿੰਡ ਵਿਚ ਮੁਸਲਮਾਨ, ਹਿੰਦੂ ਅਤੇ ਸਿੱਖਾਂ ਦੀ ਵਸੋਂ ਸੀ। ਇਹ ਪਿੰਡ ਜ਼ਿਲ੍ਹਾ ਬਾਰਾਮੂਲਾ ਵਿਚ ਹੈ। ਇਥੇ ਸਿੰਘਾਂ ਦੀ ਵਸੋਂ ਇਕ ਸੌ ਤੋਂ ਵੱਧ ਸੀ। 12 ਕੱਤਕ, ਸੰਮਤ 2004 ਨੂੰ ਜਦੋਂ ਸਾਰੇ ਇਲਾਕੇ ਵਿਚ ਕਬਾਇਲੀ ਪਾਕਿਸਤਾਨੀਆਂ ਦਾ ਹਮਲਾ ਹੋਇਆ ਤਾਂ ਲਾਗੇ ਹੀ ਪਿੰਡ ਸਤਰਾਨਾ ਵਿਚ ਸਾਰੇ ਇਲਾਕੇ ਦੇ ਸਿੰਘ ਪਰਿਵਾਰਾਂ ਸਮੇਤ ਥੋੜ੍ਹਾ ਬਹੁਤਾ ਸਮਾਨ ਚੁੱਕ ਕੇ ਪੁੱਜੇ ਹੋਏ ਸਨ ਅਤੇ ਇਸ ਪਿੰਡ ਦੇ ਸਿੱਖ ਵੀ ਸਤਰਨਾ ਵਾਲੇ ਕਾਫ਼ਲੇ 'ਚ ਸ਼ਾਮਲ ਹੋ ਗਏ। ਇਥੋਂ ਕਾਫਲਾ 12 ਕੱਤਕ, ਸੰਮਤ 2004 ਸ਼ਾਮ ਨੂੰ ਤੁਰ ਕੇ ਸਵੇਰੇ ਸੋਪੁਰ ਪੁੱਜਾ। ਇਥੇ ਕੁਝ ਦੇਰ ਕਾਫਲਾ ਠਹਿਰ ਗਿਆ ਸੀ ਤਾਂ ਪੁੱਲ ਤੋਂ ਪਾਰ ਕਰਾਉਣ ਲਈ ਮੁਲਖੀ ਲੀਡਰਾਂ ਨੇ ਸਿੰਘਾਂ ਕੋਲੋਂ ਹਰ ਕਿਸਮ ਦੇ ਹਥਿਆਰ ਜ਼ਬਤ ਕਰ ਲਏ। ਸਿੱਖਾਂ ਦਾ ਕਾਫ਼ਲਾ ਨਰਸਰੀ (ਸੋਪੁਰ) ਵਿਚ ਜਮ੍ਹਾਂ ਹੋਇਆ ਪਰ ਉੱਥੇ ਕਿਸੇ ਨੇ ਸੂਹ ਦਿੱਤੀ ਕਿ ਦੁਸ਼ਮਣ ਆ ਰਿਹਾ ਹੈ ਤਾਂ ਕਾਫਲਾ ਬਲਗਾਮ ਛੂਰੇ ਵੱਲ ਤੁਰ ਪਿਆ। ਕਾਫਲਾ ਅਜੇ ਛੂਹੇ ਪਿੰਡ ਕੋਲ ਹੀ ਸੀ ਕਿ ਦੁਸ਼ਮਣ ਆ ਗਿਆ ਜੋ ਕਿ ਜੀ.ਟੀ. ਰੋਡ 'ਤੇ ਸੀ। ਫਿਰ ਕੀ ਸੀ, ਗੋਲੀ ਚੱਲੀ ਤਾਂ ਸਿੱਖਾਂ ਨੇ ਵੀ ਆਪਣੇ ਛੋਟੇ-ਮੋਟੇ ਹਥਿਆਰਾਂ ਨਾਲ ਦੁਸ਼ਮਣਾਂ ਦਾ ਮੁਕਾਬਲਾ ਕੀਤਾ। ਸਾਰਾ ਦਿਨ ਲੜਾਈ ਹੁੰਦੀ ਰਹੀ।[7] ਪਰ ਪਿੱਛੇ ਕਾਨਸਪੁਰੇ ਤੋਂ ਮੋਰਚਾ ਟੁੱਟਣ ਕਾਰਨ ਬਹੁਤ ਸਾਰੀ ਤਦਾਦ ਵਿਚ ਆ ਕੇ ਦੁਸ਼ਮਣਾਂ ਨੇ ਤੋਪਖਾਨੇ ਅਤੇ ਹੋਰ ਹਥਿਆਰਾਂ ਨਾਲ ਸਿੰਘਾਂ 'ਤੇ ਹਮਲਾ ਕਰ ਦਿੱਤਾ। ਇਥੇ ਸਿੱਖ ਬਹੁਤ ਮਾਰੇ ਗਏ, ਜੋ ਬਚ ਕੇ ਵਾਪਸ ਆਏ ਉਹ ਨਰਸਰੀ, ਸੋਪੁਰ ਤੋਂ ਹੁੰਦੇ ਹੋਏ ਆਪਣੇ ਪਿੰਡ ਆ ਗਏ। ਭੁੱਖੇ-ਪਿਆਸੇ ਤੇ ਜ਼ਖਮੀ ਹੋਏ ਸਿੱਖਾਂ 'ਤੇ ਮੁਲਖੀ ਮੁਸਲਮਾਨਾਂ ਨੇ ਹਮਲਾ ਕਰ ਕੇ ਮਕਾਨਾਂ ਵਿਚ ਹੀ ਸਾੜ ਦਿੱਤਾ। ਇਸ ਪਿੰਡ ਦੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 30 ਤੋਂ ਵਧੀਕ ਹੈ।

ਇਥੋਂ ਦੇ ਦੋ ਸਿੱਖਾਂ ਸ. ਸਾਧੂ ਸਿੰਘ ਸਪੁੱਤਰ ਸ. ਸੰਗਤ ਸਿੰਘ, ਸ. ਇੰਦਰ ਸਿੰਘ ਸਪੁੱਤਰ ਸ. ਗਿਆਨ ਸਿੰਘ ਨੇ ਦਿਆਰ ਦੇ ਉੱਚੇ ਦਰੱਖਤਾਂ 'ਤੇ ਚੜ੍ਹ ਕੇ ਧਰਮ ਨੂੰ ਦੁਸ਼ਮਣਾਂ ਤੋਂ ਬਚਾਉਣ ਦੀ ਕੋਸ਼ਿਸ਼ ਕੀਤੀ ਪਰ ਮੁਲਖੀ ਦੁਸ਼ਮਣਾਂ ਨੇ ਦੋਵਾਂ ਨੂੰ ਦਰੱਖਤਾਂ ਤੋਂ ਉਤਾਰ ਕੇ ਜ਼ੁਲਮ ਕਰਦੇ-ਕਰਦੇ ਸ਼ਹੀਦ ਕਰ ਦਿੱਤਾ। ਪਹਿਲਾਂ ਦੋਵੇਂ ਸਿੱਖਾਂ ਦੀਆਂ ਬਾਹਾਂ ਕੱਟੀਆਂ ਅਤੇ ਫਿਰ ਸ਼ਹੀਦ ਕਰ ਦਿੱਤੇ, ਪਰ ਉਨ੍ਹਾਂ ਨੇ ਸਿੱਖ ਧਰਮ ਨਾ ਛੱਡਿਆ।

## ਹਚੀਪੁਰਾ ਪਿੰਡ

ਹਚੀਪੁਰਾ ਪਿੰਡ ਅੱਜ ਤਹਿਸੀਲ ਸੋਪੁਰ ਅਤੇ ਬਾਰਾਮੂਲਾ ਜ਼ਿਲ੍ਹੇ ਵਿਚ ਹੈ, ਜੋ ਸਿੱਖਾਂ ਦਾ ਪਿੰਡ ਹੈ। ਇਥੋਂ ਦੀ ਆਬਾਦੀ 1947 ਤੋਂ ਪਹਿਲਾਂ ਕੋਈ 100 ਤੋਂ ਵਧੀਕ ਸੀ। ਦੁਸ਼ਮਣ ਦੇ ਹਮਲੇ ਦੀ ਖ਼ਬਰ ਸੁਣਦੇ ਸਾਰ ਹੀ ਸਾਰਾ ਪਿੰਡ ਸਤਰਨਾ ਪਿੰਡ ਦੇ ਕਾਫਲੇ ਨਾਲ ਮਿਲ ਗਿਆ ਜੋ ਉਥੋਂ 12 ਕੱਤਕ, ਸੰਮਤ 2004 ਨੂੰ ਤੁਰ ਕੇ ਸੋਪੁਰ, ਬਲਗਾਮ ਅਤੇ ਛੂਰੇ ਆ ਗਿਆ ਸੀ।

ਬਹੁਤੇ ਸਿੱਖ ਛੂਰੇ ਵਿਖੇ ਦੁਸ਼ਮਣਾਂ ਦਾ ਟਾਕਰਾ ਕਰਦੇ ਹੋਏ ਸ਼ਹੀਦ ਹੋਏ। ਕੁਝ ਵਾਪਸ ਆਪਣੇ ਪਿੰਡ ਨੂੰ ਆ ਰਹੇ ਸਨ ਕਿ ਰਸਤੇ ਵਿਚ ਪਿੰਡ ਡਿੰਗੀਵੱਚ ਵਿਚ ਭੁੱਖੇ, ਪਿਆਸੇ ਅਤੇ ਜ਼ਖ਼ਮੀ ਸਿੱਖ ਤੇ ਬੀਬੀਆਂ ਨੂੰ ਦੁਸ਼ਮਣਾਂ ਨੇ ਬਹੁਤ ਬੇਦਰਦੀ ਨਾਲ ਸ਼ਹੀਦ ਕਰ ਦਿੱਤਾ। ਇਥੇ ਸਾਰੇ ਸਿੱਖ ਹਥਿਆਰਾਂ ਰਹਿਤ ਸਨ। ਕੁਝ ਬਚੇ ਹੋਏ ਸਿੱਖ ਹੁਣ ਪਿੰਡ ਵਿਚ ਆਬਾਦ ਹਨ। ਦੁਸ਼ਮਣਾਂ ਨੇ ਮਾਲ, ਧਨ ਲੁੱਟ ਕੇ ਮਕਾਨਾਂ ਨੂੰ ਅੱਗਾਂ ਲਾ ਦਿੱਤੀਆਂ ਅਤੇ ਕਈ ਸਿੱਖ ਤੇ ਬੀਬੀਆਂ ਦੀਆਂ ਲਾਸ਼ਾਂ ਵੀ ਸਾੜ ਦਿੱਤੀਆਂ।[8] ਇੰਝ ਸ਼ਹੀਦ ਹੋਣ ਵਾਲੇ ਪਰਿਵਾਰਾਂ ਦੀ ਗਿਣਤੀ ਤਕਰੀਬਨ 25 ਦੇ ਕਰੀਬ ਹੈ।

## ਮਾਡਨਾ (ਪਿੰਡ)

ਮਾਡਨਾ ਪਿੰਡ ਪਹਿਲਾਂ ਜ਼ਿਲ੍ਹਾ ਬਾਰਾਮੂਲੇ ਵਿਚ ਸੀ, ਅੱਜਕਲ੍ਹ ਇਹ ਕੁੱਪਵਾੜਾ ਜ਼ਿਲ੍ਹੇ ਵਿਚ ਆਉਂਦਾ ਹੈ। ਇਥੇ 1947 ਤੋਂ ਪਹਿਲਾਂ ਸਿੱਖਾਂ ਦੀ ਵਸੋਂ ਦੋ ਸੌ ਤੋਂ ਵਧੀਕ ਸੀ। ਇਥੋਂ ਦੇ ਸਿੱਖ ਬੜੇ ਬਹਾਦਰ ਅਤੇ ਅਮੀਰ ਸਨ। ਇਥੇ ਇਕ ਖਾਸ ਵਜ਼ੀਰ ਖਾਨਦਾਨ ਰਹਿੰਦਾ ਸੀ। 12 ਕੱਤਕ, ਸੰਮਤ 2004 ਨੂੰ ਜਦੋਂ ਕਬਾਇਲੀ ਪਾਕਿਸਤਾਨੀਆਂ ਦੇ ਹਮਲੇ ਦੀ ਖ਼ਬਰ ਪਿੰਡ ਪੁੱਜੀ ਤਾਂ ਸਾਰੇ ਸਿੱਖ ਸਤਰਾਨਾ ਪਿੰਡ ਵਿਚ ਆ ਕੇ ਕਾਫ਼ਲੇ ਵਿਚ ਸ਼ਾਮਲ ਹੋ ਗਏ। ਇਥੋਂ ਕਾਫ਼ਲਾ ਸੋਪੁਰ ਹੁੰਦਾ ਹੋਇਆ ਬਲਗਾਮ ਛੂਰ ਪੁੱਜਾ। ਉਥੇ ਮੁਕਾਬਲੇ ਦੌਰਾਨ ਬਹੁਤ ਸਾਰੇ ਸਿੱਖ, ਬੀਬੀਆਂ ਤੇ ਬੱਚੇ ਸ਼ਹੀਦ ਹੋਏ। ਜੋ ਬਚ ਗਏ ਉਹ ਵਾਪਸ ਆਪਣੇ ਪਿੰਡ ਆਏ ਪਰ ਰਸਤੇ ਵਿਚ ਰੁਕ ਗਏ। ਇਨ੍ਹਾਂ ਦੀ ਅਗਵਾਈ ਸ. ਦਿਆ ਸਿੰਘ ਵਜ਼ੀਰ ਅਤੇ ਹੋਰ ਸਿੱਖ ਕਰ ਰਹੇ ਸਨ। ਇਕ ਸਿੱਖ ਨੇ ਕਾਫ਼ਲੇ ਨੂੰ ਕਿਹਾ, "ਖਾਲਸਾ ਜੀ! ਹੁਣ ਤਿਆਰ ਹੋ ਜਾਵੋ, ਇਹ ਵਕਤ ਸ਼ਹੀਦੀਆਂ ਪਾਵਣ ਦਾ ਹੈ। ਵਾਹਿਗੁਰੂ ਜੀ ਨੂੰ ਯਾਦ ਕਰੋ ਅਤੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਸਰਾ ਲਵੋ। ਫਿਰ ਕੀ ਸੀ, ਗਨੀ ਡਾਰ ਇਕ ਵੱਡਾ ਹਜੂਮ ਲੈ ਕੇ ਆ ਗਿਆ ਅਤੇ ਸਿੱਖਾਂ 'ਤੇ ਹਮਲਾ ਕਰ ਦਿੱਤਾ।[9] ਸਿੱਖ, ਜੋ ਕਈ ਦਿਨਾਂ ਦੇ ਭੁੱਖੇ, ਤਿਹਾਏ ਅਤੇ ਜ਼ਖ਼ਮੀ ਸਨ, ਬੇਦਰਦੀ ਨਾਲ ਸ਼ਹੀਦ ਕੀਤੇ ਗਏ। ਇਨ੍ਹਾਂ ਵਿਚੋਂ ਕੁਝ ਬਚ ਕੇ ਆਪਣੇ ਪਿੰਡ ਆ ਗਏ। ਇਨ੍ਹਾਂ ਵਿਚ ਮਾਸਟਰ ਈਸ਼ਰ ਸਿੰਘ, ਸ. ਸਾਧੂ ਸਿੰਘ ਅਤੇ ਸ. ਲੋਚਨ ਸਿੰਘ ਸਨ। ਇਨ੍ਹਾਂ ਨੂੰ ਧਰਮ ਛੱਡਣ ਲਈ ਬਹੁਤ ਕਿਹਾ ਗਿਆ ਪਰ ਗੁਰੂ ਕੇ ਲਾਲਾਂ ਨੇ ਦੁਸ਼ਮਣਾਂ ਦੇ ਜ਼ੁਲਮ ਦੀ ਪ੍ਰਵਾਹ ਨਾ ਕੀਤੀ ਅਤੇ ਸ. ਸਾਧੂ ਸਿੰਘ ਅਤੇ ਸ. ਬਚਨ ਸਿੰਘ ਦੇਵਦਾਰ ਦੇ ਦਰੱਖਤ 'ਤੇ ਚੜ੍ਹ ਗਏ। ਦੁਸ਼ਮਣਾਂ ਨੇ ਦਰੱਖਤਾਂ ਨੂੰ ਘੇਰ ਲਿਆ ਅਤੇ ਦੋਵੇਂ ਦਰੱਖਤ ਕੱਟ ਦਿੱਤੇ। ਇੰਝ ਦੋਵੇਂ ਸਿੰਘ ਸ਼ਹੀਦ ਹੋ ਗਏ। ਇਸੇ ਤਰ੍ਹਾਂ ਭਾਈ ਦਿਆ ਸਿੰਘ ਤੇ ਸ. ਲਛਮਣ ਸਿੰਘ ਆਦਿ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਂਦੇ ਹੋਏ ਸ਼ਹੀਦ ਹੋ ਗਏ। ਇਸ ਪਿੰਡ ਦੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 60 ਤੋਂ ਵਧੀਕ ਹੈ।

## ਚਰਾਲੀਘੁੰਡ (ਪਿੰਡ)

ਬਾਰਾਮੂਲਾ ਜ਼ਿਲ੍ਹੇ ਦਾ ਪਿੰਡ ਚਰਾਲੀਘੁੰਡ ਹੈ। ਇਥੇ 1947 ਤੋਂ ਪਹਿਲਾਂ ਸਿੱਖ ਅਤੇ ਮੁਸਲਮਾਨ ਇਕੱਠੇ ਵੱਸਦੇ ਸਨ। 1947 ਤੋਂ ਪਹਿਲਾਂ ਕੋਈ ਦੋ ਸੌ ਸੀ ਅਤੇ 35 ਘਰ ਵੱਸਦੇ ਸਨ। 12 ਕੱਤਕ, ਸੰਮਤ 2004 ਨੂੰ ਜਦੋਂ ਇਥੇ ਕਬਾਇਲੀ ਪਾਕਿਸਤਾਨੀਆਂ ਦੇ ਹਮਲੇ ਦੀ

ਖ਼ਬਰ ਸੁਣੀ ਤਾਂ ਸਾਰੇ ਸਿੱਖ ਘਰ-ਘਾਟ ਛੱਡ ਕੇ ਸਤਰਨਾ ਪਿੰਡ ਵਿਚ ਪਹੁੰਚ ਗਏ। ਇਥੇ ਸਤਰਨਾ ਵਿਚ ਪੂਰੇ ਇਲਾਕੇ ਦੇ ਸਿੱਖ ਇਕੱਠੇ ਹੋਏ ਸਨ। ਇਥੋਂ ਕਾਫ਼ਲਾ ਬੜੀ ਸਹਿਜ ਅਤੇ ਸ਼ਾਂਤੀ ਨਾਲ ਲੰਘਦਾ ਹੋਇਆ ਸੋਪੁਰ ਪੁੱਜਾ। ਇਥੋਂ ਕਾਫ਼ਲਾ ਅੱਗੇ ਬਲਗਾਮ ਛੂਰੇ ਵੱਲ ਟੁਰ ਪਿਆ।[10] ਛੂਰੇ ਪੁੱਜ ਕੇ ਦੁਸ਼ਮਣਾਂ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਇਥੇ ਸਿੱਖਾਂ ਨੇ ਵੀ ਮੁਕਾਬਲਾ ਕੀਤਾ। ਕੁਝ ਸਿੱਖਾਂ, ਜਿਵੇਂ ਸ. ਛਬੀਲ ਸਿੰਘ ਆਦਿ ਨੇ ਚੰਗਾ ਮੁਕਾਬਲਾ ਕੀਤਾ ਪਰ ਪਿਛੋਂ ਕਾਨਸਪੁਰੇ ਦੁਸ਼ਮਣ ਦਾ ਮੋਰਚਾ ਟੁੱਟਣ ਕਾਰਨ ਉਹ ਅੱਗੇ ਆ ਗਏ ਅਤੇ ਆਉਂਦੇ ਸਾਰ ਹੀ ਤੋਪਖਾਨਾ ਖੋਲ੍ਹ ਦਿੱਤਾ, ਫਿਰ ਕੀ ਸੀ, ਜਿੱਧਰ ਸਿੱਖਾਂ ਦਾ ਮੂੰਹ ਸੀ ਉੱਧਰ ਹੀ ਭੱਜ ਗਏ। ਜੋ ਚਗਲੀਘੁੰਡ ਦੇ ਪਰਿਵਾਰ ਬੱਚ ਗਏ, ਉਹ ਮੁੜ ਆਪਣੇ ਪਿੰਡ ਆ ਗਏ। ਇਥੇ ਮੁਲਖੀ ਅਤੇ ਦੁਸ਼ਮਣਾਂ ਨੇ ਹਮਲਾ ਕਰਕੇ ਸਿੱਖਾਂ ਦੇ ਪਰਿਵਾਰਾਂ ਨੂੰ ਸ਼ਹੀਦ ਕੀਤਾ। ਘਰਾਂ 'ਚੋਂ ਮਾਲ-ਧਨ ਲੁੱਟ ਕੇ ਅੱਗਾਂ ਲਾ ਦਿੱਤੀਆਂ ਅਤੇ ਸਿੱਖਾਂ ਨੂੰ ਘਰਾਂ ਵਿਚ ਹੀ ਸਾੜ ਦਿੱਤਾ। ਇਥੇ ਤਕਰੀਬਨ 62 ਤੋਂ ਵਧੀਕ ਸਿੱਖ ਤੇ ਬੀਬੀਆਂ ਸ਼ਹੀਦ ਹੋਏ ਸਨ।

**ਯਾਰਾਬੁਗ (ਪਿੰਡ)**

ਇਹ ਪਿੰਡ ਬਾਰਾਮੂਲਾ ਜ਼ਿਲ੍ਹੇ ਵਿਚ ਹੈ। ਇਥੇ 1947 ਤੋਂ ਪਹਿਲਾਂ ਮੁਸਲਮਾਨ ਅਤੇ ਸਿੱਖ ਵੱਸਦੇ ਸਨ। ਸਿੱਖਾਂ ਦੀ ਆਬਾਦੀ 250 ਸੀ। 12 ਕੱਤਕ, ਸੰਮਤ 2004 ਨੂੰ ਕਬਾਇਲੀ ਪਾਕਿਸਤਾਨੀਆਂ ਦੇ ਹਮਲੇ ਦੀ ਖ਼ਬਰ ਸੁਣਦੇ ਹੀ ਸਾਰੇ ਸਿੱਖ ਪਰਿਵਾਰ ਸਤਰਨਾ ਪਿੰਡ ਪੁੱਜੇ, ਉੱਥੋਂ ਕਾਫ਼ਲੇ ਨਾਲ ਸੋਪੁਰ ਅਤੇ ਫਿਰ ਬਲਗਾਮ ਛੂਰੇ ਪੁੱਜੇ। ਜੋ ਸਿੰਘ ਛੂਰੇ ਵਿੱਚੋਂ ਬਚ ਕੇ ਯਾਰਾਬੁਗ ਪਿੰਡ ਵਿਚ ਆਏ ਉਹ ਮੁਲਖੀ (ਮੁਕਾਮੀ ਮੁਸਲਮਾਨ) ਅਤੇ ਦੁਸ਼ਮਣਾਂ ਨੇ ਕਤਲ ਕਰ ਦਿੱਤੇ। ਸਾਰਿਆਂ ਨੂੰ ਗੋਲੀਆਂ ਨਾਲ ਮਾਰ ਕੇ ਘਰਾਂ ਵਿਚ ਸੁੱਟ ਕੇ ਅੱਗ ਲਾ ਦਿੱਤੀ। ਸਿੱਖਾਂ ਦੀ ਸਾਰੀ ਜਾਇਦਾਦ ਲੁੱਟ ਕੇ ਘਰ ਉਜਾੜ ਦਿੱਤੇ। ਹੁਣ ਵੀ ਇਥੇ ਕੁਝ ਸਿੱਖ ਪਰਿਵਾਰ ਵੱਸਦੇ ਹਨ। ਇਥੇ ਹੀ ਸ. ਲਛਮਣ ਸਿੰਘ ਦਤਵਾਹਪੁਰਾ ਅਤੇ ਨਿਰੰਜਨ ਸਿੰਘ ਪਿੰਡ ਦੇ ਮੁਲਖੀ ਲੋਕਾਂ ਨਾਲ ਮੁਕਾਬਲਾ ਕਰਦੇ ਰਹੇ ਅਤੇ ਬਹੁਤ ਸਾਰਿਆਂ ਨੂੰ ਮਾਰਿਆ ਅਤੇ ਜ਼ਖ਼ਮੀ ਕੀਤਾ, ਸਾਰਾ ਦਿਨ ਮੁਕਾਬਲਾ ਹੁੰਦਾ ਰਿਹਾ। ਮੁਲਖੀ ਹਜ਼ੂਮ ਨੇ ਪੱਥਰ ਮਾਰਨੇ ਸ਼ੁਰੂ ਕੀਤੇ ਅਤੇ ਇਕ ਪੱਥਰ ਸ. ਨਿਰੰਜਨ ਸਿੰਘ ਦੇ ਸਿਰ ਵਿਚ ਲੱਗਾ। ਇਥੇ ਸਿੱਖ ਭੁੱਖੇ-ਭਾਣੇ ਸਾਰਾ ਦਿਨ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਰਹੇ ਅਤੇ ਅੰਤ ਨੂੰ ਕੁਝ ਦੁਸ਼ਮਣਾਂ ਨੂੰ ਮਾਰ ਕੇ ਸ਼ਹੀਦ ਹੋ ਗਏ। ਸ. ਕਲਿਆਣ ਸਿੰਘ ਨੂੰ ਧਰਮ ਛੱਡਣ ਲਈ ਦੁਸ਼ਮਣਾਂ ਨੇ ਮਜ਼ਬੂਰ ਕੀਤਾ ਪਰ ਸਿੱਖ ਨੇ ਧਰਮ ਛੱਡਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਫਿਰ ਦੁਸ਼ਮਣਾਂ ਨੇ ਉਸ ਦੇ ਪੈਰਾਂ ਵਿਚ ਰੱਸੀ ਬੰਨ੍ਹ ਕੇ, ਧੂਹ ਕੇ ਜਲੂਸ ਦੀ ਸ਼ਕਲ 'ਚ ਲਿਆ ਕੇ ਜਿਥੇ ਪਹਿਲਾਂ ਹੀ ਉਸ ਦੇ ਮਕਾਨ ਨੂੰ ਅੱਗ ਲਾਈ ਹੋਈ ਸੀ, ਵਿਚ ਸੁੱਟ ਕੇ ਸ਼ਹੀਦ ਕਰ ਦਿੱਤਾ।[11] ਇਸ ਪਿੰਡ ਦੇ ਸ਼ਹੀਦਾਂ ਦੀ ਗਿਣਤੀ ਤਕਰੀਬਨ 65 ਹੈ।

**ਮੈਦਾਨ ਚੋਗਲ (ਪਿੰਡ)**

ਇਸ ਪਿੰਡ ਵਿਚ ਮੁਸਲਮਾਨ ਅਤੇ ਸਿੱਖ ਵੱਸਦੇ ਹਨ। 1947 ਤੋਂ ਪਹਿਲਾਂ ਇਥੇ ਸਿੱਖਾਂ ਦੀ ਆਬਾਦੀ 200 ਤੋਂ ਵੱਧ ਸੀ। ਪਹਿਲਾਂ ਇਹ ਪਿੰਡ ਬਾਰਾਮੂਲਾ ਵਿਚ ਸੀ ਪਰ ਹੁਣ ਜ਼ਿਲ੍ਹਾ

ਕੁੱਪਵਾੜਾ ਵਿਚ ਹੈ। 12 ਕੱਤਕ, ਸੰਮਤ 2004 ਨੂੰ ਜਦੋਂ ਸਿੱਖਾਂ ਨੇ ਹਮਲੇ ਦੀ ਖ਼ਬਰ ਸੁਣੀ ਤਾਂ ਘਰ-ਘਾਟ ਛੱਡ ਕੇ ਸ੍ਰੀਨਗਰ ਨੂੰ ਚਲੇ ਗਏ। ਪਰ ਜੋ ਸਿੱਖ ਪਿੰਡ ਟਿੱਕੇ ਰਹੇ ਉਨ੍ਹਾਂ ਨੂੰ ਬਹੁਤ ਬੁਰੀ ਤਰ੍ਹਾਂ ਸ਼ਹੀਦ ਕਰਕੇ, ਸਿੱਖਾਂ ਦੇ ਮਕਾਨਾਂ ਨੂੰ ਅੱਗਾਂ ਲਾ ਕੇ ਸਾੜ ਦਿੱਤੇ।[12] ਜੋ ਸਿੱਖ ਘਰ ਛੱਡ ਕੇ ਸ੍ਰੀਨਗਰ ਚਲੇ ਗਏ ਸਨ, ਅਮਨ ਹੋਣ 'ਤੇ ਭਾਰੀ ਮਿਲਟਰੀ (ਫ਼ੌਜ) ਦੀ ਮੱਦਦ ਨਾਲ ਵਾਪਸ ਪਿੰਡ ਆ ਕੇ ਰਹਿਣ ਲੱਗ ਪਏ। ਇਸ ਪਿੰਡ ਵਿਚ ਅੱਜ ਵੀ ਸਿੱਖ ਆਬਾਦ ਹਨ। ਪਿੰਡ ਦੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 12 ਹੈ।

## ਹੰਦਵਾੜਾ (ਕਸਬਾ)

ਪਹਿਲਾਂ ਇਹ ਜ਼ਿਲ੍ਹਾ ਬਾਰਾਮੂਲਾ ਵਿਚ ਸੀ ਪਰ ਹੁਣ ਜ਼ਿਲ੍ਹਾ ਕੁੱਪਵਾੜਾ ਵਿਚ ਹੈ। ਇਥੇ ਜੋ ਸਿੱਖ ਰਹਿੰਦੇ ਸਨ, ਉਹ ਕੇਵਲ ਕਾਰੋਬਾਰੀ ਅਤੇ ਦੁਕਾਨਦਾਰ ਸਨ। ਜਦੋਂ ਸਿੱਖਾਂ ਨੂੰ ਦੁਸ਼ਮਣ ਦੇ ਹਮਲੇ ਦੀ ਖ਼ਬਰ ਪੁੱਜੀ ਤਾਂ ਉਨ੍ਹਾਂ ਗੁਰਦੁਆਰਾ ਸਾਹਿਬ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰ ਦਿੱਤਾ ਅਤੇ ਭੋਗ ਵਾਲੇ ਦਿਨ, ਜਦੋਂ ਭੋਗ ਤੋਂ ਬਾਅਦ ਲੰਗਰ ਵਰਤਣ ਵਾਲਾ ਸੀ ਤਾਂ ਦੁਸ਼ਮਣਾਂ ਨੇ ਹਮਲਾ ਕਰ ਦਿੱਤਾ। ਫਿਰ ਕੀ ਸੀ, ਦੁਸ਼ਮਣ ਨੇ ਅੰਨ੍ਹੇਵਾਹ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਸਿੱਖ ਸ਼ਹੀਦੀਆਂ ਪਾਉਣ ਲੱਗੇ।[13] ਦੁਸ਼ਮਣਾਂ ਨੇ ਗੁਰਦੁਆਰਾ ਸਾਹਿਬ ਨੂੰ ਅੱਗ ਲਾ ਦਿੱਤੀ ਅਤੇ ਸਾਰੇ ਸਿੰਘ ਗੁਰੂ ਜੀ ਦੀ ਗੋਦ ਵਿਚ ਬੈਠੇ ਹੀ ਸ਼ਹੀਦੀਆਂ ਪ੍ਰਾਪਤ ਕਰ ਗਏ। ਇਥੋਂ ਦੇ ਤਕਰੀਬਨ ਬੱਚੇ ਤੇ ਬੀਬੀਆਂ ਸਮੇਤ 38 ਸਿੱਖ ਸ਼ਹੀਦ ਹੋਏ।

## ਚਟੂਸਾ ਅਤੇ ਟੰਗਾਮੂਲਾ (ਪਿੰਡ)

ਇਹ ਦੋਵੇਂ ਪਿੰਡ ਲਾਗੇ-ਲਾਗੇ ਹਨ ਅਤੇ 1947 ਤੋਂ ਪਹਿਲਾਂ ਇਥੋ ਦੀ ਸਿੱਖ ਵਸੋਂ 300 ਤੋਂ ਵਧੀਕ ਸੀ। ਇਹ ਪਿੰਡ ਜੰਗਲ ਵਿਚ ਉੱਚੀ ਥਾਂ 'ਤੇ ਸੁਭਾਇਮਾਨ ਹੈ। ਇਹ ਦੋਵੇਂ ਪਿੰਡ ਬਾਰਾਮੂਲਾ ਤੋਂ 15 ਕਿਲੋਮੀਟਰ ਦੂਰ ਹਨ। ਇਹ ਦੋਵੇਂ ਪਿੰਡ ਬੜੇ ਖ਼ੁਸ਼ਹਾਲ ਅਤੇ ਆਬਾਦ ਸਨ। 12 ਕੱਤਕ, ਸੰਮਤ 2004 ਨੂੰ ਜਦੋਂ ਭਾਈ ਮਾਨ ਸਿੰਘ ਅਤੇ ਸ. ਬਲਵੰਤ ਸਿੰਘ ਘੋੜਿਆਂ 'ਤੇ ਚੜ੍ਹ ਕੇ ਹਾਲਾਤਾਂ ਨੂੰ ਵੇਖਣ ਲਈ ਬਾਰਾਮੂਲੇ ਗਏ ਸਨ ਤਾਂ ਰਸਤੇ ਵਿਚ ਬਿੰਜਰ ਕਾਵਭੂਰਾ ਦੀ ਪਹਾੜੀ ਚੜ੍ਹਦੇ ਹੋਏ ਸ. ਬਲਵੰਤ ਸਿੰਘ ਨੂੰ ਗੋਲੀ ਲੱਗੀ ਜਿਸ ਕਰਕੇ ਉਹ ਸ਼ਹੀਦ ਹੋ ਗਏ। ਇਹ ਗੋਲੀ ਪਿਛੋਂ ਵੈਨਾਕੜੀ ਪਿੰਡ ਵਿਚੋਂ ਕਬਾਇਲੀ ਪਾਕਿਸਤਾਨੀਆਂ ਵੱਲੋਂ ਚਲਾਈ ਗਈ ਸੀ। ਪਰ ਜਦੋਂ ਭਾਈ ਮਾਨ ਸਿੰਘ ਪਿੰਡ ਪੁੱਜਾ ਤਾਂ ਸਾਰੇ ਪਿੰਡ ਵਾਸੀ (ਭਾਵ ਟੰਗਾਮੂਲਾ ਅਤੇ ਚਟੂਸਾ) ਪਰਿਵਾਰਾਂ ਸਮੇਤ ਕਾਫ਼ਲੇ ਦੀ ਸ਼ਕਲ ਵਿਚ ਘਰ-ਬਾਰ ਛੱਡ ਕੇ ਜੰਗਲ ਵੱਲ ਚਲੇ ਗਏ ਸਨ। ਪਿੱਛੋਂ ਲੁਟੇਰਿਆਂ ਨੇ ਸਿੱਖਾਂ ਦੇ ਘਰ ਲੁੱਟ ਕੇ ਅੱਗ ਲਾ ਦਿੱਤੀ।[14] ਇਹ ਸਿੱਖਾਂ ਦਾ ਕਾਫ਼ਲਾ ਹਮਾਮ ਮੜਕੁਟ ਭੁਠਜੀਆ ਦੇ ਜੰਗਲ ਵਿਚ ਰਹਿਣ ਲੱਗਾ। ਇਥੇ ਇਹ ਕਾਫ਼ਲਾ ਬਹੁਤ ਦਿਨ ਭੁੱਖ ਅਤੇ ਸਰਦੀ ਦਾ ਮੁਕਾਬਲਾ ਕਰਦਾ ਰਿਹਾ ਅਤੇ ਜਦ ਭਾਰਤੀ ਫ਼ੌਜਾਂ ਆ ਗਈਆਂ ਤਾਂ ਇਸ ਕਾਫ਼ਲੇ ਨੂੰ ਬਾਰਾਮੂਲੇ ਲਿਆਂਦਾ ਗਿਆ ਅਤੇ ਇਨ੍ਹਾਂ ਦੀ ਮੱਦਦ ਲਈ ਰਾਸ਼ਨ ਪਾਣੀ ਦਿੱਤਾ ਗਿਆ। ਜੋ ਕੁੱਝ ਸਿੱਖ ਪਿੰਡ ਰਹਿ ਗਏ ਸਨ, ਉਨ੍ਹਾਂ ਨੂੰ ਲੁਟੇਰਿਆਂ ਨੇ ਸ਼ਹੀਦ ਕਰ ਦਿੱਤਾ। ਇਸੇ ਪਿੰਡ ਦੇ ਭਾਈ ਮਾਨ ਸਿੰਘ ਨੇ ਆਪਣੇ

ਪਿੰਡ ਵਾਸੀਆਂ ਨੂੰ ਬਾਰਾਮੂਲੇ ਤੋਂ ਆ ਕੇ ਦੁਸ਼ਮਣ ਦੇ ਹਮਲੇ ਦਾ ਪਤਾ ਦਿੱਤਾ ਅਤੇ ਉਨ੍ਹਾਂ ਨਾਲ ਕੁਝ ਹੋਰ ਸਿੱਖ ਪਿੰਡ ਸਤਰਨਾ ਵਾਲੇ ਕਾਫ਼ਲੇ ਨਾਲ ਸੋਪੁਰ ਅਤੇ ਬਲਗਾਮ ਛੂਰੇ ਵਿਚ ਪੁੱਜੇ। ਉਥੇ ਦੁਸ਼ਮਣ ਦਾ ਮੁਕਾਬਲਾ ਕਰਦੇ ਹੋਏ, ਭਾਈ ਮਾਨ ਸਿੰਘ ਸ਼ਹੀਦ ਹੋ ਗਏ। ਦੋਵਾਂ ਪਿੰਡਾਂ ਦੇ ਅੱਠ ਸਿੰਘ ਸ਼ਹੀਦ ਹੋਏ।

## ਸ਼ਾਲਕੋਟ (ਪਿੰਡ)

ਸ਼ਾਲਕੋਟ ਪਿੰਡ, ਜ਼ਿਲ੍ਹਾ ਬਾਰਾਮੂਲਾ ਵਿਚ ਆਉਂਦਾ ਹੈ ਜੋ ਬਾਰਾਮੂਲਾ ਤੋਂ 15 ਕਿਲੋਮੀਟਰ ਦੂਰ, ਉੱਚੀ ਥਾਂ ਤੇ ਸੁਸ਼ੋਭਿਤ ਹੈ। 13 ਕੱਤਕ, ਸੰਮਤ 2004 ਨੂੰ ਕਬਾਇਲੀ ਪਾਕਿਸਤਾਨੀਆਂ ਨੇ ਮੁਲਖੀ ਮੁਸਲਮਾਨਾਂ ਨਾਲ ਮਿਲ ਕੇ ਹਮਲਾ ਕਰਨ ਦੀ ਸਾਜ਼ਿਸ਼ ਕੀਤੀ। ਜਦੋਂ ਦੁਸ਼ਮਣਾਂ ਨੇ ਦੂਰੋਂ ਹੀ ਗੋਲੀਆਂ ਚਲਾਈਆਂ ਤਾਂ ਸਾਰਾ ਪਿੰਡ ਪਹਿਲਾਂ ਹੀ ਤਿਆਰ ਬੈਠਾ ਸੀ। ਸਾਰੇ ਸਿੱਖ ਪਰਿਵਾਰਾਂ ਸਮੇਤ ਜੰਗਲ ਵੱਲ ਚੜ੍ਹ ਗਏ ਅਤੇ ਉੱਪਰ ਗਬੇਵਾੜ ਪਹਾੜ (ਚਿਤਰਾਕੋਟ ਪਹਾੜ) 'ਤੇ ਚੜ੍ਹ ਕੇ ਰਹਿਣ ਲੱਗੇ। ਇਹ ਸਮਾਂ ਰਾਤ ਦਾ ਸੀ, ਪਰ ਕੁਝ ਸਿੱਖ ਅਜਿਹੇ ਸਨ ਜੋ ਗੁਰਦੁਆਰਾ ਸਾਹਿਬ ਨੂੰ ਬਚਾਉਣਾ ਚਾਹੁੰਦੇ ਸਨ। ਉਹ ਸਾਰੇ ਗੁਰਦੁਆਰਾ ਸਾਹਿਬ ਆ ਕੇ ਬਹਿ ਗਏ। ਇਹ ਸਾਰੇ ਸਿੱਖ ਬਾਅਦ ਵਿਚ ਗੁਰਦੁਆਰੇ ਅੰਦਰ ਹੀ ਦੁਸ਼ਮਣ ਦੀਆਂ ਗੋਲੀਆਂ ਨਾਲ ਸ਼ਹੀਦ ਹੋਏ। ਇਨ੍ਹਾਂ ਵਿਚੋਂ ਕੁਝ ਸਿੱਖਾਂ, ਜਿਵੇਂ ਸ. ਜੋਧ ਸਿੰਘ, ਸ. ਈਸ਼ਰ ਸਿੰਘ, ਸ. ਮਈਆ ਸਿੰਘ, ਸ. ਬਲਵੰਤ ਸਿੰਘ, ਸ. ਕਲਿਆਣ ਸਿੰਘ ਆਦਿ ਨੇ ਦੁਸ਼ਮਣ ਹਮਲਾਵਰਾਂ ਦਾ ਖ਼ੂਬ ਮੁਕਾਬਲਾ ਕੀਤਾ। ਦੁਸ਼ਮਣ ਗੋਲੀਆਂ ਅੱਧੇ ਮੀਲ ਤੋਂ ਮਾਰ ਰਹੇ ਸਨ। ਗੋਲੀਆਂ ਦੀ ਬਾਰਸ਼ ਨਾਲ ਸਿੱਖ ਸ਼ਹੀਦ ਹੋ ਗਏ ਅਤੇ ਫਿਰ ਗੁਰਦੁਆਰਾ ਸਾਹਿਬ ਨੂੰ ਅੱਗ ਲਗਾ ਦਿੱਤੀ ਤਾਂ ਇਥੇ ਸਾਰੇ ਸਿੱਖ ਸ਼ਹੀਦੀ ਪ੍ਰਾਪਤ ਕਰ ਗਏ। ਜੋ ਕਾਫ਼ਲਾ ਉੱਪਰ ਜੰਗਲ ਵੱਲ ਚਲਾ ਗਿਆ ਸੀ ਉਹ 18 ਦਿਨਾਂ ਦੇ ਬਾਅਦ ਗਬੇਵਾੜ ਪਹਾੜ ਤੋਂ ਉੱਤਰ ਕੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਪੁੱਜੇ ਅਤੇ ਉਸ ਵਕਤ ਹਿੰਦੁਸਤਾਨ ਦੀ ਫੌਜ ਆ ਚੁੱਕੀ ਸੀ। ਇਸ ਕਾਫ਼ਲੇ ਨਾਲ ਇਕ ਹੋਰ ਵੱਡਾ ਕਾਫ਼ਲਾ ਮੁਜ਼ੱਫਰਾਬਾਦ ਦੇ ਸਿੱਖਾਂ ਦਾ ਸੀ ਜਿਸ ਦੀ ਅਗਵਾਈ ਸ. ਰਾਮ ਸਿੰਘ ਮੇਹਰਾ ਕਰ ਰਹੇ ਸਨ, ਉਹ ਵੀ ਬਾਰਾਮੂਲੇ ਦੇ ਗੁਰਦੁਆਰੇ ਵਿਚ ਪੁੱਜਾ।

ਜਦੋਂ ਸ਼ਾਲਕੋਟ ਪਿੰਡ ਤੇ ਹਮਲਾ ਹੋਇਆ ਸੀ ਤਾਂ ਉਥੇ ਇਕ ਸਿੱਖ, ਸੋਨਾ ਸਿੰਘ ਸਪੁੱਤਰ ਸ. ਗੁਪਾਲ ਸਿੰਘ ਰੈਨਾ, ਜੋ ਪਿੰਡ ਦਾ ਵਸਨੀਕ ਸੀ, ਉਹ ਫ਼ੌਜੀ ਹੋਣ ਕਾਰਨ ਘਰ ਛੁੱਟੀ ਆਇਆ ਹੋਇਆ ਸੀ। ਇਸ ਨੇ ਜਰਮਨ ਦੀ ਲੜਾਈ ਵੀ ਲੜੀ ਸੀ। ਜਦੋਂ ਉਸਨੇ ਰਾਵਲਪਿੰਡੀ ਤੋਂ ਘਰ ਆਉਣਾ ਸੀ ਤਾਂ ਰਾਵਲਪਿੰਡੀ ਵਿਚ ਕਤਲੋ-ਗਾਰਤ ਸ਼ੁਰੂ ਹੋ ਗਈ ਸੀ। ਜਦੋਂ ਇਹ ਸਿੰਘ ਹੋਰ ਦੋ ਸਿੰਘਾਂ ਨਾਲ (ਭਾਵ ਭਾਈ ਬਲਵੰਤ ਸਿੰਘ, ਸ. ਕਰਤਾਰ ਸਿੰਘ ਸਪੁੱਤਰ ਭਾਈ ਆਸਾ ਸਿੰਘ ਦੀਦਾਰਪੁਰ ਵਾਲੇ) ਰੇਲ ਵਿਚ ਬੈਠੇ, ਤਾਂ ਕਿ ਭਾਰਤ ਆ ਸਕਣ, ਪਰ ਰੇਲਾਂ ਵਿਚ ਹਿੰਦੂ ਸਿੱਖਾਂ ਨੂੰ ਬਿਠਾ ਕੇ ਕਿਹਾ ਜਾਂਦਾ ਸੀ ਕਿ ਦੁਸ਼ਮਣੋਂ, ਤੁਹਾਨੂੰ ਭਾਰਤ ਲੈ ਜਾ ਰਹੇ ਹਾਂ। ਪਰ ਅੱਧ ਵਿਚਾਲੇ ਕਤਲ ਕਰ ਦਿੰਦੇ ਸਨ। ਇੰਝ ਪੰਜ ਰੇਲ ਗੱਡੀਆਂ ਕਤਲ ਕੀਤੀਆਂ। ਕੁਦਰਤੀ ਉਥੇ ਰੈਡ-ਕਰਾਸ ਵਾਲੇ ਆਏ ਸਨ। ਉਨ੍ਹਾਂ ਦੀ ਮੱਦਦ ਨਾਲ ਇਹ ਰੇਲ ਦੀਆਂ ਸਵਾਰੀਆਂ, ਜਿਨ੍ਹਾਂ ਵਿਚ ਇਹ ਤਿੰਨ ਕਸ਼ਮੀਰੀ ਸਿੱਖ ਵੀ ਸਨ, ਭਾਰਤ ਪਹੁੰਚ ਗਏ। ਉਥੋਂ ਸ.

ਸੋਨਾ ਸਿੰਘ ਸਿੱਧਾ ਸ਼ਾਲਕੋਟ ਆਪਣੇ ਭਰਾ ਸ. ਧੀਰਜ ਸਿੰਘ ਰੈਨਾ ਕੋਲ ਆ ਗਿਆ ਤਾਂ ਸਾਰੀ ਗੱਲ ਫਿਰ ਸਾਰੇ ਪਿੰਡ ਨੂੰ ਗੁਰਦੁਆਰੇ ਵਿਚ ਇਕੱਠੇ ਕਰਕੇ ਦੱਸੀ ਕਿ ਇਥੇ ਪਾਕਿਸਤਾਨ ਵੱਲੋਂ ਹਮਲਾ ਹੋ ਰਿਹਾ ਹੈ ਇਸ ਲਈ ਤੁਸੀਂ ਸਾਰੇ ਆਪਣੇ ਪਰਿਵਾਰਾਂ ਸਮੇਤ ਜਾਨ ਬਚਾ ਕੇ ਨਿੱਕਲ ਜਾਵੋ। ਸ਼ਾਲਕੋਟ ਦੇ ਸਿੱਖਾਂ ਨੇ ਉਸ ਦੀ ਕੋਈ ਗੱਲ ਨਾ ਮੰਨੀ। ਦੂਸਰੇ ਦਿਨ ਕਿਸੇ ਨੇ ਦੱਸਿਆ ਕਿ ਚੱਕ ਸ਼ਤਲੂ 'ਤੇ ਹਮਲਾ ਹੋ ਗਿਆ ਹੈ।

12 ਕੱਤਕ, ਸੰਮਤ 2004 ਨੂੰ ਛੇ ਹਜ਼ਾਰ ਕਬਾਇਲੀ ਮੁਲਖੀਏ ਨੇ ਪਿੰਡ ਸ਼ਾਲਕੋਟ ਤੇ ਬਰਨ ਦੁਬ ਦੀ ਗਲੀ ਤੋਂ ਗੋਲੀਆਂ ਚਲਾਈਆਂ ਤੇ ਮੈਦਾਨ ਪਾਰ ਕਰਕੇ ਪਿੰਡ ਵੱਲ ਆਉਣ ਲੱਗੇ। ਇਸੇ ਸਮੇਂ ਸਾਰੇ ਸਿੱਖ ਤਪਿਆਨਾ ਸਾਹਿਬ ਦੇ ਕੋਲ ਪਿੱਛੇ ਪਹਾੜੀ ਦੇ ਜੰਗਲ ਵਿਚ ਇਕੱਠੇ ਹੋ ਗਏ। ਬਾਕੀ ਕੁਝ ਸਿੱਖਾਂ ਨੇ ਗੁਰਦੁਆਰੇ ਵਿਚ ਰਹਿ ਕੇ ਹੀ ਮੋਰਚਾ ਲਾ ਦਿੱਤਾ। ਇੰਨੇ ਨੂੰ ਕਬਾਇਲੀ ਅਤੇ ਬਹੁਤ ਮੁਲਖੀ (ਮੁਕਾਮੀ ਮੁਸਲਮਾਨ) ਗੁਰਦੁਆਰੇ ਦੇ ਸਾਹਮਣੇ ਆ ਕੇ ਗੋਲੀਆਂ ਚਲਾਉਣ ਲੱਗ ਪਏ। ਫਿਰ ਪਹਿਲੀ ਗੋਲੀ ਸ. ਬਲਵੰਤ ਸਿੰਘ ਨੇ ਚਲਾਈ ਤੇ ਕਬਾਇਲੀ ਸਿਪਾਹੀ ਨੂੰ ਲੱਗੀ ਤੇ ਉੱਤਰ ਵਿਚ ਦੂਜੀ ਗੋਲੀ ਪਠਾਣ ਵੱਲੋਂ ਆਈ ਤੇ ਸ. ਬਲਵੰਤ ਸਿੰਘ ਸ਼ਹੀਦ ਹੋ ਗਿਆ। ਇਤਨੇ ਸਮੇਂ ਵਿਚ ਦੂਜੇ ਪਾਸਿਓਂ, ਭਾਵ ਦੁਸ਼ਮਣਾਂ ਵੱਲੋਂ ਅੰਧਾਧੁੰਦ ਫਾਇਰਿੰਗ ਨਾਲ ਹਮਲਾ ਹੋ ਗਿਆ। ਇੰਝ ਪਠਾਣਾਂ ਦੀਆਂ ਗੋਲੀਆਂ ਨਾਲ ਬਹੁਤ ਸਿੰਘ ਸ਼ਹੀਦ ਹੋਏ। ਇੱਥੋਂ ਕੁਝ ਸਿੱਖ, ਜਿਨ੍ਹਾਂ ਵਿਚ ਸ. ਸੋਨਾ ਸਿੰਘ, ਸ. ਧੀਰਜ ਸਿੰਘ, ਸ. ਜੋਗਿੰਦਰ ਸਿੰਘ, ਸ. ਬੁੱਢਾ ਸਿੰਘ ਆਦਿ ਪਿਛਲੇ ਪਾਸਿਓਂ ਨਿਕਲ ਕੇ ਤਪਿਆਨਾ ਸਾਹਿਬ ਵਾਲੀ ਸੰਗਤ ਵਿਚ ਸ਼ਾਮਲ ਹੋ ਗਏ। ਇਹ ਮੋਰਚਾ ਸਵੇਰ ਦੇ 8 ਵਜੇ ਤੋਂ ਲੈ ਕੇ ਦਿਨ ਦੇ 3 ਵਜੇ ਤੱਕ ਰਿਹਾ। ਸਾਰੀ ਸੰਗਤ, ਜੋ ਤਕਰੀਬਨ ਚਾਰ ਸੌ ਤੋਂ ਵੱਧ ਸੀ, ਦੀ ਅਗਵਾਈ ਸ. ਸੋਨਾ ਸਿੰਘ ਅਤੇ ਸ. ਚਤਰ ਸਿੰਘ ਕਰ ਰਹੇ ਸਨ। ਇਹ ਸਾਰੇ ਪਹਾੜ ਦੇ ਉੱਪਰ ਚੜ੍ਹ ਕੇ ਜੰਗਲ ਵਿੱਚੋਂ ਹੁੰਦੇ ਹੋਏ ਗਬੇਵਾੜ ਪਹਾੜ 'ਤੇ ਪਹੁੰਚ ਗਏ।

ਇਥੇ ਸਿੰਘਾਂ ਦੇ ਪਰਿਵਾਰ ਪੂਰੇ 13 ਦਿਨ ਰਹੇ ਅਤੇ ਜੰਗਲ ਦੀਆਂ ਜੜ੍ਹੀਆਂ-ਬੂਟੀਆਂ ਅਤੇ ਘਾਹ ਆਦਿ 'ਤੇ ਗੁਜ਼ਾਰਾ ਕਰਦੇ ਰਹੇ। ਸਗੋਂ ਇਕ ਬੂਟੀ ਦੇ ਖਾਣ ਨਾਲ ਬਹੁਤ ਸਾਰੇ ਸਿੰਘ ਬਿਮਾਰ ਹੋ ਗਏ ਤਾਂ ਉਨ੍ਹਾਂ ਨੂੰ ਕੁੱਝ ਦੇਸੀ ਇਲਾਜ ਕਰਕੇ ਬਚਾਇਆ ਗਿਆ। ਇਹ ਸਿੰਘਾਂ ਦਾ ਕਾਫ਼ਲਾ ਜੋ ਬਕਾਇਦਾ ਫ਼ੌਜੀ ਹਿਸਾਬ ਨਾਲ ਰਹਿੰਦਾ ਸੀ, ਦੀ ਸਾਰੀ ਅਗਵਾਈ ਫ਼ੌਜੀ ਸ. ਸੋਨਾ ਸਿੰਘ ਕਰਦੇ ਰਹੇ ਕਿਉਂਕਿ ਉਹ ਤਜਰਬੇਕਾਰ ਫ਼ੌਜੀ ਸੀ। ਇਨ੍ਹਾਂ ਦਿਨਾਂ ਵਿਚ ਹੀ ਇਕ ਹੋਰ ਕਾਫ਼ਲਾ, ਜੋ ਬੱਚਿਆਂ ਤੇ ਬੀਬੀਆਂ ਸਮੇਤ 800 ਸਿੱਖਾਂ ਦਾ ਸੀ, ਇਸ ਕਾਫ਼ਲੇ ਨਾਲ ਮਿਲ ਗਿਆ। ਇਹ ਕਾਫ਼ਲਾ ਮੁਜ਼ੱਫਰਾਬਾਦ ਤੋਂ ਆਇਆ ਸੀ ਜਿਸ ਦੀ ਅਗਵਾਈ ਸ. ਰਾਮ ਸਿੰਘ ਮੇਹਰਾ ਕਰ ਰਹੇ ਸਨ। ਇਹ ਦੋਵੇਂ ਕਾਫ਼ਲੇ ਇਸ ਜੰਗਲ ਵਿਚ ਇਕ ਹਫਤਾ ਰਹੇ। 12 ਦਿਨਾਂ ਤੋਂ ਬਾਅਦ ਦੁਸ਼ਮਣਾਂ ਦੀ ਖ਼ਬਰ ਲੱਗੀ ਕਿ ਕਬਾਇਲੀ ਪਾਕਿਸਤਾਨੀ ਇਸ ਕਾਫ਼ਲੇ 'ਤੇ ਹਮਲਾ ਕਰਨਗੇ। ਫਿਰ ਇਹ ਸਾਰਾ ਕਾਫ਼ਲਾ ਗਬੇਵਾੜ ਪਹਾੜ ਨੂੰ ਛੱਡ ਕੇ ਬੋਸੀਆਂ ਖਾਤਨਿਆਰ ਪਿੰਡ ਦੇ ਪਿੱਛੇ ਜੰਗਲ ਵਿਚ ਮੋਰਚਾ ਲਗਾ ਕੇ ਬੈਠ ਗਿਆ। ਜਹਾਜਾਂ ਦੀਆਂ ਅਵਾਜਾਂ ਕਾਰਨ ਇਸ ਕਾਫ਼ਲੇ ਨੂੰ ਪਤਾ ਲੱਗਾ ਕਿ ਭਾਰਤੀ ਫ਼ੌਜ ਆ ਚੁੱਕੀ ਹੈ ਤਾਂ ਸਾਰੇ ਬਾਰਾਮੂਲੇ ਵੱਲ ਆਉਣ ਲੱਗੇ। 13ਵੇਂ ਦਿਨ ਦੀ ਰਾਤ ਬੋਸੀਆਂ ਵਿਚ ਇਕ ਬੱਚਾ ਪੈਦਾ

ਹੋਇਆ ਜਿਸ ਦਾ ਨਾਮ ਜਮਵਾਦਾ ਸਿੰਘ ਸਪੁੱਤਰ ਸ. ਜੀਤ ਸਿੰਘ ਰੱਖਿਆ, ਜੋ ਕਿ ਖਾਤਨਿਆਰ ਪਿੰਡ ਦਾ ਹੈ। ਇਥੋਂ ਸ. ਸੋਨਾ ਸਿੰਘ ਇਕ ਮਿੱਤਰ ਅਜ਼ੀਜ਼ ਨਜ਼ਾਰ ਨੂੰ ਮਿਲਣ ਲਈ ਖਾਤਨਿਆਰ ਪਿੰਡ ਗਿਆ ਤਾਂ ਉਸ ਨੇ ਮਿੱਤਰ-ਧਰੋ ਕਮਾ ਕੇ, ਉਸ ਨੂੰ ਕਿਸੇ ਸਾਜ਼ਿਸ਼ ਅਧੀਨ ਬਾਰਾਮੂਲੇ ਲੈ ਜਾ ਕੇ ਤਹਿਸੀਲ ਦੇ ਸਾਹਮਣੇ ਪਾਕਿਸਤਾਨੀ ਫ਼ੌਜ ਦੇ ਹਵਾਲੇ ਕੀਤਾ ਤੇ ਦੱਸਿਆ ਕਿ ਇਹ ਸਿੱਖ ਹੈ ਇਸ ਨੂੰ ਧੋਖਾ ਦੇ ਕੇ ਮੈਂ ਲਿਆਇਆ ਹਾਂ। ਫਿਰ ਕੀ ਸੀ, ਦੁਸ਼ਮਣ ਨੇ ਉਸ ਨੂੰ ਤਹਿਸੀਲ ਬਾਰਾਮੂਲਾ ਦੇ ਵਰਾਂਡੇ ਦੇ ਲੱਕੜੀ ਦੇ ਥੰਮ੍ਹ ਨਾਲ ਖੜ੍ਹਾ ਕਰ ਕੇ ਬੰਦ ਕਰ ਦਿੱਤਾ ਅਤੇ ਹੱਥਾਂ ਦੀਆਂ ਤਲੀਆਂ ਵਿਚ ਮੇਖਾਂ (ਕਿੱਲਾਂ) ਗੱਡ ਕੇ ਸੱਤ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਗੋਲੀਆਂ ਲੱਗਣ 'ਤੇ ਸਿੱਖ "ਬੋਲੇ ਸੋ ਨਿਹਾਲ"[15] ਦੇ ਜੈਕਾਰੇ ਛੱਡਦਾ ਹੋਇਆ ਸ਼ਹੀਦ ਹੋ ਗਿਆ। ਇਸ ਪਿੰਡ ਦੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 80 ਦੇ ਕਰੀਬ ਹੈ।

### ਵਾਂਹਪੁਰਾ (ਪਿੰਡ)

ਬਾਰਾਮੂਲਾ ਜ਼ਿਲ੍ਹੇ ਦੇ ਇਸ ਪਿੰਡ ਵਿਚ 1947 ਤੋਂ ਪਹਿਲਾਂ 200 ਤੋਂ ਵਧੀਕ ਸਿੱਖਾਂ ਦੀ ਵਸੋਂ ਸੀ। ਇਸ ਪਿੰਡ ਵਿਚ ਮੁਸਲਮਾਨ ਵੀ ਰਹਿੰਦੇ ਸਨ। 12 ਕੱਤਕ, ਸੰਮਤ 2004 ਨੂੰ ਜਦੋਂ ਕਬਾਇਲੀ ਪਾਕਿਸਤਾਨੀ ਹਮਲੇ ਦੀ ਖ਼ਬਰ ਪਿੰਡ ਪੁੱਜੀ ਤਾਂ ਸਾਰੇ ਸਿੱਖ ਘਰ-ਮਾਲ, ਛੱਡ ਕੇ ਪਰਿਵਾਰਾਂ ਸਮੇਤ ਪਿੰਡ ਸਤਰਾਨਾ ਚਲੇ ਗਏ। ਕਾਫਲੇ ਦੀ ਸ਼ਕਲ ਵਿਚ ਸਾਰੇ ਪਿੰਡ ਵਾਸੀ ਪਰਿਵਾਰਾਂ ਸਮੇਤ ਸੋਪੁਰ ਤੋਂ ਹੁੰਦੇ ਹੋਏ ਬਲਗਾਮ ਛੂਰੇ ਪੁੱਜੇ। ਇਸ ਕਾਫਲੇ ਵਿਚ ਸ. ਲਛਮਣ ਸਿੰਘ ਦੱਤ, ਸ. ਹਰਨਾਮ ਸਿੰਘ ਦੱਤ ਆਦਿ ਸਿੱਖ ਅਗਵਾਈ ਕਰ ਰਹੇ ਸਨ। ਬਲਗਾਮ ਛੂਰੇ ਵਿਚ ਸਾਰੇ ਸਿੱਖ ਅਤੇ ਬੀਬੀਆਂ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਰਹੇ। ਦੁਸ਼ਮਣ ਕੋਲ ਅਸਲਾ ਬਹੁਤ ਸੀ ਪਰ ਸਿੱਖਾਂ ਕੋਲ ਅਸਲਾ ਬਹੁਤ ਘੱਟ ਸੀ, ਜਿਸ ਕਾਰਨ ਸਿੱਖਾਂ ਦਾ ਇਥੇ ਬਹੁਤ ਨੁਕਸਾਨ ਹੋਇਆ। ਜੋ ਬਲਗਾਮ ਛੂਰੇ ਵਿਚੋਂ ਬਚ ਕੇ ਆਏ ਉਨ੍ਹਾਂ ਵਿਚੋਂ ਕੁਝ ਰੂਸੇ ਅਤੇ ਕੁਝ ਪਿੰਡ ਵਿਚ ਦੁਸ਼ਮਣਾਂ ਹੱਥੋਂ ਸ਼ਹੀਦ ਹੋਏ। ਕਈ ਦਿਨਾਂ ਦੇ ਭੁੱਖੇ, ਪਿਆਸੇ ਅਤੇ ਜ਼ਖ਼ਮੀ ਸਿੱਖ, ਸਮੇਤ ਪਰਿਵਾਰਾਂ ਦੇ ਦੁਸ਼ਮਣਾਂ ਨੇ ਸ਼ਹੀਦ ਕਰ ਦਿੱਤੇ। ਕੁੱਝ ਸਿੱਖ ਮੁਕਾਬਲਾ ਵੀ ਕਰਦੇ ਰਹੇ ਪਰ ਦੁਸ਼ਮਣਾਂ ਦੀ ਸੰਖਿਆ ਬਹੁਤ ਹੋਣ ਕਾਰਨ ਸ. ਲਛਮਣ ਸਿੰਘ, ਸ. ਹਰਨਾਮ ਸਿੰਘ ਸ਼ਹੀਦ ਹੋ ਗਏ। ਇਥੇ ਇਕ ਸਿੰਘਣੀ, ਜਿਸ ਦਾ ਨਾਮ ਮੱਖਣ ਕੌਰ (ਸਪੁੱਤਰੀ ਸ. ਤਾਰਾ ਸਿੰਘ ਸਤਰਨਾ, ਸੁਪਤਨੀ ਸ. ਸਾਹਿਬ ਸਿੰਘ) ਨੇ ਆਪਣੇ ਦੋ ਛੋਟੇ ਬੱਚਿਆਂ ਸੁਰਜੀਤ ਸਿੰਘ ਅਤੇ ਨੀਤ ਕੌਰ ਨੂੰ ਨਾਲ ਲੈ ਕੇ ਬਲਦੀ ਚਿਖ਼ਾ ਵਿਚ ਛਾਲ ਮਾਰ ਕੇ 'ਵਾਹਿਗੁਰੂ' 'ਵਾਹਿਗੁਰ' ਜਪਦੀ ਨੇ ਸ਼ਹੀਦੀ ਪ੍ਰਾਪਤ ਕੀਤੀ।[16] ਇਸ ਪਿੰਡ ਦੇ ਕੁੱਲ ਸ਼ਹੀਦ 112 ਦੇ ਕਰੀਬ ਹਨ।

### ਚੱਕ ਸ਼ਤਲੂ (ਪਿੰਡ)

1947 ਤੋਂ ਪਹਿਲਾਂ ਇਥੇ ਸਿੱਖਾਂ ਦੀ 300 ਤੋਂ ਵੱਧ ਵਸੋਂ ਆਬਾਦ ਸੀ। ਇਥੇ ਮੁਸਲਮਾਨ ਵੀ ਰਹਿੰਦੇ ਸਨ। ਜਦੋਂ 11 ਕੱਤਕ, ਸੰਮਤ 2004 ਨੂੰ ਬਾਰਾਮੂਲੇ ਹਮਲਾ ਹੋਇਆ ਤਾਂ 12 ਕੱਤਕ, ਸੰਮਤ 2004 ਨੂੰ ਕਬਾਇਲੀ ਪਾਕਿਸਤਾਨੀਆਂ ਦੇ ਹਮਲੇ ਦੀ ਖ਼ਬਰ ਪੁੱਜੀ। ਸਾਰੇ ਸਿੱਖ ਘਰ-ਬਾਰ ਛੱਡ ਕੇ ਸਤਰਨਾ ਪਿੰਡ ਵਿਚ ਜਮ੍ਹਾਂ ਹੋਏ ਜਿਥੋਂ ਕਾਫਲੇ ਦੇ ਰੂਪ ਵਿਚ ਸੋਪੁਰ

ਤੋਂ ਬਾਲਗਾਮ ਛੂਰਾ ਪੁੱਜੇ। ਇਥੇ ਦੁਸ਼ਮਣਾਂ ਨਾਲ ਖ਼ੂਬ ਮੁਕਾਬਲਾ ਹੋਇਆ ਅਤੇ ਕਾਫੀ ਸਿੱਖ ਇਥੇ ਸ਼ਹੀਦ ਹੋਏ, ਜੋ ਬਚ ਕੇ ਵਾਪਸ ਆਪਣੇ ਪਿੰਡ ਆਏ ਉਹ ਮੁਲਖੀ ਮੁਸਲਮਾਨਾਂ ਨੇ ਸ਼ਹੀਦ ਕਰ ਦਿੱਤੇ। ਇਸ ਕਾਫਲੇ ਵਿਚ ਅਗਵਾਈ ਕਰ ਰਹੇ ਸਿੱਖਾਂ ਵਿਚ ਸ. ਅਰਜਨ ਸਿੰਘ, ਸ. ਦਰਸ਼ਨ ਸਿੰਘ ਆਦਿ ਸਿੱਖ ਸਨ। ਦੁਸ਼ਮਣ ਹਥਿਆਰਾਂ ਨਾਲ ਲੈਸ ਅਤੇ ਵਧੀਕ ਸੀ ਜਿਸ ਕਾਰਨ ਭੁੱਖੇ, ਤਿਹਾਏ, ਜ਼ਖ਼ਮੀ ਅਤੇ ਬੇ-ਹਥਿਆਰੇ ਸਿੱਖ ਮੁਕਾਬਲਾ ਕਿਵੇਂ ਕਰਦੇ ? ਇਥੇ ਇਕ ਸਿੱਖ ਸ. ਅਰਜਨ ਸਿੰਘ ਦੁਸ਼ਮਣਾਂ ਦੇ ਹੱਥ ਜ਼ਿੰਦਾ ਆ ਗਿਆ, ਉਸ ਨੂੰ ਧਰਮ ਛੱਡਣ ਲਈ ਬਹੁਤ ਕਿਹਾ ਗਿਆ ਪਰ ਉਹ ਨਾ ਮੰਨਿਆ। ਆਖ਼ਰ ਉਸ ਨੂੰ ਬਾਰਾਮੂਲਾ ਵਿਚ ਪੁਰਾਣੇ ਕੱਚੇ ਪੁੱਲ ਦੇ ਲਾਗੇ ਰੇਤ ਵਿਚ ਜ਼ਿੰਦਾ ਗੱਡ ਦਿੱਤਾ ਅਤੇ ਉੱਪਰੋਂ ਸਿਰ ਵੱਢ ਦਿੱਤਾ। ਉਸ ਦੀ ਕੱਟੀ ਹੋਈ ਗਰਦਨ ਤੇ ਤੱਵਾ (ਲੋਹ ਜਿਸ ਤੇ ਫੁਲਕੇ ਬਣਾਉਂਦੇ ਹਾਂ) ਗਰਮ ਕਰ ਕੇ ਰੱਖਿਆ। ਇੰਝ ਸਿੱਖ ਨੂੰ ਬਹੁਤ ਕਸ਼ਟ ਹੋਇਆ ਅਤੇ ਧੜ ਬਹੁਤ ਚਿਰ ਤੜਫਦਾ ਰਿਹਾ। ਆਖਰ ਸਿੰਘ ਸ਼ਹੀਦ ਹੋਇਆ ਅਤੇ ਦੁਸ਼ਮਣ ਹੱਸ-ਹੱਸ ਕੇ ਦੇਖਦੇ ਰਹੇ। ਇਹ ਅਨੋਖੀ ਸ਼ਹੀਦੀ ਦੀ ਸਾਖੀ ਸ. ਅਰਜਨ ਸਿੰਘ ਦੀ ਹੈ। ਇਸੇ ਤਰ੍ਹਾਂ ਬਹੁਤ ਸਾਰੀਆਂ ਜਵਾਨ ਬੀਬੀਆਂ, ਜੋ ਕਬਾਇਲੀਆਂ ਨੇ ਫੜ ਕੇ ਰੱਖੀਆਂ ਸਨ ਤਾਂ ਜੋ ਉਨ੍ਹਾਂ ਨੂੰ ਪਾਕਿਸਤਾਨ ਲੈ ਜਾਇਆ ਜਾਵੇ। ਜਦੋਂ ਕਬਾਇਲੀ ਪਾਕਿਸਤਾਨੀ ਪੁੱਲ ਪਾਰ ਕਰ ਰਹੇ ਸਨ ਤਾਂ ਇਨ੍ਹਾਂ ਸੂਰਬੀਰ ਬੀਬੀਆਂ ਨੂੰ ਵਿਚਕਾਰ ਰੱਖ ਕੇ ਲੈ ਜਾ ਰਹੇ ਸਨ। ਅੱਗੇ-ਪਿੱਛੇ ਇਨ੍ਹਾਂ ਦੇ ਹਥਿਆਰਾਂ ਨਾਲ ਲੈਸ ਕਬਾਇਲੀ ਚੱਲ ਰਹੇ ਸਨ। ਮੌਕਾ ਦੇਖ ਕੇ ਇਕ ਬੀਬੀ ਨੇ ਜੈਕਾਰਾ ਮਾਰਿਆ। ਬਾਕੀ ਬੀਬੀਆਂ ਨੇ ਪੁੱਲ ਉੱਪਰੋਂ ਦਰਿਆ ਜਿਹਲਮ ਵਿਚ ਛਾਲਾਂ ਮਾਰ ਦਿੱਤੀਆਂ। ਪਿੱਛੋਂ ਦੁਸ਼ਮਣਾਂ ਨੇ ਉਨ੍ਹਾਂ 'ਤੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ।[17] ਇੰਝ ਇਹ ਦਸ਼ਮੇਸ਼ ਦੀਆਂ ਬੇਟੀਆਂ ਦਰਿਆ ਜਿਹਲਮ ਦੇ ਪਾਣੀ ਅਤੇ ਗੋਲੀਆਂ ਨਾਲ ਸ਼ਹੀਦ ਹੋ ਗਈਆਂ। ਸਿੱਖ ਇਤਿਹਾਸ ਵਿਚ ਇਹ ਅਨੋਖੀ ਸਾਖੀ ਹੈ, ਜਦੋਂ ਬੀਬੀਆਂ ਨੇ ਆਪਣੇ ਧਰਮ ਖ਼ਾਤਰ ਸ਼ਹੀਦੀ ਜ਼ਾਮ ਪੀਣ ਦੀ ਬੀਰਤਾ ਦਿਖਾਈ।

ਚੱਕ ਸ਼ਤਲੂ ਪਿੰਡ ਪੂਰੀ ਤਰ੍ਹਾਂ ਉੱਜੜ ਗਿਆ ਸੀ ਪਰ ਕੁਝ ਬਚੇ ਸ਼ਹੀਦਾਂ ਦੇ ਪਰਿਵਾਰ ਹੁਣ ਪਿੰਡ ਵਿਚ ਵਸਦੇ ਸਨ। ਇਸ ਪਿੰਡ ਦੇ ਕੁੱਲ ਸ਼ਹੀਦਾਂ ਦੀ ਗਿਣਤੀ 90 ਤੋਂ ਵਧੀਕ ਹੈ। ਇਸ ਪਿੰਡ ਨੂੰ ਚੱਕ ਗੁਜਰੀ ਵੀ ਆਖਦੇ ਹਨ।

**ਪਾਤੂਸਾ (ਪਿੰਡ)**

ਇਹ ਬਾਰਾਮੂਲਾ ਜ਼ਿਲ੍ਹੇ ਦਾ ਪਿੰਡ ਹੈ। ਇਥੇ ਮੁਸਲਮਾਨ ਅਤੇ ਸਿੱਖ ਇਕੱਠੇ ਰਹਿੰਦੇ ਸਨ। 1947 ਤੋਂ ਪਹਿਲਾਂ ਇਥੇ 300 ਤੋਂ ਵੱਧ ਸਿੱਖਾਂ ਦੀ ਵਸੋਂ ਸੀ। ਜਦੋਂ 12 ਕੱਤਕ, ਸੰਮਤ 2004 ਨੂੰ ਕਬਾਇਲੀਆਂ ਦੇ ਹਮਲੇ ਦੀ ਖ਼ਬਰ ਪੁੱਜੀ ਤਾਂ ਸ਼ਾਮ ਨੂੰ ਸਾਰੇ ਸਿੱਖ ਘਰ-ਘਾਟ ਛੱਡ ਕੇ ਸਤਰਨਾ ਪਿੰਡ ਪੁੱਜ ਗਏ ਅਤੇ ਕਾਫ਼ਲੇ ਨਾਲ ਸ਼ਾਮਲ ਹੋ ਗਏ। ਪਿੱਛੋਂ ਪਿੰਡ 'ਤੇ ਦੁਸ਼ਮਣਾਂ ਨੇ ਹਮਲਾ ਕਰ ਕੇ ਘਰ-ਘਾਟ ਲੁੱਟ ਲਏ ਅਤੇ ਮਕਾਨਾਂ ਨੂੰ ਅੱਗਾਂ ਲਾ ਦਿੱਤੀਆਂ। ਪਿੰਡ ਦੇ ਸਾਰੇ ਸਿੱਖ ਪਰਿਵਾਰਾਂ ਸਮੇਤ ਸਤਰਨਾ ਵਾਲੇ ਕਾਫ਼ਲੇ ਨਾਲ ਸੋਪੁਰ ਤੋਂ ਹੁੰਦੇ ਹੋਏ ਬਲਗਾਮ ਛੂਰੇ ਪੁੱਜੇ ਜਿਥੇ ਕਾਫ਼ੀ ਸਿੱਖ, ਬੀਬੀਆਂ ਅਤੇ ਬੱਚੇ ਸ਼ਹੀਦ ਹੋਏ। ਜੋ ਪਰਿਵਾਰ ਬਚ ਕੇ ਵਾਪਸ ਪਿੰਡ ਪੁੱਜੇ ਤਾਂ ਤੀਸਰੇ ਦਿਨ ਭਾਵ 15 ਕੱਤਕ ਨੂੰ ਤਾਂ ਮੁਲਖੀਆ ਲੋਕਾਂ ਨੇ ਬਚੇ ਹੋਏ

ਪਰਿਵਾਰਾਂ ਨੂੰ ਬਿਠਾ ਕੇ ਚੰਗੀ ਤਰ੍ਹਾਂ ਤਸੱਲੀ ਦਿੱਤੀ ਪਰ ਫਿਰ ਅਚਾਨਕ ਇਕ ਜ਼ੋਰਦਾਰ ਹਮਲਾ ਕੁਹਾੜੀਆਂ, ਤਲਵਾਰਾਂ ਅਤੇ ਛੁਰਿਆਂ ਨਾਲ ਕੀਤਾ ਅਤੇ ਸਭ ਸਿੱਖਾਂ, ਬੀਬੀਆਂ ਅਤੇ ਬੱਚਿਆਂ ਨੂੰ ਸ਼ਹੀਦ ਕਰ ਦਿੱਤਾ ਅਤੇ ਅੱਗ ਲਾ ਕੇ ਸਾੜ ਦਿੱਤੇ।[18] ਇਸ ਪਿੰਡ ਦੇ ਜਿਹੜੇ ਸਿੱਖ/ਬੀਬੀਆਂ ਬਚ ਗਏ, ਉਹ ਪਹਿਲਾਂ ਹੀ ਬਾਹਰ ਸਨ ਜਾਂ ਕਿਸੇ ਤਰ੍ਹਾਂ ਬਚ ਗਏ, ਉਹ ਆਪਣੀ ਜ਼ਮੀਨ ਆਦਿ ਦੀ ਵਾਹੀ ਪਿੰਡ ਵਿਚ ਆ ਕੇ ਕਰਨ ਲੱਗੇ। ਇਸ ਪਿੰਡ ਦੇ ਸ਼ਹੀਦਾਂ ਦੀ ਗਿਣਤੀ ਤਕਰੀਬਨ 63 ਹੈ।

## ਪਾਜ਼ਲਾ (ਪਿੰਡ)

ਇਹ ਪਿੰਡ ਪਾਜ਼ਲਾ ਘੁੰਡਬਲ, ਬਾਰਾਮੂਲਾ ਜ਼ਿਲ੍ਹੇ ਵਿਚ ਹੈ। ਇਥੇ 1947 ਤੋਂ ਪਹਿਲਾਂ ਸਿੱਖਾਂ ਦੀ ਆਬਾਦੀ ਕੋਈ 300 ਦੇ ਕਰੀਬ ਸੀ। 12 ਕੱਤਕ, ਸੰਮਤ 2004 ਨੂੰ ਜਦੋਂ ਪਿੰਡ ਵਾਸੀਆਂ ਨੂੰ ਹਮਲੇ ਦਾ ਪਤਾ ਲੱਗਾ ਤਾਂ ਸਾਰੇ ਸਿੱਖ ਘਰ-ਬਾਰ ਛੱਡ ਕੇ ਸਤਰਨਾ ਪਿੰਡ ਵਿਚ ਜਮ੍ਹਾਂ ਹੋ ਗਏ। ਉਥੋਂ ਸਾਰੇ ਕਾਫ਼ਲੇ ਨਾਲ ਸੋਪੁਰ ਪੁੱਜੇ ਅਤੇ ਫਿਰ ਬਲਗਾਮ ਛੂਰੇ ਬਹੁਤਿਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਜੋ ਬਚ ਕੇ ਪਿੰਡ ਵਾਪਸ ਆਏ, ਉਨ੍ਹਾਂ ਨੂੰ ਮੁਲਖੀ ਮੁਸਲਮਾਨਾਂ ਨੇ ਯਕੀਨ ਦਿੱਤਾ ਕਿ ਤੁਸੀਂ ਫਿਕਰ ਨਾ ਕਰੋ ਪਰ ਉਨ੍ਹਾਂ ਦੀ ਨੀਅਤ ਖ਼ਰਾਬ ਸੀ। ਸਿੱਖ, ਜੋ ਕਈ ਦਿਨਾਂ ਦੇ ਭੁੱਖੇ, ਪਿਆਸੇ ਅਤੇ ਜ਼ਖ਼ਮੀ ਸਨ, ਪੂਰਾ ਪ੍ਰੋਗਰਾਮ ਬਣਾ ਕੇ ਬਰਛੀਆਂ, ਤਲਵਾਰਾਂ, ਕੁਹਾੜੀਆਂ, ਛੁਰਿਆਂ ਅਤੇ ਡੰਡਿਆਂ ਨਾਲ ਦੁਸ਼ਮਣਾਂ ਨੇ ਸ਼ਹੀਦ ਕਰ ਦਿੱਤੇ। ਇਥੇ ਇਕ ਅਨੋਖੀ ਘਟਨਾ ਵਾਪਰੀ ਕਿ ਇਕ ਮਾਤਾ ਗੋਪੀ ਕੌਰ (ਪਤਨੀ ਸ. ਗਰੀਬ ਸਿੰਘ) ਜਿਸ ਦੇ ਦੋ ਬੱਚੇ ਸਨ, ਦੁਸ਼ਮਣ ਕਬਾਇਲੀ ਉਸ ਨੂੰ ਆਪਣੇ ਨਾਲ ਪਾਕਿਸਤਾਨ ਲੈ ਜਾਣਾ ਚਾਹੁੰਦੇ ਸਨ। ਮਾਤਾ ਨੇ ਕਿਹਾ ਠੀਕ ਹੈ, ਮੈਨੂੰ ਸਾਰੇ ਸ਼ਹੀਦ ਹੋਏ ਸਿੱਖਾਂ, ਬੀਬੀਆਂ ਅਤੇ ਬੱਚਿਆਂ ਦਾ ਸਸਕਾਰ ਕਰਨ ਦਿਓ। ਦੁਸ਼ਮਣਾਂ ਨੇ ਲੱਕੜਾਂ ਇਕੱਠੀਆਂ ਕਰ ਕੇ ਸਿੱਖਾਂ ਦੀ ਚਿਖਾ ਬਣਾਈ ਅਤੇ ਅੱਗ ਲਾ ਦਿੱਤੀ। ਜਦੋਂ ਅੱਗ ਚੰਗੀ ਤਰ੍ਹਾਂ ਉੱਚੀ ਹੋਈ ਤਾਂ ਬੀਬੀ ਗੋਪੀ ਕੌਰ ਨੇ ਦੋਵੇਂ ਬੱਚਿਆਂ ਨੂੰ ਚੁੱਕ ਕੇ ਚਿਖਾ ਦੀ ਪ੍ਰਕਰਮਾ ਪੰਜ ਵਾਰ ਕੀਤੀ ਤਾਂ ਇਕ ਅੱਖ ਦੇ ਫੋਰ ਵਿਚ ਹੀ ਚਿਖਾ ਵਿਚ ਛਾਲ ਮਾਰ ਦਿੱਤੀ ਅਤੇ ਦੋਵੇਂ ਬੱਚਿਆਂ ਸਮੇਤ ਜ਼ਿੰਦਾ ਸੜ ਗਈ।[19] ਇਹ ਵੇਖ ਕੇ ਦੁਸ਼ਮਣ ਹੱਥ ਮਲਦੇ ਰਹੇ ਅਤੇ ਹੈਰਾਨ ਹੋ ਗਏ ਕਿ ਧੰਨ ਸਿੱਖ ਅਤੇ ਸਿੱਖ ਬੀਬੀਆਂ ਹਨ ਜੋ ਮੌਤ ਦੀ ਪ੍ਰਵਾਹ ਨਹੀਂ ਕਰਦੇ ਅਤੇ ਜਿਉਂਦੇ ਸੜ ਜਾਂਦੇ ਹਨ। ਪਿੰਡ ਪਾਜ਼ਲਾ ਦੀਆਂ ਅਜਿਹੀਆਂ ਸਾਖੀਆਂ ਹੋਰ ਵੀ ਬਹੁਤ ਹਨ। ਇੰਝ ਸਾਰੇ ਸਿੱਖ, ਬੀਬੀਆਂ, ਬੱਚੇ ਸਿੱਖੀ ਲਈ ਜਾਨਾਂ ਕੁਰਬਾਨ ਕਰ ਗਏ। ਇਸ ਪਿੰਡ ਦੇ ਤਕਰੀਬਨ 90 ਸਿੱਖ, ਬੀਬੀਆਂ, ਬੱਚੇ ਸ਼ਹੀਦ ਹੋਏ।

## ਘੁੰਡੀ ਹਮਾਦੁਬ (ਪਿੰਡ)

ਇਹ ਪਿੰਡ ਜ਼ਿਲ੍ਹਾ ਬਾਰਾਮੂਲਾ ਵਿਚ ਹੈ। 1947 ਤੋਂ ਪਹਿਲਾਂ ਇਥੇ ਸਿੱਖਾਂ ਦੀ ਵਸੋਂ 200 ਤੋਂ ਵਧੀਕ ਸੀ। ਜਦੋਂ 12 ਕੱਤਕ, ਸੰਮਤ 2004 ਨੂੰ ਹਮਲੇ ਦੀ ਖ਼ਬਰ ਪੁੱਜੀ ਤਾਂ ਸਾਰਾ ਪਿੰਡ ਪਰਿਵਾਰਾਂ ਸਮੇਤ ਸਤਰਾਨਾ ਦੇ ਕਾਫ਼ਲੇ ਵਿਚ ਸ਼ਾਮਲ ਹੋ ਕੇ ਸੋਪੁਰ ਤੋਂ ਬਲਗਾਮ ਛੂਰੇ ਪੁੱਜਾ। ਬਲਗਾਮ ਛੂਰੇ 'ਚੋਂ ਜੋ ਬਚ ਕੇ ਆਏ, ਨਗਸ਼ਰੀ ਲੰਘ ਕੇ ਵਾਪਸ ਪਿੰਡ ਹਮਾਦੁਬ ਆਏ।

ਭੁੱਖੇ, ਪਿਆਸੇ, ਪ੍ਰੇਸ਼ਾਨ ਅਤੇ ਜ਼ਖ਼ਮੀ ਸਿੱਖਾਂ ਤੇ ਦੁਸ਼ਮਣਾਂ ਨੇ ਹਮਲਾ ਕਰ ਦਿੱਤਾ ਅਤੇ ਬਹੁਤੇ ਪਰਿਵਾਰਾਂ ਸਮੇਤ ਸਿੱਖ ਇਥੇ ਸ਼ਹੀਦ ਕਰ ਦਿੱਤੇ।[20] ਇਥੇ ਇਕ ਸਿੱਖ ਨੇ ਆਪਣੇ ਸਿੱਖਾਂ ਨੂੰ ਬਚਾਉਣ ਲਈ ਆਪਣੇ ਪਰਿਵਾਰ ਨੂੰ ਸ਼ਹੀਦ ਕੀਾ, ਉਹ ਸ. ਫਕੀਰ ਸਿੰਘ ਸੀ ਅਤੇ ਆਪਣੇ ਆਪ ਨੂੰ ਵੀ ਗੋਲੀ ਮਾਰ ਕੇ ਸਿੱਖੀ ਸਿਦਕ ਨਿਭਾਉਂਦਾ ਹੋਇਆ ਸ਼ਹੀਦ ਹੋਇਆ। ਇਸ ਪਿੰਡ ਦੇ ਜੋ ਸਿੱਖ 1947 ਵਿਚ ਸ਼ਹੀਦ ਹੋਏ ਉਹ ਤਕਰੀਬਨ 80 ਦੇ ਕਰੀਬ ਹਨ।

**ਭਟਪੁਰਾ (ਪਿੰਡ)**

ਇਹ ਪਿੰਡ ਸੋਪੁਰ ਤਹਿਸੀਲ ਵਿਚ ਅਤੇ ਜ਼ਿਲ੍ਹਾ ਬਾਰਾਮੂਲਾ ਵਿਚ ਆਉਂਦਾ ਹੈ। ਇਥੇ ਕੇਵਲ ਸਿੱਖ ਵਸੋਂ ਹੀ ਨਿਵਾਸ ਕਰਦੀ ਹੈ। 1947 ਤੋਂ ਪਹਿਲਾਂ ਇਥੋਂ ਦੀ ਵਸੋਂ ਤਕਰੀਬਨ 400 ਸੀ। ਇਸ ਪਿੰਡ ਦੇ ਸਿੱਖਾਂ ਦੇ ਤਿੰਨ ਹਿੱਸੇ ਹੋ ਗਏ। ਜਦੋਂ 12 ਕੱਤਕ, ਸੰਮਤ 2004 ਨੂੰ ਕਬਾਇਲੀ ਪਾਕਿਸਤਾਨੀਆਂ ਨੇ ਹਮਲਾ ਕੀਤਾ ਤਾਂ ਉਸ ਤੋਂ ਪਹਿਲਾਂ ਹੀ ਪਿੰਡ ਦੇ ਦੋ ਹਿੱਸੇ 11 ਕੱਤਕ, ਸੰਮਤ 2004 ਨੂੰ ਪਿੰਡ ਛੱਡ ਕੇ ਜਿਹਲਮ ਦਰਿਆ ਨੂੰ ਲੁਡਰੇ ਪਿੰਡ ਤੋਂ ਪਾਰ ਕਰਕੇ ਸ੍ਰੀਨਗਰ ਚਲੇ ਗਏ ਸਨ। ਪਰ ਜੋ ਤੀਜਾ ਹਿੱਸਾ ਪਿੰਡ ਰਹਿ ਗਿਆ ਸੀ, ਉਨ੍ਹਾਂ ਦੇ ਸਰਬਰਾਹ ਠੇਕੇਦਾਰ ਸ. ਰੰਗੀਲ ਸਿੰਘ ਸਨ। ਉਹ ਚਾਹੁੰਦੇ ਸਨ ਕਿ ਪਿੰਡ ਨਾ ਛੱਡਿਆ ਜਾਵੇ। 12 ਕੱਤਕ ਨੂੰ ਜਦੋਂ ਚੱਕ ਸ਼ਤਲੂ 'ਤੇ ਹਮਲਾ ਹੋਇਆ ਤਾਂ ਭਟਪੁਰੇ ਦੀ ਸੰਗਤ ਗੁਰਦੁਆਰੇ ਵਿਚ ਇਕੱਠੇ ਹੋ ਕੇ ਫੈਸਲਾ ਕਰ ਰਹੇ ਸਨ ਕਿ ਕੀ ਕੀਤਾ ਜਾਏ, ਪਰ ਕੁਝ ਫੈਸਲਾ ਨਾ ਹੋ ਸਕਿਆ। ਪਿੰਡ ਵਿਚ ਰਹਿ ਰਹੇ ਤੀਜੇ ਹਿੱਸੇ ਨੂੰ ਜਦੋਂ ਸੂਚਨਾ ਮਿਲੀ ਕਿ ਚੱਕ ਸ਼ਤਲੂ 'ਤੇ ਹਮਲਾ ਹੋ ਚੁੱਕਾ ਹੈ ਤਾਂ ਇਹ ਸਾਰੇ ਪਿੰਡ ਛੱਡ ਕੇ ਸਾਹਮਣੇ 2 ਕੁ ਕਿਲੋਮੀਟਰ ਤੇ ਉੱਚੀ ਜੰਗਲੀ-ਪਹਾੜੀ ਕਬਰੱਡੀ 'ਤੇ ਜਾ ਕੇ ਬੈਠ ਗਏ। ਦੁਸ਼ਮਣ ਜਦੋਂ ਪਿੰਡ ਵਿਚ ਦਾਖਲ ਹੋਇਆ ਤਾਂ ਕਬਾਇਲੀ ਪਾਕਿਸਤਾਨੀ ਬਹੁਤ ਥੋੜ੍ਹੇ ਸਨ ਪਰ ਮੁਲਖੀ ਮੁਸਲਮਾਨ ਹਜ਼ਾਰਾਂ ਦੀ ਗਿਣਤੀ ਵਿਚ ਸਨ। ਇਨ੍ਹਾਂ ਸਾਰੇ ਪਿੰਡ ਨੂੰ ਅੱਗ ਲਾ ਦਿੱਤੀ। ਕਿਸੇ ਮੁਲਖੀ ਨੇ ਜੰਗਲ ਵਾਲੀ ਪਾਰਟੀ ਦਾ ਕਬਾਇਲੀਆਂ ਨੂੰ ਪਤਾ ਦੇ ਦਿੱਤਾ। ਸਮਾਂ ਵੇਖ ਕੇ ਜੰਗਲ ਵਾਲੀ ਪਾਰਟੀ ਤੇ ਪਾਕਿਸਤਾਨੀਆਂ ਨੇ ਖ਼ੂਬ ਗੋਲੀਆਂ ਚਲਾਈਆਂ ਅਤੇ ਬਹੁਤ ਸਾਰੇ ਸਿੱਖ ਅਤੇ ਬੀਬੀਆਂ ਸ਼ਹੀਦ ਹੋ ਗਏ। ਕਬਾਇਲੀਆਂ ਨੇ ਕੋਲ ਆ ਕੇ ਸਾਰੇ ਸ਼ਹੀਦਾਂ ਦੀਆਂ ਤਲਾਸ਼ੀਆਂ ਕੀਤੀਆਂ ਅਤੇ ਬੀਬੀਆਂ ਸ਼ਹੀਦ ਹੋ ਗਏ। ਕਬਾਇਲੀਆਂ ਨੇ ਕੋਲ ਆ ਕੇ ਸਾਰੇ ਸ਼ਹੀਦਾਂ ਦੀਆਂ ਤਲਾਸ਼ੀਆਂ ਕੀਤੀਆਂ ਅਤੇ ਧਨ ਦੌਲਤ, ਕੱਪੜੇ ਆਦਿ ਲੁੱਟ ਲਏ ਅਤੇ ਜੋ ਬੀਬੀਆਂ, ਬੱਚੇ ਬਚ ਗਏ ਸਨ, ਉਨ੍ਹਾਂ ਨੂੰ ਮੁਲਖੀ ਮੁਸਲਮਾਨਾਂ ਨੇ ਪਿੰਡ ਦਛਨਪਾਰੇ ਵਾਲਿਆਂ ਦੇ ਹਵਾਲੇ ਕੀਤਾ ਅਤੇ ਆਪ ਸਾਰੇ ਕਬਾਇਲੀ ਵਾਂਹਪੁਰਾ ਪਿੰਡ ਵੱਲ ਹੋ ਤੁਰੇ। ਇਥੇ ਇਕ ਘਟਨਾ ਮਾਤਾ ਜੀ ਦੀ ਹੈ, ਜੋ ਇਸ ਤਰ੍ਹਾਂ ਹੈ।

ਮਾਤਾ ਰਾਧਾ ਕੌਰ, ਜੋ ਸ. ਸੁੰਦਰ ਸਿੰਘ (ਭੱਟਪੁਰਾ) ਦੀ ਪਤਨਾ ਸੀ। ਉਸ ਨੂੰ ਕਬਾਇਲੀ ਆਪਣੇ ਨਾਲ ਲੈ ਜਾਣਾ ਚਾਹੁੰਦੇ ਸਨ ਅਤੇ ਧਰਮ ਛੱਡਣ ਲਈ ਆਖਦੇ ਸਨ। ਮਾਤਾ ਜੀ ਨੇ ਸਾਫ ਇਨਕਾਰ ਕਰ ਦਿੱਤਾ ਅਤੇ ਇਹ ਸੁਣਦੇ ਹੀ ਕਬਾਇਲੀਆਂ ਨੇ ਉਸ ਨੂੰ ਗੋਲੀ ਮਾਰ ਦਿੱਤੀ। ਮਾਤਾ ਜੀ ਦੋ ਘੰਟੇ ਜ਼ਖ਼ਮੀ ਹਾਲਤ ਵਿਚ ਲਹੂ ਨਾਲ ਲੱਥਪੱਥ ਹੋ ਕੇ ਪਏ ਰਹੇ। ਜਦੋਂ

ਦੁਸ਼ਮਣ ਉਥੋਂ ਚਲਾ ਗਿਆ ਅਤੇ ਸ਼ਾਮ ਹੋ ਗਈ ਤਾਂ ਮਾਤਾ ਜੀ ਉਥੋਂ ਉੱਠ ਕੇ ਤਿੰਨ ਕਿਲੋਮੀਟਰ ਤੱਕ ਚੱਲਦੇ ਰਹੇ ਅਤੇ ਦੋ ਥਾਂ ਤੋਂ ਪਾਣੀ ਪੀ ਕੇ ਜੋ ਪਿੰਡ ਦੀ ਬਸਤੀ ਤੋਂ ਬਾਹਰ ਸੀ, ਅਤੇ ਥੋੜ੍ਹਾ ਠੀਕ ਹੋਣ ਦੇ ਨਾਤੇ ਵਾਹਿਗੁਰੂ ਨੂੰ ਯਾਦ ਕਰਦੇ ਰਹੇ। ਮਾਤਾ ਜੀ ਨੇ ਰਾਤ ਦੇ ਦੋ ਵਜੇ ਆਪਣਾ ਸਰੀਰ ਤਿਆਗ ਦਿੱਤਾ। ਸਵੇਰੇ ਜਦੋਂ ਦੁਸ਼ਮਣ ਮਕਾਨ ਵਿਚ ਦਾਖਲ ਹੋਇਆ ਤਾਂ ਧਨ ਦੌਲਤ ਆਦਿ ਲੁੱਟ ਕੇ ਮਕਾਨ ਨੂੰ ਅੱਗ ਲਾ ਦਿੱਤੀ। ਇਸ ਤਰ੍ਹਾਂ ਮਾਤਾ ਜੀ ਦਾ ਅੰਤਮ ਸਸਕਾਰ ਹੋਇਆ। ਇਹ ਮਾਤਾ ਬੜੀ ਗੁਰਸਿੰਘਣੀ ਸੀ ਅਤੇ ਹਰ ਐਤਵਾਰ ਨੂੰ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਪੈਦਲ ਜਾਂਦੀ ਸੀ ਅਤੇ ਘਰੋਂ ਦਸਵੰਧ (ਅਨਾਜ, ਪੈਸਾ) ਗੁਰਦੁਆਰੇ ਦਿੰਦੀ ਸੀ। ਇਸ ਮਾਤਾ ਰਾਧ ਕੌਰ ਦੀ ਵਿਥਿਆ ਸ. ਪ੍ਰੇਮ ਸਿੰਘ ਦੇ ਪਿਤਾ ਸ. ਰੋਸ਼ਨ ਸਿੰਘ ਭਟਪੁਰਾ ਨੇ ਆਪਣੀ ਅੱਖੀਂ ਵੇਖੀ ਹੈ ਜੋ ਆਪ ਵੀ ਮੋਰਚੇ ਵਿੱਚੋਂ ਜ਼ਖ਼ਮੀ ਹੋ ਕੇ, ਇਸੇ ਮਕਾਨ ਵਿਚ ਆ ਕੇ ਰਾਤ ਠਹਿਰਿਆ ਸੀ।[21] ਉਨ੍ਹਾਂ ਨੇ ਦੱਸਿਆ ਕਿ ਇਸ ਪਿੰਡ ਦਾ ਕਾਫੀ ਨੁਕਸਾਨ ਹੋਇਆ ਸੀ। 13 ਦਿਨਾਂ ਬਾਅਦ ਦੋ ਵਜੇ ਪਟਨ ਕਸਬੇ ਪੁੱਜੇ, ਜਿਥੇ ਹਿੰਦੁਸਤਾਨ ਦੀ ਫੌਜ ਨੇ ਸਾਨੂੰ ਸਹਾਰਾ ਦਿੱਤਾ ਅਤੇ ਉਨ੍ਹਾਂ ਦੀ ਮੱਦਦ ਨਾਲ ਅਸੀਂ ਸ਼ਾਮ ਨੂੰ ਸ੍ਰੀਨਗਰ ਪੁੱਜੇ ਜਿਥੇ ਸ਼ੇਖ ਮੁਹੰਮਦ ਅਬਦੁਲਾ ਦੇ ਵਾਲੰਟੀਅਰ ਮਿਲੇ ਅਤੇ ਉਨ੍ਹਾਂ ਸਾਡੀ ਰਿਹਾਇਸ਼, ਖ਼ੁਰਾਕ ਦਾ ਪ੍ਰਬੰਧ ਕੀਤਾ। ਅਸੀਂ ਕੁਝ ਦਿਨ ਉਸੇ ਕੈਂਪ ਵਿਚ ਇਕੱਠੇ ਹੁੰਦੇ ਗਏ। ਸ਼ਹੀਦਾਂ ਦੀ ਗਿਣਤੀ 65 ਹੈ।

## ਸਿੰਘਪੁਰਾ ਕਲਾਨ (ਪਿੰਡ)

ਇਹ ਬਾਰਾਮੂਲਾ ਜ਼ਿਲ੍ਹੇ ਦਾ ਪਿੰਡ ਹੈ ਜਿਸ ਦੀ ਆਬਾਦੀ 1947 ਤੋਂ ਪਹਿਲਾਂ ਤਕਰੀਬਨ 500 ਸੀ। ਸਿੰਘਾਂ ਦਾ ਇਹ ਵੱਡਾ ਪਿੰਡ ਸੀ ਜੋ ਧਾਰਮਿਕ, ਮਾਲੀ ਅਤੇ ਸਿਆਸੀ ਲਿਹਾਜ ਨਾਲ ਅਗਾਂਹਵਧੂ ਪਿੰਡ ਮੰਨਿਆ ਜਾਂਦਾ ਸੀ। ਇਸ ਪਿੰਡ ਵਿਚ ਮੁਸਲਮਾਨਾਂ ਦੀ ਵੀ ਚੰਗੀ ਵਸੋਂ ਸੀ। ਬਾਰਾਮੂਲਾ ਤੋਂ ਇਹ ਪਿੰਡ 4-5 ਕਿਲੋਮੀਟਰ, ਉੱਚੀ ਥਾਂ (ਕਰੇਵੇ) ਤੇ ਆਬਾਦ ਹੈ। 11 ਕੱਤਕ, ਸੰਮਤ 2004 ਨੂੰ ਜਦੋਂ ਇਥੋਂ ਦੇ ਸਿੱਖਾਂ ਨੇ ਦੇਖਿਆ ਕਿ ਬਾਰਾਮੂਲੇ ਤੇ ਪਾਕਿਸਤਾਨੀ ਕਬਾਇਲੀਆਂ ਦਾ ਹਮਲਾ ਹੋ ਚੁੱਕਾ ਹੈ ਤਾਂ ਇਥੋਂ ਦੇ ਸਿੱਖ ਘਰ-ਬਾਰ ਛੱਡ ਕੇ ਪਰਿਵਾਰਾਂ ਸਮੇਤ ਦਰਦਪੁਰੇ ਪਿੰਡ ਵੱਲ ਚਲੇ ਗਏ। ਉਹ ਸਾਰੇ ਕਾਨਾਹਾਮੇ ਤੋਂ ਇਛਾਹਾਮੇ ਪੁੱਜੇ। ਪਿੱਛੇ ਜੋ ਸਿੱਖ, ਬੀਬੀਆਂ ਪਿੰਡ ਵਿਚ ਰਹਿ ਗਈਆਂ, ਉਨ੍ਹਾਂ ਨੂੰ ਦੁਸ਼ਮਣਾਂ ਨੇ ਘਰ-ਘਾਟ ਲੁੱਟ ਕੇ ਸ਼ਹੀਦ ਕਰ ਦਿੱਤਾ ਅਤੇ ਮਕਾਨਾਂ ਨੂੰ ਅੱਗਾਂ ਲਾ ਦਿੱਤੀਆਂ।[22] ਜੋ ਸਿੱਖ ਪਰਿਵਾਰ ਪਿੰਡ ਵਿਚ ਸ਼ਹੀਦ ਹੋਏ ਉਨ੍ਹਾਂ ਦੇ ਨਾਮ ਵੱਖਰੇ ਤੌਰ ਤੇ ਅੰਕਿਤ ਹਨ।

ਜੋ ਸਿੰਘ ਕਾਫਲੇ ਦੀ ਸ਼ਕਲ ਵਿਚ ਪਿੰਡ ਇਛਾਹਾਮੇ ਪੁੱਜੇ, ਉਨ੍ਹਾਂ ਨੇ ਉਥੇ ਮੋਰਚਾ ਲਾ ਕੇ ਡੱਟ ਕੇ ਦੁਸ਼ਮਣਾਂ ਨਾਲ ਮੁਕਾਬਲਾ ਕੀਤਾ ਅਤੇ ਰਾਤ ਨੂੰ ਸਾਰੇ ਕਾਫਲੇ ਪਿੰਡ ਮਾਗਾਮ ਤੋਂ ਹੁੰਦੇ ਹੋਏ ਸ੍ਰੀਨਗਰ ਪੁੱਜ ਗਏ ਸਨ। ਸ਼ਹੀਦਾਂ ਦੀ ਗਿਣਤੀ 61 ਹੈ।

## ਪਿੰਡ ਸਤਰਨਾ ਤੋਂ ਚੱਲਣ ਵਾਲੇ ਕਾਫ਼ਲੇ ਦੀ ਸਾਖੀ

ਪਿੰਡ ਸਤਰਨਾ ਵਿਚ 12 ਕੱਤਕ, ਸੰਮਤ 2004, ਸ਼ਾਮ ਦੇ 8 ਵਜੇ ਤੱਕ ਸਾਰੇ ਪਿੰਡਾਂ ਦੇ ਸਿੱਖ ਪਰਿਵਾਰ ਇਕੱਠੇ ਹੋ ਗਏ ਸਨ। ਇਨ੍ਹਾਂ ਪਰਿਵਾਰਾਂ ਵਿਚੋਂ ਵੀ ਬਹੁਤੇ ਸਿੱਖ, ਬੀਬੀਆਂ ਤੇ

ਬੱਚੇ ਪਿੰਡਾਂ ਵਿਚ ਸ਼ਹੀਦ ਹੋ ਗਏ ਸਨ। ਇਸ ਕਾਫਲੇ ਵਿਚ ਜਿਨ੍ਹਾਂ ਪਿੰਡਾਂ ਦੇ ਸਿੱਖ ਪਰਿਵਾਰ ਸ਼ਾਮਲ ਸਨ, ਉਹ ਪਿੰਡ ਸਨ ਚੱਕਸ਼ਤਲੂ, ਭਟਪੁਰਾ, ਵਾਂਹਪੁਰਾ, ਪਾਤੂਸਾ, ਪਾਂਜ਼ਲਾ, ਘੁੰਡਬਲ, ਹਮਾਦੁੱਬ, ਘੁੰਡੀ, ਫੱਗੀਪੁਰਾ, ਹਚੀਪੁਰਾ, ਮਾਂਡਨਾ, ਬਾਗਬੁਗ, ਚਰਾਲੀਘੁੰਡ, ਹਰਦੂਚਨਮ।

ਇਸ ਕਾਫ਼ਲੇ ਵਿਚ 3500 ਤੋਂ ਵੱਧ ਸਿੱਖ, ਬੀਬੀਆਂ ਤੇ ਬੱਚੇ ਸ਼ਾਮਲ ਸਨ। ਇਨ੍ਹਾਂ ਪਰਿਵਾਰਾਂ ਕੋਲ ਕੁਝ ਕੁ ਛੋਟਾ-ਮੋਟਾ ਸਾਮਾਨ, ਕੁਝ ਰਵਾਇਤੀ ਹਥਿਆਰ ਅਤੇ ਕੁਝ ਕੱਪੜਾ ਆਦਿ ਸੀ, ਜੋ ਨੱਠਦੇ-ਭੱਜਦੇ ਚੁੱਕ ਕੇ ਲੈ ਆਏ ਸਨ। ਇਹ ਕੱਤਕ ਦੀ ਠੰਡੀ ਰਾਤ ਸੀ। ਸ਼ਾਮ ਨੂੰ ਇਹ ਕਾਫਲਾ ਅਰਦਾਸਾ ਸੋਧ ਕੇ ਸ੍ਰੀਨਗਰ ਵੱਲ ਹੋ ਤੁਰਿਆ। ਰਾਤ ਦੀ ਭਿਆਨਕ ਸਰਦੀ ਵਿਚ ਦੂਰੋਂ ਆਪਣੇ ਪਿੰਡ ਸੜਦੇ ਵੇਖ ਰਹੇ ਸਨ, ਇਹ ਕਾਫਲੇ ਵਾਲੇ। ਕਾਫਲਾ ਹਛੀਪੁਰੇ ਜਾ ਪੁੱਜਾ ਤਾਂ ਇਕ ਘਟਨਾ ਵਾਪਰੀ। ਉਥੇ ਸ. ਮੱਖਣ ਸਿੰਘ ਯਾਰਾਬੁਗ ਵਾਲੇ ਦੇ ਨੌਜਵਾਨ ਲੜਕੇ ਨੂੰ ਸ਼ਹੀਦ ਕਰ ਦਿੱਤਾ। ਖੈਰ ਕਾਫਲਾ ਚੱਲਦਾ ਗਿਆ ਅਤੇ ਅੰਮ੍ਰਿਤ ਵੇਲੇ ਸੋਪੁਰ ਮੁਨਸੱਬ ਦੀ ਅਦਾਲਤ ਦੇ ਮੈਦਾਨ ਵਿਚ ਠਹਿਰ ਗਿਆ। ਵੱਡਿਆਂ ਨੇ ਸਲਾਹ ਕੀਤੀ ਅਤੇ ਇਥੋਂ ਦੇ ਵੱਡੇ ਨੈਸ਼ਨਲ ਕਾਨਫਰੰਸ ਦੇ ਲੀਡਰਾਂ ਨੂੰ ਮਿਲਣ ਗਏ, ਜਿਨ੍ਹਾਂ ਵਿਚ ਸੂਫੀ ਅਕਬਰ, ਮੁਹੰਮਦ ਮਕਬੂਲ ਸ਼ੇਰਵਾਨੀ ਆਦਿ ਸਨ। ਉਨ੍ਹਾਂ ਨੇ ਸਿੱਖਾਂ ਨੂੰ ਠਹਿਰਨ ਦੀ ਸਲਾਹ ਦਿੱਤੀ ਪਰ ਸਿੱਖਾਂ ਦਾ ਕਾਫਲਾ ਤੁਰ ਪਿਆ। ਪੁਲ ਪਾਰ ਕਰਨ ਸਮੇਂ ਸਿੱਖਾਂ ਕੋਲੋਂ ਹਥਿਆਰ ਜ਼ਬਰ-ਦਸਤੀ ਲੈ ਲਏ ਗਏ। ਕਾਫਲਾ ਸੜਕ ਨੂੰ ਛੱਡ ਕੇ ਖੱਬੇ ਹੱਥ ਵੱਲ ਨਰਸਗੀ ਸੋਪੁਰ ਵਿਚ ਜਾ ਪੁੱਜਾ। ਅਜੇ ਲੋਕੀ ਬੈਠੇ ਵੀ ਨਹੀਂ ਸਨ ਕਿ ਕਬਰ ਆਈ ਕਿ ਦੁਸ਼ਮਣ ਆ ਰਿਹਾ ਹੈ। ਫਿਰ ਕਾਫਲਾ ਸਿੱਧਾ ਬੁਲਗਾਮ ਛੂਰੇ ਵੱਲ ਤੁਰ ਪਿਆ। ਅਜੇ ਸੜਕ ਇਕ ਕਿਲੋਮੀਟਰ ਦੂਰ ਸੀ ਤਾਂ ਜੈਕਾਰਿਆਂ ਦੀ ਆਵਾਜ਼ ਆਈ 'ਬੋਲੇ ਸੋ ਨਿਹਾਲ'। ਸਿੱਖਾਂ ਨੇ ਜੈਕਾਰੇ ਸੁਣੇ ਤੇ ਸਮਝਿਆ ਕਿ ਭਾਰਤ ਦੀ ਫ਼ੌਜ ਹੈ। ਸਾਰਾ ਕਾਫਲਾ ਤੇਜ਼-ਤੇਜ਼ ਵੱਧਣ ਲੱਗਾ ਅਤੇ ਜੈਕਾਰੇ ਗਜਾਉਣ ਲੱਗਾ। ਫਿਰ ਕੀ ਸੀ ਅੱਧੇ ਕਿਲੋਮੀਟਰ ਤੋਂ ਗੋਲੀਆਂ ਚੱਲਣ ਲੱਗੀਆਂ ਤੇ ਸਿੱਖ ਪਰਿਵਾਰ ਸ਼ਹੀਦੀਆਂ ਪ੍ਰਾਪਤ ਕਰਨ ਲੱਗੇ। ਇਥੇ ਜੋ ਸਿੱਖ ਕਾਫ਼ਲੇ ਦੀ ਅਗਵਾਈ ਕਰ ਰਹੇ ਸਨ, ਉਨ੍ਹਾਂ ਵਿਚ ਸ. ਛਬੀਲ ਸਿੰਘ ਪਾਤੂਸਾ, ਭਾਈ ਮਾਨ ਸਿੰਘ ਟੰਗਾਮੂਲਾ, ਸ. ਅਰਜਨ ਸਿੰਘ ਚੱਕ ਗੁਜਰੀ, ਸ. ਲਛਮਣ ਸਿੰਘ ਦੱਤ ਵਾਂਹਪੁਰਾ, ਸ. ਕਪੂਰ ਸਿੰਘ ਪਾਤੂਸਾ, ਰਾਵਲਪੁਰੇ ਵਾਲੇ ਸਿੱਖ, ਮਾਸਟਰ ਕ੍ਰਿਪਾਲ ਸਿੰਘ ਭੱਟਪੁਰਾ ਆਦਿ ਸਨ। ਬਹੁਤੇ ਸਿੱਖ ਬੇ-ਹਥਿਆਰੇ ਹੀ ਲੜਦੇ ਰਹੇ ਅਤੇ ਲਲਕਾਰੇ ਮਾਰਦੇ ਰਹੇ ਕਿ 'ਸਿੱਖੋ! ਦੁਸ਼ਮਣ ਦਾ ਮੁਕਾਬਲਾ ਕਰੋ ਅਤੇ ਸ਼ਹੀਦੀਆਂ ਪਾਵੋ। ਇਹ ਮੋਰਚਾ ਸਵੇਰ ਦੇ 8 ਵਜੇ ਤੋਂ ਸ਼ਾਮ ਦੇ 5 ਵਜੇ ਤੱਕ ਰਿਹਾ ਅਤੇ ਬਹੁਤ ਸਾਰੇ ਸਿੱਖ ਪਰਿਵਾਰ ਸ਼ਹੀਦ ਹੋਏ।[13] ਇਥੇ ਹੀ ਕਬਾਇਲੀ ਪਾਕਿਸਤਾਨੀਆਂ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ। ਸਿੱਖਾਂ ਨੂੰ ਉਮੀਦ ਸੀ ਕਿ ਸਿੱਖਾਂ ਦੀ ਫਤਹਿ ਹੋਵੇਗੀ। ਇਥੇ ਸਿੱਖ ਪਰਿਵਾਰ ਬੜੇ ਜ਼ੋਰ-ਸ਼ੋਰ ਨਾਲ ਦੁਸ਼ਮਣ ਦਾ ਮੁਕਾਬਲਾ ਕਰਦੇ ਰਹੇ। ਇਥੇ ਸਿੱਖਾਂ ਨੇ ਮਾਮੂਲੀ ਹਥਿਆਰਾਂ ਜਿਵੇਂ ਤਲਵਾਰਾਂ, ਟੋਕੇ, ਕੁਹਾੜੀ, ਬੰਦੂਕ, ਨੇਜ਼ਾ ਆਦਿ ਵਰਤ ਕੇ ਦੁਸ਼ਮਣ ਦਾ ਮੁਕਾਬਲਾ ਕੀਤਾ। ਸਿੱਖਾਂ ਦਾ ਵੀ ਕਾਫੀ ਨੁਕਸਾਨ ਹੋਇਆ ਕਿਉਂਕਿ ਦੁਸ਼ਮਣ ਗੋਲੀਆਂ ਬਰਸਾ ਰਿਹਾ ਸੀ। ਫਿਰ ਵੀ ਦੁਸ਼ਮਣ ਨੂੰ ਮੂੰਹ ਦੀ ਖਾਣੀ ਪਈ।

ਇੰਨੇ ਚਿਰ ਨੂੰ ਸ਼ਾਮ ਦੇ 5 ਵਜੇ ਕਾਨਸਪੁਰੇ ਵਾਲਾ ਮੋਰਚਾ, ਜੋ ਡੋਗਰਾ ਰਿਆਸਤੀ ਫੌਜ

ਅਤੇ ਕਬਾਇਲੀ ਪਾਕਿਸਤਾਨੀਆਂ ਦਾ ਸੀ, ਟੁੱਟ ਗਿਆ। ਡੋਗਰਾ ਫੌਜ ਪਿੱਛੇ ਹਟ ਗਈ ਅਤੇ ਕਬਾਇਲੀ ਪਾਕਿਸਤਾਨੀ ਫੌਜ ਅੱਗੇ ਵੱਧ ਗਈ। ਆਉਂਦੇ ਸਾਰ ਹੀ ਉਨ੍ਹਾਂ ਸਿੱਖਾਂ ਦੇ ਕਾਫਲੇ ਤੇ ਮਸ਼ੀਨਗੰਨਾਂ, ਬਰੇਨਗੰਨਾਂ ਆਦਿ ਨਾਲ ਗੋਲੀਆਂ ਦੀ ਵਰਖਾ ਕਰ ਦਿੱਤੀ, ਜਿਸ ਦਾ ਨਤੀਜਾ ਇਹ ਹੋਇਆ ਕਿ ਸਿੱਖ ਪਰਿਵਾਰਾਂ ਦਾ ਜਿਧਰ ਮੂੰਹ ਸੀ ਉਧਰ ਹੋ ਤੁਰੇ। ਬਹੁਤ ਸਾਰੇ ਮਾਰੇ ਗਏ, ਜੋ ਬਚ ਗਏ ਉਹ ਵਾਪਸ ਨਰਸਰੀ ਸੋਪੁਰ ਵਿਚ ਆ ਗਏ। ਇਥੇ ਘਾਬਰੇ ਹੋਏ ਸਿੱਖ ਪਰਿਵਾਰ ਜਿਹਲਮ ਦਰਿਆ ਵਿਚ ਛਾਲਾਂ ਮਾਰਨ ਲੱਗੇ ਅਤੇ ਕਈ ਸਿੱਖਾਂ ਨੇ ਆਪਣੇ ਪਰਿਵਾਰਾਂ ਨੂੰ ਕਤਲ ਕੀਤਾ ਤਾਂ ਜੋ ਦੁਸ਼ਮਣਾਂ ਦੇ ਹੱਥ ਪਰਿਵਾਰਾਂ ਦੇ ਜੀਅ ਨਾ ਆਉਣ ਅਤੇ ਸਿੱਖੀ ਕੇਸਾਂ-ਸੁਆਸਾਂ ਨਾਲ ਨਿਭੇ। ਇਸ ਕਾਫਲੇ ਵਿਚੋਂ ਕੁਝ ਹਿਛਾਹਾਮੇ ਦੇ ਮੋਰਚੇ ਵਿਚ, ਕੁਝ ਸ੍ਰੀਨਗਰ, ਕੁਝ ਵਾਪਸ ਆਪਣੇ ਪਿੰਡਾਂ ਨੂੰ ਆ ਗਏ। ਜੋ ਸਿੱਖ ਪਰਿਵਾਰ ਆਪਣੇ ਪਿੰਡਾਂ ਵਿਚ ਬਾਰਾਸਤਾ ਸੋਪੁਰ ਆਏ, ਉਹ ਰਸਤੇ ਵਿਚ ਮੁਲਖੀ ਮੁਸਲਮਾਨਾਂ ਨੇ ਸ਼ਹੀਦ ਕਰ ਦਿੱਤੇ। ਇਹ ਸਾਰੇ ਸਿੱਖ ਭੁੱਖੇ ਤਿਹਾਏ, ਜ਼ਖ਼ਮੀ ਅਤੇ ਪਰਿਵਾਰਾਂ ਤੋਂ ਵਿੱਛੜ ਕੇ ਬਚ ਕੇ ਆਏ ਸਨ। ਮੁਲਖੀ ਲੋਕਾਂ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਸੋਚੀ। ਇਥੇ ਇਕ ਛੋਟਾ ਕਾਫਲਾ ਡਿੰਗੀਵੱਚਾ ਤੋਂ ਪੁੱਜਾ। ਉਥੋਂ ਦੇ ਪੀਰਾਂ ਵਿਚੋਂ ਹਸਨਪੀਰ, ਅਲਾਹਦੀਨ, ਮੁਬਾਰਕਸ਼ਾਹ ਆਦਿ ਨੇ ਸਿੱਖਾਂ ਨੂੰ ਬਚਾਉਣ ਖ਼ਾਤਰ ਮੱਦਦ ਕਰਨ ਦੀ ਕੋਸ਼ਿਸ਼ ਕੀਤੀ ਪਰ ਉਥੋਂ ਇਕ ਵੱਡਾ ਹਜੂਮ, ਜਿਸ ਦੀ ਅਗਵਾਈ ਗੰਨੀ ਡਾਰ ਕਰ ਰਿਹਾ ਸੀ, ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ। ਇਥੋਂ ਜੋ ਸਿੱਖ ਬੱਚੇ ਵੀ ਸਨ ਉਨ੍ਹਾਂ ਨੂੰ ਕੁਹਾੜੀਆਂ ਅਤੇ ਹੋਰ ਹਥਿਆਰਾਂ ਨਾਲ ਸ਼ਹੀਦ ਕਰ ਦਿੱਤਾ। ਇਸ ਕਾਫਲੇ ਵਿਚ ਭਾਈ ਦਿਆ ਸਿੰਘ ਵਜ਼ੀਰ, ਸ. ਲਛਮਣ ਸਿੰਘ, ਸ. ਧਰਮ ਸਿੰਘ, ਸ. ਕਲਿਆਣ ਸਿੰਘ, ਸ. ਹਰਨਾਮ ਸਿੰਘ ਦੱਤ ਅਤੇ ਹੋਰ ਬਹੁਤੇ ਮੁਖੀ ਸਿੱਖ ਸਨ। ਭਾਈ ਦਿਆ ਸਿੰਘ ਨੇ ਸਿੱਖਾਂ ਨੂੰ ਆਖਿਆ, ਖਾਲਸਾ ਜੀ! ਹੁਣ ਸ਼ਹੀਦੀਆਂ ਪਾਉਣ ਦਾ ਸਮਾਂ ਹੈ ਤਿਆਰ ਹੋ ਜਾਵੋ ਅਤੇ ਵਾਹਿਗੁਰੂ ਦਾ ਜਾਪ ਕਰੋ, ਗੁਰਬਾਣੀ ਦੇ ਸ਼ਬਦ ਪੜ੍ਹੋ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਪੁੱਜੋ। ਫਿਰ ਕੀ ਸੀ ਜਿਨ੍ਹਾਂ ਸਿੱਖਾਂ ਕੋਲ ਕੋਈ ਹਥਿਆਰ ਸੀ, ਉਹ ਜੂਝ ਗਏ, ਬਹੁਤਿਆਂ ਨੇ ਦੁਸ਼ਮਣਾਂ ਨੂੰ ਵੀ ਕਤਲ ਕੀਤਾ ਅਤੇ ਆਪ ਸ਼ਹੀਦ ਹੋ ਗਏ। ਬਹੁਤੇ ਪਰਿਵਾਰਾਂ ਦੇ ਪਰਿਵਾਰ ਹੀ ਇਥੇ ਸ਼ਹੀਦੀ ਜਾਮ ਪੀ ਗਏ। ਜੋ ਸਿੱਖ ਹੋਰ ਪਿੰਡਾਂ ਵਿਚ ਗਏ, ਉਨ੍ਹਾਂ ਨੂੰ ਵੀ ਮੁਲਖੀ ਮੁਸਲਮਾਨਾਂ ਨੇ ਸ਼ਹੀਦ ਕਰ ਦਿੱਤਾ ਅਤੇ ਜ਼ਿੰਦੇ ਅੱਗ ਵਿਚ ਸਾੜ ਦਿੱਤੇ। ਮਕਾਨ ਆਦਿ ਤਾਂ ਪਹਿਲਾਂ ਹੀ ਲੁੱਟ-ਪੁੱਟ ਕੇ ਸਾੜ ਦਿੱਤੇ ਸਨ। ਇੰਝ ਇਸ ਸਾਰੇ ਕਾਫਲੇ ਵਿਚੋਂ 3500 ਸਿੱਖ, ਬੀਬੀਆਂ ਤੇ ਬੱਚੇ ਸ਼ਹੀਦੀਆਂ ਪਾ ਗਏ। ਜੇਕਰ ਕੋਈ ਬਚ ਵੀ ਗਿਆ ਤਾਂ ਉਹ ਭਾਰਤੀ ਫੌਜ ਦੀ ਮੱਦਦ ਨਾਲ ਆਪਣੇ ਬਚੇ ਹੋਏ ਪਰਿਵਾਰਾਂ ਵਿਚ ਬਾਰਾਂਮੂਲਾ ਅਤੇ ਸ੍ਰੀਨਗਰ ਵਿਚ ਆ ਗਿਆ।

### ਸ਼ੜਾਕਾ ਵਾੜਾ (ਪਿੰਡ)

ਇਹ ਪਿੰਡ ਉੱਚੀ-ਟਿੱਬੀ ਦੇ ਹੇਠਾਂ ਨਿਵਾਣ ਵੱਲ ਆਬਾਦ ਹੈ, ਜਿਥੇ ਮੁਸਲਮਾਨ ਵੀ ਰਹਿੰਦੇ ਹਨ। ਜਦੋਂ ਬਾਰਾਮੂਲੇ ਤੇ ਕਬਾਇਲੀ ਹਮਲੇ ਦੀ ਖ਼ਬਰ ਪਿੰਡ ਵਿਚ ਪੁੱਜੀ ਤਾਂ ਇਥੋਂ ਦੇ ਚਿੰਤਕ ਤੇ ਸੂਝਵਾਨ ਸਿੰਘਾਂ, ਖਾਸਕਰ ਸ. ਕਪੂਰ ਸਿੰਘ ਨੇ ਫੈਸਲਾ ਕੀਤਾ ਕਿ ਤੁਰੰਤ ਸ੍ਰੀਨਗਰ

ਵੱਲ ਤੁਰਿਆ ਜਾਏ। ਇਸ ਪਿੰਡ ਦਾ ਕਾਫਲਾ ਕਾਨਾਹਾਮਾ, ਇਛਾਹਾਮਾ ਤੋਂ ਹੁੰਦਾ ਹੋਇਆ ਸ੍ਰੀਨਗਰ ਪੁੱਜ ਗਿਆ ਸੀ।[24] 1947 ਵਿਚ ਸਾਰਾ ਪਿੰਡ ਸਹੀ ਸਲਾਮਤ ਸ੍ਰੀਨਗਰ ਪੁੱਜ ਗਿਆ ਸੀ, ਜਿਸ ਕਾਰਨ ਕੋਈ ਜਾਨੀ ਨੁਕਸਾਨ ਨਹੀਂ ਹੋਇਆ।

## ਨੌਪੁਰਾ ਜਗੀਰ (ਪਿੰਡ)

ਇਹ ਪਿੰਡ ਸਿੰਘਪੁਰਾ ਕਲਾਨ ਤੋਂ ਥੋੜ੍ਹੀ ਦੂਰ ਤੇ ਨਿਵਾਣ ਵੱਲ ਸਥਿਤ ਹੈ। ਪਿੰਡ ਵਿਚ ਮੁਸਲਮਾਨਾਂ ਦੀ ਵੀ ਕਾਫੀ ਆਬਾਦੀ ਹੈ। 1947 ਵਿਚ ਸਿੰਘਾਂ ਦੇ 140 ਘਰ ਆਬਾਦ ਸਨ। 11 ਕੱਤਕ ਨੂੰ ਜਦੋਂ ਪਿੰਡ ਦੇ ਮੁਖੀ ਸਿੰਘਾਂ ਨੂੰ ਬਾਰਾਂਮੂਲਾ ਵਿਚ ਕਬਾਇਲੀ ਹਮਲੇ ਦੀ ਖ਼ਬਰ ਪੁੱਜੀ ਤਾਂ ਪਿੰਡ ਦੇ ਸੂਝਵਾਨਾਂ ਦੇ ਕਹਿਣ 'ਤੇ ਸਿੱਖ ਕਾਫਲੇ ਦੀ ਸ਼ਕਲ ਵਿਚ ਸਿੰਘਪੁਰਾ ਪੁੱਜੇ। ਇਹ ਸਾਰੇ ਸਿੰਘ ਵੱਡੇ ਕਾਫ਼ਲੇ ਨਾਲ ਮਿਲ ਕੇ ਦਰਦਪੁਰਾ ਤੋਂ ਹੁੰਦੇ ਹੋਏ ਇਛਾਹਾਮਾ ਪੁੱਜੇ।[25] ਇਛਾਹਾਮਾ ਦੇ ਮੋਰਚੇ ਵਿਚ ਵੀ ਇਸ ਪਿੰਡ ਦੇ ਸਿੰਘ ਬੜੀ ਬਹਾਦਰੀ ਨਾਲ ਲੜੇ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਪਿੰਡ ਦੇ ਸ਼ਹੀਦਾਂ ਦੀ ਕੁੱਲ ਗਿਣਤੀ 6 ਹੈ।

## ਰਾਮਘੁੰਡ (ਪਿੰਡ)

ਇਸ ਪਿੰਡ ਦਾ ਪਹਿਲਾ ਨਾਮ ਮੁਗਨਘੁੰਡ ਸੀ ਜੋ ਮਹੰਤ ਬਚਿੱਤਰ ਸਿੰਘ ਨੇ ਬਦਲ ਕੇ ਰਾਮਘੁੰਡ ਕਰ ਦਿੱਤਾ ਸੀ। ਜਦੋਂ ਮੁਜ਼ੱਫਰਾਬਾਦ ਦੇ ਕੁਝ ਸਿੰਘ ਫੱਟੜ ਹੋ ਕੇ ਬਾਰਾਮੂਲਾ ਪੁੱਜੇ ਤਾਂ ਪਿੰਡ ਦੇ ਸਿੰਘ ਕਾਫ਼ਲੇ ਦੀ ਸ਼ਕਲ ਵਿਚ ਕਾਨਾਹਾਮਾ ਜਾ ਰਹੇ ਵੱਡੇ ਕਾਫ਼ਲੇ ਵਿਚ ਸ਼ਾਮਲ ਹੋ ਗਏ।[26] ਕੁਝ ਸਿੰਘ ਪਿੰਡ ਵਿਚ ਹੀ ਰੁਕ ਗਏ। ਇਸ ਪਿੰਡ ਵਿਚ ਸ਼ਹੀਦ ਹੋਣ ਵਾਲੇ ਇਕੋ ਸਿੰਘ ਸ. ਰੋਸ਼ਨ ਸਿੰਘ ਸੀ।

## ਨਜੀਭਟ (ਪਿੰਡ)

ਨਜੀਭਟ ਪਿੰਡ ਉੱਚੇ ਟਿੱਬਿਆਂ ਦੀ ਇਕ ਨਿਵਾਣ ਵਾਲੀ ਥਾਂ 'ਤੇ ਆਬਾਦ ਹੈ ਜੋ ਸਿੰਘਪੁਰਾ ਕਲਾਨ ਤੋਂ ਥੋੜ੍ਹੀ ਦੂਰ 'ਤੇ ਸਥਿਤ ਹੈ। ਇਸ ਪਿੰਡ ਵਿਚ ਸਿੰਘਾਂ ਦੀ ਆਬਾਦੀ 1947 ਵਿਚ 125 ਦੇ ਕਰੀਬ ਸੀ। ਪਿੰਡ ਵਿਚ ਮੁਸਲਮਾਨਾਂ ਦੀ ਵੀ ਚੰਗੀ ਆਬਾਦੀ ਹੈ। ਇਸ ਪਿੰਡ ਦੇ ਸਿੰਘਾਂ ਨੂੰ ਜਦੋਂ ਬਾਰਾਮੂਲੇ ਵਿਚ ਕਬਾਇਲੀ ਹਮਲੇ ਦੀ ਖ਼ਬਰ ਪੁੱਜੀ ਤਾਂ ਪਿੰਡ ਵਾਲੇ ਕਾਫ਼ਲੇ ਦੀ ਸ਼ਕਲ ਵਿਚ ਪਿੰਡ ਦਰਦਪੁਰਾ ਪੁੱਜੇ। ਜਦੋਂ ਰਾਤ ਨੂੰ ਕਿਸੇ ਨੇ ਖ਼ਬਰ ਦਿੱਤੀ ਕਿ ਬਾਰਾਮੂਲੇ ਸਿੱਖ ਪਲਟਨ ਪੁੱਜੀ ਹੈ ਤਾਂ ਸਾਰਾ ਪਿੰਡ ਵਾਪਸ ਆਪਣੇ ਪਿੰਡ ਆ ਗਿਆ। ਉਸੇ ਸਮੇਂ ਸਿੰਘਪੁਰਾ ਦੀ ਉੱਚੀ ਟਿੱਬੀ ਤੋਂ ਕਬਾਇਲੀਆਂ ਨੇ ਗੋਲੀਆਂ ਦੀ ਬਾਰਸ਼ ਕਰ ਦਿੱਤੀ, ਜਿਸ ਕਾਰਨ ਕਈ ਸਿੰਘ ਸ਼ਹੀਦ ਅਤੇ ਫੱਟੜ ਹੋ ਗਏ। ਇਹ ਸਾਰਾ ਕਾਫ਼ਲਾ ਖਿੰਡ-ਪੁੰਡ ਗਿਆ ਤਾਂ ਦੁਸ਼ਮਣਾਂ ਅਤੇ ਮੁਕਾਮੀ ਗੁੰਡਿਆਂ ਨੇ ਬੇਰਹਿਮੀ ਨਾਲ ਸ਼ਹੀਦ ਕਰ ਕੇ ਆਪਣੇ ਹੀ ਘਰਾਂ ਵਿਚ ਅੱਗਾਂ ਲਾ ਕੇ ਸਾੜ ਦਿੱਤੇ।[27] ਇਸ ਪਿੰਡ ਦੇ ਸ਼ਹੀਦਾਂ ਦੀ ਗਿਣਤੀ 18 ਹੈ।

## ਦਰਦਪੁਰਾ (ਪਿੰਡ)

ਦਰਦਪੁਰਾ ਪਿੰਡ ਵੀ ਬਾਰਾਮੂਲਾ ਤੋਂ ਥੋੜ੍ਹੀ ਦੂਰੀ 'ਤੇ ਇਕ ਨਿਵਾਣ ਵਾਲੀ ਥਾਂ 'ਤੇ ਆਬਾਦ ਹੈ। 1947 ਵਿਚ ਇਸ ਪਿੰਡ ਵਿਚ ਸਿੱਖਾਂ ਦੀ ਆਬਾਦੀ 325 ਦੇ ਕਰੀਬ ਸੀ। 12 ਕੱਤਕ ਨੂੰ ਮੁਕਾਮੀ ਗੁੰਡਿਆਂ ਅਤੇ ਕਬਾਇਲੀਆਂ ਨੇ ਸਿੱਖਾਂ ਦੇ ਘਰਾਂ ਨੂੰ ਲੁੱਟ ਕੇ ਅੱਗਾਂ ਲਾ

ਸਾਰੇ ਮਕਾਨ ਸਾੜ-ਫੂਕ ਦਿੱਤੇ। ਪਿੰਡ ਦੇ ਸਿੰਘ ਕਾਫ਼ਲੇ ਦੀ ਸ਼ਕਲ ਵਿਚ ਕਾਨਾਹਾਮਾ ਤੋਂ ਇਛਾਹਾਮਾ ਵੱਲ ਤੁਰ ਪਏ। ਇਛਾਹਾਮਾ ਦੇ ਮੋਰਚੇ ਵਿਚ ਵੀ ਸਿੰਘਾਂ ਨੇ ਹਿੱਸਾ ਲਿਆ। ਦੂਜੇ ਦਿਨ ਵੱਡੇ ਕਾਫ਼ਲੇ ਨਾਲ ਇਹ ਸਿੰਘ ਸ੍ਰੀਨਗਰ ਪੁੱਜੇ ਸਨ।[28] ਜੋ ਸਿੰਘ ਇਛਾਹਾਮਾ ਤੋਂ ਵਾਪਸ ਆਪਣੇ ਪਿੰਡ ਆਏ, ਉਹ ਜ਼ਾਲਮਾਂ ਨੇ ਸ਼ਹੀਦ ਕਰ ਦਿੱਤੇ। ਇਸ ਪਿੰਡ ਦੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 14 ਹੈ।

### ਕਾਨਾਹਾਮਾ (ਪਿੰਡ)

ਸ੍ਰੀ ਨਗਰ ਗੁਲਮਰਗ ਸੜਕ ਤੋਂ ਥੋੜ੍ਹੀ ਦੂਰੀ 'ਤੇ ਇਕ ਮੈਦਾਨੀ ਥਾਂ 'ਤੇ ਪਿੰਡ ਕਾਨਾਹਾਮਾ ਆਬਾਦ ਹੈ। 1947 ਵਿਚ ਇਸ ਪਿੰਡ ਦੀ ਆਬਾਦੀ 160 ਦੇ ਕਰੀਬ ਸੀ। 11 ਕੱਤਕ, ਸੰਮਤ 2004 ਨੂੰ ਜਦੋਂ ਬਾਰਾਮੂਲੇ ਵਿਚ ਕਬਾਇਲੀ ਹਮਲਾ ਹੋਇਆ ਅਤੇ ਇਹ ਖ਼ਬਰ ਪਿੰਡ ਪੁੱਜੀ ਤਾਂ ਸ. ਭਗਤ ਸਿੰਘ ਪਿੰਡ ਦੇ ਚੋਣਵੇਂ ਸਿੰਘਾਂ ਦੀ ਸਲਾਹ ਲੈ ਕੇ ਕਾਫ਼ਲੇ ਦੀ ਸ਼ਕਲ ਵਿਚ ਇਛਾਹਾਮਾ ਪਿੰਡ ਵੱਲ ਹੋ ਤੁਰੇ। ਬਹੁਤੇ ਸਿੰਘ ਪਰਿਵਾਰਾਂ ਸਮੇਤ ਇਥੇ ਪਹਿਲਾਂ ਵੀ ਇਕੱਠੇ ਹੋਏ ਸਨ। ਇਸ ਪਿੰਡ ਦੇ ਸੂਰਬੀਰ ਸ. ਕਰਤਾਰ ਸਿੰਘ ਨੇ ਆਪਣੀ ਦੇਸੀ-ਬੰਦੂਕ ਤੇ ਗੋਲੇ-ਬਾਰੂਦ ਨਾਲ ਕਬਾਇਲੀਆਂ ਦਾ ਕਾਫ਼ੀ ਨੁਕਸਾਨ ਕੀਤਾ[29] ਅਤੇ ਅਖ਼ੀਰ ਲੜਦਾ-ਲੜਦਾ ਸ਼ਹੀਦ ਹੋ ਗਿਆ। ਇਸ ਪਿੰਡ ਦੇ ਸ਼ਹੀਦਾਂ ਦੀ ਗਿਣਤੀ 8 ਹੈ।

### ਬਿਆਵਾ (ਪਿੰਡ)

ਸ੍ਰੀਨਗਰ-ਗੁਲਮਰਗ ਸੜਕ ਤੋਂ ਸੱਜੇ ਹੱਥ ਇਕ ਕਿਲੋਮੀਟਰ ਦੂਰ ਪਿੰਡ ਬਿਆਵਾ ਮੈਦਾਨੀ ਥਾਂ 'ਤੇ ਸਥਿਤ ਹੈ। ਇਸ ਪਿੰਡ ਵਿਚ ਅਨੇਕਾਂ ਜਾਤਾਂ ਦੇ ਲੋਕ ਨਿਵਾਸ ਰੱਖਦੇ ਹਨ। ਜਦੋਂ ਕਬਾਇਲੀ ਹਮਲੇ ਦੀ ਖ਼ਬਰ ਪਿੰਡ ਪੁੱਜੀ ਤਾਂ ਪਿੰਡ ਦੇ ਸਿੰਘ ਕਾਫ਼ਲੇ ਦੀ ਸ਼ਕਲ ਵਿਚ ਇਛਾਹਾਮਾ ਵੱਲ ਤੁਰ ਪਏ। ਇਛਾਹਾਮਾ ਦੇ ਮੋਰਚੇ ਵਿਚ ਵੀ ਸਿੰਘਾਂ ਨੇ ਹਿੱਸਾ ਲਿਆ। ਦੂਜੇ ਦਿਨ ਸ੍ਰੀਨਗਰ ਵੱਲ ਹੋ ਤੁਰੇ। ਇਸੇ ਪਿੰਡ ਦੇ ਨਿੱਤਨੇਮੀ ਗੁਰਸਿੱਖ ਭਾਈ ਸੇਵਕ ਸਿੰਘ ਜੋ ਅਤਿ ਸੁੰਦਰ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਦੀ ਸੇਵਾ ਵੀ ਨਿਭਾਉਂਦੇ ਸਨ, ਉਨ੍ਹਾਂ ਨੇ ਕਾਫ਼ਲੇ ਵਿਚ ਜਾਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਸਿੰਘਾਂ ਨੂੰ ਕਿਹਾ ਕਿ ਮੈਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਇਸ ਹਾਲਤ ਵਿਚ ਨਹੀਂ ਛੱਡ ਸਕਦਾ। ਜਦੋਂ ਕਬਾਇਲੀ ਇਸ ਪਿੰਡ ਪੁੱਜੇ ਤਾਂ ਉਨ੍ਹਾਂ ਭਾਈ ਸੇਵਕ ਸਿੰਘ ਅਤੇ ਇਨ੍ਹਾਂ ਦੇ ਬੇਟੇ ਨੂੰ ਧਰਮ ਬਦਲਣ ਲਈ ਅਨੇਕਾਂ ਲਾਲਚ ਦਿੱਤੇ ਪਰ ਭਾਈ ਸਾਹਿਬ ਨੇ ਸਾਫ਼ ਇਨਕਾਰ ਕੀਤਾ ਅਤੇ 'ਸ਼ਹੀਦੀ' ਪ੍ਰਾਪਤ ਕਰਨ ਲਈ ਤਿਆਰ-ਬਰ-ਤਿਆਰ ਹੋ ਗਏ। ਭਾਈ ਸਾਹਿਬ ਅਤੇ ਇਨ੍ਹਾਂ ਦੇ ਬੇਟੇ ਨੂੰ ਗੁਰਦੁਆਰੇ ਸਮੇਤ ਅਗਨ ਭੇਟ ਕੀਤਾ ਗਿਆ।[30] ਇਸ ਪਿੰਡ ਵਿਚ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 6 ਹੈ।

### ਉਪਲਨਾ (ਪਿੰਡ)

ਉਪਲਨਾ ਪਿੰਡ ਬਾਰਾਮੂਲਾ ਤੋਂ ਥੋੜ੍ਹੀ ਦੂਰੀ 'ਤੇ ਇਕ ਛੋਟੀ ਪਹਾੜੀ 'ਤੇ ਆਬਾਦ ਹੈ। ਕਬਾਇਲੀ ਹਮਲੇ ਦੀ ਖ਼ਬਰ ਮਿਲਦੇ-ਸਾਰ ਹੀ ਇਸ ਪਿੰਡ ਦੇ ਸਿੱਖ ਪਰਿਵਾਰ ਕਾਫ਼ਲੇ ਦੀ ਸ਼ਕਲ ਵਿਚ ਦਰਦਪੁਰਾ ਪਿੰਡ ਵੱਲ ਤੁਰ ਪਏ। 12 ਕੱਤਕ ਨੂੰ ਕਾਫ਼ਲੇ ਵਿਚੋਂ ਥੋੜ੍ਹੇ ਬਹੁਤੇ ਸਿੰਘ ਇਛਹਾਮਾ, ਕਾਨਾਹਾਮਾ ਵੱਲ ਤੁਰ ਪਏ ਅਤੇ ਕੁਝ ਪਿੰਡ ਵੱਲ ਪਰਤ ਆਏ। ਜਦੋਂ ਸਿੰਘ ਘਰ

ਪੁੱਜੇ ਤਾਂ ਕਬਾਇਲੀ ਅਤੇ ਗੁੰਡੇ ਅਨਸਰਾਂ ਨੇ ਘਰ-ਬਾਰ ਲੁੱਟ ਕੇ ਸਾੜ-ਫੂਕ ਦਿੱਤੇ ਸਨ।[31] ਇਥੋਂ ਦੇ ਕੁਝ ਸਿੰਘ ਇਛਾਹਾਮਾ ਅਤੇ ਅਤਨਾ ਪਿੰਡ ਵਿਚ ਵੀ ਸ਼ਹੀਦ ਹੋਏ ਸਨ। ਇਸ ਪਿੰਡ ਦੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 38 ਹੈ।

### ਗੋਹਨ (ਪਿੰਡ)

ਇਹ ਪਿੰਡ ਬਾਰਾਮੂਲੇ ਤੋਂ 7 ਕਿਲੋਮੀਟਰ ਦੂਰ ਇਕ ਉੱਚੀ ਪਹਾੜੀ 'ਤੇ ਆਬਾਦ ਹੈ। ਜਦੋਂ 11 ਕੱਤਕ, ਸੰਮਤ 2004 ਨੂੰ ਪਿੰਡ ਵਾਲਿਆਂ ਨੂੰ ਬਾਰਾਮੂਲਾ ਵਿਚ ਕਬਾਇਲੀ ਹਮਲੇ ਦੀ ਖ਼ਬਰ ਪੁੱਜੀ ਤਾਂ ਸਾਰੇ ਪਿੰਡ ਦੇ ਮੁਖੀ ਸਿੰਘਾਂ ਨੇ ਇਕੱਠੇ ਹੋ ਕੇ ਵਿਚਾਰਾਂ ਕੀਤੀਆਂ। ਸਾਰਿਆਂ ਅਰਦਾਸਾ ਸੋਧ ਕੇ ਘਰ-ਬਾਰ ਛੱਡ ਦਰਦਪੁਰਾ ਪਿੰਡ ਵੱਲ ਕੂਚ ਕੀਤਾ। ਦਰਦਪੁਰਾ ਕੁਝ ਸਮਾਂ ਰੁਕਣ ਤੋਂ ਬਾਅਦ ਇਹ ਸਾਰਾ ਕਾਫ਼ਲਾ ਦੂਜੇ ਦਿਨ ਇਛਾਹਾਮਾ, ਅਤਨਾ, ਬੜਗਾਮ ਤੋਂ ਹੁੰਦਾ ਹੋਇਆ ਸ੍ਰੀਨਗਰ ਪੁੱਜਾ ਸੀ। ਸ. ਬਲਵੰਤ ਸਿੰਘ ਨੰਬਰਦਾਰ ਤੇ ਸ. ਗਿਆਨ ਸਿੰਘ ਕਬਾਇਲੀ ਤੇ ਮੁਲਖੀ ਲੁਟੇਰਿਆਂ ਨੂੰ ਪਿੰਡ ਦੀ ਲੁੱਟਮਾਰ ਅਤੇ ਸਾੜ-ਫੂਕ ਕਰਦੇ ਲੁਕ ਕੇ ਦੇਖਦੇ ਰਹੇ ਅਤੇ ਘੋੜਿਆਂ 'ਤੇ ਸਵਾਰ ਹੋ ਕੇ ਫੁਰਤੀ ਨਾਲ ਦੂਜੇ ਦਿਨ ਸ੍ਰੀਨਗਰ ਪੁੱਜੇ ਸਨ।[32] ਇਸ ਪਿੰਡ ਦੇ ਕੁੱਲ ਸ਼ਹੀਦ 17 ਹਨ।

### ਚੰਦੂਸਾ (ਪਿੰਡ)

ਇਹ ਪਿੰਡ ਪਹਾੜੀ-ਨੁਮਾ ਉੱਚੀ ਥਾਂ 'ਤੇ ਆਬਾਦ ਹੈ ਜੋ ਬਾਰਾਮੂਲਾ-ਗੁਲਮਰਗ ਬਾਬਾ ਰਿਸ਼ੀ ਸੜਕ ਦੇ ਸੱਜੇ ਪਾਸੇ ਵੱਲ ਹੈ। ਇਸ ਪਿੰਡ ਵਿਚ ਇਕੋ ਖਾਨਦਾਨ ਦਾ ਪਰਿਵਾਰ ਨਿਵਾਸ ਰੱਖਦਾ ਹੈ। 11 ਕੱਤਕ, ਸੰਮਤ 2004 ਨੂੰ ਜਦੋਂ ਬਾਰਾਮੂਲੇ ਤੇ ਕਬਾਇਲੀ ਹਮਲੇ ਦੀ ਖ਼ਬਰ ਪੁੱਜੀ ਤਾਂ ਪਿੰਡ ਵਾਲੇ ਇਕ ਨਿਵਾਣ ਵਾਲੀ ਲੁਕਵੀਂ ਥਾਂ 'ਤੇ ਇਕੱਠੇ ਹੋ ਕੇ ਕਾਫ਼ਲੇ ਦੀ ਸ਼ਕਲ ਵਿਚ ਤੁਰ ਪਏ। ਜਦੋਂ ਇਹ ਕਾਫ਼ਲਾ ਅਜੇ ਪਿੰਡ ਤੋਂ ਥੋੜ੍ਹੀ ਦੂਰੀ 'ਤੇ ਹੀ ਗਿਆ ਸੀ ਤਾਂ ਕਬਾਇਲੀਆਂ ਅਤੇ ਗੁੰਡਿਆਂ ਨੇ ਇਸ ਕਾਫ਼ਲੇ ਉੱਤੇ ਹਮਲਾ ਬੋਲ ਦਿੱਤਾ। ਪਿੰਡ ਦੇ ਸੂਰਬੀਰ ਸ. ਰਮਈਆ ਸਿੰਘ, ਸ. ਗਜਾ ਸਿੰਘ, ਸ. ਉਜਾਗਰ ਸਿੰਘ ਤੇ ਸ. ਕਪੂਰ ਸਿੰਘ ਨੇ ਦੁਸ਼ਮਣਾਂ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਇਕੇ ਸ. ਰਮਈਆ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ। ਦੂਜੇ ਦਿਨ ਜਦੋਂ ਕਾਫ਼ਲਾ ਆਪਣੇ ਪਿੰਡ ਪੁੱਜਾ ਤਾਂ ਦੁਸ਼ਮਣਾਂ ਨੇ ਘਰ-ਬਾਰ ਲੁੱਟ ਕੇ ਸਾਰੇ ਮਕਾਨ ਸਾੜ ਦਿੱਤੇ ਸਨ। ਮੁਕਾਮੀ ਗੁੰਡਿਆਂ ਦੀ ਸਹਾਇਤਾ ਨਾਲ ਕਬਾਇਲੀਆਂ ਨੇ ਇਨ੍ਹਾਂ ਸਿੰਘਾਂ ਨੂੰ ਘੇਰ ਕੇ ਪਤਿਤ ਹੋ ਕੇ ਜਾਨਾਂ ਬਚਾਉਣ ਲਈ ਬਹੁਤ ਜ਼ੋਰ ਦਿੱਤਾ। ਇਸ ਜਥੇ ਦੇ ਮੁਖੀ ਸ. ਸੁੱਚਾ ਸਿੰਘ ਨੇ ਗਰਜਵੀਂ ਆਵਾਜ਼ ਵਿਚ ਕਿਹਾ, "ਖ਼ਬਰਦਾਰ ਐਸੀ ਬਾਤ ਦੁਬਾਰਾ ਨਹੀਂ ਕਹਿਨੀ, ਹਮੇਂ ਸਿੱਖੀ ਜਾਨ ਤੋਂ ਪਿਆਰੀ ਹੈ।" ਸ. ਸੁੱਚਾ ਸਿੰਘ ਦੀ ਚੜ੍ਹਦੀ ਜਵਾਨੀ ਅਤੇ ਉਸ ਦੇ ਖ਼ੂਬਸੂਰਤ ਬੱਚੇ ਦੀ ਸ਼ਕਲ ਵੱਲ ਵੇਖ ਕੇ ਦੁਬਾਰਾ ਕਬਾਇਲੀਆਂ ਨੇ ਕਿਹਾ ਕਿ ਸਾਨੂੰ ਤੇਰੇ ਅਤੇ ਤੇਰੇ ਬੱਚੇ ਸ਼ਰਨ ਸਿੰਘ 'ਤੇ ਤਰਸ ਆਉਂਦਾ ਹੈ। ਇਸ ਲਈ ਸਾਡੇ ਦੀਨ ਵਿਚ ਆ ਜਾ, ਨਹੀਂ ਤਾਂ ਗੋਲੀ ਖਾਣ ਲਈ ਤਿਆਰ ਹੋ ਜਾ। ਜਦੋਂ ਸਾਰੇ ਸਿੰਘਾਂ ਤੇ ਬੱਚਿਆਂ ਨੇ ਗਰਜਵੀਂ ਆਵਾਜ਼ ਵਿਚ ਉਨ੍ਹਾਂ ਦੀ ਗੱਲ ਦਾ ਮੂੰਹ ਤੋੜ ਜਵਾਬ ਦਿੱਤਾ ਤਾਂ ਇਨ੍ਹਾਂ ਚੌਦਾਂ ਸਿੰਘ ਪਰਵਾਨਿਆਂ ਨੇ ਇੱਕੋ ਕਤਾਰ ਵਿਚ ਖੜ੍ਹਾ ਕਰ ਕੇ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ

ਗਿਆ। ਇਸ ਘਟਨਾ ਤੋਂ ਬਾਅਦ ਜਦੋਂ ਦੁਸ਼ਮਣ ਦੂਰ ਚਲਾ ਗਿਆ ਸੀ ਤਾਂ ਸ. ਸੁੱਚਾ ਸਿੰਘ ਦੀ ਧਰਮ ਸੁਪਤਨੀ ਮਾਤਾ ਘੁੰਨੀ ਕੌਰ ਨੇ ਬੜੀ ਹਿੰਮਤ ਤੇ ਸਿਦਕ ਦਿਲੀ ਨਾਲ ਆਪਣੇ ਗੁਆਂਢੀ ਮੁਸਲਮਾਨਾਂ ਜੁੰਮਾ ਸ਼ੇਖ ਆਦਿ ਦੀ ਸਹਾਇਤਾ ਨਾਲ ਆਪਣੇ ਦੀਵਾਨ-ਖਾਨੇ ਵਿਚ ਇਨ੍ਹਾਂ ਲਾਸਾਂ ਨੂੰ ਰੱਖ ਕੇ ਅਰਦਾਸਾ ਸੋਧ ਕੇ ਅੱਗ ਲਾ ਕੇ ਸਸਕਾਰ ਕਰ ਦਿੱਤਾ।[33] ਇਸੇ ਥਾਂ ਹੁਣ ਹਰ ਸਾਲ ਸ਼ਹੀਦਾਂ ਦੀ ਯਾਦ ਵਿਚ 'ਸ਼ਹੀਦੀਆਂ ਦਾ ਪਾਠ' ਰੱਖ ਕੇ ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ। ਇਸ ਪਿੰਡ ਦੇ ਕੁੱਲ ਸ਼ਹੀਦ 25 ਹਨ।

### ਬਾਰਾਮੂਲਾ (ਨਗਰ)

ਬਾਰਾਮੂਲਾ ਪ੍ਰਮੁੱਖ ਨਗਰ ਹੈ, ਜੋ "ਬਰਾਹ ਅਵਤਾਰ" ਤੋਂ ਹੋਂਦ ਵਿਚ ਆਇਆ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪਵਿੱਤਰ ਅਸਥਾਨ ਕੋਟ ਤੀਰਥੀ ਤੇ ਗੁਪਤ ਗੰਗਾ ਦੇ ਵਿਚਕਾਰ ਜਿਹਲਮ ਦਰਿਆ ਦੇ ਸੱਜੇ ਕੰਢੇ ਸੁਭਾਇਮਾਨ ਹੈ। ਨਵੀਨ ਇਤਿਹਾਸ ਨੇ ਇਹ ਸਿੱਧ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਵੀ ਇਸ ਅਸਥਾਨ 'ਤੇ ਆਏ ਸਨ। ਜਦੋਂ ਬਾਰਾਮੂਲਾ ਵਿਚ ਕਬਾਇਲੀ ਹਮਲਾ ਹੋਣ ਦੀ ਸੂਹ ਪਹਿਲਾਂ ਮਿਲੀ ਤਾਂ ਸ. ਨੰਦ ਸਿੰਘ, ਸ. ਤਾਰਾ ਸਿੰਘ ਮੁਸਾਫਿਰ, ਸ. ਮੋਹਨ ਸਿੰਘ ਬਾਲੀ, ਸ. ਸੌਦਾਗਰ ਸਿੰਘ ਮੁਖੀ ਸਿੱਖਾਂ ਨੇ ਤੁਰੰਤ ਚੌਧਰੀ ਫੈਜ਼ ਉਲਾ, ਡੀ.ਸੀ., ਐਸ.ਪੀ. ਆਦਿ ਨੂੰ ਮਿਲ ਕੇ ਸਿੱਖਾਂ/ਹਿੰਦੂਆਂ ਦੀ ਸੁਰੱਖਿਆ ਲਈ ਗੱਲਬਾਤ ਕੀਤੀ। ਕੁਝ ਬੰਦੂਕਾਂ ਵੀ ਸੁਰੱਖਿਆ ਲਈ ਵੰਡੀਆਂ ਗਈਆਂ। ਆਖ਼ਰ ਸਿੱਖਾਂ ਵਲੋਂ ਘਰ-ਬਾਰ ਛੱਡ ਕੇ ਸ੍ਰੀਨਗਰ ਵੱਲ ਰੁਖ਼ ਕੀਤਾ ਗਿਆ। ਆਸ-ਪਾਸ ਤੋਂ ਵੀ ਕਈ ਸਿੰਘ ਅੱਡ-ਅੱਡ ਥਾਂਵਾਂ ਰਾਹੀਂ ਸ੍ਰੀਨਗਰ ਵੱਲ ਕੂਚ ਕਰ ਰਹੇ ਸਨ। ਬਾਰਾਮੂਲਾ ਵਿਚ ਸਿੱਖਾਂ ਅਤੇ ਹਿੰਦੂਆਂ ਦੇ ਮਕਾਨ ਸਾੜ ਕੇ ਲੁੱਟ-ਮਾਰ ਕੀਤੀ ਗਈ। ਗੁਰਦੁਆਰਾ ਛੇਵੀਂ ਪਾਤਸ਼ਾਹੀ ਨੂੰ ਸ਼ਹੀਦ ਕਰਨ ਵਾਲਾ 'ਗੁਲਾਮਾ ਮਾਸ਼ਕੀ' ਗੁਰਦੁਆਰੇ ਨੂੰ ਅੱਗ ਲਾਉਣ ਸਮੇਂ ਅੰਨ੍ਹਾ ਹੋ ਗਿਆ, ਜੋ ਕਾਫੀ ਵਰ੍ਹੇ ਬਾਅਦ ਵੀ ਸੜਕ ਦੇ ਕੰਢੇ ਬੈਠਾ ਭੀਖ ਮੰਗਦਾ ਸਾਰੇ ਲੋਕਾਂ ਨੇ ਵੇਖਿਆ ਹੈ।[34] ਵਾਹਿਗੁਰੂ ਦੀ ਅਪਾਰ ਸ਼ਕਤੀ ਸਦਕਾ ਇਹ ਪਵਿੱਤਰ ਅਸਥਾਨ ਅਗਨ ਭੇਟ ਹੋਣ ਤੋਂ ਬਚ ਗਿਆ। ਉਸ ਸਮੇਂ ਜਿਹਲਮ ਦਰਿਆ ਵਿਚ ਸਿੰਘਾਂ ਦੀਆਂ ਲਾਸ਼ਾਂ ਲੱਕੜੀ ਦੀਆਂ ਗੇਲੀਆਂ ਵਾਂਗ ਰੁੜ੍ਹ ਰਹੀਆਂ ਸਨ। ਬਾਰਾਮੂਲਾ ਵਿਚ ਸ਼ਹੀਦੀ ਪ੍ਰਾਪਤ ਕਰਨ ਵਾਲੇ 12 ਸਿੱਖ ਸਨ।

### ਸਲਾਮਾਬਾਦ (ਪਿੰਡ), ਉੜੀ

ਸਲਾਮਾਬਾਦ ਪਿੰਡ, ਉੜੀ ਲਾਗੇ ਪਹਾੜਾਂ ਦੇ ਦਾਮਨ ਵਿਚ ਆਬਾਦ ਹੈ ਅਤੇ ਜੀ.ਟੀ. ਰੋਡ 'ਤੇ ਆਉਂਦਾ ਹੈ। 1947 ਦੇ ਕਬਾਇਲੀ ਹਮਲੇ ਸਮੇਂ ਜਦ ਮੁਜ਼ੱਫਰਾਬਾਦ, ਚਕੋਠੀ ਆਦਿ ਦੇ ਜ਼ਖਮੀ ਲੋਕਾਂ ਦੀ ਹਾਲਤ ਵੇਖੀ, ਜੋ ਉੜੀ ਵੱਲ ਆ ਗਏ ਸਨ ਤਾਂ ਪਿੰਡ ਦੇ ਮੁਖੀਆਂ ਨੇ ਸਲਾਹ ਕਰਕੇ ਘਰ-ਬਾਰ ਛੱਡ ਸ੍ਰੀਨਗਰ ਵੱਲ ਕੂਚ ਕੀਤਾ। ਪਿੰਡ ਖਾਲੀ ਵੇਖ ਕਬਾਇਲੀਆਂ ਨੇ ਘਰ-ਘਾਟ ਲੁੱਟ ਕੇ ਘਰਾਂ ਨੂੰ ਅੱਗਾਂ ਲਾ ਕੇ ਸਾੜ ਦਿੱਤੇ। ਭਾਈ ਗੋਕਲ ਸਿੰਘ ਬਿਜਲੀ ਇੰਸਪੈਕਟਰ ਨੂੰ ਕਬਾਇਲੀਆਂ ਨੇ ਫੜ ਕੇ ਆਪਣੇ ਕੰਮ ਲਈ ਰੱਖ ਲਿਆ। ਜਦੋਂ ਕੁਝ ਦਿਨਾਂ ਬਾਅਦ ਕਬਾਇਲੀਆਂ ਨੂੰ ਯਾਰਾਂ ਪੰਜਾਬ ਅਤੇ ਫਸਟ-ਪਟਿਆਲਾ ਦੇ ਸਿੱਖ

ਫ਼ੌਜੀਆਂ ਦੇ ਆਉਣ ਦੀ ਸੂਚਨਾ ਮਿਲੀ ਤਾਂ ਨੱਠਦੇ-ਨੱਠਦੇ ਇਹ ਕਹਿੰਦੇ ਸੁਣੇ ਗਏ, "ਪਟਕੇ ਵਾਲਾ ਕਾਫਰ ਹੋ ਗਿਆ, ਭਾਗੋ-ਭਾਗੋ ਜਾਨ ਬਚਾਉ...।"[35]

ਇਸੇ ਦੌੜ-ਭੱਜ ਵਿਚ ਫੜਿਆ ਭਾਈ ਗੋਕਲ ਸਿੰਘ ਵੀ ਕਬਾਇਲੀਆਂ ਦੇ ਪੰਜੇ ਵਿਚੋਂ ਆਜ਼ਾਦ ਹੋ ਗਿਆ। ਭਾਈ ਗੋਕਲ ਸਿੰਘ ਜਦ ਉੜੀ ਪੁੱਜਿਆ ਤਾਂ ਉਸ ਨੇ 50 ਸਿੰਘਾਂ ਦੀਆਂ ਲਾਸ਼ਾਂ ਪਈਆਂ ਵੇਖੀਆਂ ਸਨ। ਉਸ ਨੇ ਹੋਰ ਸਾਥੀਆਂ ਨੂੰ ਨਾਲ ਲੈ ਕੇ ਸਾਰਿਆਂ ਦਾ ਸਸਕਾਰ ਕੀਤਾ। ਭਾਈ ਸਾਹਿਬ ਨੇ ਕਈ ਸਾਲ ਗੁਰਦੁਆਰਾ ਛੇਵੀਂ ਪਾਤਸ਼ਾਹੀ, ਪਰਮਪੀਲਾਂ ਦੇ ਗੁਰਦੁਆਰੇ ਦੀ ਗੰਥੀ ਸਿੰਘ ਵਜੋਂ ਸੇਵਾ ਕੀਤੀ ਸੀ। ਸਲਾਮਾਬਾਦ ਪਿੰਡ ਦੇ ਸ਼ਹੀਦਾਂ ਦੀ ਗਿਣਤੀ 13 ਹੈ।

## ਦਰਦਕੋਟ (ਪਿੰਡ), ਉੜੀ

ਇਹ ਪਿੰਡ ਉੜੀ ਤੋਂ ਕੁਝ ਕਿਲੋਮੀਟਰ ਦੂਰ ਪਹਾੜੀ 'ਤੇ ਆਬਾਦ ਹੈ। ਕਬਾਇਲੀ ਹਮਲੇ ਸਮੇਂ ਇਸ ਪਿੰਡ ਦਾ ਕਾਫੀ ਨੁਕਸਾਨ ਹੋਇਆ। ਇਸ ਪਿੰਡ ਦੇ ਸਿੰਘ ਹਜ਼ਾਰਾਂ ਦੇ ਘੇਰੇ ਵਿਚ ਫਸੇ ਹੋਏ ਕਬਾਇਲੀਆਂ ਨਾਲ ਲੜਦੇ, ਅੱਗੇ ਵੱਧਦੇ ਸ਼ਹੀਦੀਆਂ ਪ੍ਰਾਪਤ ਕਰਦੇ, ਭੁੱਖੇ ਤਿਹਾਏ, ਅਨੇਕਾਂ ਕਸ਼ਟ ਸਹਾਰਦੇ ਜੰਮੂ ਪੁੱਜੇ ਸਨ।[36] ਅੱਜ ਇਹ ਪਿੰਡ ਪਾਕਿਸਤਾਨ ਬਾਰਡਰ ਤੋਂ ਪੰਜ ਕਿਲੋਮੀਟਰ ਦੂਰ ਹੈ। ਪਿੰਡ ਦੇ ਸ਼ਹੀਦ ਸਿੰਘ 4 ਹਨ।

## ਤ੍ਰੈਬੋਣੀਆਂ (ਪਿੰਡ) ਕਰਨਾਹ :

ਪਿੰਡ ਤ੍ਰੈਬੋਣੀਆਂ ਟੀਠਵਾਲ ਪਹਾੜਾਂ ਦੇ ਵਿਚਕਾਰ ਇਕ ਨਾਲੇ ਦੇ ਦੋਹਾਂ ਕਿਨਾਰਿਆਂ 'ਤੇ ਆਬਾਦ ਹੈ। ਨਾਲੇ ਦੇ ਇਕ ਕਿਨਾਰੇ ਤਿੰਨ ਬੋਣੀਆਂ (ਤਿੰਨ ਚਿਨਾਰਾਂ) ਦਾ ਝੁੰਡ ਹੈ, ਜਿਸ ਕਰਕੇ ਪਿੰਡ ਦਾ ਨਾਮ ਤ੍ਰੈਬੋਣੀਆਂ ਪੈ ਗਿਆ। 1947 ਵਿਚ ਇਸ ਪਿੰਡ ਦੀ ਆਬਾਦੀ 450 ਦੇ ਕਰੀਬ ਸੀ। ਇਹ ਸਿੱਖ ਮਿਹਨਤੀ, ਜਠਾਕਸ਼ ਅਤੇ ਨਿੱਤਨੇਮੀ ਗੁਰਸਿੱਖ ਸਨ। ਜਦੋਂ ਮੁਜ਼ੱਫਰਾਬਾਦ ਤੋਂ ਨੱਸ ਕੇ ਆਏ ਲੋਕਾਂ ਨੇ ਟੀਠਵਾਲ ਆ ਕੇ ਕਬਾਇਲੀ ਹਮਲੇ ਦੀਆਂ ਖ਼ਬਰਾਂ ਦਿੱਤੀਆਂ ਅਤੇ ਜ਼ਖਮੀ ਪਰਿਵਾਰਾਂ ਦੀ ਗਾਥਾ ਸੁਣਾਈ ਤਾਂ ਪਿੰਡ ਦੇ ਸਿੱਖ ਮੁਖੀਆਂ ਨੇ ਇਸ ਦੀ ਸੂਚਨਾ ਮਹਾਰਾਜਾ ਹਰੀ ਸਿੰਘ ਕੋਲ ਭੇਜਣ ਦੀ ਤਰਤੀਬ ਸੋਚੀ। ਇਸ ਸੇਵਾ ਲਈ ਸ. ਰਮਈਆ ਸਿੰਘ ਅਤੇ ਸ. ਉੱਤਮ ਸਿੰਘ ਅਰਦਾਸਾ ਸੋਧ ਕੇ ਘੋੜਿਆਂ 'ਤੇ ਸਵਾਰ ਹੋ ਸ੍ਰੀਨਗਰ ਵੱਲ ਚੱਲ ਪਏ। ਸੋਪੁਰ ਪੁੱਜਦਿਆਂ ਮੁਕਾਮੀ ਗੁੰਡਿਆਂ ਨੇ ਘੋੜੇ ਖੋਹ ਲਏ ਅਤੇ ਦੋਵੇਂ ਬੜੀ ਮੁਸ਼ਕਲ ਨਾਲ ਇਕ ਨੇਕ ਮੁਸਲਮਾਨ ਬੁੱਢੀ ਮਾਈ ਦੀ ਸਹਾਇਤਾ ਨਾਲ ਕਿਸ਼ਤੀ ਰਾਹੀਂ ਜਿਹਲਮ ਪਾਰ ਕਰਕੇ ਸ੍ਰੀਨਗਰ ਪੁੱਜੇ ਸਨ। ਪਿੱਛੋਂ ਪਿੰਡ ਵਾਲਿਆਂ ਪਿੰਡ ਖਾਲੀ ਕਰਕੇ ਕਾਫਲੇ ਦੀ ਸ਼ਕਲ ਵਿਚ ਚੋਟਾਰ ਪਿੰਡ ਦੀ ਪਹਾੜੀ 'ਤੇ ਡੇਰੇ ਲਾ ਲਏ। ਦੂਜੇ ਦਿਨ ਜਦ ਕੁਝ ਸਿੰਘ ਪਿੰਡ ਆਏ ਤਾਂ ਗੁੰਡੇ ਲੁੱਟ-ਮਾਰ ਕਰ ਰਹੇ ਸਨ ਅਤੇ ਹਜ਼ਾਰਾਂ ਲੋਕ ਜਮ੍ਹਾਂ ਹੋ ਰਹੇ ਸਨ। ਮੌਕੇ ਦੀ ਨਜ਼ਾਕਤ ਨੂੰ ਪਹਿਚਾਣਦੇ ਹੋਏ ਸ. ਨਿਰਮਲ ਸਿੰਘ, ਸ. ਜੈਮਲ ਸਿੰਘ ਆਦਿ ਆਪਣੇ ਪਰਿਵਾਰਾਂ ਸਮੇਤ ਬਿੱਖੜੇ ਪੈਂਡੇ, ਜੰਗਲੀ ਰਸਤੇ, ਪਹਾੜਾਂ ਨੂੰ ਪਾਰ ਕਰਦੇ ਸ੍ਰੀਨਗਰ ਵੱਲ ਤੁਰ ਪਏ ਸਨ। ਰਾਹ ਵਿਚ ਗੁੰਡਿਆਂ ਨਾਲ ਝੜੱਪਾਂ ਹੁੰਦੀਆਂ ਰਹੀਆਂ ਪਰ ਨੇਕ ਮੁਸਲਮਾਨ ਮੁਹੰਮਦ ਸੁਲਤਾਨ ਦੀ ਵਕਤ ਸਿਰ ਮਦਦ ਨਾਲ ਇਨ੍ਹਾਂ ਦੀਆਂ ਜਾਨਾਂ ਬਚ ਗਈਆਂ। ਪਿੱਛੇ

10 ਕੱਤਕ, ਸੰਮਤ 2004 ਨੂੰ ਕਬਾਇਲੀ ਅਤੇ ਮੁਲਕੀ ਗੁੰਡਿਆਂ ਨੇ ਹਜ਼ਾਰਾਂ ਦੀ ਗਿਣਤੀ ਇਕੱਠੀ ਕਰਕੇ ਪਿੰਡ ਨੂੰ ਘੇਰ ਕੇ ਹਮਲੇ ਦੀ ਤਿਆਰੀ ਕੀਤੀ। ਇਧਰ ਸਿੰਘਾਂ ਨੇ ਵੀ ਜਥੇਦਾਰ ਦੁੱਲਾ ਸਿੰਘ ਦੇ ਘਰ ਮੋਰਚਾ ਲਾ ਲਿਆ। ਸ. ਧਰਮ ਸਿੰਘ ਨੇ ਆਪਣੀ ਦੇਸੀ ਬੰਦੂਕ ਨਾਲ ਜ਼ਾਲਮਾਂ ਤੇ ਜਵਾਬੀ ਹਮਲਾ ਕਰਕੇ ਭਾਰੀ ਨੁਕਸਾਨ ਪਹੁੰਚਾਇਆ।[37] ਆਖ਼ਰ ਬਹੁਤੇ ਸਿੰਘ ਦੁਸ਼ਮਣ ਨਾਲ ਮੁਕਾਬਲਾ ਬਹਾਦਰੀ ਨਾਲ ਕਰਦੇ-ਕਰਦੇ ਸ਼ਹੀਦੀਆਂ ਪ੍ਰਾਪਤ ਕਰ ਗਏ। ਅਮਨ ਹੋ ਜਾਣ ਤੋਂ ਬਾਅਦ ਜੋ ਸਿੰਘ, ਵਿਧਵਾਵਾਂ, ਬੱਚੇ ਆਦਿ ਬਚ ਗਏ, ਉਹ ਫਿਰ ਆ ਕੇ ਪਿੰਡ ਵਿਚ ਆਬਾਦ ਹੋ ਗਏ। ਇਸ ਪਿੰਡ ਦੇ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ 94 ਹੈ।

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਇਨ੍ਹਾਂ ਕਸ਼ਮੀਰੀ ਸਿੱਖਾਂ ਦੀਆਂ ਲਾਸਾਨੀ ਸ਼ਹਾਦਤਾਂ ਇਤਿਹਾਸਕ ਨੁਕਤੇ-ਨਿਗਾਹ ਤੋਂ ਤਵਾਰੀਖੀ ਸਥਾਨ ਪ੍ਰਾਪਤ ਕਰਦੀਆਂ ਹਨ।

## ਹਵਾਲੇ ਅਤੇ ਟਿੱਪਣੀਆਂ

1. ਤਸਦੀਕ ਕਰਨ ਵਾਲੇ : ਸ. ਲਛਮਣ ਸਿੰਘ ਸਪੁੱਤਰ ਸ. ਗੋਕਲ ਸਿੰਘ ਅਤੇ ਸ. ਸਾਧੂ ਸਿੰਘ ਸਪੁੱਤਰ ਸ. ਕਾਹਨ ਸਿੰਘ, ਪਿੰਡ ਖਾਤਨਿਆਰ (ਮਿਤੀ 7 ਜੁਲਾਈ 1980)।
2. ਇਹ ਬਿਆਨ ਮਾਸਟਰ ਮੋਹਨ ਸਿੰਘ ਭਟਪੁਰਾ ਨੇ 28 ਜੁਲਾਈ, 1980 ਨੂੰ ਸ਼ਾਲਪੁਰੇ ਦੇ ਸਿੱਖਾਂ ਕੋਲੋਂ ਲਿਖਿਆ।
3. ਤਸਦੀਕ ਕਰਨ ਵਾਲੇ : ਸ. ਤੀਰਥ ਸਿੰਘ, ਸ. ਗੁਰਬਖਸ਼ ਸਿੰਘ ਆਦਿ (24 ਜੁਲਾਈ, 1980)।
4. ਤਸਦੀਕ ਕਰਨ ਵਾਲੇ : ਸ. ਰਘਬੀਰ ਸਿੰਘ, ਸ. ਕਪੂਰ ਸਿੰਘ ਪਿੰਡ ਰਾਵਲਪੁਰਾ (23 ਜੁਲਾਈ, 1980)।
5. ਤਸਦੀਕ ਕਰਨ ਵਾਲੇ : ਸ. ਨਾਮਾ ਸਿੰਘ, ਪਿੰਡ ਸਤਰਨਾ।
6. ਤਸਦੀਕ ਕਰਨ ਵਾਲੇ : ਸ. ਗੋਕਲ ਸਿੰਘ, ਸ. ਮੋਹਨ ਸਿੰਘ, ਪਿੰਡ ਫਗੀਪੁਰਾ (21 ਜੁਲਾਈ, 1980)।
7. ਤਸਦੀਰ ਕਰਨ ਵਾਲੇ : ਸ. ਕਪੂਰ ਸਿੰਘ, ਸ. ਜੋਧ ਸਿੰਘ ਅਤੇ ਸ. ਬਲਵੰਤ ਸਿੰਘ (15 ਜੁਲਾਈ, 1980)।
8. ਤਸਦੀਕ ਕਰਨ ਵਾਲੇ : ਸ. ਰਘਬੀਰ ਸਿੰਘ, ਪਿੰਡ ਹਚੀਪੁਰਾ (15 ਜੁਲਾਈ, 1980)।
9. ਤਸਦੀਕ ਕਰਨ ਵਾਲੇ : ਸ. ਅਵਤਾਰ ਸਿੰਘ, ਸ. ਮਈਆ ਸਿੰਘ, ਸ. ਗੰਡਾ ਸਿੰਘ, ਸ. ਉਜਾਗਰ ਸਿੰਘ, ਸ. ਜੰਗ ਬਹਾਦਰ ਸਿੰਘ (17 ਜੁਲਾਈ, 1980)।
10. ਤਸਦੀਕ ਕਰਨ ਵਾਲੇ : ਸ. ਅਰਜਨ ਸਿੰਘ, ਸ. ਉਜਾਗਰ ਸਿੰਘ, ਸ. ਧੀਰਜ ਸਿੰਘ, ਸ. ਕਪੂਰ ਸਿੰਘ, ਸ. ਬਹਾਦਰ ਸਿੰਘ, ਸ. ਸੁਰਜੀਤ ਸਿੰਘ (18 ਜੁਲਾਈ, 1980)।
11. ਤਸਦੀਕ ਕਰਨ ਵਾਲੇ : ਸ. ਸੀਤਲ ਸਿੰਘ, ਸ. ਸੇਵਾ ਸਿੰਘ, ਸ. ਜੋਗਾ ਸਿੰਘ, ਸ.

ਕਰਨ ਸਿੰਘ (ਮਿਤੀ 19 ਜੁਲਾਈ, 1980)।

12. ਤਸਦੀਕ ਕਰਨ ਵਾਲੇ : ਗਿਆਨੀ ਸਰਦੂਲ ਸਿੰਘ, ਸ. ਕਰਤਾਰ ਸਿੰਘ, ਸ. ਦੀਦਾਰ ਸਿੰਘ (25 ਜੁਲਾਈ, 1980)।
13. ਤਸਦੀਕ ਕਰਨ ਵਾਲੇ : ਸ. ਅਮਰ ਸਿੰਘ, ਸ. ਗੁਰਦਿੱਤ ਸਿੰਘ, ਗਿਆਨੀ ਸਰਦੂਲ ਸਿੰਘ ਚੋਗਲ (ਮਿਤੀ 25 ਜੁਲਾਈ, 1980)।
14. ਤਸਦੀਕ ਕਰਨ ਵਾਲੇ : ਮਾਸਟਰ ਮੋਹਨ ਸਿੰਘ ਭੱਟਪੁਰਾ (ਜੁਲਾਈ, 1980)।
15. ਤਸਦੀਕ ਕਰਨ ਵਾਲੇ : ਮਾਸਟਰ ਕਰਨ ਸਿੰਘ, ਭਾਈ ਕਿਰਪਾਲ ਸਿੰਘ, ਭਾਈ ਆਸਾ ਸਿੰਘ, ਸ. ਧੀਰਜ ਸਿੰਘ ਰੀਣ (ਸਾਰੇ ਪਿੰਡ ਸ਼ਾਲਕੋਟ), (ਮਿਤੀ 14 ਜੁਲਾਈ, 1980)।
16. ਤਸਦੀਕ ਕਰਨ ਵਾਲੇ : ਸ. ਸੇਵਾ ਸਿੰਘ, ਸ. ਗੁਰਭਜਨ ਸਿੰਘ, ਸ. ਮਿੱਠਾ ਸਿੰਘ, ਸ. ਹਿੰਮਤ ਸਿੰਘ (10 ਜੁਲਾਈ, 1980)।
17. ਤਸਦੀਕ ਕਰਨ ਵਾਲੇ : ਸ. ਰਤਨ ਸਿੰਘ, ਸ. ਜਸਵੰਤ ਸਿੰਘ, ਸ. ਠਾਕਰ ਸਿੰਘ, ਸ. ਮੋਹਨ ਸਿੰਘ (ਪਿੰਡ ਚੱਕ ਸ਼ਤਲੂ, 8 ਜੁਲਾਈ, 1980)।
18. ਤਸਦੀਕ ਕਰਨ ਵਾਲੇ : ਸ. ਮਾਨ ਸਿੰਘ, ਸ. ਸ਼ਰਨ ਸਿੰਘ, ਸ. ਗੁਰਬਖ਼ਸ਼ ਸਿੰਘ (14 ਜੁਲਾਈ, 1980)।
19. ਤਸਦੀਕ ਕਰਨ ਵਾਲੇ : ਸ. ਧਰਮ ਸਿੰਘ, ਸ. ਰਘਬੀਰ ਸਿੰਘ (10-11 ਜੁਲਾਈ, 1980)।
20. ਤਸਦੀਕ ਕਰਨ ਵਾਲੇ : ਸ. ਜੋਧ ਸਿੰਘ, ਸ. ਧਰਮ ਸਿੰਘ, ਸ੍ਰੀਮਤੀ ਠਾਕਰ ਕੌਰ ਪਤਨੀ ਸ. ਜਸਵੰਤ ਸਿੰਘ ਬਾਲੀ, ਸ. ਸੁਮੇਰ ਸਿੰਘ (12 ਜੁਲਾਈ, 1980)।
21. ਤਸਦੀਕ ਕਰਨ ਵਾਲੇ : ਮਾਸਟਰ ਠਾਕਰ ਸਿੰਘ ਭੱਟਪੁਰਾ (9 ਜੁਲਾਈ, 1980)।
22. ਤਸਦੀਕ ਕਰਨ ਵਾਲੇ : ਮਾਸਟਰ ਮੋਹਨ ਸਿੰਘ ਅਤੇ ਸਿੰਘਪੁਰਾ ਦੇ ਹੋਰ ਸਿੱਖ (8 ਅਗਸਤ, 1980)।
23. ਤਸਦੀਕ ਕਰਨ ਵਾਲੇ : ਮਾਸਟਰ ਮੋਹਨ ਸਿੰਘ ਭੱਟਪੁਰਾ (29 ਜੁਲਾਈ, 1980)।
24. ਤਸਦੀਕ ਕਰਨ ਵਾਲੇ : ਮਾਸਟਰ ਮੋਹਨ ਸਿੰਘ (11 ਅਗਸਤ, 1980)।
25. ਤਸਦੀਕ ਕਰਨ ਵਾਲੇ : ਮਾਸਟਰ ਮੋਹਨ ਸਿੰਘ ਤੇ ਪਿੰਡ ਦੇ ਹੋਰ ਸਿੰਘ (13 ਅਗਸਤ, 1980)।
26. ਤਸਦੀਕ ਕਰਨ ਵਾਲੇ : ਪਿੰਡ ਦੇ ਸਿੰਘ (14 ਅਗਸਤ, 1980)।
27. ਤਸਦੀਕ ਕਰਨ ਵਾਲੇ : ਸ. ਅਜੀਤ ਸਿੰਘ, ਸ. ਝੰਡਾ ਸਿੰਘ (15 ਅਗਸਤ, 1980)।
28. ਤਸਦੀਕ ਕਰਨ ਵਾਲੇ : ਸ. ਜਨਕ ਸਿੰਘ ਸੋਢੀ, ਮਾਸਟਰ ਜੋਧ ਸਿੰਘ, ਸ. ਜਸਵੰਤ ਸਿੰਘ ਸਲਿਆਲ (16 ਅਗਸਤ, 1980)।
29. ਤਸਦੀਕ ਕਰਨ ਵਾਲੇ : ਗਿਆਨੀ ਜਸਵੰਤ ਸਿੰਘ, ਸ. ਸੁਦਾਗਰ ਸਿੰਘ (17 ਅਗਸਤ, 1980)।

30. ਤਸਦੀਕ ਕਰਨ ਵਾਲੇ : ਭਾਈ ਆਇਆ ਸਿੰਘ, ਭਾਈ ਦਰਸ਼ਨ ਸਿੰਘ (19 ਅਗਸਤ, 1980)।
31. ਤਸਦੀਕ ਕਰਨ ਵਾਲੇ : ਗਿਆਨੀ ਹਰਬੰਸ ਸਿੰਘ, ਗਿਆਨੀ ਨਿਰਮਲ ਸਿੰਘ, ਸ. ਸੰਤ ਸਿੰਘ, ਸ. ਆਇਆ ਸਿੰਘ (20 ਅਗਸਤ, 1980)।
32. ਤਸਦੀਕ ਕਰਨ ਵਾਲੇ : ਸ. ਮਤਵਾਲ ਸਿੰਘ, ਸ. ਮਿੱਠਾ ਸਿੰਘ (22 ਅਗਸਤ, 1980)।
33. ਤਸਦੀਕ ਕਰਨ ਵਾਲੇ : ਭਾਈ ਅਮੋਲਕ ਸਿੰਘ, ਗਿਆਨੀ ਕੀਰਤ ਸਿੰਘ ਮਾਸਟਰ ਕਰਨ ਸਿੰਘ (24 ਅਗਸਤ, 1980)।
34. ਤਸਦੀਕ ਕਰਨ ਵਾਲੇ : ਸ. ਸੁਦਾਗਰ ਸਿੰਘ, ਸ. ਮੋਹਨ ਸਿੰਘ ਮਾਸਟਰ (28 ਅਗਸਤ, 1980)।
35. ਤਸਦੀਕ ਕਰਨ ਵਾਲੇ : ਗਿਆਨੀ ਉਜਾਗਰ ਸਿੰਘ, ਸ. ਰਵੇਲ ਸਿੰਘ, ਮਾਸਟਰ ਅਜੀਤ ਸਿੰਘ (5 ਸਤੰਬਰ, 1980)।
36. ਤਸਦੀਕ ਕਰਨ ਵਾਲੇ : ਸ. ਜਸਵੰਤ ਸਿੰਘ, ਫਾਰੈਸਟ ਗਾਰਡ (6 ਸਤੰਬਰ, 1980)।
37. ਤਸਦੀਕ ਕਰਨ ਵਾਲੇ : ਸ. ਸਾਧੂ ਸਿੰਘ, ਸ. ਮੱਖਣ ਸਿੰਘ (15 ਸਤੰਬਰ, 1980)।

# ਸ਼੍ਰੋਮਣੀ ਡੇਰਾ ਸੰਤਪੁਰਾ ਨੰਗਾਲੀ ਸਾਹਿਬ : ਸਰੂਪ ਤੇ ਮਹੱਤਵ

ਦਸ਼ਮੇਸ਼ ਪਿਤਾ ਦੇ ਦਰਬਾਰ ਵਿਚ ਪਹਾੜ ਦੇਸ਼ ਕਸ਼ਮੀਰ ਦੇ ਸਿੱਖਾਂ ਦਾ ਬੜਾ ਸਤਿਕਾਰ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਖਿਡਾਵਾ ਭਾਈ ਚੌਪਾ ਸਿੰਘ ਛਿੱਬਰ ਸਭ ਤੋਂ ਪਹਿਲਾਂ ਅਧਿਆਪਕ ਤੇ ਸ਼ਸਤਰ ਵਿੱਦਿਆ ਦਾ ਉਸਤਾਦ[1] ਰਿਹਾ ਸੀ। ਗੁਰੂ ਸਾਹਿਬ ਨੇ ਖਾਲਸਾ ਪੰਥ ਸਾਜਣ ਸਮੇਂ, ਪੰਜ ਕਸ਼ਮੀਰੀ ਸਿੱਖਾਂ—ਕ੍ਰਿਪਾ ਸਿੰਘ, ਰਾਮ ਸਿੰਘ, ਗੁਰਮੁੱਖ ਸਿੰਘ, ਦਯਾ ਸਿੰਘ ਆਦਿ ਨੇ ਗੁਰੂ ਸਾਹਿਬ ਦੇ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਪਾਣ ਕਰਨ ਵਿਚ ਪਹਿਲ ਕੀਤੀ ਸੀ[2] ਅਤੇ ਬਾਅਦ ਵਿਚ ਗੁਰੂ ਜੀ ਨੇ ਸਿੱਖੀ ਪ੍ਰਚਾਰ ਲਈ ਪੁਣਛ ਅਤੇ ਕਸ਼ਮੀਰ ਵੱਲ ਸਿੱਖ ਪ੍ਰਚਾਰਕਾਂ ਨੂੰ ਰਵਾਨਾ ਕੀਤਾ[3]। ਖਾਲਸਾ ਪੰਥ ਦੀ ਵ੍ਰਿਧੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਸ਼ਮੀਰ ਅਤੇ ਪਹਾੜ ਦੇਸ਼ ਲਈ ਭਾਈ ਅਮੋਲਕ ਸਿੰਘ[4], ਭਾਈ ਫੇਰੂ ਸਿੰਘ, ਭਾਈ ਪੰਜਾਬ ਸਿੰਘ ਵਿਸ਼ੇਸ਼ ਸੇਵਕਾਂ ਨੂੰ ਭੇਜਿਆ। ਇਸ ਤਰ੍ਹਾਂ ਖੰਡੇ ਬਾਟੇ ਵਾਲਾ ਸਾਬਤ ਸੂਰਤ ਅੰਮ੍ਰਿਤਧਾਰੀ ਸਿੰਘਾਂ ਦੇ ਸਰੂਪ ਇਸ ਜਨਤੇ ਬੇਨਜ਼ੀਰ ਵਿਚ ਅਠ੍ਹਾਰਵੀਂ ਸਦੀ ਵਿਚ ਦਿਖਾਈ ਦੇਣ ਲੱਗ ਪਏ। ਭਾਈ ਅਮੋਲਕ ਸਿੰਘ ਜੀ ਕਸ਼ਮੀਰ ਵਿਚ ਖਾਲਸਾ ਪੰਥ ਦੇ ਪ੍ਰਚਾਰ ਦੇ ਮੋਹਰੀ ਬਣੇ। ਪ੍ਰਚਾਰ ਦੌਰਾਨ ਗੁਰਬਾਣੀ ਦੀਆਂ ਸੈਂਚੀਆਂ, ਪੰਜ ਗ੍ਰੰਥੀ, ਦਸ ਗ੍ਰੰਥੀ, ਨਿਤਨੇਮ ਦੇ ਗੁਟਕੇ ਆਦਿ ਆਪਣੇ ਹੱਥੀਂ ਤਿਆਰ ਕਰ ਕੇ ਨਵੇਂ ਸਜੇ ਸਿੰਘ ਪਰਿਵਾਰਾਂ ਵਿਚ ਵੰਡਣ ਦੀ ਸੇਵਾ ਸੰਭਾਲ ਲਈ। ਜਨਮ ਸਾਖੀ ਭਾਈ ਬਾਲੇ ਵਾਲੀ ਦੀਆਂ ਕਈ ਨਕਲਾਂ ਕਰਕੇ ਹਰ ਨਗਰ ਅਤੇ ਵਸੋਂ ਵਿਚ ਪ੍ਰਚਾਰ ਹਿਤ ਵੰਡੀਆਂ।[5]

ਸ਼੍ਰੋਮਣੀ ਡੇਰਾ ਸੰਤਪੁਰਾ ਨੰਗਾਲੀ ਸਾਹਿਬ ਦੇ ਸੰਤਾਂ ਮਹੰਤਾਂ ਦਾ ਵਿਸਥਾਰ ਨਾਲ ਜ਼ਿਕਰ ਕਰਾਂਗੇ।

ਸੰਤ ਫੇਰੂ ਸਿੰਘ ਜੀ ਦਾ ਜਨਮ (1636-1710 ਈ.) ਚੌਧਰੀ ਗੁਰਦਾਸ ਮਲ ਦੇ ਘਰ ਰਜੋਈਏ ਸ਼ਹਿਰ ਜ਼ਿਲ੍ਹਾ ਹਜ਼ਾਰਾ[6] ਵਿਚ ਹੋਇਆ। ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਸ਼ਨ-ਦੀਦਾਰ ਕੀਤੇ ਅਤੇ 'ਖੰਡੇ ਕੀ ਪਾਹੁਲ' ਦਾ ਦ੍ਰਿਸ਼ ਅੱਖੀਂ ਵੇਖਿਆ। ਗੁਰੂ ਸਾਹਿਬ ਦੇ ਪੰਜ ਪਿਆਰਿਆਂ ਪਾਸੋਂ 'ਖੰਡੇ ਕੀ ਪਾਹੁਲ'[7] ਲਈ। ਗੁਰੂ ਸਾਹਿਬ ਦੇ ਸਮਕਾਲੀ ਹੋਣ ਕਾਰਨ, ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਪਹਾੜ ਦੇਸ਼ ਕਸ਼ਮੀਰ ਵਿਚ ਸਿੱਖੀ ਪ੍ਰਚਾਰ ਲਈ ਆਏ ਸਨ। ਸਿੱਖ ਧਰਮ ਦੇ ਪ੍ਰਚਾਰ ਲਈ ਆਪ ਜੀ ਜਿਹਲਮ, ਪੋਠੋਹਾਰ, ਰਾਵਲਪਿੰਡੀ, ਹਜ਼ਾਰਾ, ਪਿਸ਼ਾਵਰਰਕਾਬਲ, ਰੁਸਤਮ ਸੁਦਮਾ, ਅਜ਼ਾਣੇ, ਰੋਜ਼ੋਈਏ, ਧਮਧੌੜ ਆਦਿ ਦੇ ਦੌਰੇ ਕੀਤੇ। ਕਾਬਲ ਅਤੇ ਧਮਧੋੜ ਵਿਚ ਆਪ ਦੀ ਯਾਦ ਵਿਚ ਗੁਰਦੁਆਰਾ ਕਾਇਮ ਸੀ। ਕਲਗੀਧਰ ਪਾਤਸ਼ਾਹ ਨੂੰ ਅਨੇਕਾਂ ਵਾਰ ਸਿੱਖ ਸੰਗਤਾਂ ਵੱਲੋਂ ਕਾਰ ਭੇਟਾਂ ਲੈ ਕੇ ਭੇਜਦੇ ਰਹੇ। ਆਪ ਜੀ ਰੂਹਾਨੀ ਰੰਗ ਵਿਚ ਰੰਗੇ ਰਹਿੰਦੇ ਸਨ। ਇਕ ਤਲਵਾਰ ਤੇ ਬੈਰਾਗਣ ਹਮੇਸ਼ਾ ਕਮਰ ਰੱਖਦੇ ਸਨ। ਇਨ੍ਹਾਂ ਦੀ ਵੰਸ਼ ਵਿਚੋਂ ਬੰਬਈ ਕੋਲੀਵਾੜੇ ਵਿਖੇ ਭਾਈ ਗੰਡਾ ਸਿੰਘ ਰਹਿੰਦੇ ਸਨ। 1710 ਈ. ਵਿਚ ਸੰਤ ਪੰਜਾਬ ਸਿੰਘ ਜੀ ਨੂੰ ਡੇਰਾ ਦਾ ਮੁੱਖੀ ਥਾਪ

ਕੇ ਗੁਰਪੁਰੀ ਸਿਧਾਰ ਗਏ।

ਸੰਤ ਪੰਜਾਬ ਸਿੰਘ ਦਾ ਜਨਮ (1672-1736 ਈ.) ਸ਼ਾਹੂਕਾਰ ਹਰੀ ਰਾਮ ਦੇ ਘਰ ਨੰਦਹੜ ਸ਼ਹਿਰ ਪਾਕਸਤਾਨ[8] ਵਿਚ ਹੋਇਆ। ਗੁਰਮੁਖੀ ਤੋਂ ਇਲਾਵਾ ਫ਼ਾਰਸੀ ਵੀ ਪੜ੍ਹ ਲਿੱਖ ਲੈਂਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਪਿਆਰਿਆਂ ਪਾਸੋਂ 'ਖੰਡੇ ਕੀ ਪਾਹੁਲ' ਲਈ ਸੀ।

ਸਿੰਘ ਪੰਥ ਜਬ ਗੁਰੂ ਚਲਾਇਓ। ਤਬ ਇਸਕੋ ਭੀ ਅੰਮ੍ਰਿਤ ਛਕਾਇਓ।
ਤਬਤੇ ਏਹ ਪੰਜਾਬ ਸਿੰਘ ਥੀਓ। ਰੌਚਾ ਸਿੰਘ ਚੇਲਾ ਇਨ ਕੀਓ।
ਕਾਸ਼ਮੀਰ ਅਰ ਪੋਠੋਹਾਰਹਿ। ਸੇਵਕ ਲੋਕ ਭਇ ਤਹਿ ਸਾਰਹਿ।[9]

ਗੁਰੂ ਸਾਹਿਬ ਨੇ ਇਨ੍ਹਾਂ ਨੂੰ ਵੀ ਸੰਤ ਫੇਰੂ ਸਿੰਘ ਨਾਲ ਗੁਰੂ ਨਾਨਕ ਵਿਚਾਰਧਾਰਾ ਨੂੰ ਪ੍ਰਚਾਰਨ ਲਈ ਪਹਾੜ ਦੇਸ਼ ਕਸ਼ਮੀਰ ਵੱਲ ਰਵਾਨਾ ਕੀਤਾ। ਹਰ ਸ਼ਹਿਰ ਅਤੇ ਨਗਰਾਂ ਵਿਚ ਜਾ ਕੇ ਸਿੱਖੀ ਪ੍ਰਚਾਰ ਕੀਤਾ। ਛਤ੍ਰ ਕੈਲਾਸ਼ ਪਿੰਡ ਦੇ ਨੇੜੇ ਦਰਿਆ ਦੇ ਕਿਨਾਰੇ ਪੱਕੇ ਡੇਰੇ ਲਾ ਦਿੱਤੇ ਜਿੱਥੇ ਇਲਾਕੇ ਦੇ ਸੁਲਤਾਨ ਅਤੇ ਖੱਖੇ ਬੰਬੇ ਅਸ਼ੀਰਵਾਦ ਲਈ ਅਪੜਦੇ ਸਨ। ਮਟਨ ਸਾਹਿਬ ਕਸ਼ਮੀਰ ਵਿਚ ਇਕ ਵੇਰਾਂ ਆਪ ਨੇ ਭਾਰੀ ਅੰਮ੍ਰਿਤ ਪ੍ਰਚਾਰ ਕੀਤਾ ਜਿਸ ਕਾਰਨ ਅਨੇਕਾਂ ਕਸ਼ਮੀਰੀ ਪੰਡਤਾਂ ਨੇ 'ਖੰਡੇ ਕੀ ਪਾਹੁਲ' ਲੈ ਕੇ ਸਿੰਘ ਸੱਜ ਗਏ। ਉਨ੍ਹਾਂ ਦੇ ਖ਼ਾਸ ਸੇਵਕਾਂ ਵਿਚ ਸਖੀ ਸੁਲਤਾਨ ਫ਼ਕੀਰ, ਬਲੇਰੇ ਦੇ ਭਾਈ ਗਲਾਬੂ, ਭਾਈ ਭੰਤੂ ਸਿੰਘ, ਭਾਈ ਰੌਚਾ ਸਿੰਘ ਜੀ ਆਦਿ ਸਨ। ਡੇਰੇ ਦੀ ਸੇਵਾ ਭਾਈ ਰੌਚਾ ਸਿੰਘ ਜੀ ਨੂੰ ਦੇ ਕੇ 1736 ਈ. ਵਿਚ ਗੁਰਪੁਰੀ ਸਿਧਾਰ ਗਏ।

ਸੰਤ ਰੌਚਾ ਸਿੰਘ ਜੀ ਦਾ ਜਨਮ (1688-1803 ਈ.) ਪਿੰਡ ਕੌਸਾਂ ਜ਼ਿਲ੍ਹਾ ਹਜ਼ਾਰਾ ਭਾਈ ਪੰਜਾਬੇ ਦੇ ਘਰ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਆਪ ਜੀ ਨੇ ਪਹਿਲੀ ਵੇਰ ਮਾਲਵੇ ਵਿਚ ਕੀਤੇ ਸਨ ਅਤੇ 'ਖੰਡੇ ਕੀ ਪਾਹੁਲ' ਲੈ ਕੇ ਖਾਲਸਾ ਸੱਜੇ। ਪੀੜ੍ਹੀਆਂ-ਦਰ-ਪੀੜ੍ਹੀਆਂ ਇਹ ਰੁਵਾਇਤ ਹੈ ਕਿ ਇਕ ਰਾਤ ਸਮੇਂ ਦਸ਼ਮੇਸ਼ ਜੀ ਨੇ ਸੁਪਨੇ ਵਿਚ ਤੀਰ ਦੀ ਨੋਕ ਨਾਲ ਉਠਾਇਆ ਅਤੇ ਸੰਤ ਪੰਜਾਬ ਸਿੰਘ ਜੀ ਕੋਲ ਛੱਤ੍ਰ ਕੈਲਾਸ਼ ਜਾਣ ਦੀ ਤਾਕੀਦ ਕੀਤੀ। ਇੰਝ ਆਪ ਨੇ ਸ਼ਾਹ ਦੀ ਨੌਕਰੀ ਛੱਡ ਅਗੜ ਨਦੀ ਦੇ ਕੰਢੇ ਸੰਤ ਪੰਜਾਬ ਸਿੰਘ ਜੀ ਨਾਲ ਮੁਲਾਕਾਤ ਕੀਤੀ।

ਸੰਤ ਰੌਚਾ ਸਿੰਘ ਜੀ ਹਰ ਸਮੇਂ ਸ਼ਸਤਰ ਧਾਰਨ ਕਰਦੇ ਸਨ ਅਤੇ ਸਿੱਖ ਸੰਗਤਾਂ ਨੂੰ ਸ਼ਸਤਰ ਧਾਰਨ ਕਰਨ ਦੀ ਸਿੱਖਿਆ ਦੇਂਦੇ ਸਨ। ਆਪ ਜੀ ਨਾਲ ਹਮੇਸ਼ਾ ਚਾਰ ਸੌ ਦੇ ਕਰੀਬ ਹਥਿਆਰਬੰਦ ਘੋੜ ਸਵਾਰ ਸਿੰਘ ਰਹਿੰਦੇ ਸਨ। ਸਿੱਖੀ ਦੇ ਪ੍ਰਚਾਰ ਲਈ ਆਪ ਨੇ ਅਨੇਕਾਂ ਸ਼ਹਿਰਾਂ, ਨਗਰਾਂ ਦਾ ਦੌਰਾ ਕੀਤਾ। ਆਪ ਜੀ ਦੀ ਯਾਦ ਵਿਚ ਹਵਾਲਦਾਰ ਸ੍. ਮਹਾਂ ਸਿੰਘ ਨੇ ਗੁਰਦੁਆਰਾ ਬਣਾਇਆ ਸੀ। ਪੁਣਛ ਵਿਚ ਹਿੰਦੂ ਸਿੱਖ ਡਰ ਦੇ ਕਾਰਨ ਮੁਸਲਮਾਨ ਰੀਤਾਂ ਕਰਦੇ ਸਨ, ਭਾਈ ਸਾਹਿਬ ਨੇ ਖੁੱਲ੍ਹੇ ਦੀਵਾਨ ਲਾ ਕੇ ਰੀਤਾਂ ਕਰਨ ਤੋਂ ਸੰਗਤਾਂ ਨੂੰ ਵਰਜਿਆ ਅਤੇ ਦਸ਼ਮੇਸ਼ ਪਿਤਾ ਦੇ ਖੰਡੇ ਬਾਟੇ ਦਾ ਪ੍ਰਚਾਰ ਕਰਕੇ ਨਿਰਭੈਵ ਰਹਿਣ ਦਾ ਉਪਦੇਸ਼ ਦਿੱਤਾ। ਆਪ ਜੀ ਨੇ ਕਈ ਨਗਰਾਂ ਸ਼ਹਿਰਾਂ ਵਿਚ ਗੁਰਦੁਆਰੇ ਉਸਾਰੇ।

ਇਕ ਵੇਰ ਕੋਠੀਆਂ ਨਗਰ (ਪੁਣਛ) ਵਿਚ ਪ੍ਰਸਿੱਧ ਮੁਸਲਮਾਨ ਰਾਜਾ ਜਬਤੂ ਜਬਿਆਲ ਆਪਣੇ ਸਾਥੀਆਂ ਸਮੇਤ 'ਕੋਟਹਿੜਾ' ਪਿੰਡ ਦੇ ਹੇਠਾਂ ਮਾਹਲ ਨਦੀ ਦੇ ਕੰਢੇ (ਗਲੇ ਦੇ ਗੰਢ

ਉੱਤੇ) ਆ ਖਲੋਤਾ, ਇਹ ਸਮਝ ਕੇ ਕਿ ਸੰਤ ਰੌਚਾ ਸਿੰਘ ਦੇ ਪਾਸ ਕਾਫ਼ੀ ਰੁਪਿਆ ਅਤੇ ਸਮਾਨ ਹੈ ਲੁਟਿਆ ਜਾਏ। ਜਦੋਂ ਸੰਤ ਜੀ ਹਥਿਆਰਬੰਦ ਸਿੰਘਾਂ ਸਮੇਤ ਨਦੀ ਪਾਰ ਕਰ ਰਹੇ ਸਨ ਤੇ ਜਬਤੂ ਜਬਿਆਲ ਨੇ ਗੋਲੀ ਚਲਾ ਦਿੱਤੀ। ਇਧਰੋਂ ਸਿੰਘਾਂ ਨੇ ਵੀ ਹੱਲਾ ਬੋਲ ਦਿੱਤਾ। ਦੋਵਾਂ ਪਾਸਿਆਂ ਤੋਂ ਘਮਸਾਨ ਦੀ ਲੜਾਈ ਹੋਈ। ਸੰਤ ਰੌਚਾ ਸਿੰਘ ਨੇ ਇਕ ਐਸਾ ਤੀਰ ਚਲਾਇਆ ਜੋ ਜਬਤੂ-ਜਬਿਆਲ ਦੀ ਛਾਤੀ ਤੇ ਜਾ ਲੱਗਾ ਜੋ ਥਾਂ ਤੇ ਹੀ ਮਰ ਗਿਆ।[11] ਜਬਤੂ ਦੇ ਸਾਰੇ ਸਾਥੀ ਭੱਜ ਗਏ। ਇਸ ਲੜਾਈ ਦੀ ਸਾਰੇ ਇਲਾਕੇ ਵਿਚ ਬਹੁਤ ਚਰਚਾ ਹੋਈ ਅਤੇ ਸੰਤ ਰੌਚਾ ਸਿੰਘ ਦੇ ਇਸ ਮੀਰੀ ਲੱਛਣ ਕਾਰਨ ਸਾਰੇ ਇਲਾਕੇ ਵਿਚ ਤੇਜ ਪ੍ਰਤਾਪ ਵੱਧ ਗਿਆ। ਇਸੇ ਪਿੰਡ 'ਕੋਟਹਿੜਾ' ਦੇ ਨੇੜੇ ਇਕ ਜੂਹ ਜੋ 'ਵਲੀਆਂ ਦੀ ਝੋਲੀ' ਕਰਕੇ ਪ੍ਰਸਿੱਧ ਹੈ, ਆਪ ਜੀ ਦੀ ਮੁਲਾਕਾਤ 'ਸੰਤ ਮੇਲਾ ਸਿੰਘ' ਜੀ ਨਾਲ ਹੋਈ। ਸੰਤ ਰੌਚਾ ਸਿੰਘ ਜੀ ਇਕ ਵਾਰ ਬਰਾਸਤਾ ਬਾਗ ਚਕਾਰ ਜਾ ਰਹੇ ਸਨ ਕਿ ਰਸਤੇ ਵਿਚ 'ਸੁਦਨਾਂ ਦੀ ਗਲੀ' ਨੇੜੇ ਖੱਖਿਆ ਬੰਬਿਆਂ[12] ਨਾਲ ਲੜਾਈ ਹੋਈ ਕਿਉਂਕਿ ਇਨ੍ਹਾਂ ਦਾ ਮੁੱਖੀ ਸਰਦਾਰ ਰਤਨ ਖਾਨ ਸਿੱਖਾਂ ਦਾ ਕੱਟੜ ਵਿਰੋਧੀ ਸੀ। ਸਿੱਖਾਂ ਨੇ ਖੱਖਿਆ ਬੰਬਿਆਂ ਦਾ ਕਾਫ਼ੀ ਨੁਕਸਾਨ ਕੀਤਾ, ਆਖ਼ਰ ਇਕ ਰੰਗੀ ਪੀਰ ਫ਼ਕੀਰ ਨੇ ਵਿਚ ਪੈ ਕੇ ਸਲਾਹ ਕਰਾ ਦਿੱਤੀ। ਸੰਤ ਰੌਚਾ ਸਿੰਘ ਅਤੇ ਸਿੰਘਾਂ ਦੀਆਂ ਝੜੱਪਾਂ ਕਮਰਾਜ਼ ਇਲਾਕੇ ਵਿਚ ਕਸ਼ਮੀਰ ਦੇ ਸੂਬੇ ਨਾਲ ਵੀ ਹੋਈਆਂ ਦੱਸੀਆਂ ਜਾਂਦੀਆਂ ਹਨ। ਸ਼ਾਲਕੋਟ ਪਿੰਡ (ਕਸ਼ਮੀਰ) ਵਿਚ ਕਈ ਮਹੀਨੇ ਜਾਂ ਵਰ੍ਹੇ ਰਹਿ ਕੇ ਇਕਾਂਤ ਜੰਗਲ ਵਿਚ ਤਪੱਸਿਆ ਕੀਤੀ ਜੋ ਅੱਜਕਲ੍ਹ ਤਪਿਆਨਾ ਸਾਹਿਬ ਗੁਰਦੁਆਰਾ ਕਰਕੇ ਪ੍ਰਸਿੱਧ ਹੈ। ਧੰਮਨੀ ਦੇ ਰਾਜੇ ਸਲਾਬਤ ਖਾਨ ਨੂੰ ਕਿਸੇ ਬੀਮਾਰੀ ਤੋਂ ਨਿਜਾਤ ਦੁਆਈ ਜਿਸ ਦੇ ਫਲਸਰੂਪ ਉਸ ਨੇ ਡੇਰੇ ਦੇ ਨਾਂ ਤੇ ਕਾਫ਼ੀ ਜਾਗੀਰ ਲਾ ਦਿੱਤੀ। ਸਲਾਬਤ ਖਾਨ ਦੀ ਵੰਸ਼ ਦੇ ਆਦਮੀ ਅਜੇ ਤੀਕ ਨੰਗੇ ਪੈਰੀਂ ਯਾਤਰਾ ਕਰਦੇ ਅਤੇ ਡੇਰੇ ਨੂੰ ਮੰਨਦੇ ਹਨ। ਸੰਤ ਰੌਚਾ ਸਿੰਘ ਜੀ ਮਹਾਨ ਆਤਮ ਸ਼ਕਤੀ ਵਾਲੇ ਮਹਾਂਪੁਰਖ ਹੋਏ ਹਨ। ਸੰਤ ਜੀ ਨੇ ਸੰਤ ਮੇਲਾ ਸਿੰਘ ਨੂੰ ਡੇਰੇ ਦੀ ਸੇਵਾ ਸੌਂਪ ਕੇ ਅਪ੍ਰੈਲ 1803 ਈਸਵੀ ਵਿਚ ਰਾਵਲਾਕੋਟ ਵਿਚ ਪ੍ਰਲੋਕ ਗਮਨ ਕਰ ਗਏ।

ਸੰਤ ਮੇਲਾ ਸਿੰਘ (1783-1854 ਈ.) ਦਾ ਜਨਮ ਭਾਈ ਮੱਖਣ ਸਿੰਘ ਦੇ ਘਰ ਪਿੰਡ ਕੋਟੇਹੜੀ (ਬਾਗ, ਪੁਣਛ) ਵਿਚ ਹੋਇਆ। ਸੰਤ ਮੇਲਾ ਸਿੰਘ ਨੇ ਪੁਣਛ ਸ਼ਹਿਰ ਤੋਂ ਤਿੰਨ ਮੀਲ ਦੂਰ ਦਰੰਗਲੀ ਨਦੀ ਦੇ ਕੰਢੇ ਇਕ ਸੁੰਦਰ ਪਹਾੜੀ-ਨੁਮਾ ਸਥਾਨ ਤੇ 'ਨੰਗਲੀ ਸਾਹਿਬ'[13] ਡੇਰਾ 1817 ਈ. ਵਿਚ ਕਾਇਮ ਕੀਤਾ। ਇਸੇ ਵਰ੍ਹੇ ਸੰਗਤਾਂ ਦੀ ਆਵਾਜਾਈ, ਸਤਿਸੰਗ ਦਾ ਪ੍ਰਵਾਹ ਅਤੇ ਲੰਗਰ ਦੀ ਪ੍ਰਥਾ ਸ਼ੁਰੂ ਹੋ ਗਈ। ਆਪ ਜੀ ਦਾ ਜੀਵਨ ਗੁਰਬਾਣੀਨੁਮਾ, ਧਾਰਣਾ ਫ਼ਕੀਰਾਨਾ ਅਤੇ ਮੁੱਖੜਾ ਇਲਾਹੀ ਸੀ। 'ਨੰਗਾਲੀ' ਸਾਹਿਬ ਦਾ ਧਾਰਮਿਕ ਕੇਂਦਰ ਸਾਰੇ ਪਹਾੜ ਦੇਸ਼ ਕਸ਼ਮੀਰ ਵਿਚ ਮਕਬੂਲ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਜਦੋਂ ਕਸ਼ਮੀਰ ਫ਼ਤਹਿ ਕਰਨ ਦੀ ਨੀਅਤ ਨਾਲ 1814 ਈ.[14] ਨੰਗਾਲੀ ਸਾਹਿਬ ਪੁੱਜੇ ਤਾਂ ਭਾਈ ਮੇਲਾ ਸਿੰਘ ਨਾਲ ਮੁਲਾਕਾਤ ਕੀਤੀ। ਸੰਤ ਜੀ ਨੇ ਮਹਾਰਾਜਾ ਸਾਹਿਬ ਨੂੰ ਦੱਸਿਆ ਕਿ ਭਾਰੀ ਬਰਫ਼ ਵਿਚ ਰਸਤਾ ਨਾ ਮਿਲਣ ਦੇ ਵਿਚਾਰ ਪੇਸ਼ ਕੀਤੇ। ਆਖ਼ਰ ਸ਼ੇਰੇ ਪੰਜਾਬ ਨੇ ਸਲਾਹ ਮੰਨ ਕੇ ਵਾਪਸ ਆਉਣ ਦੀ ਸੋਚ ਲਈ। ਕੁਝ ਜਗੀਰ ਡੇਰੇ ਨਾਲ ਲਾ ਦਿੱਤੀ। ਦੁਬਾਰਾ ਜਦੋਂ ਮਹਾਰਾਜਾ ਸਾਹਿਬ ਨੇ 20 ਅਪ੍ਰੈਲ 1819 ਈ.[15] ਨੂੰ

ਕਸ਼ਮੀਰ ਤੇ ਚੜ੍ਹਾਈ ਕਰ ਦਿੱਤੀ ਤਾਂ ਆਪ ਜੀ ਨਾਲ ਫ਼ਿਰ ਮੁਲਾਕਾਤ ਹੋਈ। ਜਗੀਰ ਵਜੋਂ ਚਾਰ ਪਿੰਡ ਨਗਾਲ, ਕਨਕੋਟ ਆਦਿ ਡੇਰੇ ਨਾਲ ਲਾ ਦਿੱਤੇ। ਮਹਾਰਾਜਾ ਗੁਲਾਬ ਸਿੰਘ ਨੇ ਵੀ ਡੇਰੇ ਨਾਲ ਅੱਠ ਪਿੰਡ ਲਾ ਦਿੱਤੇ ਜਿਵੇਂ ਖੜੀ, ਤ੍ਰੁੱਟੀ, ਭੌਂਠ, ਰਾਵਲਾਕੋਟ, ਬਰਮਨ, ਬੁਲਾਮਾ ਅਤੇ ਸ਼ਾਲਕੋਟ (ਕਸ਼ਮੀਰ) ਆਦਿ। ਬਹੁਤ ਸਾਰੀਆਂ ਅਸਿੱਖ ਕੁਰੀਤੀਆਂ ਤੋਂ ਲੋਕਾਂ ਨੂੰ ਹਟਾਇਆ। ਗੁਰਦੁਆਰਿਆਂ ਦਾ ਤਾਮੀਰੀ ਕੰਮ ਜਾਰੀ ਰੱਖਿਆ। ਸੰਤ ਮੇਲਾ ਸਿੰਘ ਨੇ ਕਸ਼ਮੀਰ ਦੇ ਦੌਰੇ ਸਮੇਂ ਕਰਨਲ ਮੀਹਾਂ ਸਿੰਘ ਨਾਲ ਵੀ ਮੁਲਾਕਾਤ ਕੀਤੀ। ਭਾਨਤੀਨ ਦੀ ਲੜਾਈ ਸੰਤ ਜੀ ਨੇ ਬੜੀ ਸਫਲਤਾ ਨਾਲ ਲੜੀ। ਭਾਈ ਮੰਨਾ ਸਿੰਘ ਨੂੰ ਡੇਰੇ ਦੀ ਜ਼ਿੰਮੇਵਾਰੀ ਸੌਂਪ 1854 ਈ. ਨੂੰ ਅਕਾਲ ਚਲਾਣਾ ਕਰ ਗਏ। ਆਪ ਜੀ ਦੇ ਹੱਥ ਦੀ ਮਾਲਾ, ਮੁੰਦਰੀ ਅਤੇ ਗਾਤਰੇ ਵਾਲੀ ਕਿਰਪਾਨ ਅਜੇ ਤੱਕ ਨੰਗਾਲੀ ਸਾਹਿਬ ਵਿਚ ਯਾਦਗਾਰ ਵਜੋਂ ਸੁਰੱਖਿਅਤ ਹਨ।

ਸੰਤ ਮੰਨਾ ਸਿੰਘ (1791-1870 ਈ.) ਦਾ ਜਨਮ ਸ੍. ਮਿੱਠਾ ਸਿੰਘ ਦੱਤ ਬ੍ਰਾਹਮਣ ਦੇ ਘਰ ਪਿੰਡ ਡਲ (ਬਾਗ, ਪੁਣਛ) ਵਿਚ ਹੋਇਆ। ਆਪ ਪੁਸਤਕਾਂ ਦੇ ਚੰਗੇ ਗਿਆਤਾ, ਰਾਗ ਵਿਦਿਆ ਤੋਂ ਜਾਣੂ ਅਤੇ ਚੰਗੇ ਕੀਰਤਨੀਏ ਪ੍ਰਸਿੱਧ ਸਨ। 1854 ਈ. ਨੂੰ ਨੰਗਾਲੀ ਡੇਰਾ ਦਾ ਜਾਂ-ਨਸ਼ੀਨ ਥਾਪਿਆ ਗਿਆ। ਮਹਾਰਾਜਾ ਰਣਬੀਰ ਸਿੰਹੁ ਅਤੇ ਮਹਾਰਾਜ ਮੋਤੀ ਸਿੰਹੁ ਨੇ ਆਪ ਨੂੰ ਧਾਰਮਿਕ ਫੈਸਲੇ ਕਰਨ ਦਾ ਅਧਿਕਾਰ ਦਿੱਤਾ ਸੀ[16], ਜੋ ਸਮੇਂ ਸਮੇਂ ਸਿੱਖ ਸੰਗਤਾਂ ਤੇ ਲਾਗੂ ਹੁੰਦੇ ਸਨ।

ਸੰਤ ਮੰਗਲ ਸਿੰਘ (1844-1877 ਈ.) ਦਾ ਜਨਮ ਸ੍. ਅਮਰ ਸਿੰਘ ਦੇ ਘਰ ਪਿੰਡ ਡੱਲ ਵਿਖੇ ਹੋਇਆ। ਇਹ ਸੰਤ ਮੰਨਾ ਸਿੰਘ ਦੇ ਭਰਾਤਾ ਸਨ। 1870 ਈ. ਵਿਚ ਸੰਤ ਮੰਨਾ ਸਿੰਘ ਨੇ ਇਨ੍ਹਾਂ ਨੂੰ ਡੇਰੇ ਦਾ ਜਾਂਨਸ਼ੀਨ ਮੁਕੱਰਰ ਕੀਤਾ। ਆਪ ਜੀ ਜਤੀ, ਸਤੀ, ਹੱਠੀ ਮਹਾਂਪੁਰਸ਼ ਸਨ। ਕਸ਼ਮੀਰ ਦੌਰੇ ਸਮੇਂ ਸਿਹਤ ਨਾਸਾਜ਼ ਹੋਣ ਕਾਰਨ ਭਾਈ ਰਤਨ ਸਿੰਘ ਨੂੰ ਜਾਂਨਸ਼ੀਨ ਥਾਪ ਕੇ 1877 ਈ. ਵਿਚ ਚਲਾਣਾ ਕਰ ਗਏ।

ਸੰਤ ਰਤਨ ਸਿੰਘ (1828-1889 ਈ.) ਦਾ ਜਨਮ ਪਿੰਡ ਕੋਟੇਹੜੀ (ਬਾਗ) ਭਾਈ ਨਾਮਾ ਸਿੰਘ ਦੇ ਘਰ ਹੋਇਆ। ਮੁੱਢਲੀ ਵਿੱਦਿਆ ਨੰਗਾਲੀ ਸਾਹਿਬ ਹਾਸਿਲ ਕਰਕੇ, ਖਡੂਰ ਸਾਹਿਬ ਚਲੇ ਗਏ ਜਿੱਥੇ ਗਿਆਨੀ ਤੇ ਰਾਗੀ ਪ੍ਰਸਿੱਧ ਹੋਏ। ਕਾਫ਼ੀ ਸਮਾਂ ਆ ਕੇ ਨੰਗਾਲੀ ਸਾਹਿਬ ਵਿਚ ਕੀਰਤਨ ਕਰਦੇ ਰਹੇ। ਨਿਰੰਤਰ ਬਾਰਾਂ ਸਾਲ ਧਰਮ ਪ੍ਰਚਾਰ ਕਰਦੇ ਰਹੇ। ਰਾਜਾ ਮੋਤੀ ਸਿੰਘ ਆਪ ਜੀ ਨੂੰ ਸਤਿਕਾਰ ਵਜੋਂ ਹਾਥੀ ਤੇ ਮੰਗਵਾਇਆ ਕਰਦੇ ਸਨ। 1889 ਈ. ਨੂੰ ਗੁਰਪੁਰੀ ਸਿਧਾਰ ਗਏ। ਇਸ ਤੋਂ ਪਹਿਲਾਂ ਭਾਈ ਅਵਤਾਰ ਸਿੰਘ ਨੂੰ ਡੇਰੇ ਦੀ ਜ਼ਿੰਮੇਵਾਰੀ ਸੌਂਪੀ।

ਸੰਤ ਅਵਤਾਰ ਸਿੰਘ (1865-1892 ਈ.) ਦਾ ਜਨਮ ਸੰਤ ਮੋਹਰਾ ਸਿੰਘ ਦੇ ਘਰ ਪਿੰਡ ਧੜਿਆ ਬਾਗ (ਪੁਣਛ) ਵਿਚ ਹੋਇਆ। ਸੰਤ ਰਤਨ ਸਿੰਘ ਦੇ ਗੁਰਪੁਰੀ ਸਿਧਾਰਨ ਤੋਂ ਬਾਅਦ ਸਿੱਖ ਸੰਗਤਾਂ ਨੇ ਆਪ ਜੀ ਨੂੰ ਡੇਰੇ ਦੀ ਦਸਤਾਰ ਬੰਨ੍ਹੀ। ਸ੍ਰੀ ਸਾਹਿਬ ਧਾਰਨ ਕਰਕੇ ਜੁਝਾਰੂ ਸੁਭਾਅ ਦੇ ਮਾਲਕ ਸਨ। ਇਹ ਨੰਗਾਲੀ ਸਾਹਿਬ ਦੇ ਪਹਿਲੇ ਮੁੱਖੀ ਸਨ ਜੋ ਸ਼ਿਕਾਰ ਖੇਡਦੇ ਸਨ। ਆਪ ਚੰਗੇ ਪੜ੍ਹੇ ਲਿਖੇ ਵਿਦਵਾਨ ਸਨ ਅਤੇ ਧਾਰਮਿਕ ਦੌਰੇ ਕਰਦੇ ਰਹਿੰਦੇ ਸਨ। ਕਸ਼ਮੀਰ ਦੇ ਪ੍ਰਚਾਰ ਦੌਰਾਨ ਬਾਰਾਮੂਲਾ ਵਿਚ ਕੁਝ ਦੇਰ ਬਿਮਾਰ ਰਹਿ ਕੇ ਪ੍ਰਲੋਕ ਸਿਧਾਰ ਗਏ।

ਸੰਤ ਰਤਨ ਸਿੰਘ ਮੋਦੀ ਨੂੰ ਜਾਂ-ਨਸ਼ੀਨ ਥਾਪ ਕੇ ਦਸਤਾਰ ਤੇ ਮਾਲਾ ਦਿੱਤੀ। ਜਿਹਲਮ ਦੇ ਕੰਢੇ (ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ) ਇਨ੍ਹਾਂ ਦਾ ਸਸਕਾਰ ਕੀਤਾ ਗਿਆ। ਇਹ ਦੌਰਿਆਂ ਦੌਰਾਨ ਸਿੱਖ ਸੇਵਕਾਂ ਤੋਂ ਉਗਰਾਈ ਕਰਦੇ ਸਨ।[17]

ਸੰਤ ਰਤਨ ਸਿੰਘ ਮੋਦੀ (1816-1910 ਈ.) ਦਾ ਜਨਮ ਭਾਈ ਹਜ਼ਾਰੀ ਸਿੰਘ ਦੇ ਘਰ ਪਿੰਡ ਚੌਕੀ (ਬਾਗ) ਵਿਚ ਹੋਇਆ। ਭਾਈ ਮੰਨਾ ਸਿੰਘ ਦੇ ਸਮੇਂ ਹਿਸਾਬ ਕਿਤਾਬ ਵਿਚ ਨਿਸ਼ਕਾਮ ਸੇਵਕ ਤੇ ਨਿਪੁੰਨ ਵੇਖ ਕੇ ਆਪ ਦੇ ਸਪੁਰਦ ਮੋਦੀਖਾਨਾ ਕਰ ਦਿੱਤਾ। ਆਪ ਕਾਫ਼ੀ ਸਮਾਂ ਮੋਦੀਖਾਨੇ ਦਾ ਕੰਮ ਚਲਾਉਂਦੇ ਰਹੇ, ਜਿਸ ਕਾਰਨ ਆਪ ਮੋਦੀ ਪ੍ਰਸਿੱਧ ਹੋ ਗਏ। ਪਿੰਡ ਅਗੋਰ ਵਿਚ ਸਿਹਤ ਨਾਸਾਜ ਵੇਖ ਕੇ ਭਾਈ ਮੋਹਰ ਸਿੰਘ ਨੂੰ ਡੇਰਾ ਦਾ ਜਾਂਨਸ਼ੀਨ ਥਾਪ ਕੇ 1901 ਈ. ਵਿਚ ਅਕਾਲ ਚਲਾਣਾ ਕਰ ਗਏ।

ਸੰਤ ਮੋਹਰ ਸਿੰਘ (1878-1919 ਈ.) ਦਾ ਜਨਮ ਭਾਈ ਸੁੰਦਰ ਸਿੰਘ (ਸਪੁੱਤਰ ਭਾਈ ਬੀੜਾ ਸਿੰਘ ਨੰਬਰਦਾਰ) ਦੇ ਘਰ ਪਿੰਡ ਦੇਯਾਨ ਸੁਦਨੂਤੀ (ਪੁਣਛ) ਵਿਚ ਹੋਇਆ। ਬਚਪਨ ਵਿਚ ਹੀ ਗੁਰਬਾਣੀ ਦੇ ਅਧਿਐਨ ਵਿਚ ਰੁਚਿਤ ਹੋ ਗਏ। ਆਪ ਜੀ ਦਾ ਗੁਰਬਾਣੀ ਨੁਮਾ ਜੀਵਨ ਤੇ ਤੇਜ ਪ੍ਰਤਾਪ ਖਾਲਸਾਈ ਜਾਹੋ-ਜਲਾਲ ਵਾਲਾ ਸੀ। ਡੋਗਰਾ ਮਹਾਰਾਜਾ ਪ੍ਰਤਾਪ ਸਿੰਹੁ ਆਪ ਦਾ ਵਿਸ਼ੇਸ਼ ਸਤਿਕਾਰ ਰਿਆਸਤ ਵਲੋਂ ਕਰਦੇ ਸਨ। ਇਕ ਵੇਰ ਅਕਾਲੀ ਕੌਰ ਸਿੰਘ ਨਿਹੰਗ ਨਾਲ ਗੁਰ ਮਰਿਆਦਾ 'ਖੰਡੇ ਕੀ ਪਾਹੁਲ' ਬਾਰੇ ਕਾਫ਼ੀ ਚਰਚਾ ਹੋਈ, ਜੋ ਆਪ ਨੂੰ ਬਾਅਦ ਵਿਚ ਮੰਨਣੀ ਪਈ।[18] ਮਹਾਰਾਜਾ ਭੁਪਿੰਦਰ ਸਿੰਘ ਆਫ਼ ਪਟਿਆਲਾ ਜਦੋਂ ਇਕ ਵੇਰ ਸ਼ਿਕਾਰ ਖੇਡਣ ਲਈ ਆਏ ਤਾਂ ਆਪ ਜੀ ਨਾਲ ਵਿਸ਼ੇਸ਼ ਮੁਲਾਕਾਤ ਕੀਤੀ। ਮਹਾਰਾਜਾ ਵਲੋਂ ਡੇਰੇ ਲਈ ਇਕ ਹਜ਼ਾਰ ਰੁਪਏ ਭੇਟਾ ਕੀਤੇ। ਧਰਮ ਪ੍ਰਚਾਰ ਕਰਨ ਲਈ ਆਪ ਜੀ ਸਾਰੇ ਸ਼ਹਿਰਾਂ, ਨਗਰਾਂ ਵਿਚ ਦੌਰੇ ਕੀਤੇ ਅਤੇ 1918 ਈ. ਵਿਚ ਕਸ਼ਮੀਰ ਗਏ। ਆਪ ਜੀ ਦੇ ਸਮੇਂ ਹੀ ਮਹਾਨ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਕਸ਼ਮੀਰ ਆਏ ਸਨ। 1919 ਵਿਚ ਡੇਰਾ ਦੀ ਸੇਵਾ ਭਾਈ ਮੰਗਲ ਸਿੰਘ (ਸਾਸਨ) ਨੂੰ ਬਖਸ਼ ਕੇ ਆਪ ਅਕਾਲ ਚਲਾਣਾ ਕਰ ਗਏ।

ਸੰਤ ਮੰਗਲ ਸਿੰਘ (ਸਾਸਨ) ਦਾ ਜਨਮ (1880-1947 ਈ.) ਸ੍ਰ. ਦੇਸਾ ਸਿੰਘ ਸਾਸਨ ਦੇ ਘਰ ਭਾਨਤੀਨ (ਪੁਣਛ) ਵਿਚ ਹੋਇਆ। ਸੰਤ ਮੋਹਰ ਸਿੰਘ ਪਾਸ ਰਹਿ ਕੇ ਡੇਰਾ ਨੰਗਾਲੀ ਸਾਹਿਬ ਦੀ ਸੇਵਾ ਦੇ ਨਾਲ ਨਾਲ ਪੜ੍ਹਾਈ ਵੀ ਕਰਦੇ ਰਹੇ। ਸਿੱਖ ਧਰਮ ਪ੍ਰਚਾਰ ਲਈ ਕਸ਼ਮੀਰ ਤੇ ਪੁਣਛ ਦੇ ਦੌਰੇ ਕੀਤੇ। ਉੱਥੇ ਸ੍ਰੀ ਹਜ਼ੂਰ ਸਾਹਿਬ, ਪਟਨਾ, ਅੰਮ੍ਰਿਤਸਰ, ਕਾਸ਼ੀ ਆਦਿ ਦੀ ਯਾਤਰਾ ਵੀ ਕੀਤੀ। ਆਪ ਜੀ ਬੜੇ ਜਪੀ, ਤਪੀ, ਹਠੀ ਤੇ ਸੰਜਮੀ ਸਾਦਗੀ ਪਹਿਰਾਵੇ ਵਾਲੇ ਮਹਾਂਪੁਰਸ਼ ਸੰਤ ਸਨ। ਸੈਂਕੜੇ ਲੋਕਾਂ ਨੂੰ 'ਖੰਡੇ ਕੀ ਪਾਹੁਲ' ਦੇ ਕੇ ਗੁਰੂ ਵਾਲੇ ਬਣਾਇਆ। 1947 ਈ. ਵਿਚ ਸਚਖੰਡ ਪਿਆਨਾ ਕਰ ਗਏ ਸਨ।

ਮਹੰਤ ਬਚਿੱਤਰ ਸਿੰਘ ਜੀ ਦਾ ਜਨਮ (1918-1991) ਪਿੰਡ ਹਵੇਲੀ (ਪੁਣਛ) ਵਿਚ ਸ੍ਰ. ਭੋਲਾ ਸਿੰਘ ਦੇ ਘਰ 19 ਅਪ੍ਰੈਲ 1918 ਈ. ਨੂੰ ਹੋਇਆ। ਮੁੱਢਲੀ ਵਿਦਿਆ ਭਾਈ ਸੁੰਦਰ ਸਿੰਘ, ਬੂਟਾ ਸਿੰਘ ਅਤੇ ਰਾਮ ਸਿੰਘ ਗ੍ਰੰਥੀ ਸਿੰਘਾਂ ਤੋਂ ਹਾਸਿਲ ਕੀਤੀ। ਪਹਿਲਾਂ ਸਿੱਖ ਸ਼ਹੀਦ ਮਿਸ਼ਨਰੀ ਸਕੂਲ ਤਰਨ ਤਾਰਨ ਅਤੇ ਬਾਅਦ ਵਿਚ ਸਿੱਖ ਸ਼ਹੀਦ ਮਿਸ਼ਨਰੀ ਕਾਲਜ,

ਅੰਮ੍ਰਿਤਸਰ ਤੋਂ ਦੋ ਸਾਲ ਪੜ੍ਹਾਈ ਕੀਤੀ। ਪੜ੍ਹਾਈ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਇਨ੍ਹਾਂ ਨੂੰ ਸਰਗੋਧਾ, ਗੁਰਦਾਸਪੁਰ, ਬਟਾਲਾ ਆਦਿ ਵਿਚ ਮਿਸ਼ਨਰੀ ਦੀਆਂ ਸੇਵਾਵਾਂ ਬਖਸ਼ੀਆਂ। ਸੰਤ ਮੰਗਲ ਸਿੰਘ ਨੇ ਬਚਿੱਤਰ ਸਿੰਘ ਨੂੰ ਡੇਰਾ ਨੰਗਲੀ ਸਾਹਿਬ ਬੁਲਾ ਕੇ ਆਪਣਾ ਜਾਂ-ਨਸ਼ੀਨੀ ਦੀ ਜ਼ਿੰਮੇਵਾਰੀ 23 ਅਕਤੂਬਰ 1946 ਈ. ਨੂੰ ਬਖਸ਼ ਕੇ 1947 ਈ. ਵਿਚ ਗੁਰਪੁਰੀ ਸਿਧਾਰ ਗਏ ਸਨ। ਮਹੰਤ ਬਚਿੱਤਰ ਸਿੰਘ ਜੀ ਅਧਿਆਤਮਿਕ ਅਤੇ ਪ੍ਰਬੰਧਕੀ ਗੁਣਾਂ ਦੇ ਸੁਮੇਲ ਸਨ। ਉਹ ਤਾਮੀਰਸਾਜ਼ੀ ਵਿਚ ਵਿਸ਼ੇਸ਼ ਰੁਚੀ ਰੱਖਦੇ ਸਨ ਅਤੇ ਸਿੱਖ ਬੱਚਿਆਂ ਦੇ ਵਿਦਿਅਕ ਭਵਿੱਖ ਲਈ ਹਮੇਸ਼ਾ ਫ਼ਿਕਰਮੰਦ ਰਹਿੰਦੇ ਸਨ। ਕਈ ਬੋਰਡਿੰਗ ਹਾਊਸ, ਗੁਰਦੁਆਰੇ, ਟੈਕਨੀਕਲ ਆਸ਼ਰਮ ਆਦਿ ਖੋਲ੍ਹੇ। ਸਿੱਖ ਧਰਮ ਦੇ ਪ੍ਰਚਾਰ ਤੇ ਪਾਸਾਰ ਲਈ ਗੁਰਮਤਿ ਪ੍ਰੈਸ ਖੋਲ੍ਹ ਕੇ 'ਸਿੱਖ ਸੰਦੇਸ਼' ਮਾਸਕ ਅਕਤੂਬਰ 1967 ਤੋਂ ਸ਼ੁਰੂ ਕੀਤਾ, ਜੋ ਅਜੇ ਤੱਕ ਲਗਾਤਾਰ ਛੱਪ ਰਿਹਾ ਹੈ। 1947 ਤੋਂ ਬਾਅਦ ਆਪ ਨੇ ਪੂਰੀ ਰਿਆਸਤ ਵਿਚ 'ਖੰਡੇ ਕੀ ਪਾਹੁਲ' ਦੇ ਕੇ ਹਜ਼ਾਰਾਂ ਸਿੰਘ ਸਜਾਏ। ਆਪ ਜੀ ਦਾ ਸਮੁੱਚਾ ਜੀਵਨ, ਸਿੱਖੀ ਸਿਦਕ, ਭਰੋਸਾ ਤੇ ਅਡੋਲਤਾ ਨਾਲ ਭਰਪੂਰ ਸੀ। ਆਪ ਜੀ ਦੀ ਨਿਗਰਾਨੀ ਹੇਠ ਹੀ ਮਾਰਚ 1964, 1975 ਅਤੇ 1980 ਵਿਚ ਭਾਰੀ ਸਿੱਖ ਕੈਨਵੇਨਸ਼ਨਾਂ ਹੋਈਆਂ, ਜਿਨ੍ਹਾਂ ਵਿਚ ਸਮਾਜੀ ਰਹੁ-ਰੀਤਾਂ, ਸਿੱਖ ਭਾਈਚਾਰੇ ਦੇ ਮਸਲਿਆਂ ਨੂੰ ਪ੍ਰਥੱਮਕਤਾ ਦਿੱਤੀ ਗਈ। ਹਰ ਧਰਮ ਦੇ ਲੋਕੀਂ ਆਪ ਜੀ ਦਾ ਦਿਲੋਂ ਸਤਿਕਾਰ ਕਰਦੇ ਸਨ। 74 ਸਾਲ ਦੀ ਆਯੂ ਵਿਚ ਆਪ ਜੀ 3 ਨਵੰਬਰ 1991 ਵਿਚ ਅਕਾਲ ਚਲਾਣਾ ਕਰ ਗਏ ਅਤੇ 3 ਨਵੰਬਰ 1991 ਵਿਚ ਡੇਰਾ ਨੰਗਾਲੀ ਸਾਹਿਬ ਪੁਣਛ ਵਿਚ ਸਸਕਾਰ ਹੋਇਆ, ਜਿੱਥੇ 30,000 ਲੋਕ ਮੌਜੂਦ ਸਨ। ਮਹੰਤ ਬਚਿੱਤਰ ਸਿੰਘ ਜੀ ਦੀ ਦਿੱਲੀ ਖ਼ਵਾਹਿਸ਼ ਸੀ ਕਿ ਸਿੱਖ ਬੱਚਿਆਂ ਲਈ ਇਕ ਇਕ ਇੰਜੀਨੀਅਰਿੰਗ ਕਾਲਜ ਹੋਵੇ। ਇਸ ਵਾਕ ਨੂੰ ਮਹੰਤ ਮਨਜੀਤ ਸਿੰਘ ਨੇ ਪੂਰਾ ਕਰ ਵਖਾਇਆ। ਮਹੰਤ ਮਨਜੀਤ ਸਿੰਘ ਨੂੰ ਮਹੰਤ ਬਚਿੱਤਰ ਸਿੰਘ ਦੇ ਦੁਸਹਿਰੇ ਵਾਲੇ ਦਿਨ (10 ਨਵੰਬਰ 1991) ਹਜ਼ਾਰਾਂ ਸੰਗਤਾਂ ਦੀ ਮੌਜੂਦਗੀ ਵਿਚ ਦਸਤਾਰਬੰਦੀ ਕਰਕੇ ਡੇਰਾ ਨੰਗਾਲੀ ਸਾਹਿਬ ਦੀ ਜ਼ਿੰਮੇਵਾਰੀ ਸੌਂਪੀ ਗਏ।

ਮਹੰਤ ਮਨਜੀਤ ਸਿੰਘ ਦਾ ਜਨਮ 9 ਨਵੰਬਰ 1954 ਨੂੰ ਸ੍ਰ. ਜਯਾ ਸਿੰਘ ਅਤੇ ਮਾਤਾ ਮਾਨ ਕੌਰ ਦੇ ਘਰ ਪਿੰਡ ਮੂਸਾ ਚੱਕ (ਆਰ.ਐਸ. ਪੁਰਾ) ਜੰਮੂ ਵਿਚ ਹੋਇਆ। ਮੁੱਢਲੀ ਵਿੱਦਿਆ ਆਰ.ਐਸ. ਪੁਰਾ ਤੋਂ ਪ੍ਰਾਪਤ ਕਰਕੇ ਬਿਜਲੀ ਦਾ ਡਿਪਲੋਮਾ ਆਈ.ਟੀ.ਆਈ. ਜੰਮੂ ਤੋਂ ਪਾਸ ਕੀਤਾ। ਇਨ੍ਹਾਂ ਦੇ ਬਜ਼ੁਰਗਾਂ ਦਾ ਪਿਛੋਕੜ ਪਿੰਡ ਛੱਤਰ (ਬਾਗ) ਦਾ ਹੈ। ਪਹਿਲੀ ਮੁਲਾਕਾਤ ਮਹੰਤ ਬਚਿੱਤਰ ਸਿੰਘ ਨਾਲ ਨੌਸ਼ਹਿਰਾ ਵਿਚ ਹੋਈ ਸੀ। 15 ਅਗਸਤ 1980 ਦੇ ਦਿਨ ਡਗਿਆਨਾ ਆਸ਼ਰਮ ਵਿਚ ਸੇਵਾ ਲਈ ਆ ਗਏ। ਇੱਥੇ ਰਹਿ ਕੇ ਗਿਆਨੀ ਪਾਸ ਕੀਤੀ। ਇਨ੍ਹਾਂ ਦੀ ਦਿਆਨਤਦਾਰੀ, ਮਿੱਠੇ ਸੁਭਾਅ ਅਤੇ ਵਚਨਬੱਧਤਾ ਕਾਰਨ, ਉਹ ਆਸ਼ਰਮ ਵਿਚ ਹਰਮਨ ਪਿਆਰੇ ਹੋ ਗਏ। ਸੰਤ ਸੁਭਾ ਦੇ ਮਾਲਕ ਮਹੰਤ ਬਚਿੱਤਰ ਸਿੰਘ ਨੇ ਸਾਰੀ ਆਰਥਿਕ ਜ਼ਿੰਮੇਵਾਰੀ ਇਨ੍ਹਾਂ ਨੂੰ ਸੌਂਪ ਦਿੱਤੀ। ਮਹੰਤ ਜੀ ਨੇ 1985 ਵਿਚ ਹੀ ਆਪਣਾ ਜਾਂਨਸ਼ੀਨ ਮਨਜੀਤ ਸਿੰਘ ਨੂੰ ਥਾਪ ਦਿੱਤਾ ਸੀ।

ਡਗਿਆਨਾ ਆਸ਼ਰਮ ਵਿਚ 2 ਦਸੰਬਰ 1991 ਨੂੰ ਹਜ਼ਾਰਾਂ ਸੰਗਤਾਂ ਦੀ ਮੌਜੂਦਗੀ

ਵਿਚ ਭਾਰੀ ਸਿੱਖ ਕੰਨਵੇਨਸ਼ਨ ਹੋਈ, ਜਿਸ ਵਿਚ ਸਿੱਖ ਭਾਈਚਾਰੇ ਵਿਚੋਂ ਸਮਾਜੀ ਬੁਰਾਈਆਂ ਨੂੰ ਦੂਰ ਕਰਨ ਬਾਰੇ ਉਪਰਾਲੇ ਕੀਤੇ ਗਏ। ਇਹੋ ਜਿਹੀ ਇਕ ਹੋਰ ਕੰਨਵਨਸ਼ਨ ਦਸੰਬਰ 1992 ਨੂੰ ਵੀ ਹੋਈ। 5 ਦਸੰਬਰ 1991 ਨੂੰ ਸ੍ਰੀਨਗਰ, ਬਾਰਾਮੂਲਾ, ਅਨੰਤ ਨਾਗ, ਮਟਨ ਸਾਹਿਬ ਆਦਿ ਥਾਵਾਂ ਵੱਲ ਦੌਰਾ ਕੀਤਾ। ਰਿਆਸਤ ਅਤੇ ਰਿਆਸਤ ਤੋਂ ਬਾਹਰ ਵੀ 'ਖੰਡੇ ਕੀ ਪਾਹੁਲ' ਦੇ ਕੇ ਸਿੱਖੀ ਪ੍ਰਚਾਰ ਕਰਦੇ ਰਹਿੰਦੇ ਹਨ। ਡੇਰਾ ਨੰਗਾਲੀ ਸਾਹਿਬ ਅਤੇ ਡਗਿਆਨਾ ਆਸ਼ਰਮ ਦਾ ਮਹੀਨਾ ਖਰਚਾ ਤਕਰੀਬਨ ਵੀਹ ਲੱਖ ਤੋਂ ਵੱਧ ਹੈ। 15-17 ਦਸੰਬਰ 1999 ਵਿਚ ਮਹੰਤ ਮਨਜੀਤ ਸਿੰਘ ਨੇ ਸੈਂਕੜੇ ਸ਼ਰਧਾਲੂਆਂ ਨਾਲ ਆਨੰਦਪੁਰ ਸਾਹਿਬ ਖਾਲਸਾ ਪੰਥ ਦੇ ੩੦੦ ਸਾਲਾਂ ਸਮਾਗਮ ਵਿਚ ਸ਼ਮੂਲੀਅਤ ਕੀਤੀ। ਇਹ ਵੀਹ ਬਸਾਂ ਦਾ ਕਾਫ਼ਲਾ ਸੀ। ਵਿਦਿਅਕ ਪੱਖੋਂ ਆਪ ਜੀ ਨੇ ਮਹੰਤ ਬਚਿੱਤਰ ਸਿੰਘ ਕਾਲਜ ਆਫ਼ ਇੰਜੀਨਅਰਿੰਗ ਅਤੇ ਟੈਕਨਾਲਜੀ, ਬਾਬਲੀਨਾ, ਜੰਮੂ ਵਿਚ 1998 ਈ. ਤੋਂ ਸ਼ੁਰੂ ਕੀਤਾ, ਜੋ ਅੱਜ ਸਫਲਤਾ ਪੂਰਨ ਚੱਲ ਰਿਹਾ ਹੈ। ਇਹ ਕਾਲਜ 225 ਕਨਾਲ ਵਿਚ ਫੈਲਿਆ ਹੋਇਆ ਹੈ। ਅੰਦਾਜ਼ਨ ਇਸ ਤੇ 24 ਕਰੋੜ ਰੁਪਿਆ ਖਰਚ ਆ ਚੁੱਕਾ ਹੈ। ਇਸੇ ਤਰ੍ਹਾਂ ਕਈ ਡਿਗਰੀ ਕਾਲਜ, ਗੁਰੂ ਹਰਿ ਕ੍ਰਿਸ਼ਨ ਪਬਲਿਕ ਸਕੂਲ ਆਦਿ ਸਫ਼ਲਤਾ ਪੂਰਨ ਚੱਲ ਰਹੇ ਹਨ। ਪਿੱਛੇ ਜਿਹੇ ਹੀ ਇਕ ਡੈਂਟਿਲ ਕਾਲਜ ਦਾ ਨੀਂਹ-ਪੱਥਰ ਰੱਖ ਦਿੱਤਾ ਹੈ। ਡਗਿਆਨਾ ਆਸ਼ਰਮ ਵਿਚ ਹਰ ਮਹੀਨੇ ਦੀ ਦੋ ਤਾਰੀਕ ਨੂੰ 'ਖੰਡੇ ਕੀ ਪਾਹੁਲ' ਦਿੱਤੀ ਜਾਂਦੀ ਹੈ। ਮਹੰਤ ਮਨਜੀਤ ਸਿੰਘ ਨੇ ਨਵੰਬਰ 1991 ਤੋਂ ਅੱਜ ਤੱਕ ਤਕਰੀਬਨ ਪੰਜ ਹਜ਼ਾਰ ਤੋਂ ਵਧੀਕ ਘਰੇਲੂ ਝਗੜਿਆਂ ਨੂੰ ਨਿਪਟਾਇਆ ਹੈ ਅਤੇ ਸਿੱਖਾਂ ਨੂੰ ਅਦਾਲਤਾਂ ਦੇ ਚੱਕਰਾਂ ਅਤੇ ਪੈਸਾ ਬਰਬਾਦ ਹੋਣ ਤੋਂ ਬਚਾਇਆ ਹੈ। ਜੰਮੂ ਕਸ਼ਮੀਰ ਦੇ ਸਿੱਖਾਂ ਵਿਚ ਅਜੇ ਤੱਕ ਅਨੇਕਾਂ ਬ੍ਰਾਹਮਣਵਾਦ ਰੂਹ-ਰੀਤਾਂ, ਵਹਿਮ-ਭਰਮ, ਜਾਦੂ ਟੂਣੇ ਆਦਿ ਪ੍ਰਚਲਤ ਹਨ, ਜਿਨ੍ਹਾਂ ਨੂੰ ਦੂਰ ਕਰਨ ਲਈ ਆਪ ਜੀ ਕੋਈ ਉਪਰਾਲਾ ਕਰਨ ਤੋਂ ਸੰਕੋਚ ਨਹੀਂ ਕਰਨਗੇ ?

ਉਪਰੋਕਤ ਸੰਖੇਪ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਸ਼੍ਰੋਮਣੀ ਡੇਰਾ ਨੰਗਾਲੀ ਸਾਹਿਬ ਪੁਣਛ ਨੇ ਗੁਰਮਤਿ ਅਤੇ ਸਿੱਖੀ ਦੀ ਜੋਤ ਨੂੰ ਜੰਮੂ ਕਸ਼ਮੀਰ ਪਹਾੜ ਵਿਚ ਜਗਦੀ ਰੱਖਣ ਲਈ ਵਿਸ਼ੇਸ਼ ਭੂਮਿਕਾ ਨਿਭਾਈ ਹੈ। ਪੁਰਾਤਨ ਬਿਖੇੜ ਸਮਿਆਂ ਵਿਚ ਪਹਾੜ ਦੇਸ਼ ਕਸ਼ਮੀਰ ਵਿਚ ਜੇਕਰ ਸਿੱਖੀ ਦੇ ਨਿਰਮਲ ਸੋਮੇ ਤੋਂ ਉੱਠਦੀਆਂ ਫੁਹਾਰਾਂ ਦਾ ਕੋਈ ਕਿਣਕਾ ਦੂਰ ਨੇੜੇ ਵਸਦੇ ਬਰਫ਼ਾਂ ਨਾਲ ਲਬਰੇਜ਼ ਪਹਾੜਾਂ ਅਤੇ ਜੰਗਲਾਂ ਵਿਚ ਸਿਰ-ਲੁਕਾਈ ਦਿਨ ਗੁਜ਼ਾਰਦੇ ਸਿੱਖਾਂ ਕੋਲ ਪੁੱਜਦਾ ਰਿਹਾ ਹੈ ਤਾਂ ਉਹ ਮੂਲ ਰੂਪ ਵਿਚ ਇਨ੍ਹਾਂ ਸੰਤਾਂ/ਗੁਰਮੁਖਾਂ/ਮਹੰਤਾਂ ਦੇ ਉੱਦਮ ਕਰਕੇ ਹੀ ਸੀ। ਅਜੋਕੇ ਸਮੇਂ ਜਦੋਂ ਕਿ ਸੰਸਾਰ ਨੇ ਇੱਕੀਵੀਂ ਸਦੀ ਵਿਚ ਕਦਮ ਰੱਖੇ ਹਨ ਤਾਂ ਗੁਰਮਤਿ ਤੇ ਸਿੱਖੀ ਦੀ ਜੋਤ ਨੂੰ ਜਗਦੀ ਰੱਖਣ ਲਈ ਨਵੇਂ ਪ੍ਰਕਾਰ ਦੀਆਂ ਚੁਨੌਤੀਆਂ ਤੇ ਵੰਗਾਰਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਤਾਂ ਅਜਿਹੇ ਡੇਰੇ ਦੀ ਜ਼ਿੰਮੇਵਾਰੀ ਤੇ ਮਹੱਤਵ ਹੋਰ ਵੀ ਵੱਧ ਜਾਂਦੀ ਹੈ।

## ਟਿੱਪਣੀਆਂ ਅਤੇ ਹਵਾਲੇ

1. Kaumdi, Dr—**Kashmir : Its Cultural Heritage**, 1952, P.

141.

2. Forster, George—**A Journey from Bengal to England,** Vol. I, 1978, P. 271
3. Ganhar, J.N.—**Jammu Shrines and Pilgrimages**, 1973, P. 1908.
4. Chib, Sukhdev Singh—**The beautiful India, Jammu and Kashmir**, 1977, P. 108
5. ਹਿੰਮਤ ਸਿੰਘ—**ਅਕਾਲੀ ਕੌਰ ਸਿੰਘ**, ਪੰਜਾਬੀ ਯੂਨੀ., ਪਟਿਆਲਾ, 1979, ਅੰਕ : 3
6. (*i*) ਫੋਕ ਮੁਹੰਮਦ ਦੀਨ—ਤਾਰੀਖ ਅਕਵਾਮੇ ਪੁਣਛ (ਉਰਦੂ), ਅੰਕ : 55
   (*ii*) ਦਿਆਲ ਸਿੰਘ (ਮਹੰਤ)—ਨਿਰਮਲ ਪੰਥ ਦਰਸ਼ਨ (ਭਾਗ ਤੀਜਾ), ਅੰਮ੍ਰਿਤਸਰ/ਦਿੱਲੀ, 1960-65 ਅੰਕ : 322
7. ਦਿਆਲ ਸਿੰਘ (ਮਹੰਤ)—ਪੂਰਵ ਅੰਕਤ 3, ਅੰਕ : 323.
8. (*i*) **Lahore Political Diaries**, 1847-48, Vol. III (Punjab Govt. Records), P. 411.
   (*ii*) ਦਿਆਲ ਸਿੰਘ (ਮਹੰਤ)—ਪੂਰਵ ਅੰਕਤ 3.
9. ਗਿਆਨ ਸਿੰਘ (ਗਿਆਨੀ)—**ਪੰਥ ਪ੍ਰਕਾਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ
10. **Census**, 1941, P. 27.
11. (*i*) ਦਿਆਲ ਸਿੰਘ (ਮਹੰਤ), ਪੂਰਵ ਅੰਕਤ, ਅੰਕ : 332
    (*ii*) ਬੁਧ ਸਿੰਘ ਗਿਆਨੀ—**ਚੋਣਵੇਂ ਰਤਨ**, ਕ੍ਰਿਪਾ ਸਾਗਰ ਪ੍ਰੈਸ, ਅਨਾਰਕਲੀ ਲਾਹੌਰ, ਸਤੰਬਰ 1937, ਅੰਕ : 67, ਫੁੱਟ ਨੋਟ।
12. (*i*) Stein M.A.—**Kalhana's Raj Trangini** (Tr.) Vol. I, Page : 48, (F.Note 317)
    "The Name Khakha (Pahari in Kashmiri Khukh, Plur Khakh) is the direct derivative of Khasa, Sanskrit's being pronounced since early times in the Punjab and the neighbouring hill tracts, as Khorh (Comp. Kashmirish Sanskrits).
    (*ii*) ਪ੍ਰੇਮ ਸਿੰਘ (ਬਾਬਾ)—**ਜੀਵਨ ਇਤਿਹਾਸ ਸਰਦਾਰ ਹਰੀ ਸਿੰਘ ਨਲੂਆ**, 1937, ਅੰਕ : 116 (ਫੁੱਟ ਨੋਟ).
13. ਨਗਾਲ ਇਕ ਘਾਹ ਦਾ ਨਾਮ ਹੈ ਜੋ ਇਥੇ (ਨੰਗਾਲੀ ਸਾਹਿਬ) ਵਿਚ ਬਹੁਤ ਹੁੰਦਾ ਸੀ। ਨਗਾਲ ਵਾਲੀ ਜ਼ਮੀਨ ਦਾ ਨਾਮ ਨੰਗਾਲੀ ਹੋ ਗਿਆ ਅਤੇ ਭਜਨ ਬੰਦਗੀ ਵਾਲੀ ਥਾਂ ਹੋਣ ਕਾਰਨ ਨੰਗਾਲੀ ਸਾਹਿਬ ਪ੍ਰਸਿੱਧ ਹੋ ਗਿਆ। ਇਕ ਹੋਰ ਸਰਵੇਖਣ ਅਨੁਸਾਰ 'ਨੰਗ' ਇਕ ਵੱਡੇ ਆਕਾਰ ਦਾ ਰੁੱਖ ਹੁੰਦਾ ਹੈ ਜੋ ਪੀਰ-ਪੰਜਾਲ ਦੀਆਂ

ਪਹਾੜੀਆਂ ਦੇ ਆਸ-ਪਾਸ ਆਮ ਮਿਲਦਾ ਹੈ। ਇਸ ਦੀ ਲੱਕੜੀ ਦਾ ਕੋਲਾ ਬਾਰੂਦ ਵਿਚ ਪੈਂਦਾ ਹੈ ਤੇ ਪੱਤੇ ਬੱਕਰੀਆਂ, ਪਸ਼ੂ ਆਦਿ ਖਾਂਦੇ ਹਨ। ਇਹ ਰੁੱਖ ਅਜੋਕੀ ਥਾਂ ਤੇ ਪੁਰਾਤਨ ਸਮਿਆਂ ਵਿਚ ਆਮ ਹੁੰਦਾ ਸੀ।

14. Garret, H.L.O.—**Events of the Court of Ranjit Singh (1810-1817)**, Patiala, Reprint 1970, P : 148.
ਦਿਆਲ ਸਿੰਘ (ਮਹੰਤ)—ਪੂਰਵ ਅੰਕਤ, ਅੰਕ : 34।
15. ਪ੍ਰੇਮ ਸਿੰਘ ਬਾਬਾ—**ਜੀਵਨ ਇਤਿਹਾਸ ਸਰਦਾਰ ਹਰੀ ਸਿੰਘ ਨਲੂਆ**, 1937, ਅੰਕ : 95
16. ਦਿਆਲ ਸਿੰਘ (ਮਹੰਤ)—ਪੂਰਵ ਅੰਕਤ, 342
17. Lawrence W.R.—**The Valley of Kashmir,** Henry Frowde London, 1895, P : 301.
18. ਊਧਮ ਸਿੰਘ, ਗਿਆਨੀ—**ਗੁਰਮਤਿ ਸਾਰ ਬਚਨ**, ਸੁਰਜੀਤ ਪ੍ਰਕਾਸ਼ਨ, ਨਵੀਂ ਦਿੱਲੀ, 1977, ਅੰਕ : 113 (ਫੁੱਟ ਨੋਟ)

# ਜੰਮੂ ਕਸ਼ਮੀਰ ਦਾ ਪੰਜਾਬੀ ਜੀਵਨੀ ਸਾਹਿਤ

ਆਧੁਨਿਕ ਪੰਜਾਬੀ ਵਾਰਤਕ ਕਈ ਰੂਪਾਂ ਵਿੱਚ ਦ੍ਰਿਸ਼ਟੀਗੋਚਰ ਹੋਈ ਹੈ ਜਿਵੇਂ ਲੇਖ, ਨਾਵਲ, ਕਹਾਣੀ, ਨਾਟਕ, ਜੀਵਨੀ, ਸਵੈਜੀਵਨੀ ਅਤੇ ਸਫ਼ਰਨਾਮਾ ਆਦਿ। "ਜੀਵਨੀ ਅਸੀਂ ਉਸ ਸਾਹਿਤਕ ਰੂਪ ਨੂੰ ਕਹਿੰਦੇ ਹਾਂ, ਜਿਸ ਵਿੱਚ ਕਿਸੇ ਮਹਾਂਪੁਰਖ ਦਾ ਜੀਵਨ ਬਿਆਨ ਕੀਤਾ ਜਾਏ। .... ਜੀਵਨੀ ਦੀਆਂ ਸਾਰੀਆਂ ਘਟਨਾਵਾਂ ਸੱਚੀਆਂ ਹੋਣੀਆਂ ਚਾਹੀਦੀਆਂ ਹਨ। ਜੀਵਨੀ ਦੀਆਂ ਪ੍ਰਮੁੱਖ ਦੋ ਹੀ ਕਿਸਮਾਂ ਹਨ:

1. ਉਹ ਜੀਵਨੀ, ਜਿਸ ਵਿੱਚ ਕਿਸੇ ਮਹਾਂਪੁਖ ਦਾ ਜੀਵਨ ਕੋਈ ਹੋਰ ਬਿਆਨ ਕਰੇ।
2. ਉਹ ਜੀਵਨੀ ਜਿਸ ਵਿੱਚ ਮਹਾਂਪੁਰਖ ਆਪਣਾ ਜੀਵਨ ਆਪ ਬਿਆਨ ਕਰੇ। ਇਸ ਨੂੰ ਸਵੈ-ਜੀਵਨੀ ਕਹਿੰਦੇ ਹਨ।[1]

ਅੰਗ੍ਰੇਜ਼ ਵਿਦਵਾਨਾਂ ਨੇ ਜੀਵਨੀ ਦੀ ਪ੍ਰੀਭਾਸ਼ਾ ਨੂੰ ਵੀ ਸਪਸ਼ਟ ਕੀਤਾ ਹੈ। "Biography is an account of someone's life that has been written by some one else. It is the branch of literature which deals with accounts of people's lines."[2]

ਸਾਧਾਰਨ ਜੀਵਨੀ ਨੂੰ ਕਲਮਬੱਧ ਕਰਨਾ ਤੇ ਉੱਚੇ ਮਿਆਰੀ ਸਾਹਿਤਕ ਗੁਣਾਂ ਨਾਲ ਭਰਪੂਰ ਜੀਵਨੀ ਵਿੱਚ ਵੱਡਾ ਫ਼ਰਕ ਹੁੰਦਾ ਹੈ। ਸਾਧਾਰਣ ਜੀਵਨੀ ਵਿੱਚ ਉਪਯੋਗੀ ਢੰਗ ਨਾਲ ਜਾਣਕਾਰੀ ਮੁਹਈਆ ਕਰਾਉਣੀ ਪੈਂਦੀ ਹੈ। ਜਦਕਿ ਉੱਚ ਮਿਆਰ ਦੀ ਸਾਹਿਤਕ ਗੁਣਾਂ ਦੇ ਸੁਹਜ ਸਵਾਦ ਨੂੰ ਮੁੱਖ ਰੱਖਣਾ ਯਕੀਨੀ ਹੋ ਜਾਂਦਾ ਹੈ। ਕ੍ਰਿਪਾਲ ਸਿੰਘ ਕਸੇਲ ਇਸ ਨੁਕਤੇ ਨੂੰ ਸਪਸ਼ਟ ਕਰਦਿਆਂ ਲਿਖਦੇ ਹਨ, "ਭਾਵੇਂ ਰਚਨਾ ਜੀਵਨੀ ਹੋਵੇ ਜਾਂ ਸਵੈ-ਜੀਵਨੀ। ਉਸਦਾ ਮਹੱਤਵ ਇੱਕ ਬੰਨੇ ਵਿਸ਼ੇ ਵਸਤੂ ਭਾਵ ਨਾਇਕ ਦੇ ਵਿਅੱਕਤੀਤਵ ਦੀ ਵਚਿਰਤਾ ਉੱਤੇ ਆਧਾਰਤ ਹੁੰਦਾ ਹੈ ਅਤੇ ਦੂਜੇ ਬੰਨੇ ਜੀਵਨੀਕਾਰ ਦੇ ਨਿਭਾ ਜਾਂ ਲਿਖਣ ਸ਼ੈਲੀ ਕਾਰਨ।[3]

ਜੀਵਨੀ ਸਾਹਿਤ ਦਾ ਆਰੰਭ ਭਾਵੇਂ ਪੰਜਾਬੀ ਸਾਹਿਤ ਵਿੱਚ 1900 ਈ. ਤੋਂ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ। ਪਰ ਗੁਰੂ ਨਾਨਕ ਸਾਹਿਬ ਬਾਰੇ ਜੋ ਜਨਮਸਾਖੀਆਂ ਸਮੇਂ-ਸਮੇਂ ਦ੍ਰਿਸ਼ਟੀਗੋਚਰ ਹੋਈਆਂ ਉਨ੍ਹਾਂ ਵਿੱਚ ਕਈ ਅਜਿਹੀਆਂ ਘਟਨਾਵਾਂ ਆਣ ਜੁੜੀਆਂ ਜਾਂ ਜੋੜੀਆਂ ਗਈਆਂ ਹਨ ਜੋ ਚੰਗੇ ਗੁਣਾਂ ਕਾਰਨ ਸਫ਼ਲ ਨਹੀਂ ਕਹੀਆਂ ਜਾ ਸਕਦੀਆਂ। ਵੀਹਵੀਂ ਸਦੀ ਵਿੱਚ ਜੀਵਨੀ ਸਾਹਿਤ ਆਪਣੇ ਪੂਰੇ ਜੋਬਨ ਵਿੱਚ ਸਫ਼ਲਤਾ ਦੀਆਂ ਮੰਜ਼ਿਲਾਂ ਵੱਲ ਪੁਲਾਘਾਂ ਪੁਟਦਾ ਨਜ਼ਰੀ ਆਇਆ। ਇਸੇ ਸਦੀ ਵਿੱਚ ਗੁਰੂ ਨਾਨਕ ਚਮਤਕਾਰ, ਗੁਰੂ ਕਲਗੀਧਰ ਚਮਤਕਾਰ (ਭਾਈ ਵੀਰ ਸਿੰਘ), ਮਹਾਰਾਜਾ ਰਣਜੀਤ ਸਿੰਘ, ਕੰਵਰ ਨੌਨਿਹਾਲ ਸਿੰਘ, ਨਵਾਬ ਕਪੂਰ ਸਿੰਘ, ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ (ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ) ਆਦਿ ਜੀਵਨੀਆਂ ਲਿੱਖੀਆਂ ਗਈਆਂ। ਭਾਂਵੇ ਇਨ੍ਹਾਂ ਜੀਵਨੀਆਂ ਉੱਤੇ ਇਤਿਹਾਸ ਦਾ ਅੰਸ਼ ਆਪ ਮੁਹਾਰੇ ਨਜ਼ਰੀ ਪੈਂਦਾ ਹੈ। ਜੀਵਨੀ ਉੱਤੇ ਜਦੋਂ ਇਤਿਹਾਸ ਦਾ ਰੰਗ ਗੂੜਾ ਚਾੜਿਆ ਜਾਂਦਾ ਹੈ ਤਾਂ ਅਸਲੋਂ ਜੀਵਨੀ ਦਾ ਰੰਗ ਮਦਮ ਪੈ ਜਾਂਦਾ ਹੈ। ਸਾਹਿਤਕ ਜੀਵਨੀਆਂ ਦਾ ਇੱਕ ਵੱਡਾ ਕਾਫ਼ਲਾ ਵੀ ਇਸੇ ਸਦੀ ਦੀ ਪ੍ਰਾਪਤੀ ਆਖਿਆ ਜਾ ਸਕਦਾ ਹੈ।

ਵਿਦਵਾਨ ਲੇਖਕਾਂ ਨੇ ਜੀਵਨ ਅਤੇ ਸਵੈ-ਜੀਵਨੀ ਦਾ ਨਿਖੇੜ ਇਸ ਤਰ੍ਹਾਂ ਕੀਤਾ ਹੈ "Biography is that art of making art out of life. Autobiography is the way of getting outside the self, of striving to be objective. Biography or autobiography is the history of an individual becoming collective and inclusive of others experience.

A biographer or an autobiographer uses imagination to mediate between the self and history, he seeks analogues between individual and communal experience and while presenting them he offers a new vision to the reader..... Autobiography is turning self knowledge into art as much as biography is making art out of someone's life."[4]

ਮਿਸਟਰ ਮੌਰਿਲ ਡਾਣਾ ਕੋਸਮੈਨ ਜੀਵਨੀ ਦੀ ਪ੍ਰੀਭਾਸ਼ਾ ਨੂੰ ਹੋਰ ਸਪਸ਼ਟ ਕਰ ਕੇ ਲਿੱਖਦਾ ਹੈ "The three cardinal virtues of a superior biography are its truth, vitality and style... the elementary function of biography is to creat a life as it was lived and to make clear an individuality as it was constituted."[5]

ਜੰਮੂ ਕਸ਼ਮੀਰ ਵਿੱਚ ਜੀਵਨੀ ਸਾਹਿਤ ਪਿੱਛਲੇ ਸੱਤਰ (70) ਵਰ੍ਹਿਆਂ ਤੋਂ ਲਿਖਿਆ ਜਾ ਰਿਹਾ ਹੈ। ਇਸ ਦੌਰਾਨ ਕਰੀਬ ਦਰਜਨ ਕੁ ਜੀਵਨੀਕਾਰਾਂ ਨੇ ਆਪਣਾ ਯੋਗਦਾਨ ਪਾਇਆ ਹੈ। ਇਸ ਜ਼ੁਮਰੇ ਵਿੱਚ ਜੋ ਜੀਵਨੀਕਾਰ ਆਉਂਦੇ ਹਨ ਉਨ੍ਹਾਂ ਵਿੱਚ ਵਿਸ਼ੇਸ਼ ਹਨ ਬੁੱਧ ਸਿੰਘ ਗਿਆਨੀ, ਬਿਸ਼ਨ ਸਿੰਘ ਕ੍ਰੀਟ, ਗਿਆਨੀ ਤਾਰਾ ਸਿੰਘ ਸ਼ਾਤ, ਭਾਗਵੰਤ ਅਤਰ ਸਿੰਘ, ਪ੍ਰੀਤਮ ਸਿੰਘ ਗਿਆਨ, ਸੁਰਜੀਤ ਸਿੰਘ ਰਾਠੀ, ਗਿਆਨੀ ਈਸ਼ਰ ਸਿੰਘ ਬਖਸ਼, ਹਿੰਮਤ ਸਿੰਘ, ਬੀਕਮ ਸਿੰਘ ਰਾਹੀ ਅਤੇ ਡਾ. ਜਸਬੀਰ ਸਿੰਘ ਸਰਨਾ।

**ਬੁੱਧ ਸਿੰਘ ਗਿਆਨੀ (1892-1952 ਈ.):-**

ਗਿਆਨੀ ਬੁੱਧ ਸਿੰਘ ਦਾ ਜਨਮ ਪਿੰਡ ਥੜਾ-ਭੰਗੋ, ਸੁਧਨੂਤੀ ਵਿੱਚ 1892 ਈਸਵੀ[6] ਨੂੰ ਹੋਇਆ। ਗਿਆਨੀ ਜੀ ਦੀ ਵਾਰਤਕ ਗੁਰਮਤਿ ਧਾਰਾ ਨਾਲ ਔਤਪੋਤ ਹੋਈ ਹੈ। ਆਪ ਜਿਥੇ ਸੁਝਵਾਨ ਕਵੀ ਸਨ ਉਥੇ ਜੀਵਨੀਕਾਰ ਅਤੇ ਇਤਿਹਾਸਕਾਰ ਵੀ ਸਨ। ਆਪ ਜੀ ਦੀਆਂ ਪੁਸਤਕਾਂ 'ਗੁੱਝੇ ਹੀਰੇ' ਅਤੇ 'ਚੋਣਵੇਂ ਰਤਨ' ਕਾਫੀ ਪ੍ਰਸਿੱਧ ਹੋਈਆਂ। ਇਨ੍ਹਾਂ ਦੋਵਾਂ ਪੁਸਤਕਾਂ ਵਿੱਚ ਢੇਰ ਸਾਰੀ ਕਵਿਤਾ ਸ਼ਾਮਲ ਕੀਤੀ ਗਈ ਹੈ ਜਿਸ ਤੋਂ ਬੁਧ ਸਿੰਘ 'ਬੁਧ ਹਰਿ' ਦਾ ਚੰਗਾ ਕਵੀ ਹੋਣ ਦੀ ਗਵਾਹੀ ਪ੍ਰਤੱਖ ਨਜ਼ਰੀ ਪੈਂਦੀ ਹੈ।

ਗਿਆਨੀ ਬੁੱਧ ਸਿੰਘ ਨੇ ਹੀ ਜੰਮੂ ਕਸ਼ਮੀਰ ਵਿੱਚ ਵਾਰਤਕ ਦੇ ਰੂਪ ਜੀਵਨੀ ਦਾ ਮੁੱਢ ਬੰਨਿਆ ਹੈ। 'ਗੁੱਝੇ ਹੀਰੇ' 1928 ਈਸਵੀ ਵਿੱਚ ਪ੍ਰਕਾਸ਼ਤ ਹੋਈ। ਜਿਸ ਵਿੱਚ ਕਈ ਸੰਤਾਂ/ ਮਹੰਤਾਂ ਦੇ ਜੀਵਨ ਤੇ ਚਾਨਣਾ ਪਾਇਆ ਗਿਆ ਹੈ। ਇਹ ਸਾਰੇ ਡੇਰਾ ਨੰਗਾਲੀ ਸਾਹਿਬ ਪੁਣਛ, ਡੇਰਾ ਗੁਫ਼ਾ ਮੁਜ਼ਫਰਾਬਾਦ, ਡੇਰਾ ਭੋਠ ਭਾਈਆ ਪੁਣਛ, ਡੇਰਾ ਪਰਲ, ਭਾਨਤੀਨ, ਡੇਰਾ ਖੜੀ ਧਰਮਸ਼ਾਲ ਪੁਣਛ, ਡੇਰਾ ਡੰਨਾ ਮੁਜ਼ਫਰਾਬਾਦ ਅਤੇ ਡੇਰਾ ਬਸਨਾੜਾ ਨਾਲ ਸੰਬੰਧਤ ਸਨ। ਇਹ ਜੀਵਨੀਆਂ ਭਾਂਵੇ ਜੀਵਨੀ ਪ੍ਰੀਭਾਸ਼ਾ ਦੀਆਂ ਪੂਰਤੀ ਨਹੀਂ ਕਰਦੀਆਂ ਪਰ ਫਿਰ

ਵੀ ਸ਼ਰਧਾ ਰੂਪੀ ਰੰਗਤ ਨਾਲ ਨਿਖਾਰ ਲਿਆਂਦਾ ਗਿਆ ਹੈ। ਗਿਆਨੀ ਜੀ ਨੇ ਸੰਤਾਂ/ਮਹੰਤਾਂ ਦੇ ਜਮਾ ਵਾਲੇ ਨੁੱਕਤੇ ਤਾਂ ਉਬਾਰੇ ਹਨ ਪਰ ਨਫ਼ੀਂ ਵਾਲੇ ਨੁਕਤਿਆਂ ਨੂੰ ਉਜਾਗਰ ਕਰਨ ਤੋਂ ਘੁਸੇਲ ਮਾਰ ਛੱਡੀ ਹੈ। ਗਿਆਨੀ ਜੀ ਦੀ ਦੂਜੀ ਪੁਸੱਤਕ 'ਚੋਣਵੇਂ ਰਤਨ' ਹੈ। ਜੋ 1994 ਬਿਕਰਮੀ (1937 ਈ.) ਨੂੰ ਪ੍ਰਕਾਸ਼ਿਤ ਹੋਈ ਜਿਸ ਦੇ ਕੁੱਲ ਪੰਨੇ 608 ਹਨ। ਇਸ ਪੁਸਤਕ ਵਿੱਚ ਦਸ ਸਿੱਖ ਗੁਰੂ ਸਾਹਿਬਾਨ ਤੋਂ ਛੁੱਟ ਕਈ ਦਰਜਨ ਗੁਰਮੁਖਾਂ, ਸੰਤਾਂ, ਮਹੰਤਾਂ, ਸਿੱਖ ਜਰਨੈਲਾਂ, ਰਾਜਿਆਂ, ਮਹਾਰਾਜਿਆਂ ਅਤੇ ਵਿਸ਼ੇਸ਼ ਵਿਅਕਤੀਆਂ ਦਾ ਜ਼ਿਕਰ ਕੀਤਾ ਗਿਆ ਹੈ ਜਿਨ੍ਹਾਂ ਦੀ ਗਿਣਤੀ ਤਕਰੀਬਨ 350 ਦੇ ਕਰੀਬ ਆਉਂਦੀ ਹੈ। ਇਨ੍ਹਾਂ ਵਿਸ਼ੇਸ਼ ਵਿਅਕਤੀਆਂ ਵਿੱਚ ਕਈ ਚੰਗੇ ਗੁਣਾਂ ਦੇ ਮੁਜਸਮੇਂ ਸਨ। ਇਹ ਪੁਸਤਕ ਜੰਮੂ ਕਸ਼ਮੀਰ ਦੇ ਸਿੱਖਾਂ ਦਾ ਮੁੱਢਲੇ ਇਤਿਹਾਸ ਨੂੰ ਵੀ ਸਮੇਟੀ ਬੈਠੀ ਹੈ। ਜੰਮੂ ਕਸ਼ਮੀਰ ਦੇ ਡੇਰਿਆਂ ਨਾਲ ਸੰਬੰਧਿਤ ਸੰਤਾਂ/ਮਹੰਤਾਂ ਨੇ ਬਿੱਖੜੇ ਅਤੇ ਪਹਾੜੀ ਇਲਾਕਿਆਂ ਵਿੱਚ ਗੁਰਮਤਿ-ਪ੍ਰਚਾਰ ਅਤੇ ਪਾਸਾਰ ਲਈ ਅਹਿਮ ਭੂਮਿਕਾ ਨਿਭਾਈ ਹੈ ਜਿਸ ਤੇ ਬਜਾ ਤੋਰ ਤੇ ਮਾਣ ਕੀਤਾ ਜਾ ਸਕਦਾ ਹੈ। ਸਮੇਂ-ਸਮੇਂ ਸਿੱਖ ਸਮਾਜ ਵਿੱਚ ਆਈਆਂ ਕਈ ਕੁਰੀਤੀਆਂ ਨੂੰ ਦੂਰ ਕਰਨ ਵਿੱਚ ਆਪਣਾ ਯੋਗਦਾਨ ਪਾਇਆ ਹੈ। ਕਈ ਸਮਾਜਿਕ, ਧਾਰਮਿਕ, ਸਿਆਸੀ ਨੇਤਾਵਾਂ ਬਾਰੇ ਚੰਗੀ ਜਾਣਕਾਰੀ ਇਸ ਪੁਸਤਕ ਵਿੱਚ ਦਿੱਤੀ ਹੈ। ਗਿਆਨੀ ਜੀ ਵੱਲੋਂ ਵਰਤੀ ਭਾਸ਼ਾ ਸਰਲ, ਰੋਚਿਕ ਅਤੇ ਪਾਠਕਾਂ ਨੂੰ ਮੋਹ ਲੈਣ ਵਾਲੀ ਹੈ।

**ਵਾਰਤਕ ਦ੍ਰਿਸ਼ਟਾਂਤ:-**

"ਇਹ ਪਿੰਡ ਮਟਨ ਦੇ ਚੜ੍ਹਦੇ ਪਾਸੇ ਦੋ ਢਾਈ ਮੀਲ ਦੀ ਵਿੱਥ ਪਰ ਆਬਾਦ ਹੈ। ਇਸ ਤੋਂ ਪਰ੍ਹੇ ਸਿੱਖ ਆਬਾਦੀ ਨਹੀਂ, ਮੁਸਲਮਾਨ ਹੀ ਰਹਿੰਦੇ ਹਨ। ਇਸ ਪਿੰਡ ਵਿੱਚ ਤਿੰਨ ਚਾਰ ਘਰਾਣੇ ਦੇ ਗੁਰਸਿੱਖ ਨਿਵਾਸ ਰੱਖਦੇ ਹਨ। ਇਹ ਭੀ ਸਿੱਖ ਰਾਜ ਵੇਲੇ ਫੌਜੀ ਸਿਪਾਹੀ ਸਨ ਤੇ ਮਗਰੋਂ ਮਹਾਰਾਜਾ ਰਣਬੀਰ ਸਿੰਘ ਜੀ ਦੀ ਮੁਲਾਜ਼ਮਤ ਕਰਦੇ ਹੋਏ ਗਿਲਗਿਤ ਦੀ ਲੜਾਈ ਵਿੱਚ ਕੁੱਝ ਪਕੜੇ ਗਏ ਸਨ ਜੋ ਕਈ ਸਾਲਾਂ ਮਗਰੋਂ ਕਈ ਦਾਅ ਲਾ ਕੇ ਘਰ (ਕਸ਼ਮੀਰ) ਆ ਗਏ ਸਨ।"

( ਗੁੱਝੇ ਹੀਰੇ, ਸਫ਼ਾ: 522)

"ਸੰਤ ਰੋਚਾ ਸਿੰਘ ਜੀ ਵੈਰੀਆਂ ਨੂੰ ਜਬਰਦਸਤ ਭਾਜੜਾਂ ਦੇ ਤੇ ਉਨ੍ਹਾਂ ਦੇ ਦੰਦ ਖੱਟੇ ਕਰਕੇ ਸਾਰੇ ਕਸ਼ਮੀਰ ਦਾ ਦੌਰਾ ਕੀਤਾ, ਫਿਰ ਸ਼ਾਲਕੋਟ ਪਹੁੰਚੇ, ਇਸ ਨਗਰ ਦੇ ਪਿਛੇ ਤੇ 'ਕਾਜ਼ੀ ਨਾਗ' ਦੇ ਹੇਠਾਂ ਇਕ ਬੜਾ ਭਾਰੀ ਜੰਗਲ ਹੈ। ਇਥੇ ਹੀ ਜਾ ਕੇ ਤਪ ਕਰਨ ਦੀ ਜਗ੍ਹਾ ਪਸੰਦ ਕੀਤੀ। ਚੁਪ ਚੁਪੀ-ਤੇ ਹੀ ਕਿਸੇ ਨੂੰ ਖ਼ਬਰ ਦਿਤੇ ਬਗੈਰ ਆਪ ਜੰਗਲ ਵਿੱਚ ਚਲੇ ਆਏ ਅਤੇ ਇਕ ਦਿਆਰ ਦੇ ਬੜੇ ਭਾਰੇ ਰੁਖ ਹੇਠਾਂ ਬੈਠ ਕੇ ਤਪ ਕਰਨਾ ਸ਼ੁਰੂ ਕੀਤਾ। ਅਜੇਹਾ ਕਠਨ ਤਪ ਕੀਤਾ ਕਿ ਜਿਸਦਾ ਕੋਈ ਹੱਦ ਬੰਨਾ ਨਾ ਰਿਹਾ। ਆਪ ਜੰਗਲ ਵਿੱਚ ਗੁਪਤ ਹੀ ਰਹਿੰਦੇ, ਜੰਗਲ ਦੇ ਫਲ ਫੁਲ ਖਾ ਕੇ ਹੀ ਨਿਰਬਾਹ ਕਰ ਲੈਂਦੇ ਤੇ ਵਾਹਿਗੁਰੂ ਦੀ ਬੰਦਗੀ ਵਿੱਚ ਮਗਨ ਰਹਿੰਦੇ। (ਚੋਣਵੇਂ ਰਤਨ, ਸਫ਼ਾ: 79)

**ਬਿਸ਼ਨ ਸਿੰਘ ਕ੍ਰੀਟ (1894 ਈ.-1996 ਈ.) :-**

ਬਿਸ਼ਨ ਸਿੰਘ ਕ੍ਰੀਟ ਦਾ ਜਨਮ 1894 ਈ. ਵਿੱਚ ਸ੍ਰ. ਮੰਗਲ ਸਿੰਘ ਸਤਵਾਦੀ ਦੇ ਘਰ ਮਾਤਾ ਕਰਤਾਰ ਕੌਰ ਦੀ ਕੁਖੋਂ ਪੁਣਛ ਕਸ਼ਮੀਰ ਵਿੱਚ ਹੋਇਆ। ਕ੍ਰੀਟ ਜੀ ਮੁੱਖ ਤੋਰ ਤੇ ਕਵੀ ਸਨ। ਜਿਨ੍ਹਾਂ ਦੇ ਅੱਠ ਕਾਵਿ ਸੰਗ੍ਰਹਿ ਪ੍ਰਕਾਸ਼ਿਤ ਹੋ ਚੁੱਕੇ ਹਨ। ਉਹਨਾਂ ਦੀ ਜੀਵਨੀ ਸਾਹਿਤ

ਨਾਲ ਸੰਬੰਧਤ ਇਕੋ ਪੁਸਤਕ 'ਅੰਮ੍ਰਿਤ ਬਚਨ ਤੇ ਸੰਤ ਦਰਸ਼ਨ' ਛੱਪੀ ਹੈ। ਜਿਸ ਬਾਰੇ ਡਾ. ਗੁਲਸ਼ਨ ਲਿਖਦੇ ਹਨ, "ਅੰਮ੍ਰਿਤ ਬਚਨ ਤੇ ਸੰਤ ਦਰਸ਼ਨ" ਨਾਂ ਦੀ ਇਹ ਪੁਸਤਕ, ਜੋ ਬਿਸ਼ਨ ਸਿੰਘ ਕ੍ਰੀਟ ਦੀ ਰਚੀ ਹੋਈ ਹੈ, ਜੀਵਨੀ ਸਾਹਿਤ ਰੂਪ ਅਧੀਨ ਨਹੀਂ ਆਉਂਦੀ ਜਿਥੋਂ ਤੱਕ ਜੀਵਨੀ ਦੀ ਪ੍ਰੀਭਾਸ਼ਾ ਦਾ ਸੰਬੰਧ ਹੈ। ਪਰ ਕੁਝ ਕੁ ਲਛਣ ਮੌਜੂਦ ਹਨ ਜੀਵਨੀ ਸਾਹਿਤ ਰੂਪ ਦੇ। ਇਸ ਪੁਸਤਕ ਵਿੱਚ ਗੁਰੂ ਸਾਹਿਬਾਨ, ਮਹੰਤਾਂ ਅਤੇ ਸੰਤਾਂ ਤੋਂ ਛੁਟ ਢੇਰ ਸਾਰੇ ਹੋਣ ਵਾਲੇ ਵਿਅਕਤੀਆਂ ਬਾਰੇ ਜਾਣਕਾਰੀ ਉਪੱਲਬਧ ਕਰਵਾਈ ਗਈ ਹੈ, ਭਾਵੇਂ ਸੰਖੇਪ ਰੂਪ ਵਿੱਚ ਹੀ, ਜਿਸ ਕਾਰਣ ਮੈਂ ਇਹ ਪੁਸਤਕ ਜੀਵਨੀ ਸਾਹਿਤ ਅਧੀਨ ਰੱਖੀ ਹੈ।[8]

**ਵਾਰਤਕ ਦ੍ਰਿਸ਼ਟਾਂਤ:-**

"ਡੇਰਾ ਬਾਬਾ ਮਹਿਤਾਬ ਸਿੰਘ ਜੀ ਸ਼ਾਹਦਰਾ ਦੇ ਸੰਤ ਗਿਆਨੀ ਉਤਮ ਸਿੰਘ ਜੀ ਸੁਹਾਵੇ ਜ਼ਿਲਾ ਗੁਜਰਾਤ ਦੇ ਸਤਿਸੰਗੀ ਸ੍ਰੀ ਸੰਤ ਦਰਸ਼ਨ ਸਿੰਘ ਜੀ ਗਿਆਨੀ ਆਪ ਪਾਕਿਸਤਾਨ ਬਨਣ ਮਗਰੋਂ ਜਲੰਧਰ ਗੋਬਿੰਦਗੜ੍ਹ ਨੰ. 4 ਵਿੱਚ ਆ ਕੇ ਟਿਕੇ। ਇਥੇ ਹੀ ਆਪ ਨੇ ਨਿਰਮਲ ਕੁਟੀਆ ਨਾਮ ਦਾ ਅਸਥਾਨ ਬਣਾਇਆ, ਜਿਸ ਦਾ ਏਰੀਆ ਚੰਗਾ ਖੁਲਾ ਹੈ। ਕਈ ਕਮਰੇ ਪ੍ਰਕਾਸ਼ ਅਸਥਾਨ ਸਾਹਿਬ ਤਿਆਰ ਕਰਵਾਇਆ, ਕਈ ਸਾਧੂ ਆਪ ਪਾਸ ਰਹਿੰਦੇ ਸਨ। ਧਰਮ ਪ੍ਰਚਾਰ ਕਥਾ ਕੀਰਤਨ ਆਦਿ ਕਰਦੇ ਸਨ।"

(ਅੰਮ੍ਰਿਤ ਬਚਨ ਤੇ ਸੰਤ ਦਰਸ਼ਨ)

ਇਸ ਪੁਸਤਕ ਦੀ ਵਾਰਤਕ ਸਾਧਾਰਨ ਪੱਧਰ ਦੀ ਹੈ ਪਰ ਕਈ ਵਿਅੱਕਤੀਆਂ ਬਾਰੇ ਵੱਡ-ਮੁੱਲੀ ਜਾਣਕਾਰੀ ਮੁਹਈਆ ਕਰਾਈ ਗਈ ਹੈ ਜੋ ਮੂਲਵਾਨ ਆਖੀ ਜਾ ਸਕਦੀ ਹੈ।

**ਗਿਆਨੀ ਤਾਰਾ ਸਿੰਘ ਸ਼ਾਤ (1908ਈ.- 6 ਫਰਵਰੀ 1993) :-**

ਗਿਆਨੀ ਤਾਰਾ ਸਿੰਘ ਸ਼ਾਤ ਦਾ ਜਨਮ 1908 ਈਸਵੀ ਨੂੰ ਭਾਈ ਰਵੇਲ ਸਿੰਘ ਜਾਗੀਰਦਾਰ ਅਤੇ ਮਾਤਾ ਰੁਕਮਣੀ ਕੌਰ ਦੇ ਘਰ ਪਿੰਡ ਦਰੈੜਾਂ ਧਮਨੀ, ਤਹਿਸੀਲ ਸੁਧਨਤੀ (ਪੁਣਛ) ਵਿੱਚ ਹੋਇਆ।

ਗਿਆਨੀ ਜੀ ਦੀ ਪੁਸਤਕ 'ਸੰਤ ਰਤਨ ਮਾਲਾ' ਜੋ ਡੇਰਾ ਨੰਗਾਲੀ ਸਾਹਿਬ ਦਾ ਇਤਿਹਾਸ ਨਾਲ ਸੰਬੰਧਿਤ ਹੈ ਜੁਲਾਈ 1973 ਈ. ਵਿੱਚ ਗੁਰਮਤਿ ਸਾਹਿਤ ਪ੍ਰਕਾਸ਼ਨ ਜੰਮੂ ਤੋਂ ਪ੍ਰਕਾਸ਼ਿਤ ਹੋਈ ਜਿਸ ਦਾ ਕੁੱਲ ਉ ਤੋ ਣ + 464 ਪੰਨੇ ਹਨ। ਇਸ ਵੱਡ ਆਕਾਰੀ ਪੁਸਤਕ ਵਿੱਚ ਗਿਆਨੀ ਜੀ ਨੇ ਡੇਰੇ ਨਾਲ ਸੰਬੰਧਿਤ ਸਾਰੇ ਸੰਤਾਂ/ਮਹੰਤਾਂ ਦੀਆਂ ਜੀਵਨੀਆਂ ਤੇ ਕਈ ਪੱਖਾਂ ਤੇ ਝਾਤ ਮਾਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਸੰਤ/ਮਹੰਤਾਂ ਵਿੱਚ ਜਿਨ੍ਹਾਂ ਦਾ ਜ਼ਿਕਰ ਆਇਆ ਹੈ। ਉਹ ਹਨ ਸੰਤ ਬਾਬਾ ਫੇਰੂ ਸਿੰਘ ਜੀ (1-25 ਪੰਨੇ) ਸੰਤ ਭਾਈ ਪੰਜਾਬ ਸਿੰਘ ਜੀ (27 ਤੋਂ 41 ਪੰਨੇ), ਸੰਤ ਭਾਈ ਰੌਚਾ ਸਿੰਘ ਜੀ (43 ਤੋਂ 144 ਪੰਨੇ), ਸੰਤ ਭਾਈ ਮੇਲਾ ਸਿੰਘ ਜੀ (145 ਤੋਂ 213 ਪੰਨੇ), ਸੰਤ ਭਾਈ ਮੰਨਾ ਸਿੰਘ ਜੀ (214 ਤੋਂ 254 ਪੰਨੇ), ਸੰਤ ਭਾਈ ਅਵਤਾਰ ਸਿੰਘ ਜੀ (255 ਤੋਂ 278 ਪੰਨੇ), ਸੰਤ ਭਾਈ ਮੋਹਰ ਸਿੰਘ ਜੀ (279 ਤੋਂ 347 ਪੰਨੇ), ਸੰਤ ਭਾਈ ਮੰਗਲ ਸਿੰਘ ਜੀ ਸਾਸਨ (349 ਤੋਂ 385 ਪੰਨੇ) ਅਤੇ ਮਹੰਤ ਭਾਈ ਬਚਿੱਤਰ ਸਿੰਘ ਜੀ (386 ਤੋਂ 460 ਪੰਨੇ) ਤੱਕ ਅੰਕਿਤ ਜੀਵਨੀਆਂ ਕੀਤੀਆਂ ਗਈਆਂ ਹਨ। ਇਸ ਪੁਸਤਕ ਦੀ ਸਹਾਇਤਾ ਗਿਆਨੀ ਜੀ ਨੇ ਗੁੱਝੇ ਹੀਰੇ ਅਤੇ ਇੱਕ ਹੋਰ ਪੁਸਤਕ ਤੋਂ ਲਈ ਹੈ ਜਿਵੇਂ ਗਿਆਨੀ ਜੀ ਆਪ ਲਿੱਖਦੇ ਹਨ, "ਇਸ ਦੀ ਸਾਮਗਰੀ ਨ੍ਰਿਮਲ ਸੰਪਰਦਾ ਦੀ

ਮਹਾਨ ਪੁਸਤਕ... ਤੇ "ਗੁੱਝੇ ਹੀਰੇ" ਕਰਤਾ ਸਵਰਗੀ ਗਿ. ਬੁੱਧ ਸਿੰਘ ਜੀ ਤੋਂ ਲਈ ਗਈ।"

(ਸੰਤ ਰਤਨ ਮਾਲਾ, ਪੰਨਾ: 461)

ਇਹ ਪੁਸਤਕ ਇਸ ਲੇਖ ਦੇ ਲੇਖਕ ਵੱਲੋਂ ਪੜ੍ਹੀ ਗਈ ਹੈ ਅਤੇ ਇਸ ਵਿੱਚੋਂ ਹੀ ਗਿਆਨੀ ਜੀ ਨੇ ਕਾਫੀ ਸਾਮਿਗਰੀ ਲਈ ਹੈ। ਇਹ ਪੁਸਤਕ ਮਹੰਤ ਦਿਆਲ ਸਿੰਘ ਦੀ ਹੈ ਜਿਸ ਦਾ ਨਾਂ 'ਨਿਰਮਲ ਪੰਥ ਦਰਸ਼ਨ' ਤਿੰਨ ਭਾਗਾਂ ਵਿੱਚ ਹੈ।

ਇਸ ਪੁਸਤਕ ਦੀ ਵਾਰਤਕ ਸਰਲ ਹੈ। ਸੰਤਾਂ/ਮਹੰਤਾਂ ਬਾਰੇ ਸ਼ਰਧਾ ਭਾਵਨਾਂ ਉਜਾਗਰ ਹੁੰਦੀ ਹੈ ਪਰ ਫ਼ਿਰ ਵੀ ਗੁਰਮੁਖਾਂ ਦੇ ਜੀਵਨ ਦੇ ਕਈ ਕਾਰਨਾਮਿਆਂ ਨੂੰ ਅੰਕਿਤ ਕੀਤਾ ਗਿਆ ਹੈ। ਇਨ੍ਹਾਂ ਸਾਰੇ ਮਹਾਂਪੁਰਸ਼ਾਂ ਨੇ ਕਾਬਲ, ਹਜ਼ਾਰਾ, ਪੁਠੋਹਾਰ, ਪਿਸ਼ਾਵਰ, ਧੰਮਧੋੜ, ਮੁਜ਼ਫਰਾਬਾਦ, ਪੁਣਛ, ਜੰਮੂ, ਕਸ਼ਮੀਰ ਅਤੇ ਦੂਰਦੁਰਾਡੇ ਬਿਖੱੜੇ ਪੈਂਡੇ ਤਹਿ ਕਰ ਕੇ ਲੋਕਾਂ ਨੂੰ ਖਾਲਸਾ ਪੰਥ ਵਿੱਚ ਮਿਲਾਇਆ ਜਿਸ ਦੇ ਫਲਸਰੂਪ ਖਾਲਸਈ ਰਹਿਤ ਮਰਯਾਦਾ ਵਾਲਾ ਸਾਬਤ ਸੂਰਤ ਦਸਤਾਰ ਸਿਰਾ ਖਾਲਸਾ ਸਾਨੂੰ ਨਜ਼ਰੀ ਆਉਂਦਾ ਹੈ।

ਡੇਰਾ ਨੰਗਾਲੀ ਸਾਹਿਬ ਦੀ ਬਾਕੀ ਡੇਰਿਆਂ ਤੋਂ ਵਿਲੱਖਣਤਾ ਅਸਲੋਂ ਇਹ ਹੀ ਹੈ ਕਿ ਇਹ ਡੇਰਾ ਕੇਵਲ ਗੁਰਮਤਿ ਦੀਆਂ ਲੀਹਾਂ ਤੇ ਚਲ੍ਹਾ ਆ ਰਿਹਾ ਹੈ। ਜਿਸ ਕਾਰਣ ਇਸ ਦਾ ਸਿੱਖ ਜਗਤ ਵਿੱਚ ਮਹੱਤਵਪੂਰਣ ਸਥਾਨ ਮਿਥਿਆ ਗਿਆ ਹੈ। ਇਸ ਡੇਰੇ ਨੇ ਜਿਥੇ ਲੋਕਾਂ ਵਿੱਚ ਕਈ ਕੁਰੀਤੀਆਂ ਨੂੰ ਹਟਾਇਆ ਹੈ ਉੱਥੇ ਸਮਾਜ ਦੀ ਭਲਾਈ ਲਈ ਵੀ ਪ੍ਰਸ਼ੰਸਾ ਯੋਗ ਕੰਮ ਕੀਤਾ ਹੈ। ਸਾਰਿਆਂ ਮਹਾਂਪੁਰਸ਼ਾਂ ਦੀਆਂ ਤਸਵੀਰਾਂ ਵੀ ਨਾਲ ਨਾਲ ਦਿੱਤੀਆਂ ਹਨ। ਗਿਆਨੀ ਜੀ ਜੇਕਰ ਪੁਸਤਕ ਦੇ ਅੰਦਰ ਸਾਰਥਕ ਟਿੱਪਣੀਆਂ ਅਤੇ ਹਵਾਲੇ ਦੇਂਦੇ ਤਾਂ ਗਲ ਹੋਰ ਵਜ਼ਨਦਾਰ ਬਣਨੀ ਸੀ। ਪਰ ਫਿਰ ਵੀ ਪੁਸਤਕ ਉਪਯੋਗੀ ਅਤੇ ਗੁਣਾਤਮਕ ਪਖੋਂ ਵਾਧਾ ਕਰਦੀ ਹੈ।

**ਵਾਰਤਕ ਦਾ ਨਮੂਨਾ:-**

"ਸ਼ੇਰਿ ਪੰਜਾਬ ਨੇ ਐਲਾਨ ਕਰ ਦਿੱਤਾ ਕਿ ਪੰਜਾਬ ਸਰਕਾਰ ਖਾਲਸਾ ਦੀ ਇਹ ਮੁਹਿੰਮ ਵਾਪਸ ਲਾਹੋਰ ਜਾਵੇਗੀ ਤੇ ਇਕ ਦਿਨ ਸ਼ੇਰਾਂ ਦਾ ਸ਼ਿਕਾਰ ਖੇਡਣ, ਉਪ੍ਰੰਤ ਦੋ ਦਿਨ ਹੋਰ ਇਥੇ ਹੀ ਠਹਿਰ ਕੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਸੰਤਾਂ ਦੀ ਸੰਗਤ ਕੀਤੀ ਅੰਤਮ ਉਪਦੇਸ਼ ਦੀ ਪ੍ਰਾਪਤੀ ਤੇ ਗੁਰਮਤਿ ਦਾ ਜੀਵਨ ਜੀਊਣ ਦੀ ਪ੍ਰੇਰਣਾ ਲਈ ਤੇ ਬੜੀ ਹੀ ਪ੍ਰਸੰਨਤਾ ਪ੍ਰਗਟ ਕਰਦਿਆਂ ਸੰਤ ਜੀ ਤੋਂ ਪੁਛ ਕੀਤੀ ਕਿ ਮਹਾਰਾਜ ਅਜ ਤਿੰਨ ਦਿਨ ਤੋਂ ਅਸੀਂ ਦੇਖ ਰਹੇ ਹਾਂ ਕਿ ਗੁਰੂ ਦਾ ਅਤੁਟ ਲੰਗਰ ਚਲ ਰਿਹਾ ਹੈ। ਜੰਗਲ ਵਿੱਚ ਮੰਗਲ ਬਣਿਆ ਪਿਆ ਹੈ। ਅਜਾਂ ਡੇਰਾ ਵੀ ਨਵਾਂ ਨਵਾਂ ਹੀ ਅਸਥਾਪਨ ਹੋਇਆ ਜਾਪਦਾ ਹੈ। ਤਾਂ ਇਹ ਸਾਰਾ ਖ਼ਰਚ ਪੁਰਚ ਕਿਥੋਂ ਨਿਭਦਾ ਹੈ। ਤਾਂ ਸੰਤ ਜੀ ਨੇ ਉਤਰ ਵਿੱਚ ਕਿਹਾ ਕਿ ਸਾਡੀ ਤਾਂ ਸੇਵਾ ਹੀ ਹੈ ਬਾਕੀ ਦਾਨਾਂ ਪਾਣੀ ਗੁਰੂ ਦਾ ਹੈ ਲੰਗਰ ਗੁਰੂ ਦਾ ਚਲਦਾ ਹੈ ਜੋ ਉਹ ਆਪ ਚਲਾ ਰਹੇ ਹਨ। ... ਤਾਂ ਮੁਨਸ਼ੀ ਮੱਸਦੀ ਬੁਲ੍ਹਾ ਕੇ ਮਹਾਰਾਜਾ ਰਣਜੀਤ ਸਿੰਘ ਨੇ ਡੇਰੇ ਦੇ ਨਾਂ ਜਾਗੀਰ ਲਗਾ ਦਿੱਤੀ।

(ਸੰਤ ਰਤਨ ਮਾਲਾ, ਪੰਨਾ: 169-70)

**ਭਾਗਵੰਤ ਅਵਤਰ ਸਿੰਘ (10 ਸਤੰਬਰ 1911 ਈਸਵੀ) :-**

ਭਾਗਵੰਤ ਅਤਰ ਸਿੰਘ ਜੀ ਦਾ ਜਨਮ 10 ਸਤੰਬਰ 1911 ਨੂੰ ਸ੍ਰ. ਹਰੀ ਸਿੰਘ ਦੇ ਘਰ

ਮਾਤਾ ਬਿਸ਼ਨ ਕੌਰ ਦੀ ਕੁਖੋਂ ਕਾਲਾਬਾਗ ਛਾਉਣੀ (ਮੁਜ਼ਫ਼ਰਾਬਾਦ) ਕਸ਼ਮੀਰ ਵਿੱਚ ਹੋਇਆ।[10] ਅਤਰ ਸਿੰਘ ਜੀ ਇੱਕ ਕਾਰੋਬਾਰੀ ਵਿਅਕਤੀ ਹਨ ਜਿਨ੍ਹਾਂ ਕਾਫ਼ੀ ਸਮਾਂ ਅਕਾਲੀ ਕੌਰ ਸਿੰਘ ਜੀ ਦੀ ਸੰਗਤ ਕੀਤੀ। ਇਨ੍ਹਾਂ ਦੀ ਜੀਵਨ ਸਾਥਣ ਭਾਗਵੰਤ ਕੌਰ ਬੜੇ ਸਿੱਖੀ ਜਜ਼ਬੇ ਨਾਲ ਲਬਰੇਜ਼ ਸ਼ਖਸੀਅਤ ਸਨ ਜਿਨ੍ਹਾਂ ਧਾਰਮਿਕ ਅਤੇ ਸਮਾਜਕ ਲੀਹਾਂ ਤੇ ਸਿੱਖੀ ਭਾਈਚਾਰੇ (ਕਸ਼ਮੀਰ) ਵਿੱਚ ਪਹਿਲੀ ਸਫ਼ ਵਿੱਚ ਵਿੱਚਰ ਕੇ ਕੰਮ ਕੀਤਾ ਅਤੇ ਪੰਜਾਬੀ ਸੂਬੇ ਸਮੇਂ ਜੇਲ੍ਹ ਵਿੱਚ ਵੱਡਾ ਜੱਥਾ ਲੈ ਕੇ ਗਏ।

ਸ੍ਰ. ਅਤਰ ਸਿੰਘ ਜੀ ਨੇ 'ਅਕਾਲੀ ਕੌਰ ਸਿੰਘ ਜੀ ਦਾ ਜੀਵਨ ਬਿਰਤਾਂਤ' 1969 ਵਿੱਚ ਪ੍ਰਕਾਸ਼ਿਤ ਕੀਤਾ ਸੀ। ਜਿਸ ਦੀ ਨਵੀਂ ਛਾਪ ਅਪ੍ਰੈਲ 2005 ਵਿੱਚ ਛਪੀ ਹੈ ਚੰਡੀਗੜ੍ਹ ਤੋਂ। ਇਸ ਪੁਸਤਕ ਦੇ ਕੁੱਲ ਪੰਨੇ VIII+164 ਹਨ। ਇਸ ਪੁਸਤਕ ਵਿੱਚ ਅਕਾਲੀ ਕੌਰ ਸਿੰਘ ਜੀ ਦੇ ਜੀਵਨ ਦੇ ਬਹੁਰੰਗੀ ਪਾਸਾਰਾਂ ਤੇ ਮਹੱਤਵਪੂਰਨ ਸੂਚਨਾਵਾਂ ਦਰਜ ਕੀਤੀਆਂ ਗਈਆਂ ਹਨ। ਅਕਾਲੀ ਜੀ ਦੇ ਧਾਰਮਿਕ, ਸਮਾਜਕ, ਰਾਜਨੀਤਕ ਸੂਝ-ਬੂਝ ਦੇ ਦਰਸ਼ਨ ਕਰਾਏ ਗਏ ਹਨ। ਅਕਾਲੀ ਜੀ ਵੱਲੋਂ ਚਲਾਏ ਜਾ ਰਹੇ 'ਗੁਰੂ ਨਾਨਕ ਆਸ਼ਰਮ, ਚਕਾਰ (ਕਸ਼ਮੀਰ) ਬਾਰੇ ਚੰਗੀ ਜਾਣਕਾਰੀ ਮੁਹਈਆ ਕਰਾਈ ਗਈ ਹੈ। 1947 ਵਿੱਚ ਬੇਘਰ ਹੋਇਆਂ ਦੀ ਸਹਾਇਤਾ, ਅੰਮ੍ਰਿਤ ਸੰਚਾਰ ਕਰਾਉਣਾ, ਲਾਵਾਰਸ ਬਚਿਆਂ ਲਈ ਕੈਂਪ ਦੀ ਅਰੰਭਤਾ ਆਦਿ ਕਾਫ਼ੀ ਭਰੋਸੇ ਯੋਗ ਸਮਿਗਰੀ ਇਕੱਤਰ ਕੀਤੀ ਗਈ ਹੈ। ਪੰਨਾਂ 113 ਤੋਂ ਬਾਅਦ ਅਕਾਲੀ ਜੀ ਦੇ ਅਕਾਲ ਚਲਾਣੇ ਤੇ ਪੰਥ ਵੱਲੋਂ ਸ਼ੋਕ ਮਤੇ ਦਿੱਤੇ ਹਨ ਉੱਥੇ ਪੰਨਾ 141 ਤੋਂ ਅਕਾਲੀ ਜੀ ਦਾ ਸਾਹਿਤ ਸਿਰਲੇਖ ਹੇਠ ਉਨ੍ਹਾਂ ਦੀਆਂ ਪ੍ਰਸਿੱਧ ਰਚਨਾਵਾਂ ਗੁਰਸ਼ਬਦ ਰਤਨ ਪ੍ਰਕਾਸ਼, ਭਾਈ ਗੁਰਦਾਸ ਜੀ ਦੇ ਕਥਿਤ ਸਵਯੇ ਅਤੇ ਵਾਰਾਂ ਦੀਆਂ ਤੁਕਾਂ ਦਾ ਤਤਕਰਾ, ਇਸਤ੍ਰੀ ਸੰਕਟ ਮੋਚਨ, ਹਜ਼ੂਰੀ ਸਾਥੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਦੱਖਣ ਪ੍ਰਵੇਸ਼, ਗੁਟਕਾ ਪ੍ਰਮਾਣੀਕ ਨਿਤਨੇਮ ਸਿੱਖਾਂ ਦਾ ਨਿਤਨੇਮ ਕੀ ਹੈ ?, ਆਦਿ ਪੁਸਤਕਾਂ ਅਤੇ ਲੇਖਾਂ ਬਾਰੇ ਜ਼ਿਕਰ ਕੀਤਾ ਹੈ। ਇਸ ਪੁਸਤਕ ਵਿੱਚ ਸ੍ਰ. ਅਤਰ ਸਿੰਘ ਜੀ ਨੇ ਕੁੱਝ ਦੁਰਲੱਭ ਤਸਵੀਰਾਂ ਵੀ ਦਿਤੀਆਂ ਹਨ ਜੋ ਪਹਿਲਾਂ ਚਾਨਣ ਵਿੱਚ ਨਹੀਂ ਆਈਆਂ ਸਨ। ਇਸ ਪੁਸਤਕ ਵਿੱਚ ਅਕਾਲੀ ਜੀ ਵੱਲੋਂ ਸਾਂਭ ਕੇ ਰੱਖੇ ਕੁੱਝ ਦਸਤਾਵੇਜ਼ਾਂ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਇਸ ਪੁਸਤਕ ਵਿੱਚ ਅਜਿਹੀ ਅਨਮੋਲ ਸਾਮਿਗਰੀ ਅਕਾਲੀ ਜੀ ਬਾਰੇ ਆਈ ਹੈ, ਜੋ ਗਿਆਨ ਭਰਪੂਰ ਤਾਂ ਹੈ ਹੀ ਪਰ ਸੱਚ ਦੇ ਨੇੜੇ ਪੁੱਜਦੀ ਹੈ ਜੋ ਜੀਵਨੀ ਸਾਹਿਤ ਦਾ ਲਕਸ਼ ਹੈ। ਭਾਸ਼ਾ ਬੜੀ ਸਰਲ, ਰੋਚਿਕ ਅਤੇ ਮਨਭਾਉਂਦੀ ਵਰਤੀ ਗਈ ਹੈ।

**ਵਾਤਰਕ ਦੀ ਉਦਾਹਰਣ:-**

"ਇਸ ਵਕਤ ਜੰਮੂ ਕਸ਼ਮੀਰ ਸਟੇਟ ਵਿੱਚ ਸਿੰਘਾਂ ਦੀ ਅਗਵਾਈ ਤੇ ਲੋਕਲ ਮਸਲਿਆਂ ਨੂੰ ਪ੍ਰਗਟਾਉਣ ਵਾਲਾ ਕੋਈ ਅਖ਼ਬਾਰ ਨਹੀਂ ਸੀ। ਆਪ ਜੀ ਨੇ ਚਕਾਰ ਆਸ਼ਰਮ ਤੋਂ ਇਕ ਅਖ਼ਬਾਰ ਪਹਿਲੇ 'ਆਸ਼੍ਰਮ ਜਗਤ ਸਮਾਚਾਰ' (ਚਕਾਰ) ਨਾਮੀ ਜਾਰੀ ਕੀਤਾ। ਕੁਝ ਦੇਰ ਬਾਅਦ ਇਸ ਦਾ ਨਾਮ 'ਕਸ਼ਮੀਰ ਸਿੱਖ ਸਮਾਚਾਰ' ਬਦਲ ਦਿਤਾ ਜੋ 1947 ਦੇ ਘਲੂਘਾਰੇ ਤਕ ਜਾਰੀ ਰਿਹਾ। ਪਹਿਲਾਂ ਇਹ ਅਖ਼ਬਾਰ ਬਾਹਰ ਛਪਦਾ ਸੀ, ਬਿਗਾਨਿਆਂ ਪ੍ਰੈਸਾਂ ਵਿੱਚ ਦੂਰੋਂ ਛਪ ਕੇ ਆਉਣਾ ਤੇ ਏਥੋਂ ਜਾਰੀ ਹੁੰਦਾ। ਇਸ ਵਿੱਚ ਕਈ ਦਿਕਤਾਂ ਸਨ। ਡਾਕ ਰਾਹੀਂ ਪ੍ਰੈਸ ਨੂੰ ਮੈਟਰ ਘਲਣ ਨਾਲ ਜਾਂ ਤਾਂ ਕਦੀ ਕਦੀ ਮੈਟਰ ਹੀ ਗੁੰਮ ਹੋ ਜਾਂਦਾ ਸੀ ਤੇ ਕਦੀ ਕਦੀ

ਪ੍ਰੈਸ ਵਿੱਚ ਦੇਰੀ ਨਾਲ ਪੁਜਦਾ ਸੀ। ਅਗੋਂ ਪ੍ਰੈਸਾਂ ਵਾਲਿਆਂ ਕੋਲ ਕਈ ਕਈ ਕਿਸਮਾਂ ਦੇ ਕੰਮ ਹੁੰਦੇ ਸਨ, ਗਲ ਕੀ ਹਰ ਤਰ੍ਹਾਂ ਦਿੱਕਤ ਹੀ ਦਿੱਕਤ ਸੀ।"

(ਅਕਾਲੀ ਕੌਰ ਸਿੰਘ ਜੀ ਦਾ ਜੀਵਨ ਬਿਰਤਾਂਤ, ਪੰਨਾ 73)

**ਗਿਆਨੀ ਈਸ਼ਰ ਸਿੰਘ ਬਖ਼ਸ਼ (1917 ਈ.- 1999 ਈ.) :-**

ਗਿਆਨੀ ਈਸ਼ਰ ਸਿੰਘ ਜੀ ਦਾ ਜਨਮ 1917 ਈ. ਪਿੰਡ ਖਾਦ ਨਿਯਾਰ (ਕਸ਼ਮੀਰ) ਵਿੱਚ ਹੋਇਆ। ਗਿਆਨੀ ਜੀ ਪ੍ਰਮੁੱਖ ਤੌਰ ਤੇ ਧਾਰਮਿਕ ਟੀਚਰ ਸਨ ਅਤੇ ਗੁਰੂ ਘਰ ਦੇ ਚੰਗੀ ਕੀਰਤਨੀਏ ਵੀ ਸਨ। ਜੀਵਨੀ ਸਾਹਿਤ ਵਿੱਚ ਉਨ੍ਹਾਂ ਨੇ ਇੱਕ ਕਿਤਾਬ 'ਚਾਰ ਯਾਰ' 1995 ਵਿੱਚ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤੀ। ਇਸ ਦੇ ਕੁੱਲ ਪੰਨੇ 64 ਹਨ। ਗਿਆਨੀ ਜੀ ਨੇ ਆਪਣੇ ਬਾਲ ਸਖਾਈ ਮਿਤ੍ਰਾਂ (ਚਾਰ ਯਾਰ) ਦੀਆਂ ਜੀਵਨੀਆਂ ਦੇ ਕੁੱਝ ਅੰਸ਼ ਬਿਆਨ ਕੀਤੇ ਹਨ ਜੋ ਸਰਲ ਤੇ ਰੋਚਿਕ ਹਨ। ਇਨ੍ਹਾਂ ਚਾਰ ਯਾਰਾਂ ਵਿੱਚ ਮਹੰਤ ਬਚਿਤ੍ਰ ਸਿੰਘ (ਨੰਗਾਲੀ ਸਾਹਿਬ ਪੁਣਛ), ਗਿਆਨੀ ਸੰਤ ਸਿੰਘ ਭਟਪੁਰੀ, ਭਾਈ ਸਾਧੂ ਸਿੰਘ ਨਿਹੰਗ ਅਤੇ ਭਾਈ ਕਪੂਰ ਸਿੰਘ ਘੁੰਡੀ ਹਮਾਦੁਬ ਸ਼ਾਮਲ ਹਨ। ਗਿਆਨੀ ਜੀ ਮੁੱਖ ਤੌਰ ਤੇ ਕਵੀ ਸਨ ਜਿਸ ਕਾਰਣ ਇਨ੍ਹਾਂ ਜੀਵਨੀਆਂ ਵਿੱਚ ਕਿਤੇ ਕਿਤੇ ਰੁਬਾਈਆਂ ਵੀ ਦਿੱਤੀਆਂ ਹੋਈਆਂ ਹਨ। ਪੰਨਾ 46 ਤੋਂ ਲੈ ਕੇ 64 ਤੱਕ ਆਪਣੇ ਕੁੰਬੇ ਤੇ ਸਬੰਧੀਆਂ ਬਾਰੇ ਰੁਬਾਈਆਂ ਅਤੇ ਜਾਣਕਾਰੀ ਜੁਟਾਈ ਗਈ ਹੈ। ਚਾਰ ਯਾਰਾਂ ਦੇ ਜੀਵਨ ਦੇ ਕਈ ਪਖੋਂ ਤੋਂ ਚਾਨਣਾ ਪਾਇਆ ਗਿਆ ਹੈ, ਜੋ ਇਤਿਹਾਸ ਨਾਲ ਔਤਪੌਤ ਹੋ ਗਿਆ ਹੈ। ਇਨ੍ਹਾਂ ਯਾਰਾਂ ਦੀਆਂ ਨਾਲ-ਨਾਲ ਫੋਟੋਆਂ ਵੀ ਦਿੱਤੀਆਂ ਹੋਈਆਂ ਹਨ। ਵਾਰਤਕ ਸਧਾਰਨ ਪੱਧਰ ਦੀ ਹੈ।

**ਵਾਰਤਕ ਦਾ ਨਮੂਨਾ:-**

"ਇਸ ਸਮੇਂ ਪਿੰਡ ਹੱਫੂ ਤਰਾਲ ਸ੍. ਸੁਖਾ ਸਿੰਘ ਦੇ ਘਰ ਸਵੇਰੇ ਚਾਹ ਪੀਂਦਿਆਂ ਇਕ ਸ਼ੁਗਲ (ਹਾਸਰਸ) ਹੋਇਆ। ਉਹ ਇਸ ਤਰ੍ਹਾਂ ਕਿ ਜਦ ਕਮਰੇ ਵਿੱਚ ਬੈਠਿਆਂ ਚਾਹ ਦਿਆਂ ਕੱਪਾਂ ਵਿੱਚ ਤਰਾਲ ਕਸ਼ਮੀਰ ਅਲਾਕੇ ਦਾ ਗਿਫ਼ਟ ਤੋਹਫਾ ਗਨਹਾਰ ਦੇ ਫੁਲਾਂ ਦੀ ਇਕ-ਇਕ ਮੁਠ ਭਰਕੇ ਪਾਈ ਗਈ ਅਤੇ ਇਨ੍ਹਾਂ ਨੂੰ ਚਾਹ ਵਿੱਚ ਮਿਕਸ ਕਰਨ ਲਈ ਚਮਚਿਆਂ ਦੀ ਥਾਂ ਕਣਕ ਦੇ ਤੀਲੇ ਭੀ ਦਿਤੇ ਗਏ ਤਾਂ ਵਕਤ ਦੇ ਨਜ਼ਾਕਤ ਨੂੰ ਪਛਾਣਦਿਆਂ ਹੋਇਆ ਕਿਸੇ ਮੌਕੇ ਮੇਲ ਵਿੱਚ ਆ ਕੇ ਮਹੰਤ ਜੀ ਨੇ ਕੋਲ ਬੈਠੇ ਨਿਹੰਗ ਸਿੰਘ ਨੂੰ ਕਿਹਾ ਕਿ ਨਿਹੰਗ ਜੀ, ਇਸ ਪਿੰਡ ਦਾ ਕੀ ਨਾਂ ਹੈ ? ਤਾਂ ਨਿਹੰਗ ਜੀ ਨੇ ਝਟ ਜ਼ੋਰ ਨਾਲ ਕਿਹਾ ਮਹਾਰਾਜ ਇਸ ਪਿੰਡ ਦਾ ਨਾਂ "ਹਾਫੂ" ਹੈ। ਬਸ ਇਹ ਕਹਿਣ ਦੀ ਦੇਰ ਸੀ ਜੋ ਉਸਦੇ ਕੋਲ ਕਪ ਵਿੱਚ ਪਏ ਗਨਹਾਰ ਦੇ ਫੁੱਲ ਜੋ ਹਾਲੀ ਚਾਹ ਉਤੇ ਹੀ ਢਿੱਕੇ ਹੋਏ ਸਨ ਸਾਰੇ ਉਡ ਕੇ ਨਾਲ ਦੇ ਪ੍ਰੇਮੀਆਂ ਦੇ ਮੂੰਹ ਤੇ ਆ ਪਏ ਅਤੇ ਕਈਆਂ ਦੀਆਂ ਅੱਖਾਂ ਦਾ ਸੁਰਮਾ ਭੀ ਬਣ ਗਏ। (ਚਾਰ ਯਾਰ, ਪੰਨਾ: 28)

**ਸੁਰਜੀਤ ਸਿੰਘ ਰਾਠੀ (13 ਸਤੰਬਰ 1920)[11] :-**

ਸ੍. ਸੁਰਜੀਤ ਸਿੰਘ ਰਾਠੀ ਦਾ ਜਨਮ ਪਿੰਡ ਬਗਲਾ ਸਿੱਖਾਂ, ਮੁਜ਼ਫਰਾਬਾਦ (ਕਸ਼ਮੀਰ) ਵਿੱਚ ਸ੍. ਹੀਰਾ ਸਿੰਘ ਦੇ ਘਰ ਹੋਇਆ। ਇਨ੍ਹਾਂ ਨੇ ਪੁਸਤਕ 'ਜੰਮੂ ਕਸ਼ਮੀਰ ਦੇ ਸੰਘਰਸ਼ੀ ਸੰਤ ਡੰਨਾ" 1990 ਵਿੱਚ ਜੰਮੂ ਤੋਂ ਪ੍ਰਕਾਸ਼ਿਤ ਕਰਾਈ। ਇਸ ਪੁਸਤਕ ਦੇ ਕੁੱਲ ਪੰਨੇ 132 ਹਨ ਜਿਸ ਵਿੱਚ ਸੰਤ ਗੁਰਬਖਸ਼ ਸਿੰਘ ਡੰਨਾਂ ਦੀ ਜੀਵਨੀ ਤੇ ਵੱਖ-ਵੱਖ ਦ੍ਰਿਸ਼ਟੀਕੋਣਾਂ ਰਾਹੀਂ ਉਨ੍ਹਾਂ

ਦੇ ਸੰਘਰਸ਼ ਦੀਆਂ ਪਰਤਾਂ ਨੂੰ ਖੋਲਣ ਦਾ ਯਤਨ ਕੀਤਾ ਗਿਆ ਹੈ। ਇਸ ਜੀਵਨੀ ਵਿੱਚ ਰਿਆਸਤੀ ਸਿੱਖਾਂ ਦੇ ਧਾਰਮਿਕ, ਸਿਆਸੀ, ਸਮਾਜਿਕ ਅਤੇ ਇਤਿਹਾਸਕ ਕੁੱਝ ਕੁ ਪੱਖਾਂ ਨੂੰ ਚਾਨਣ ਵਿੱਚ ਲਿਆਇਆ ਗਿਆ ਹੈ। ਸਿਰਜਣਾਤਮਕ ਬਹੁਪਖੀ ਜੀਵਨੀ (ਸੰਤ ਡੰਨਾ) ਦਾ ਪੈਰਾਡਾਇਮ ਪੇਸ਼ ਕੀਤਾ ਗਿਆ ਹੈ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਪ੍ਰੀਚਿਤ ਕਰਾਉਣ ਦਾ ਨਿਮਾਣਾ ਜਿਹਾ ਯਤਨ ਵੀ ਹੈ।

**ਵਾਰਤਕ ਦੀ ਉਦਾਹਰਣ**:-

"ਕੁਹਾਲੇ ਤੋਂ ਅਗੇ ਇਹ ਸੜ੍ਹਕ ਜਿਹਲਮ ਨਦੀ ਦੇ ਕਿਨਾਰੇ-ਕਿਨਾਰੇ ਮੁਜ਼ਫ਼ਰਾਬਾਦ ਵਲ ਵਧਦੀ ਸੀ। ਛੜ੍ਹ-ਕਲਾਸ ਜਿਸ ਨੂੰ ਮੋੜ੍ਹਾਂ-ਵਾਲਾ-ਛੜ੍ਹ ਵੀ ਆਖਦੇ ਸਨ, ਕੋਹਾਲੇ ਤੋਂ ਅਠ ਮੀਲ ਦੀ ਦੂਰੀ ਉਤੇ ਸੀ। ਇਥੇ ਹੀ ਨਦੀ ਜਿਹਲਮ ਦੇ ਕਿਨਾਰੇ ਉੱਤੇ ਗੁਫ਼ਾਵਾਂ ਸਨ। ਇਨ੍ਹਾਂ ਗੁਫ਼ਾਵਾਂ ਵਿੱਚ ਇਕ ਮਹਾਂਪੁਰਖ ਭਾਈ ਪੰਜਾਬ ਸਿੰਘ ਜੀ ਆ ਕੇ ਤਪਸਿਆ ਕਰਦੇ ਸਨ ਤੇ ਸਿਖੀ ਦਾ ਪ੍ਰਚਾਰ ਵੀ ਕਰਿਆ ਕਰਦੇ ਸਨ। ਸਿੱਖ ਸਭਾ ਸਮੇਂ ਤੇ ਪਿਛੋਂ ਡੋਗਰਾ ਹਕੂਮਤ ਸਮੇਂ ਇਸ ਇਲਾਕੇ ਅੰਦਰ ਆਪਸੀ ਪਿਆਰ ਤੇ ਭਾਈ ਚਾਰੇ ਦੇ ਚੰਗੇ ਸੁਖਾਵੇਂ ਸੰਬੰਧ ਸਨ। ਭਾਵੇਂ ਲੜਾਈਆਂ ਝਗੜੇ ਹੁੰਦੇ ਰਹਿੰਦੇ ਸਨ ਪਰ ਇਹ ਝਗੜੇ ਹਿੰਦੂ, ਮੁਸਲਮਾਨਾਂ ਦੇ ਝਗੜੇ ਨਹੀਂ ਸਨ ਬਣਾਏ ਜਾਂਦੇ। ਇਲਾਕੇ ਦੀ ਸਾਰੀ ਵਸੋਂ ਭਾਵੇਂ ਹਿੰਦੂ ਸੀ, ਭਾਵੇਂ ਮੁਸਲਮਾਣ, ਸੰਤਾਂ ਫ਼ਕੀਰਾ ਦਾ ਬੜਾ ਸਤਿਕਾਰ ਕਰਦਾ ਸੀ।"

(ਜੰਮੂ ਕਸ਼ਮੀਰ ਦੇ ਸੰਘਰਸ਼ੀ ਸੰਤ ਡੰਨਾ, ਪੰਨਾ: 10)

**ਪ੍ਰੀਤਮ ਸਿੰਘ ਗਿਆਨੀ (ਜਨਮ: 15 ਅਕਤੂਬਰ 1925)** :-

ਗਿਆਨੀ ਪ੍ਰੀਤਮ ਸਿੰਘ ਦਾ ਜਨਮ ਭਾਈ ਕਲਿਆਣ ਸਿੰਘ ਮਾਤਾ ਕਰਤਾਰ ਕੌਰ ਦੇ ਘਰ 15 ਅਕਤੂਬਰ 1925[12] ਵਿੱਚ ਪਿੰਡ ਪਿੜ ਕੋਟ, ਤਹਿਸੀਲ ਸੁਧਨੂਤੀ (ਪਲੰਦਰੀ) ਪੁਣਛ ਵਿੱਚ ਹੋਇਆ। ਗਿਆਨੀ ਜੀ ਕਹਾਣੀਕਾਰ ਤੋਂ ਛੁੱਟ ਇੱਕ ਚੰਗਾ ਜੀਵਨੀਕਾਰ ਵੀ ਹੈ ਜਿਨ੍ਹਾਂ ਨੇ ਇਸ ਪਖੋਂ ਗਿਣਾਤਮਿਕ ਪੁਲਾਘਾਂ ਪੁਟੀਆਂ ਹਨ। ਗਿਆਨੀ ਜੀ ਫ਼ੌਜ ਵਿੱਚ ਧਾਰਮਿਕ ਟੀਚਰ ਦੀ ਹੈਸੀਅਤ ਵਿੱਚ ਕੰਮ ਕਰਦੇ ਸਨ ਅਤੇ 1980 ਵਿੱਚ ਕੈਪਟਨ ਰੈਂਕ ਦੀ ਪੈਨਸ਼ਨ ਲੈ ਕੇ ਗੁਰਮਤਿ ਪ੍ਰਚਾਰ ਵਿੱਚ ਰੁੱਝੇ ਰਹੇ। ਗਿਆਨੀ ਜੀ ਦੀਆਂ ਤਕਰੀਬਨ ਇੱਕ ਦਰਜਨ ਪੁਸਤਕਾਂ ਪ੍ਰਕਾਸ਼ਿਤ ਹੋ ਚੁਕੀਆਂ ਹਨ। ਜੀਵਨੀ ਸਾਹਿਤ ਨਾਲ ਸੰਬੰਧਤ ਇਨ੍ਹਾਂ ਦੀਆਂ ਚਾਰ ਪੁਸਤਕਾਂ ਛੱਪ ਚੁਕੀਆਂ ਹਨ ਜਿਨ੍ਹਾਂ ਵਿੱਚ ਕਰਮਵਾਰ ਸੰਤ ਦਰਸ਼ਨ (1971) ਰਤਨ ਗਾਥਾ (1997), ਮਾਣਸਰੋਵਰ (1991) ਅਤੇ ਤਿੰਨ ਅਨਮੋਲ ਰਤਨ (1983) ਵਰਨਣਯੋਗ ਹਨ।

'ਸੰਤ ਦਰਸ਼ਨ' ਦੇ ਕੁੱਲ ਪੰਨੇ 136 ਹਨ ਅਤੇ ਇਸ ਵਿੱਚ ਭਾਈ ਮੇਲਾ ਸਿੰਘ ਨੰਗਾਲੀ ਸਾਹਿਬ, ਪੁਣਛ ਦੀ ਜੀਵਨੀ ਅੰਕਿਤ ਕੀਤੀ ਗਈ ਹੈ। ਇਸ ਵਿੱਚ 16 ਸਿਰਲੇਖ ਹਨ ਜੋ ਭਾਈ ਮੇਲਾ ਸਿੰਘ ਜੀ ਦੀ ਬਹੁ-ਪਰਤੀ ਅਤੇ ਬਹੁ-ਰੰਗੀ ਜੀਵਨ ਤੇ ਕੇਂਦਰਿਤ ਹਨ। ਦੂਜੀ ਪੁਸਤਕ 'ਰਤਨ ਗਾਥਾ' ਹੈ ਜਿਸ ਦੇ 95 ਪੰਨੇ ਹਨ। ਇਸ ਵਿੱਚ ਬਾਰਾਂ ਸਿਰਲੇਖ ਹਨ ਜੋ ਸੰਤ ਭਾਈ ਰਤਨ ਸਿੰਘ ਜੀ ਦੇ ਜੀਵਨ ਬਾਰੇ ਚਾਨਣਾ ਪਾਉਂਦੇ ਹਨ। ਤੀਜੀ ਪੁਸਤਕ 'ਮਾਨ ਸਰੋਵਰ' ਹੈ ਜੋ 176 ਪੰਨਿਆਂ ਤੇ ਫੈਲੀ ਹੈ। ਇਸ ਵਿੱਚ 108 ਮਹੰਤ ਮਾਨ ਸਿੰਘ ਜੀ,

ਵਰਿੰਦਰ ਨਗਰ, ਨਵੀਂ ਦਿੱਲੀ ਦੀ ਜੀਵਨੀ ਅੰਕਿਤ ਕੀਤੀ ਗਈ ਹੈ। ਇਹ ਡੇਰਾ ਵੀ ਨਿਰਮਲੇ ਸੰਪਰਦਾ ਨਾਲ ਸੰਬੰਧਤ ਰਿਹਾ ਹੈ। ਭਾਵੇਂ ਇਸ ਪੁਸਤਕ ਦੀ ਸ਼ੈਲੀ ਵਾਰਤਲਾਪ ਨਾਲ ਪਸੀਜ਼ੀ ਹੋਈ ਹੈ ਪਰ ਗਿਆਨ ਮਈ ਰੋਚਕ ਵਿਧੀ ਅਪਨਾਈ ਗਈ ਹੈ। ਪੁਸਤਕ ਵਿੱਚ ਮਾਨ ਸਿੰਘ ਦਾ ਪਿਛੋਕੜ, ਪ੍ਰੀਚੈ, ਸੰਸਕ੍ਰਿਤ ਵਿਦਿਆ ਅਤੇ ਸਫ਼ਰਾਂ ਤੇ ਚਾਨਣਾ ਪਾਇਆ ਗਿਆ ਹੈ। ਕੁੱਲ ਮਿਲਾ ਕੇ ਇਸ ਪੁਸਤਕ ਦੇ ਤੇਰਾਂ ਸਿਰਲੇਖ ਹਨ। ਗਿਆਨੀ ਜੀ ਦੀ ਚੌਥੀ ਪੁਸਤਕ 'ਤਿੰਨ ਅਨਮੋਲ ਰਤਨ' ਹੈ ਜੋ ਗੁਰਮਤਿ ਸਾਹਿਤ ਪ੍ਰਕਾਸ਼ਨ, ਡਿਗਿਆਨਾ ਆਸ਼ਰਮ ਜੰਮੂ ਤੋਂ 1983 ਵਿੱਚ ਛੱਪੀ ਹੈ। ਇਸ ਦੇ 183 ਪੰਨੇ ਹਨ। ਇਸ ਵਿੱਚ ਨੰਗਾਲੀ ਸਾਹਿਬ ਪੁਣਛ ਦੇ ਤਿੰਨ ਮਹਾਂਪੁਰਖਾਂ ਦਾ ਜੀਵਨ ਦਰਜ ਹੈ। ਜਿਨ੍ਹਾਂ ਵਿੱਚ ਸੰਤ ਭਾਈ ਮੰਨਾ ਸਿੰਘ, ਭਾਈ ਮੰਗਲ ਸਿੰਘ ਅਤੇ ਭਾਈ ਅਵਤਾਰ ਸਿੰਘ ਸ਼ਾਮਲ ਹਨ। ਪਹਿਲੇ ਭਾਗ ਵਿੱਚ ਭਾਈ ਮੰਨਾ ਸਿੰਘ ਦਾ ਜੀਵਨ ਪੰਨਾ 1 ਤੋਂ 99 ਤੱਕ ਦਰਜ ਹੈ। ਦੂਜੇ ਭਾਗ ਵਿੱਚ ਭਾਈ ਮੰਗਲ ਸਿੰਘ ਦੱਤ ਬਾਰੇ 100 ਤੋਂ 146 ਪੰਨੇ ਸਰਫ਼ ਕੀਤੇ ਗਏ ਹਨ। ਤੀਜੇ ਭਾਗ ਵਿੱਚ ਸੰਤ ਭਾਈ ਅਵਤਾਰ ਸਿੰਘ ਬਾਰੇ 147 ਤੋਂ 182 ਪੰਨੇ ਪੰਨੇ ਅੰਕਿਤ ਕੀਤੇ ਗਏ ਹਨ। ਇਹ ਤਿੰਨੇ ਮਹਾਂਪੁਰਖ ਦੱਤ ਖਾਨਦਾਨ ਨਾਲ ਸੰਬੰਧਤ ਸਨ। ਇਨ੍ਹਾਂ ਸਾਰੀਆਂ ਪੁਸਤਕਾਂ ਦੀ ਭਾਸ਼ਾ ਸਰਲ, ਰੋਚਿਕ, ਸੁਹਜ ਸਵਾਦ ਦੇ ਲਛਣਾਂ ਨਾਲ ਭਰਪੂਰ ਹੈ ਜੋ ਪਾਠਕ ਨੂੰ ਬੰਨ ਕੇ ਰੱਖਦੀ ਹੈ। ਸ਼ੈਲੀ ਪਿਆਰੀ ਤੇ ਦਿਲ ਖਿੱਚਵੀਂ ਜੋ ਪਾਠਕ ਦੇ ਮਨ ਤੇ ਜਾਦੂਮਈ ਅਸਰ ਕਰਦੀ ਹੈ। ਭਾਵੇਂ ਪੁਸਤਕ ਵਿੱਚ ਕਈ ਥਾਂ ਭਾਵਕ-ਅੰਸ਼ ਵੀ ਪ੍ਰਧਾਨ ਹੈ ਪਰ ਇਤਿਹਾਸਕਤਾ ਦੀ ਮੋਹਰ ਵੀ ਪਾਈ ਗਈ ਹੈ। ਸ਼੍ਰੋਮਣੀ ਡੇਰਾ ਨੰਗਾਲੀ ਸਾਹਿਬ ਦੇ ਸੰਤਾਂ/ਮਹੰਤਾਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬਚਨਾਂ ਨੂੰ ਸਵੀਕਾਰ ਕਰਦੇ ਹੋਏ ਕਸ਼ਮੀਰ, ਹਜ਼ਾਰਾ, ਪੁਠੋਹਾਰ ਅਤੇ ਪਹਾੜ ਦੇਸ਼ ਲਈ ਪ੍ਰਚਾਰ ਪ੍ਰਨਾਲੀ ਦੇ ਮੋਢੀ ਸੰਤ ਭਾਈ ਫੇਰੂ ਸਿੰਘ ਜੀ ਨੂੰ ਖੰਡਾ ਬਾਟਾ ਦੇ ਕੇ ਰਵਾਨਾ ਕੀਤਾ ਤਾਂ ਜੋ ਸਿੱਖੀ ਦਾ ਪ੍ਰਚਾਰ ਤੇ ਪਾਸਾਰ ਕਰ ਸਕਣ। ਇਸ ਡੇਰੇ ਨੇ ਸਮਾਜ ਸੁਧਾਰ ਅਤੇ ਕਈ ਭਰਮ ਭੁਲੇਖਿਆਂ ਨੂੰ ਦੂਰ ਕਰਕੇ ਸਿੱਖਾਂ ਨੂੰ ਅਕਾਲਪੁਰਖ ਦੀ ਬੰਦਗੀ ਵੱਲ ਪ੍ਰੇਰਿਆ।

**ਵਾਰਤਕ ਦ੍ਰਿਸ਼ਟਾਂਤ:-**

1. "ਕਸ਼ਮੀਰ ਦੀ ਜਾਦੂ ਭਰੀ ਖਿਚ ਨੇ ਸ਼ੇਰਿ ਪੰਜਾਬ ਦਾ ਦਿਲ ਵੀ ਕਈ ਵਾਰ ਆਪਣੇ ਵੱਲ ਖਿਚਿਆ। ...ਉਸੀ ਸਮੇਂ ਆਪ ਸ੍ਰੀ ਠਾਕਰ ਭਾਈ ਮੇਲਾ ਸਿੰਘ ਜੀ ਦੇ ਦਰਸ਼ਨ ਕਰਨ ਲਈ ਪੁਣਛ ਪੁੱਜੇ। ...ਉਹ ਸਾਧੂ ਸੰਤਾ ਅਤੇ ਮਹਾਂਪੁਰਸ਼ ਦਾ ਚੰਗਾ ਮੇਲੀ ਤੇ ਸਤਿਕਾਰ ਕਰਨ ਵਾਲਾ ਸੀ। ਸਰਦੀ ਦੀ ਰੁੱਤ ਪਾਲਾ ਆਪਣੇ ਪੂਰੇ ਜੋਬਨ ਵਿੱਚ ਅਤੇ 11 ਪੋਹ ਦਾ ਦਿਨ ਸੀ ਜਦੋਂ ਉਸਨੇ ਨੰਗਾਲੀ ਸਾਹਿਬ ਪੁੱਜ ਸ੍ਰੀ ਠਾਕਰ ਜੀ ਦੇ ਪਾਵਨ ਦਰਸ਼ਨ ਕੀਤੇ। ਮਨ ਕੰਵਲ ਫੁੱਲ ਵਾਂਗੂ ਖਿੜ ਗਿਆ ਉਸਦਾ ਪਹਾੜਾਂ ਦੀ ਨਿਵਾਨ 'ਚ ਸਮੁੰਦਰ ਤੋਂ 3300 ਫੁੱਟ ਦੀ ਉਚਾਈ ਤੇ ਵਸਦੀ ਪੁਣਛ, ਕੈਸੇ ਕੈਸੇ ਪਾਨੀ ਦੇ ਸੁੰਦਰ ਚਸ਼ਮੇ ਅਤੇ ਦੂਰ ਦੂਰ ਪਹਾੜੀਆਂ ਤੇ ਚਾਂਦੀ ਬਿਖਰੀ ਹੋਈ ਵੇਖ ਕੇ ਉਹ ਬਹੁਤ ਅਕ੍ਰਸ਼ਿਤ ਹੋਇਆ।

(ਸੰਤ ਦਰਸ਼ਨ, ਪੰਨਾ: 38)

2. "ਜੰਗਲ-ਬੇਲਿਆਂ ਵਿੱਚ ਖੜੇ ਦਰਖ਼ਤਾਂ ਦੀਆਂ ਕੌਂਪਲਾਂ ਫੁੱਟ ਰਹੀਆਂ ਸਨ। ਧਰਤੀ ਦਾ ਸਬਜ਼ਾ-ਜ਼ਾਰ ਵੇਖ ਕੇ ਇਵੇਂ ਲਗ ਰਿਹਾ ਸੀ ਕਿ ਧਰਤੀ ਨੇ ਹਰਿਆਲੀ ਚੱਕਰ ਲਪੇਟੀ ਹੋਈ ਹੈ। ਨਵ-ਉਗੇ ਸਾਵਿਆਂ ਪਤਿਆਂ ਚੋਂ ਫੁੱਲ ਭਿੰਨੀ-ਭਿੰਨੀ ਵਾਸ਼ਨਾਂ ਖਿਲਾਰਦੇ

ਧਰਤੀ ਦੇ ਕਣ ਕਣ ਨੂੰ ਮੁੱਅਤਰ ਕਰ ਰਹੇ ਸਨ। ਜਿਸ ਤੋਂ ਹਰ ਬਸ਼ਰ ਮੁਗਧ ਹੋ ਰਿਹਾ ਸੀ। ਨਵ-ਖਿਲੇ ਫੁੱਲਾਂ ਨੂੰ ਭੌਰੇ ਚੁੰਮਦੇ ਤੇ ਪਿਆਰਦੇ ਬਹੁਤ ਚੰਗੇ ਲਗ ਰਹੇ ਸਨ। ਪੰਛੀ-ਮਿੱਠ ਪਿਆਰੜੀਆਂ ਬੋਲੀਆਂ ਬੋਲ ਕੇ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਸਨ। ਕੁਦਰਤ ਹਰ ਥਾਂ ਮੁਸਕਾਨ ਬਖੇਰਦੀ ਪ੍ਰਤੀਤ ਹੋ ਰਹੀ ਸੀ।

(ਰਤਨ ਗਾਥਾ, ਪੰਨਾ: 1)

3. "ਗਲ੍ਹਵਾਨੀ ਨਦੀ ਗੰਗਾ ਚੋਟੀ ਵਲੋਂ ਦੌੜ ਲਾਉਂਦੀ ਬੜੀ ਬੇਰਹਿਮੀ ਨਾਲ ਇਸ ਇਲਾਕੇ ਨੂੰ ਲਤਾੜਦੀ ਸਜੇ ਪਾਸਿਉ ਬਾਗ਼ ਵਲ ਚਲੀ ਜਾਂਦੀ ਹੈ ਅਤੇ ਮਾਹਲ ਨਦੀ ਵੀ ਫੁਲੀ ਨਾੜ ਸ਼ੇਰ ਅਲੀ ਖਾਂ ਤੇ ਨਿਕਲ ਕੇ ਇਸ ਇਲਾਕੇ ਵਿੱਚ ਦਾਖਲ ਹੋ ਕੇ ਠੰਢ ਵਰਤਾਉਂਦੀ ਖੱਬੇ ਪਾਸਿਉ ਬਾਗ਼ ਪੁੱਜਕੇ ਨਾਲਾ ਬ੍ਰੀਹਨੀ ਨੂੰ ਨਾਲ ਲੈ ਕੇ ਪਸਾਰੀ ਦੇ ਸਾਹਮਣੇ ਜਾ ਕੇ ਜਿਹਲਮ ਵਿੱਚ ਮਿਲ ਜਾਂਦੀ ਹੈ।

ਪੁਰਾਣੇ ਬਜ਼ੁਰਗ ਦਸਦੇ ਨੇ ਕਿ ਬਾਗ਼ ਅਤੇ ਪੁਣਛ ਦੀ ਸ਼ਕਲੋ-ਸ਼ਬਾਹਤ, ਜਲਵਾਯੂ, ਉਪਜ ਅਤੇ ਇਕਸਾਰਤਾ ਵਿੱਚ ਰਤਾ ਫ਼ਰਕ ਨਹੀਂ ਸੀ। ਕੁਦਰਤ ਨੇ ਹੂਬਹੂ ਬਣਤਰ ਇਥੋਂ ਤੱਕ ਬਣਾਈ ਹੈ ਕਿ ਦੋਹਾਂ ਦੇ ਸੱਜੇ ਖੱਬੇ ਦਰਿਆ ਵਗਦੇ ਹਨ।"

(ਮਾਨ ਸਰੋਵਰ, ਪੰਨਾ: 36-37)

4. "ਤਬੀਤ ਅਤੇ ਧਾਗੇ ਦਾ ਵਿਸ਼ਵਾਸ ਅਜੇ ਤਕ ਉਹਨਾਂ ਵਿੱਚ ਕਾਇਮ ਸੀ। ਪਿੰਡ, ਪਤਲ, ਕਿਰਿਆ ਤੇ ਦੀਵੇ ਦਾ ਭੀ ਪੂਰੀ ਤਰ੍ਹਾਂ ਤਿਆਗ ਨਹੀਂ ਸੀ ਹੋਇਆ। ਇਕਾਦਸ਼ੀ ਅਤੇ ਪੂਰਨਮਾਸ਼ੀ ਆਦਿਕ ਦੇ ਵਰਤ ਰਖਣੇ ਉਹਨਾਂ ਦੀਆਂ ਰੀਤਾਂ ਦਾ ਇਕ ਜ਼ਰੂਰੀ ਅੰਗ ਬਣਿਆ ਹੋਇਆ ਸੀ। ਯਾਰਵੀ ਦੇਵੀ, ਰੋਜ਼ਾ ਮੰਨਣਾ, ਸਿਮਵੀ ਦੇਣੀ, ਸਹਾਵਾ ਤੇ ਖਵਾਜਾ ਖਿਜ਼ਰ ਦੀ ਮੰਨਤ ਕਰਣੀ ਅਤੇ ਜੁੰਮਾ ਰਖਣਾ ਮਾਨੋ ਉਹਨਾਂ ਦੀ ਸ਼ਰਧਾ ਦਾ ਪ੍ਰਗਟਾਵਾ ਸੀ। ਸ੍ਰੀ ਠਾਕਰ ਮੇਲਾ ਸਿੰਘ ਨੇ ਆਪਣੇ ਕਾਲ ਵਿੱਚ ਗੁਰਮਤਿ ਵਿਰੁਧ ਰਸਮਾਂ ਨੂੰ ਰੋਕਣ ਦਾ ਕਾਫ਼ੀ ਯਤਨ ਕੀਤਾ। ਢੇਰ ਚਿਰ ਤੋਂ ਕਬੂਲਿਆ ਅਸਰ ਭਾਵੇਂ ਇਤਨੀ ਜਲਦੀ ਦੂਰ ਨਾ ਹੋ ਸਕਿਆ ਪਰ ਸ੍ਰੀ ਠਾਕਰ ਜੀ ਨੇ ਇਹਨਾਂ ਨੂੰ ਖਤਮ ਕਰਨ ਦਾ ਰਾਹ ਦਿਖਾ ਦਿਤਾ ਅਤੇ ਸਿੱਖ ਹੋਲੀ ਹੋਲੀ ਨਿਆਰੇਪਨ ਦੇ ਖੁਲੇ, ਡੁਲੇ, ਰਾਹ ਤੇ ਪੈਣ ਲਗ ਪਏ।"

(ਤਿੰਨ ਅਨਮੋਲ ਰਤਨ, ਪੰਨਾ: 61-62)

**ਹਿੰਮਤ ਸਿੰਘ (ਜਨਮ: 3 ਜੂਨ 1939)**[13]

ਸ੍ਰ. ਹਿੰਮਤ ਸਿੰਘ ਦਾ ਜਨਮ ਮਾਤਾ ਨਾਮੋ ਕੌਰ ਅਤੇ ਪਿਤਾ ਹਰਨਾਮ ਸਿੰਘ ਦੇ ਘਰ ਪਿੰਡ ਪਾਜ਼ਲਾ (ਬਾਰਾਮੂਲਾ) ਵਿੱਚ 3 ਜੂਨ 1939 ਨੂੰ ਹੋਇਆ। ਇਨ੍ਹਾਂ ਦੀ ਪੁਸਤਕ 'ਅਕਾਲੀ ਕੌਰ ਸਿੰਘ' ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 1979 ਵਿੱਚ ਛਾਪੀ ਜਿਥੇ ਇਹ ਕੰਮ ਕਰਦੇ ਸਨ। ਅਸਲ ਵਿੱਚ ਇਸ ਪੁਸਤਕ ਵਿੱਚ ਜਿਨ੍ਹੀ ਵੀ ਸਾਮਿਗਰੀ ਆਈ ਹੈ ਉਸ ਦੇ ਮੂਲ ਸੋਮੇਂ ਪ੍ਰੇਮ ਸਿੰਘ ਚੱਕਾਰਵੀ ਅਤੇ ਭਾਗਵੰਤ ਅਤਰ ਸਿੰਘ ਦੀਆਂ ਪੁਸਤਕਾਂ/ਲਿਖਤੀ ਆਦਿ ਹਨ। ਇਸ ਪੁਸਤਕ ਦੇ ਭੂਮਿਕਾ ਵਿੱਚ ਪ੍ਰੋ. ਤਾਰਨ ਸਿੰਘ ਲਿੱਖਦੇ ਹਨ, "ਖੇਮ ਸਿੰਘ ਚਕਾਰਵੀ (ਅਕਾਲੀ ਕੌਰ ਸਿੰਘ ਜੀ ਦੇ ਭਾਣਜੇ ਹਨ) ਆਪ ਚਕਾਰ (ਕਸ਼ਮੀਰ) ਆਸ਼੍ਰਮ ਦੇ ਸੁਪਰਿੰਟੈਂਡੈਂਟ ਵੀ ਰਹੇ ਹਨ। ਆਪ ਨੇ ਆਪਣੇ ਉਤਸ਼ਾਹ ਨਾਲ ਅਕਾਲੀ ਜੀ ਦੀ ਜੀਵਨੀ ਲਿਖੀ। ਆਪ ਨੇ ਜੀਵਨੀ ਦਾ ਖਰੜਾ ਪੰਜਾਬੀ ਯੂਨੀਵਰਸਿਟੀ ਨੂੰ ਪੇਸ਼ ਕੀਤਾ ਅਤੇ ਛਾਪਣ ਤੇ ਪ੍ਰਕਾਸ਼ਤ ਕਰਨ

ਲਈ, ਬੇਨਤੀ ਕੀਤੀ। ਉਸ ਖਰੜੇ ਵਿੱਚ ਬੜੀ ਅਮੋਲਕ ਸਾਮਗ੍ਰੀ ਸੀ। (ਪੰਨਾ: 4) ਜਿਨ੍ਹਾਂ ਪੁਸਤਕਾਂ 'ਚ ਮੁੱਖ ਸਹਾਇਤਾ ਲੇਖਕ ਨੂੰ ਮਿੱਲੀ ਹੈ ਉਹ ਪੰਨਾ 14 ਤੇ ਦਰਜ ਕੀਤੀ ਗਈ ਹੈ।

ਯੂਨੀਵਰਸਿਟੀ ਦੇ ਪੱਖ ਤੋਂ ਇਸ ਨੂੰ ਹਿੰਮਤ ਸਿੰਘ ਨੇ ਤਰਤੀਬ ਵਾਰ, ਭਾਸ਼ਾ ਨੂੰ ਢੁੱਕਵੀਂ ਅਤੇ ਲੱਚਕਦਾਰ ਬਣਾਇਆ ਹੈ। ਇਸ ਨੂੰ ਪ੍ਰਮੁੱਖ ਤੌਰ ਤੇ ਚਾਰ ਭਾਗਾਂ ਵਿੱਚ ਵੰਡਿਆ ਗਿਆ ਹੈ ਜਿਵੇਂ ਜੀਵਨ, ਵਿਅਕਤ੍ਰਿਤਵ, ਸਾਹਿਤ ਰਚਨਾ ਅਤੇ ਅੰਤਕਾ/ਅਖ਼ੀਰ ਤੇ ਤਤਕਰਾ ਵੀ ਦਿਤਾ ਹੈ। ਪੁਸਤਕ ਦੇ ਕੁੱਲ ਪੰਨੇ 15+154 ਹਨ।

**ਵਾਰਤਕ ਦਾ ਨਮੂਨਾ:-**

"ਅਕਾਲੀ ਜੀ 'ਸਰਲਤਾ' ਅਤੇ 'ਸ਼ੁਧਤਾ' ਦੇ ਪ੍ਰਮਾਣ ਸਨ। ਉਨ੍ਹਾਂ ਦੇ ਸੁਭਾਵ ਦੀ ਸਰਲਤਾ ਤੇ ਸ਼ੁੱਧਤਾ ਸਿਰਫ਼ ਮੰਤਕੀ ਸੰਕਲਪ-ਸਿੱਧੀ ਦਾ ਸਿੱਟਾ ਨਹੀਂ ਸੀ; ਇਹ ਸਰਲਤਾ ਤੇ ਸ਼ੁਧਤਾ ਗੁਰਬਾਣੀ ਅਤੇ ਗੁਰਸਿੱਖੀ ਅਨੁਸਾਰ ਕੀਤੇ ਨਿਤ-ਵਿਉਹਾਰ ਅਤੇ ਨਿੱਜੀ-ਤਜਰਬੇ ਦੀ ਕੁਠਾਲੀ ਵਿੱਚੋਂ ਢਲ-ਨਿਤਰ ਦੇ ਸਾਖਿਆਤਕਾਰ ਹੋਈ ਸੀ। ਇਹ ਸਰਲ-ਸ਼ੁੱਧ ਸੁਭਾਵ ਦਾ ਆਨੰਦ ਅਤੇ ਵਿਸਮਾਦ ਉਹ ਆਪ ਹੀ ਜਾਣ ਸਕਦੇ ਸਨ। ਆਪ ਦੇ ਪ੍ਰੇਮੀਆਂ ਨੂੰ ਆਪ ਦੀ ਇਸ ਰਹਿਣੀ ਅਤੇ ਵਿਸਮਾਦ ਦਾ ਕੁਝ ਕੁ ਆਭਾਸ ਨਿਸਚੇ ਹੀ ਉਦੋਂ ਹੁੰਦਾ ਜਦ ਆਪ ਦੇ ਸੰਪਰਕ ਵਿੱਚ ਆ ਕੇ ਕੁਝ ਅਮੋਲਕ ਸ਼ਬਦ ਪ੍ਰਾਪਤ ਹੁੰਦੇ ਜਿਸ ਕਾਰਨ ਪਲ-ਛਿਨ ਲਈ ਮਨ ਇਕ ਹੁਲਾਸ ਤੇ ਹਿਲੋਰੇ ਵਿੱਚ ਟਹਿਕ ਪੈਂਦਾ। ਅਕਾਲੀ ਜੀ ਅਗੰਮੀ ਮਸਤੀ ਅਤੇ ਗੈਬੀ ਛਹਿਬਰ ਦੇ ਨਿਰੰਤਰ ਰਸੀਏ ਸਨ।"

(ਅਕਾਲੀ ਕੌਰ ਸਿੰਘ, ਪੰਨਾ: 30)

**ਬੀਕਮ ਸਿੰਘ ਰਾਹੀ (27 ਜੁਲਾਈ 1939)[14] :-**

ਬੀਕਮ ਸਿੰਘ ਰਾਹੀ ਦਾ ਜਨਮ 27 ਜੁਲਾਈ 1939 ਨੂੰ ਦੁਰਗੋ ਕੌਰ ਅਤੇ ਪਿਤਾ ਮੰਗਤ ਸਿੰਘ ਦੇ ਘਰ ਪਿੰਡ ਪਾਤੂਸਾ, ਰਫ਼ੀਆਬਾਦ (ਬਾਰਾਮੂਲਾ) ਵਿੱਚ ਹੋਇਆ। ਬੀਕਮ ਸਿੰਘ ਦੀ ਇੱਕ ਪੁਸਤਕ ਜੀਵਨੀ-ਸਾਹਿਤ ਨਾਲ ਸੰਬੰਧਤ ਰੱਖਦੀ ਹੈ ਉਹ ਹੈ 'ਜੀਵਨੀ ਮਹੰਤ ਬਚਿਤ੍ਰ ਸਿੰਘ', ਜੋ ਜੰਮੂ ਤੋਂ 1998 ਵਿੱਚ ਪ੍ਰਕਾਸ਼ਿਤ ਹੋਈ ਹੈ ਅਤੇ ਕੁੱਲ ਪੰਨੇ 97 ਹਨ। ਇਸ ਤੋਂ ਪਹਿਲਾਂ ਵੀ ਮਹੰਤ ਸਾਹਿਬ ਦੇ ਜੀਵਨ ਬਾਰੇ ਬਹੁਤ ਸਾਰੇ ਸਰੋਤਾਂ ਵਿੱਚ ਜ਼ਿਕਰ ਆ ਚੁੱਕਾ ਹੈ। ਛੋਟੇ-ਛੋਟੇ ਸਿਰਲੇਖਾਂ ਰਾਹੀਂ ਮਹੰਤ ਜੀ ਦੇ ਕਈ ਪੱਖਾਂ ਤੇ ਰੋਸ਼ਨੀ ਪਾਈ ਗਈ ਹੈ ਜੋ ਪੁਸਤਕਾਂ ਵਿੱਚ ਆਮ ਵੇਖੀ ਜਾ ਸਕਦੀ ਹੈ। ਜੀਵਨੀ ਵਿੱਚ ਸ਼ਰਧਾ ਪੂਰਕ ਸ਼ਬਦਾਵਲੀ ਦੀ ਭਰਮਾਰ ਪ੍ਰਤੱਖ ਪ੍ਰਗਟ ਹੁੰਦੀ ਹੈ ਅਤੇ ਕਿਤੇ ਇਤਿਹਾਸ ਦਾ ਅੰਸ਼ ਵੀ ਸਮਾਇਆ ਹੋਇਆ ਹੈ। ਇਹ ਪੁਸਤੱਕ ਜੀਵਨੀ ਸਾਹਿਤ ਦੇ ਲਕਸ਼ ਨੂੰ ਪੂਰਣ ਬਗੈਰ ਹੀ ਘਟਨਾਵਾਂ ਦੀ ਸੂਚਨਾ ਦੇਣੀ ਬਰਕਰਾਰ ਰੱਖਦੀ ਹੈ।

**ਵਾਰਤਕ ਦੀ ਮਿਸਾਲ :-**

"ਤਿੰਨ ਵਜੇ ਤੋਂ ਛੇ ਵਜੇ ਤੱਕ ਭਗਤੀ ਦੇ ਨਿਤਨੇਮ ਵਿੱਚ ਜੁੜੇ ਰਹਿੰਦੇ, ਮਹੰਤ ਸਾਹਿਬ ਦਾ ਭਜਨ ਦਾ ਤਰੀਕਾ ਨਵੇਕਲਾ ਸੀ। ਗੁਰਬਾਣੀ ਜੁਬਾਨੀ ਯਾਦ ਹੋਣ ਕਾਰਨ ਬੁਕਲ ਮਾਰ ਚੋਕੜਾਮਾਰ ਢਾਈ ਤਿੰਨ ਘੰਟੇ ਰੱਬ ਦੀ ਭਗਤੀ ਵਿੱਚ ਜੁੜੇ ਰਹਿੰਦੇ ਤੇ ਕਈ ਸੇਵਾਦਾਰ ਸ਼ਰਦਾਲੂ ਜਾਂ ਦਰਸ਼ਕ ਸੱਭ ਤੋਂ ਪਹਿਲਾਂ ਦਰਸ਼ਨ ਲੋਚਦੇ। ਦਾਸ ਨੇ ਵੀ ਕਈ ਵਾਰ ਅਜਿਹਾ

ਸੰਭਾਗੀ ਮੌਕਾ ਪ੍ਰਾਪਤ ਕੀਤਾ ਜਦ ਕੇ ਇਕ ਤਪੱਸਵੀ ਭਜਨੀਕ ਦੇ ਅਜਿਹੇ ਸਮੇਂ ਦਰਸ਼ਨ ਹੋਇ। ਮਹੰਤ ਸਾਹਿਬ ਹਰ ਰੋਜ਼ ਨਿਤਨੇਮ ਤੋਂ ਉਪਰੰਤ ਪਹਿਰਾਵੇ ਬਦਲਦੇ ਤੇ ਇਸ ਤਰ੍ਹਾਂ ਇਕ ਰੂਹਾਨੀਅਤ ਦਾ ਜਲਾਲ ਜਿਹਾ ਟਪੱਕਣ ਲਗਦਾ।" (ਜੀਵਨੀ ਮਹੰਤ ਬਚਿਤ੍ਰ ਸਿੰਘ, ਪੰਨਾ 37-38)

**ਡਾ. ਜਸਬੀਰ ਸਿੰਘ ਸਰਨਾ (2 ਜੁਲਾਈ 1956)[15]:-**

ਡਾ. ਜਸਬੀਰ ਸਿੰਘ ਸਰਨਾ ਦਾ ਜਨਮ ਪਿੰਡ ਟਾਂਡਾ (ਤਹਿਸੀਲ ਸਾਂਬਾ, ਜੰਮੂ) ਦਾ ਹੈ। ਜਦ ਕਿ ਜੱਦੀ ਪਿੰਡ ਭਟਪੁਰਾ ਹੈ। ਇਸ ਦਾ ਜਨਮ 2 ਜੁਲਾਈ 1956 ਨੂੰ ਸੁਸ਼ੀਲ ਕੌਰ ਮਾਤਾ ਅਤੇ ਪਿਤਾ ਗਿਆਨੀ ਸੰਤ ਸਿੰਘ ਭਟਪੁਰੀ ਦੇ ਘਰ ਹੋਇਆ। ਇਸ ਦੀਆਂ ਤਿੰਨ ਦਰਜਨ ਕਿਤਾਬਾਂ ਛੱਪ ਚੁੱਕੀਆਂ ਹਨ ਜਿਨ੍ਹਾਂ ਵਿੱਚ ਬਹੁਤੀਆਂ ਇਤਿਹਾਸ ਅਤੇ ਕਾਵਿ ਸੰਗ੍ਰਹਿ ਦੇ ਜ਼ੁਮਰੇ ਵਿੱਚ ਆਉਂਦੀਆਂ ਹਨ। ਤਿੰਨ ਪੁਸਤਕਾਂ ਜੀਵਨੀ ਸਾਹਿਤ ਨਾਲ ਸੰਬੰਧਤ ਰੱਖਦੀਆਂ ਹਨ ਜਿਵੇਂ 'ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ' (2001), 'ਗੁਰੂ ਹਰਿਰਾਇ ਸਾਹਿਬ' (2002) ਅਤੇ 'ਗੁਰੂ ਹਰਿਕ੍ਰਿਸ਼ਨ ਸਾਹਿਬ' (2003)।

'ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ' ਪੁਸਤਕ ਕੁੱਲ ਪੰਨੇ: 10+120 ਹਨ ਵਿੱਚ ਗੁਰੂ ਸਾਹਿਬ ਦੀ ਸਮੁੱਚੀ ਜੀਵਨੀ ਤੇ ਹਰ ਪੱਖੋਂ ਝਾਤ ਮਾਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਦੇ ਸਿਰਲੇਖਾਂ ਵਿੱਚ ਗੁਰੂ ਸਾਹਿਬ ਦਾ ਮੁੱਢਲਾ ਜੀਵਨ, ਸਿੱਖ ਫੌਜ ਦੇ ਐਲਾਨਾਮੇ ਦੀ ਸ਼ੁਰੂਆਤ, ਅਕਾਲ ਤਖ਼ਤ ਸਾਹਿਬ ਦਾ ਪ੍ਰਗਟ ਹੋਣਾ, ਗਵਾਲੀਅਰ ਕਿਲ੍ਹੇ ਵਿੱਚ ਨਜ਼ਰਬੰਦੀ ਤੇ ਰਿਹਾਈ, ਸਫ਼ਰ, ਸਮੇਂ ਦੀਆਂ ਅਹਿਮ ਦਾਸਤਾਨਾਂ, ਜੰਗਾਂ, ਨੀਸਾਣ ਅਤੇ ਹੁਕਮਨਾਮੇ, ਲਾਸਾਨੀ ਸੇਵਕ ਅਤੇ ਗੁਰਦੁਆਰੇ, ਅਸਥਾਨ ਤੇ ਯਾਦ ਚਿੰਨ੍ਹ ਬਾਖ਼ੂਬੀ ਬਿਆਨ ਕੀਤੇ ਗਏ ਹਨ। ਇਸ ਪੁਸਤਕ ਨੂੰ ਬਹੁਤਾ ਚਾਨਣ ਵਿੱਚ ਆਏ ਨਵੇਂ ਸੋਮੇਂ 'ਭੱਟ ਵਹੀਆਂ' ਦੀ ਬਹੁਤੀ ਵਰਤੋਂ ਹੋਈ ਹੈ। ਭਾਸ਼ਾ ਸਰਲ, ਰੋਚਿਕ ਅਤੇ ਮਨ ਨੂੰ ਮੁਹੰਦੀ ਵਰਤੀ ਗਈ ਹੈ। 'ਗੁਰੂ' ਹਰਿ ਰਾਇ ਸਾਹਿਬ' ਦੇ ਕੁੱਲ ਪੰਨੇ: 48 ਹਨ ਅਤੇ ਇਸ ਦੇ ਸਿਰਲੇਖਾਂ ਦੀ ਗਿਣਤੀ ਅੱਠ ਹੈ। ਇਸ ਪੁਸਤਕ ਵਿੱਚ ਗੁਰੂ ਸਾਹਿਬ ਦੇ ਸਮੁੱਚੇ ਜੀਵਨ ਘਟਨਾਵਾਂ ਨੂੰ ਸਰਲ ਭਾਸ਼ਾ ਵਿੱਚ ਅੰਕਿਤ ਕੀਤਾ ਗਿਆ ਹੈ। ਤੀਜੀ ਪੁਸਤਕ 'ਗੁਰੂ ਹਰਿਕ੍ਰਿਸ਼ਨ ਸਾਹਿਬ' ਬਾਰੇ ਹੈ ਜਿਸ ਦੇ ਕੁੱਲ ਸਫ਼ੇ: 42 ਹਨ ਅਤੇ ਸਿਰਲੇਖਾਂ ਦੀ ਗਿਣਤੀ ਨੌਂ ਹੈ! ਇਹ ਪੁਸਤਕ ਬਾਲਾਂ ਲਈ ਬੜੀ ਉਪਯੋਗੀ ਹੈ ਅਤੇ ਉਨ੍ਹਾਂ ਦੇ ਪੱਧਰ ਨੂੰ ਮੁੱਖ ਰੱਖ ਕੇ ਲਿੱਖੀ ਗਈ ਹੈ। ਗੁਰੂ ਸਾਹਿਬਾਨ ਬਾਰੇ ਇਨ੍ਹਾਂ ਤਿੰਨਾਂ ਪੁਸਤਕਾਂ ਵਿੱਚ ਨਵੀਂ ਜਾਣਕਾਰੀ ਆਈ ਹੈ ਜੋ ਦੂਜੀਆਂ ਪੁਸਤਕਾਂ ਵਿੱਚ ਗਾਇਬ ਹੈ। ਜੀਵਨੀ ਮੂਲਕ ਵੇਰਵਿਆਂ ਦੇ ਸਰੋਤਾਂ ਰਾਹੀਂ ਇਕੱਠੀ ਕੀਤੀ ਜਾਣਕਾਰੀ ਉਪਯੋਗੀ ਅਤੇ ਵਿਲੱਖਣਤਾ ਦਾ ਲਕਸ਼ ਹੁੰਦੀ ਹੈ ਜੋ ਇਨ੍ਹਾਂ ਪੁਸਤਕਾਂ ਵਿੱਚ ਸਾਂਭਿਆ ਗਿਆ ਹੈ।

**ਵਾਰਤਕ ਦੇ ਨਮੂਨੇ:-**

"ਮੀਰੀ ਸੰਸਾਰਕ ਖੇਤਰ ਦੀ ਸਿਖਰ ਹੈ ਤੇ ਪੀਰੀ ਰੂਹਾਨੀਅਤ ਖੇਤਰ ਦੀ। ਮੀਰੀ ਪੀਰੀ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਇਹ ਇਕ ਅਜਿਹਾ ਵਿਗਿਆਨਕ Symbiosis process ਹੈ, ਜੋ ਇਕ ਦੂਜੇ ਬਗ਼ੈਰ ਅਸੰਪੂਰਣ ਹੈ। ਇਹ ਕਲਤਮੁਖੀ ਤੇ ਪਲੱਤਮੁਖੀ ਦਾ ਸੰਤੁਲਨ ਹੈ। ਇਹ ਮਾਲਾ ਦੇ ਰੂਬਰੂ ਤਲਵਾਰ, ਸੰਤ ਦੇ ਰੂਬਰੂ ਸਿਪਾਹੀ, ਸੰਗਤ ਦੇ ਰੂਬਰੂ ਪੰਗਤ, ਦੇਗ

ਕੇ ਰੂਬਰੂ ਤੇਗ, ਗੁਰਗੱਦੀ ਦੇ ਰੂਬਰੂ ਅਕਾਲ ਤਖ਼ਤ, ਇਲਾਹੀ ਕੀਰਤਨ ਦੇ ਰੂਬਰੂ ਵਾਰਾਂ ਦਾ ਗੁੰਜਾਰਾ, ਫ਼ਕੀਰੀ ਦੇ ਰੂਬਰੂ ਸ਼ਾਹੀ ਜਹੋ-ਜਲਾਲ ਦਾ ਅਲੌਕਿਕ ਸੁਮੇਲ ਹੀ ਮੀਰੀ ਪੀਰੀ ਦਾ ਅਨੋਖਾ ਚਮਤਕਾਰ ਹੈ।'

(ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ, ਪੰਨਾ: 21)

"ਅੱਠ ਅਪ੍ਰੈਲ 1660 ਵਿੱਚ ਭਾਈ ਮੱਖਣ ਸ਼ਾਹ ਵਣਜਾਰਾ ਵੀ ਆਪਣੇ ਟਾਂਡੇ ਸਮੇਤ ਸਿਆਲ ਕੋਟ ਸ਼ਹਿਰ ਵਿੱਚ ਆਇਆ। ਉਸ ਨੇ ਗੁਰੂ ਸਾਹਿਬ ਨੂੰ ਸ੍ਰੀਨਗਰ (ਕਸ਼ਮੀਰ) ਦੀਆਂ ਸਿੱਖ ਸੰਗਤਾਂ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਉਸ ਦੀ ਬੇਨਤੀ ਪਰਵਾਨ ਕੀਤੀ ਅਤੇ ਉਸ ਦੇ ਟਾਂਡੇ ਨਾਲ ਸ੍ਰੀਨਗਰ ਵੱਲ ਤੁਰ ਪਏ। ਗੁਰੂ ਹਰਿ ਰਾਇ ਸਾਹਿਬ ਦੀ ਕਸ਼ਮੀਰ ਯਾਤਰਾ ਦਾ ਜ਼ਿੱਕਰ ਭੱਟ ਵਹੀ ਤਕਾਉਂਢਾ, ਪਰਗਣਾ ਜੀਂਦ ਵਿੱਚ ਵੀ ਆਇਆ ਹੈ।"

(ਗੁਰੂ ਹਰਿਰਾਇ ਸਾਹਿਬ, ਪੰਨਾ: 23)

"ਜਾਤ-ਅਭਿਮਾਨੀ ਬ੍ਰਾਹਮਣ, ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਗੁਰੂ ਘਰ ਨਾਲ ਖਾਰ ਖਾਂਦੇ ਸਨ। ਉਹ ਸੋਚਣ ਲੱਗੇ ਕਿ ਬ੍ਰਾਹਮਣ ਦੀ ਪੂਜਾ-ਮਾਨਤਾ ਫਿਰ ਆਪਣੇ ਸਿਖਰ ਤੇ ਆਵੇਗੀ। ਬਾਬਾ ਰਾਮ ਰਾਇ ਨੂੰ ਜਾਗੀਰ ਮਿਲਿਆ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ। ਔਰੰਗਜ਼ੇਬ ਬਾਬਾ ਰਾਮ ਰਾਇ ਨੂੰ ਸਿੱਖ ਧਰਮ ਨਾਲੋਂ ਨਿਖੇੜ ਕੇ ਸਿੱਖ ਕੌਮ ਉਤੇ ਅਸਰ ਪਾਉਣ ਦੀ ਉਡੀਕ ਕਰਨ ਲੱਗਾ।"

(ਗੁਰੂ ਹਰਿ ਕ੍ਰਿਸ਼ਨ ਸਾਹਿਬ, ਪੰਨਾ: 9)

ਇਨ੍ਹਾਂ ਪੁਸਤਕਾਂ ਤੋਂ ਛੁੱਟ ਕੁੱਝ ਹੋਰ ਵੀ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ ਜਿਨ੍ਹਾਂ ਵਿੱਚ ਜੀਵਨੀ ਦੇ ਕੁੱਝ ਅੰਸ਼ ਮੌਜੂਦ ਹਨ ਜਿਵੇਂ ਹਰਨਾਮ ਸਿੰਘ ਦੁਖੀਆ ਦੀਆਂ ਪੁਸਤਕਾਂ ਪਹਾੜੀ ਲੋਕ ਜੀਵਨ (1979 ਈ.), ਪਹਾੜਾਂ ਵਿੱਚ ਸਿੱਖੀ ਜੀਵਨ (1981 ਈ.), ਡਾ. ਜਸਬੀਰ ਸਿੰਘ ਸਰਨਾ ਦੀ ਪੁਸਤਕ 'ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ' (1997 ਈ.), ਅਮਰੀਕ ਸਿੰਘ (ਸੰਪਾਦਕ) ਸਾਡਾ ਸਾਹਿਤ ਦਾ ਸ਼ਖ਼ਸੀਅਤ ਅੰਕ (1988-89) ਆਦਿ।

ਪਿੱਛੇ ਜਿਹੇ ਹੀ ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦੇ (ਭਾਗ ਤੀਜਾ) ਵਿੱਚ ਬਹੁਤ ਸਾਰੀਆਂ ਜੀਵਨੀ ਸਾਹਿਤ ਨਾਲ ਸੰਬੰਧਤ ਪੁਸਤਕਾਂ ਦਾ ਜ਼ਿਕਰ ਕਰਨੋਂ ਕੁਸੇਲ ਮਾਰੀ ਗਈ। ਅਕਾਦਮਿਕ ਦਿਆਨਤਦਾਰੀ ਇਸੇ ਵਿੱਚ ਹੈ ਕਿ ਪੁਸਤਕਾਂ ਦਾ ਹਵਾਲਾ ਕਿਸੇ ਪੱਖਪਾਤ ਜਾਂ ਵਿੱਤਕਰੇ ਦੇ ਹੋਣਾ ਚਾਹੀਦਾ ਹੈ।

## ਟਿੱਪਣੀਆਂ ਅਤੇ ਹਵਾਲੇ

1. **ਪੰਜਾਬੀ ਸਾਹਿਤ ਦਾ ਇਤਿਹਾਸ**- ਪ੍ਰੋ: ਪਿਆਰਾ ਸਿੰਘ, ਭੋਗਲ, ਜਲੰਧਰ ਛਾਪ 1971, ਪੰਨਾ: 485.
2. Collins Cobuild **English Languages Dictionary**, London, Re-

print 1990, P: 13.

3. **ਪੰਜਾਬੀ ਸਾਹਿਤ ਦਾ ਇਤਿਹਾਸ** (ਭਾਗ ਦੂਜਾ)- ਕ੍ਰਿਪਾਲ ਸਿੰਘ ਕਸੇਲ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1972, ਪੰਨਾ: 482.
4. **A History of Punjabi Literature-** Sant Singh Sekhon, Kartar Singh Duggal, Sahitya Akademi, New Delhi, 1992, P: 372.
5. **American Biography- Its theory and practice-** Merril, Dana Kiusman, P: 13. (ਬਾਹਵਾਲਾ- ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦਾ ਇਤਿਹਾਸ (ਭਾਗ ਦੂਜਾ)- ਡਾ. ਗੁਰਚਰਨ ਸਿੰਘ ਗੁਲਸ਼ਨ, ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗੇਵਿਜਜ਼, ਜੰਮੂ, 1994, ਪੰਨਾ: 463.
6. **ਸਾਡਾ ਸਾਹਿਤ** (ਸ਼ਖ਼ਸੀਅਤ ਅੰਕ) ਸੰਪਾਦਕ: ਅਮਰੀਕ ਸਿੰਘ, ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜ਼ਿਜ਼ ਜੰਮੂ, 1988-89, ਪੰਨਾ: 9.
7. **ਮਿੱਠੀਆਂ ਤਾਘਾਂ-** ਸੰਤ ਬਿਸ਼ਨ ਸਿੰਘ ਦ੍ਰੀਟ, ਸੀ.ਬੀ. ਪਬਲੀਕੇਸ਼ਨਜ਼ ਜੰਮੂ, 1996, (ਜਨਮ ਮਿੱਤੀ 1894 ਲਿੱਖੀ ਹੈ ਫ਼ੋਟੋ ਹੇਠਾਂ)।
8. **ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦਾ ਇਤਿਹਾਸ** (ਭਾਗ ਤੀਜਾ) ਉਹੀ, 2005, ਪੰਨਾ: 386.
9. ਗਿਆਨੀ ਤਾਰਾ ਸਿੰਘ ਸ਼ਾਤ ਦੇ ਸਪੁੱਤਰ ਵੱਲੋਂ ਘੱਲੀ ਜਨਮ ਮਿੱਤੀ, ਦੇਹਾਂਤ ਆਦਿ ਵੇਰਵੇ।
10. ਭਾਗਵੰਤ ਅਤਰ ਸਿੰਘ ਜੀ ਦੇ ਗ੍ਰਿਹਿ ਸ੍ਰੀਨਗਰ (ਕਸ਼ਮੀਰ) ਵਿੱਚ ਇਨ੍ਹਾਂ ਸਤਰਾਂ ਦੇ ਲੇਖਕ ਨਾਲ 20 ਅਪ੍ਰੈਲ 2005 ਵਿੱਚ ਕੀਤੀ ਮੁਲਾਕਾਤ ਸਮੇਂ ਤਫ਼ਸੀਲ ਦਿੱਤੀ।
11. **The Jammu and kashmir Year Book and who's who 1987,** Editor in chief: Mulk Raj Saraf, Jammu, 1987, Sec V, P: 125.
12. **ਕਾਵਿ ਸਾਗਰ ਦਾ ਇਕ ਮੋਤੀ-** ਪ੍ਰੀਤਮ ਸਿੰਘ ਗਿਆਨੀ, ਜੰਮੂ, 1996, ਪੰਨਾ: 121.
13. **ਪੰਜਾਬੀ ਲੇਖਕ ਕੋਸ਼** (ਸੰਪਾਦਕ) ਪ੍ਰੋ: ਪ੍ਰੀਤਮ ਸਿੰਘ) ਚੰਡੀਗੜ੍ਹ, 2003, ਪੰਨਾ: 218.
14. ਉਹੀ, ਪੰਨਾ: 486
15. ਉਹੀ, ਪੰਨਾ: 323

***

# ਇਕ ਉੱਚ ਦੁਮਾਲੱੜੇ ਵਾਲਾ ਅਣਗੌਲਿਆ ਸਾਹਿਤਕਾਰ

ਭਾਗਵੰਤ ਅਤਰ ਸਿੰਘ ਇਕ ਵਿਸਮਾਦੀ ਪ੍ਰਤਿਭਾ ਵਾਲੀ ਸ਼ਖਸੀਅਤ ਦਾ ਨਾਂ ਹੈ, ਜਿਨ੍ਹਾਂ ਤੇ ਅਕਾਲੀ ਕੌਰ ਸਿੰਘ ਜੀ ਦੀ ਡੂੰਘੀ ਤੇ ਅਮਿੱਟ ਛਾਪ ਆਪ ਮੁਹਾਰੇ ਪ੍ਰਤੱਖ ਦਿਸਦੀ ਹੈ! ਕਸ਼ਮੀਰ ਵਿੱਚ ਅਕਾਲੀ ਕੌਰ ਸਿੰਘ ਜੀ ਗੁਰਸਿੱਖੀ ਤੇ ਗੁਰਮਤਿ ਦੇ 'ਆਦਰਸ਼ਕ ਬਿੰਬ' ਦੇ ਰੂਪ ਵਿੱਚ ਜਾਣੇ ਜਾਂਦੇ ਹਨ! ਸ੍ਰ. ਅਤਰ ਸਿੰਘ ਵਿਦਵਾਨਾਂ ਅਤੇ ਸਾਹਿਤਕਾਰਾਂ ਦੀ ਸੰਗਤ ਮਾਣਨ ਵਿੱਚ ਪ੍ਰਬਲ ਰੁਚੀ ਰੱਖਣ ਦੀ ਸਮਰੱਥਾ ਰੱਖਦੇ ਹਨ ਅਤੇ ਚਿੰਤਕਾਂ ਤੋਂ ਅਨੇਕਾਂ ਪ੍ਰਸ਼ਨ ਕਰਕੇ ਆਪਣੇ ਗਿਆਨ ਦੀ ਪਿਆਸ ਨੂੰ ਬੁਝਾਂਦੇ ਰਹਿੰਦੇ ਹਨ। ਇਨ੍ਹਾਂ ਦੀ ਧਰਮਪਤਨੀ ਭਾਗਵੰਤ ਕੌਰ ਜੀ (ਜੋ ਅਕਾਲੀ ਕੌਰ ਸਿੰਘ ਜੀ ਦੀ ਧਰਮ-ਸਪੁੱਤਰੀ ਸਨ) ਨੇ ਆਪਣੇ ਭਾਈਚਾਰੇ ਦੀ ਮਾਨਸਿਕਤਾ ਨੂੰ ਬੜੀ ਬਾਰੀਕੀ ਨਾਲ ਮਹਿਸੂਸ ਕਰਕੇ ਧਾਰਮਿਕ, ਸਮਾਜਿਕ ਅਤੇ ਆਰਥਕ ਮੁਹਾਜਾਂ ਤੋਂ ਪੂਰੀ ਸ਼ਿਦਤ ਨਾਲ ਹੱਥ ਵਟਾਂਉਂਦੇ ਰਹੇ!

ਸ੍ਰ: ਅਤਰ ਸਿੰਘ ਜੀ ਦਾ ਜਨਮ 10 ਸਤੰਬਰ 1911 ਈ. ਨੂੰ ਮਾਈ ਬਿਸ਼ਨ ਕੌਰ ਅਤੇ ਸ੍ਰ: ਹਰੀ ਸਿੰਘ ਦੇ ਘਰ ਪਿੰਡ ਖਾਨਪੁਰ (ਕਾਲਾ ਬਾਗ ਛਾਉਣੀ) ਜਿਲਾ ਹਜ਼ਾਰਾ ਕਸ਼ਮੀਰ ਵਿੱਚ ਹੋਇਆ! ਇਨ੍ਹਾਂ ਦਾ ਸਮੁੱਚਾ ਪ੍ਰਵਾਰ ਵੱਡਾ ਜ਼ਿਮੀਦਾਰ ਅਤੇ ਕਾਰੋਬਾਰੀ ਸੀ। ਇਨ੍ਹਾਂ ਦੇ ਦਾਦਾ ਸ੍ਰ: ਖੜਕ ਸਿੰਘ ਕਿਰਤੀ ਗੁਰਸਿੱਖ ਸਨ ਜੋ ਕਾਰੋਬਾਰ ਦੇ ਸੰਬੰਧ ਵਿੱਚ ਮੁਜ਼ਫਰਾਬਾਦ ਆਉਂਦੇ ਜਾਂਦੇ ਰਹਿੰਦੇ ਸਨ। ਸਮੇਂ ਦੇ ਹਾਲਾਤਾਂ ਕਾਰਨ ਇਹ ਪ੍ਰਵਾਰ ਬਾਰਾਮੂਲ ਆ ਗਿਆ। ਸ੍ਰ: ਅਤਰ ਸਿੰਘ ਜੀ ਨੇ ਛੇਵੀਂ ਦਾ ਇਮਤਿਹਾਨ ਸੈਂਟ ਜੋਸਫ਼ ਮਿਸ਼ਨ ਸਕੂਲ, ਬਾਰਾਮੂਲਾ ਤੋਂ 1921 ਈ. ਵਿੱਚ ਪਾਸ ਕਰਕੇ, 1922 ਈ. ਵਿੱਚ ਪੱਕੇ ਤੌਰ ਤੇ ਸ੍ਰੀਨਗਰ ਕਿਆਮ ਕੀਤਾ! ਬਾਰਾਮੂਲਾ ਵਿੱਚ ਹੀ ਇਨ੍ਹਾਂ ਦੇ ਪ੍ਰਵਾਰ ਦਾ ਸੰਪਰਕ 1915-16 ਈ. ਵਿੱਚ ਅਕਾਲੀ ਕੌਰ ਸਿੰਘ ਜੀ ਨਾਲ ਹੋਇਆ! ਇਥੇ ਹੀ ਸ੍ਰ: ਗੁਰਮੁਖ ਸਿੰਘ, ਸ੍ਰ: ਸ਼ੇਰ ਸਿੰਘ ਡੀ.ਐਫ.ਉ., ਸ੍ਰ: ਦਮੋਦਰ ਸਿੰਘ ਆਦਿ ਗੁਰਸਿੱਖਾਂ ਨਾਲ ਸ੍ਰ: ਅਤਰ ਸਿੰਘ ਦਾ ਮੇਲ ਹੋਇਆ। 1921 ਈ. ਵਿੱਚ ਮਾਸਟਰ ਤਾਰਾ ਸਿੰਘ ਨੇ ਆਲ ਇੰਡੀਆ ਅਕਾਲੀ ਕਾਨਫਰੰਸ ਬਟਮਾਲੂ ਮੈਦਾਨ ਸ੍ਰੀਨਗਰ ਵਿੱਚ ਕੀਤੀ। ਇਸ ਤਿੰਨ ਰੋਜ਼ਾ ਕਾਨਫਰੰਸ ਵਿੱਚ ਸ੍ਰ: ਹਰੀ ਸਿੰਘ- ਗਰੀਬ ਸਿੰਘ ਭਰਾਵਾਂ ਨੇ ਇੱਕ ਰੈਸਟੋਰੈਂਟ ਖੋਲਿਆ, ਜਿਸ ਵਿੱਚੋਂ ਕਾਫ਼ੀ ਮੁਨਾਫ਼ਾ ਹੋਇਆ। ਇਸੇ ਤੋਂ ਉਤਸ਼ਾਹ ਲੈ ਕੇ ਅਮੀਰਾ- ਕਦਲ ਦੀਵਾਨ ਕਿਸ਼ਨ ਕੌਲ ਦੀ ਇਮਾਰਤ ਵਿੱਚ ਕਰਾਏ ਤੇ 'ਕਸ਼ਮੀਰ ਖਾਲਸਾ ਹੋਟਲ ਅਤੇ ਰੈਸਟੋਰੈਂਟ' 1923 ਈ. ਵਿੱਚ ਸ਼ੁਰੂ ਕੀਤਾ। 1927 ਈ. ਵਿੱਚ ਪਹਿਲਗਾਮ ਹੋਟਲ ਦੀ ਬ੍ਰਾਂਚ ਟੈਂਟਾਂ ਵਿੱਚ ਖੋਲੀ। ਸਰਕਾਰ ਦੇ ਕਹਿਣ ਤੇ ਆਪਣੀ ਮਨਪਸੰਦ ਥਾਂ ਚੁਣ ਕੇ ਹੋਟਲ ਲਈ ਬਿਲਡਿੰਗ 1929 ਈ. ਵਿੱਚ ਬਣਾਈ ਅਤੇ ਨਾਂ 'ਪਹਿਲਗਾਮ ਹੋਟਲ' ਰਖਿਆ। 1931-32 ਈ. ਵਿੱਚ ਹੋਟਲ ਦੀ ਇਮਾਰਤ ਤਿਆਰ ਹੋ ਕੇ ਅਖੰਡ ਪਾਠ ਸਾਹਿਬ ਭੋਗ ਪਾਇਆ ਗਿਆ। ਅਕਾਲੀ ਕੌਰ ਸਿੰਘ ਜੀ ਨੇ ਅਰਦਾਸਾ ਕੀਤਾ। ਇਸੇ ਦਿਨ ਹੀ ਅਕਾਲੀ ਜੀ ਨੇ ਅਰਦਾਸਾ ਸੋਧ ਕੇ 'ਗੁਰੂ ਨਾਨਕ ਸਾਹਿਬ ਗੁਰਦੁਆਰਾ, ਪਹਿਲਗਾਮ' ਦਾ ਨੀਂਹ ਪੱਥਰ

ਰਖਿਆ। 1932-33 ਈ. ਵਿੱਚ ਗੁਰਦੁਆਰਾ ਸਾਹਿਬ ਤਿਆਰ ਹੋ ਗਿਆ। ਗੁਰੂ ਸਾਹਿਬ ਦੀ ਅਪਾਰ ਬਖਸ਼ਿਸ਼ ਨਾਲ ਸ੍ਰ: ਹਰੀ ਸਿੰਘ- ਸ੍ਰ: ਗਰੀਬ ਸਿੰਘ ਦੇ ਕਾਰੋਬਾਰ ਵਿੱਚ ਭਾਰੀ ਵਾਧਾ ਹੋਇਆ। ਜਿਸ ਕਾਰਨ ਕਸ਼ਮੀਰ ਖਾਲਸਾ ਹੋਟਲ ਸ੍ਰੀਨਗਰ, ਕਸ਼ਮੀਰ ਖਾਲਸਾ ਹੋਟਲ ਪਹਿਲਗਾਮ, ਕਸ਼ਮੀਰ ਖਾਲਸਾ ਹੋਟਲ ਗੁਲਮਰਗ, ਪਹਿਲਗਾਮ ਹੋਟਲ, ਟੈਕਸੀਆਂ, ਬਸਾਂ, ਟ੍ਰਕਾਂ ਆਦਿ ਕਾਰਨ ਪ੍ਰਮੁੱਖ ਹੋਟਲੀਅਰ ਅਤੇ ਟਰਾਂਸਪੋਟਰ ਕਾਰਨ ਪ੍ਰਸਿੱਧੀ ਹੋਈ!

ਸ੍ਰ: ਅਤਰ ਸਿੰਘ ਦੇ ਘਰ ਚਾਰ ਲੜਕੀਆਂ ਅਤੇ ਦੋ ਲੜਕੇ ਹੋਏ, ਜਿਨ੍ਹਾਂ ਵਿੱਚ ਦੋ ਲੜਕੇ ਅਤੇ ਇਕ ਲੜਕੀ ਗੁਰੂ ਨੂੰ ਪਿਆਰੇ ਹੋ ਗਏ! ਸ੍ਰ: ਅਤਰ ਸਿੰਘ ਬਾਅਦ ਵਿੱਚ ਚੰਡੀਗੜ੍ਹ ਚਲੇ ਗਏ ਅਤੇ ਉਥੇ ਹੀ ਪੰਚਕੂਲਾ ਵਿੱਚ ਕਾਰੋਬਾਰ ਕਰਦੇ ਰਹੇ! ਚੰਡੀਗੜ੍ਹ ਰਹਿਣ ਦੌਰਾਨ ਆਪ ਜੀ ਨੇ 'ਗੁਰੂ ਗ੍ਰੰਥ ਸਾਹਿਬ' ਦਾ ਅਧਿਐਨ ਕੀਤਾ। ਇਥੋਂ ਹੀ ਸ੍ਰ: ਸਰਦਾਰਾ ਸਿੰਘ ਅਤੇ ਡਾ: ਪਰਮਜੀਤ ਸਿੰਘ ਨਾਲ ਮਿਲ ਕੇ ਮਾਸਿਕ 'ਗੁਰਬਾਣੀ ਚਾਨਣ' ਸ਼ੁਰੂ ਕੀਤਾ। ਨੇਤਰਹੀਨ ਵਿਦਿਆਲਾ ਅਨੰਦਪੁਰ ਸਾਹਿਬ ਵਿੱਚ ਦੋ ਸਾਲ ਸੇਵਾ ਕਰਦੇ ਰਹੇ!

ਸ੍ਰ: ਅਤਰ ਸਿੰਘ ਜਿਥੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਤੋਂ ਚੰਗੀ ਤਰ੍ਹਾਂ ਜਾਣੂ ਹਨ ਉਥੇ ਸੰਸਕ੍ਰਿਤ, ਉਰਦੂ ਅਤੇ ਫ਼ਾਰਸੀ ਵੀ ਪੜ੍ਹ ਲੈਂਦੇ ਹਨ। ਸ੍ਰ: ਅਤਰ ਸਿੰਘ ਜੀ ਨੇ ਅਕਾਲੀ ਕੌਰ ਸਿੰਘ ਜੀ ਦੀ ਸੰਗਤ ਵਿੱਚ ਰਹਿ ਕੇ ਗੁਰਮੁੱਖ ਰਹਿਣੀ-ਬਹਿਣੀ ਅਤੇ ਸਚਾਰੂ ਗੁਣਾਂ ਨੂੰ ਮਨੋਵਾਸ (assimilate) ਬਾਖੂਬੀ ਕੀਤਾ ਹੈ। ਜ਼ਿੰਦਗੀ ਦੇ ਰਾਹ ਤੇ ਤੁਰਦੀਆਂ ਅਨੇਕਾਂ ਝੱਖੜ-ਹਨੇਰੀਆਂ ਸੰਗ ਜੂਝਦਿਆਂ, ਕਰੜੀ ਮਿਹਨਤ ਅਤੇ ਲਿੱਖਣ ਯੋਗਤਾ ਕਾਰਨ ਉਹ ਅਕਾਲੀ ਜੀ ਦੀਆਂ ਪੈੜਾਂ ਮੱਗਰ ਤੁਰਦੇ ਪ੍ਰਤੀਤ ਹੁੰਦੇ ਹਨ। ਇਸ ਤੇਜਸਵੀਂ ਲੇਖਕ ਨੇ ਪੰਜਾਬੀ ਸਾਹਿਤ ਨੂੰ ਚੋਖੀ ਰਚਨਾ ਸਮੱਗਰੀ ਪ੍ਰਦਾਨ ਕੀਤੀ ਹੈ, ਜਿਸ ਕਾਰਨ ਉਨ੍ਹਾਂ ਦੀ ਪ੍ਰਤਿਭਾ ਅਤੇ ਸਰਬਾਂਗੀ ਸ਼ਖਸੀਅਤ ਦ੍ਰਿਸ਼ਟੀਗੋਚਰ ਹੁੰਦੀ ਹੈ।

ਸ੍ਰ: ਅਤਰ ਸਿੰਘ ਜੀ ਵਲੋਂ ਰੱਚੀਆਂ/ਸੰਕਲਨ ਦੀ ਗਿਣਤੀ ਗੁਣਾਤਮਿਕ ਤੇ ਗਿਣਾਤਮਿਕ ਹੈ। ਇਥੇ ਉਨ੍ਹਾਂ ਵੱਲੋਂ ਰਚੀਆਂ ਪੁਸਤਕਾਂ/ਕਿਤਾਬਚਿਆਂ ਨੂੰ ਸੰਪਾਦਨ, ਸਟੀਕ, ਜੀਵਨੀ ਸਾਹਿਤ ਅਤੇ ਵਾਰਤਕ ਹੇਠ ਵੰਡ ਕੇ ਨਿਰੀਖਣ ਕਰਨ ਦਾ ਯਤਨ ਕੀਤਾ ਗਿਆ ਹੈ।

ਪਾਠਕਾਂ ਦੇ ਗਿਆਨ ਲਈ ਇਹ ਦਸਣਾ ਵੀ ਜ਼ਰੂਰੀ ਹੈ ਕਿ ਭਾਗਵੰਤ ਅਤਰ ਸਿੰਘ ਜੀ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਚੰਡੀਗੜ੍ਹ/ਦਿੱਲੀ ਦੇ ਐਕਜ਼ਕੇਟਉ ਮੈਂਬਰ ਹਨ ਅਤੇ ਉੱਥੇ 'ਗੁਰਬਾਣੀ ਇਸੁ ਜਗਿ ਮਹਿ ਚਾਨਣ' ਪੰਜਾਬੀ ਮਾਸਕ ਮੋਹਾਲੀ ਦੇ ਐਡੀਟੋਰੀਅਮ ਬੋਰਡ ਦੇ ਮੈਂਬਰ ਵੀ ਹਨ। ਉਸ ਤੋਂ ਇਲਾਵਾ ਹੋਰ ਸੰਸਥਾਵਾਂ ਨਾਲ ਵੀ ਲਗਾਤਾਰ ਕਾਰਜਸ਼ੀਲ ਰਹਿੰਦੇ ਹਨ।

ਸੰਪਾਦਨਾ: ਸ੍ਰ: ਅਤਰ ਸਿੰਘ ਜੀ ਨੇ ਦੋ ਪੁਸਤਕਾਂ ਨੂੰ ਮੁੜ ਸੰਪਾਦਨ ਕੀਤਾ ਹੈ!

1. **ਤੱਤਕਰਾ ਵਾਰਾਂ, ਕਬਿੱਤ ਤੇ ਸਵੱਯੇ ਭਾਈ ਗੁਰਦਾਸ ਜੀ:-** ਇਹ ਪੁਸਤਕ ਅਸਲੋਂ ਅਕਾਲੀ ਕੌਰ ਸਿੰਘ ਨਿਹੰਗ ਜੀ ਨੇ 1929 ਈ. ਵਿੱਚ ਸੰਗ੍ਰਹਿ ਕਰਕੇ ਗੁਰਮਤ ਖੋਜੀ ਸਜਣਾਂ ਦੇ ਲਾਭ ਹਿਤ ਛਪਵਾਈ ਸੀ। ਭਾਗਵੰਤ ਅਤਰ ਸਿੰਘ ਜੀ ਨੇ ਕੁੱਝ ਸੋਧਾਂ ਕਰਕੇ ਮਾਰਚ 1993 ਵਿੱਚ ਦੁਬਾਰਾ ਸੰਪਾਦਨ ਕੀਤੀ ਹੈ। ਇਸ ਦੀ ਤਰਤੀਬ ਵਿੱਚ ਪਹਿਲਾਂ ਪਉੜੀ ਦਾ ਨੰਬਰ ਦਿੱਤਾ ਹੈ, ਫ਼ਿਰ ਤੁੱਕ ਅਤੇ ਬਾਅਦ ਵਿੱਚ ਵਾਰ ਦਾ ਨੰਬਰ ਦਿੱਤਾ ਹੈ। ਸਵਯੇ ਪੰਨਾ 1 ਤੋਂ 43 ਤੱਕ ਦਰਜ ਹਨ ਜਦਕਿ ਵਾਰਾਂ ਪੰਨਾ 43 ਤੋ 142 ਤੱਕ ਦਰਜ ਹਨ। ਇਸ ਦੀ

ਭੂਮਿਕਾ ਵਿੱਚ, ਅਕਾਲੀ ਜੀ ਵੱਲੋਂ ਲਿੱਖੀ ਭੂਮਿਕਾ ਨੂੰ ਵੀ ਦੁਹਰਾਇਆ ਗਿਆ ਹੈ।

2. **ਗੁਰ ਸ਼ੋਭਾ:-** ਇਹ ਪੁਸਤਕ ਪਹਿਲੀ ਵੇਰ 1925 ਈ. ਨੂੰ ਅਕਾਲੀ ਕੌਰ ਸਿੰਘ ਜੀ ਨੇ ਸੰਪਾਦਕ ਕਰ ਕੇ ਪ੍ਰਕਾਸ਼ਿਤ ਕਰਾਈ ਸੀ। ਇਸ ਨੂੰ ਦੁਬਾਰਾ ਛਾਪਣ ਬਾਰੇ ਅਤਰ ਸਿੰਘ ਜੀ ਲਿੱਖਦੇ ਹਨ, "ਇਹ 'ਸ੍ਰੀ ਗੁਰ ਸੋਭਾ 1925 ਈ. ਤੋਂ ਅਜ 80 ਸਾਲ ਹੋ ਚੁੱਕੇ ਹਨ। ਇਹ ਵੀ ਅਕਾਲੀ ਜੀ ਦੇ ਭੰਡਾਰੇ ਵਿੱਚੋਂ ਪ੍ਰਾਪਤ ਹੋਈ ਹੈ। ਇਸ ਦਾ ਸੰਪਾਦਨਾ ਕਰਕੇ ਅਕਾਲੀ ਜੀ ਨੇ ਅੰਮ੍ਰਿਤਸਰ 'ਭਾ. ਨਾਨਕ ਸਿੰਘ, ਕਿਰਪਾਲ ਸਿੰਘ ਹਜੂਰੀਆ ਪੁਸਤਕਾਂ ਛਾਪਣ ਤੇ ਵੇਚਣ ਵਾਲੇ ਮਾਈ ਸੇਵਾ ਅੰਮ੍ਰਿਤਸਰ ਤੋਂ ਕਰਵਾਈ ਸੀ। ਦਾਸ ਜਾਣਦਾ ਹੈ ਕਿਤਨਾ ਮੁਸ਼ਕਿਲ ਹੈ ਪੁਰਾਤਨ ਖਾਲਸਾ ਤਵਾਰੀਖ ਨੂੰ ਲੱਭ ਕੇ ਫਿਰ ਸੰਪਾਦਨਾ ਕਰਕੇ ਛਪਾ ਕੇ ਸੰਗਤਾਂ ਤਕ ਪਹੁੰਚਾਇਆ ਜਾਵੇ।

ਇਹ ਪੁਸਤਕ ਦਾਸ ਨੇ ਸ੍ਰੀ ਮਾਨ ਅਕਾਲੀ ਕੌਰ ਸਿੰਘ ਜੀ ਦੀ ਚੇਅਰ ਪੰਜਾਬੀ ਯੂਨੀਵਰਸਿਟੀ ਨੂੰ ਅਕਾਲੀ ਜੀ ਦੀ ਹੋਰ ਵਸਤੂਆਂ ਨਾਲ ਸੌਂਪੀ ਸੀ। ਹੁਣ ਉਥੋਂ ਲਿਆ ਕੇ ਸੰਪਾਦਨਾ ਕਰਕੇ ਉਥੇ ਵਾਪਸ ਰਖ ਦਿਤੀ ਜਾਵੇਗੀ।" (ਪੰਨਾ 2-3)

**ਸਟੀਕ:-** ਸ: ਅਤਰ ਸਿੰਘ ਜੀ ਨੇ ਤਿੰਨ ਕਿਤਾਬਚੇ ਛਾਪੇ ਹਨ।

**ਸੋਹਿਲਾ, ਸਦੁ ਤੇ ਅਲਾਹਣੀਆਂ (ਸਟੀਕ):-** ਇਹ ਪਹਿਲੀ ਵਾਰ ਫ਼ਰਵਰੀ 1999 ਈ. ਵਿੱਚ ਛਪਿਆ ਸੀ ਅਤੇ ਦੂਜੀ ਐਡੀਸ਼ਨ ਸਤੰਬਰ 2005 ਵਿੱਚ ਛਪੀ ਹੈ। ਇਸ ਵਿੱਚ ਟੀਕਾਕਾਰ ਨੇ ਬੜੀ ਸਰਲ ਅਤੇ ਚੇਤਨਬੁਧੀ ਨਾਲ ਟੀਕਾ ਕੀਤਾ ਹੈ। ਅਖ਼ੀਰ ਤੇ ਮੌਤ ਬਾਰੇ ਭਾਵਪੂਰਤ ਜਾਣਕਾਰੀ, ਗੁਰਮਤਿ ਦੇ ਸੰਦਰਭ ਵਿੱਚ ਜੁਟਾਈ ਹੈ।

**(ਅ) ਕਬਿਯੋ ਬਾਚ ਬੇਨਤੀ ਚੌਪਈ, ਪਾਤਸ਼ਾਹੀ- ੧੦ (ਸਟੀਕ):-** ਇਹ 32 ਪੰਨਿਆਂ ਦੀ ਕਿਤਾਬਚੀ, ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੋਈ ਹੈ। ਟੀਕਾਕਾਰ ਲਿੱਖਦਾ ਹੈ, "ਇਸ ਬਾਣੀ ਦਾ ਪਿਆਰ ਸਤਿਕਾਰ ਗੁਰੂ ਜੀ ਦੇ ਉਸ ਜ਼ਿਰਾ ਬਖਤਰ ਤੋਂ ਲਗਦਾ ਹੈ ਜੋ ਦਸ਼ਮੇਸ਼ ਪਿਤਾ ਮੈਦਾਨਿ ਜੰਗ ਵਿੱਚ ਪਹਿਨ ਕੇ ਉਤਰਦੇ ਸਨ।

ਇਸ ਜ਼ਿਰਾ ਬਖਤਰ ਦੇ ਦਰਸ਼ਨ ਦਾਸ ਨੂੰ 21, 22, 23 ਅਕਤੂਬਰ 1949 ਨੂੰ ਸਿੱਖ ਐਜੂਕੇਸ਼ਨ ਕਾਨਫਰੰਸ ਵੇਲੇ ਹੋਏ ਸੀ ਜਦਕਿ ਦਸ਼ਮੇਸ਼ ਪਿਤਾ ਨਾਲ ਸੰਬੰਧਿਤ ਅਨੇਕ ਇਕੱਠੀਆਂ ਕੀਤੀਆਂ ਵਸਤੂਆਂ ਦੀ ਪਰਦਰਸ਼ਨੀ ਲਵਾਈ ਗਈ ਸੀ। ਇਹ ਹੁਣ ਵੀ ਪਟਿਆਲੇ ਦੇ ਰਾਖਵੇਂ ਭੰਡਾਰ, ਜੋ ਕਿਲ੍ਹਾ ਬਹਾਦਰਗੜ੍ਹ ਵਿੱਚ ਹੈ, ਸੁਰਖਸ਼ਿਤ ਪਈ ਹੋਈ ਹੈ। ਇਹ ਇੱਕ ਜ਼ਿਰਾ ਬਖਤਰ ਦਾ ਕੋਟ ਅਤੇ ਬਾਹਵਾਂ ਹਨ, ਜਿਸ ਉਤੇ ਬੜੀ ਖ਼ੂਬਸੂਰਤੀ ਨਾਲ ਚੌਪਈ ਉਕਰੀ ਹੋਈ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਦਸ਼ਮੇਸ਼ ਪਿਤਾ ਜੀ ਨੇ ਕਿਤਨੇ ਸਤਿਕਾਰ, ਪਿਆਰ ਨਾਲ ਅਕਾਲਪੁਰਖ ਅੱਗੇ ਕੀਤੇ ਬੇਨਤੀ ਕਰਕੇ ਤੇ ਵਿਸ਼ਵਾਸ ਰਖਕੇ ਹਰ ਮੈਦਾਨ ਫ਼ਤਹਿ ਪਾਂਦੇ ਸਨ।" (ਪੰਨਾ: 1, 2)

**ਜ਼ਫਰਨਾਮਾ (ਸਟੀਕ):** ਇਹ ਕਿਤਾਬਚੀ 32 ਪੰਨਿਆਂ ਦੀ ਦਸੰਬਰ 2004 ਵਿੱਚ ਤੀਜੀ ਵਾਰ ਪ੍ਰਕਾਸ਼ਿਤ ਹੋਈ ਹੈ। ਜ਼ਫਰਨਾਮਾ ਉਹ ਫ਼ਤਹਿ ਦੀ ਚਿਠੀ ਹੈ ਜੋ ਗੁਰੂ ਗੋਬਿੰਸ ਸਿੰਘ ਸਾਹਿਬ ਨੇ ਪਿੰਡ ਦੀਨੇ ਕਾਂਗੜ੍ਹ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਵਿੱਚ ਲਿੱਖੀ ਸੀ। ਇਸ ਵਿੱਚ ਬਾਦਸ਼ਾਹ ਦੇ ਅਨਿਆਯ ਅਤੇ ਅਜੋਸ ਕਰਮਾਂ ਦਾ ਉਲੇਖ ਕੀਤਾ ਹੋਇਆ ਹੈ। ਟੀਕਾਕਾਰ ਨੇ ਪਹਿਲਾਂ ਫ਼ਾਰਸੀ ਦੇ ਸ਼ਿਅਰ ਗੁਰਮੁੱਖੀ ਲਿੱਪੀ ਵਿੱਚ ਲਿਖੇ ਹਨ, ਉਸ ਤੋਂ ਬਾਅਦ ਅੱਖਰੀ ਅਰਥ ਕੀਤੇ ਹਨ ਅਤੇ ਬਾਅਦ ਵਿੱਚ ਸਮੁੱਚੀ ਤੁੱਕ ਦਾ ਟੀਕਾ ਕੀਤਾ ਗਿਆ

ਹੈ! ਇਸ ਚਿੱਠੀ ਵਿੱਚ 112 ਸ਼ਿਅਰਾਂ ਦੇ ਅਰਥ ਬੜੇ ਸਰਲ ਅਤੇ ਆਮ ਪਾਠਕਾਂ ਨੂੰ ਸਮੱਝ ਆਉਣ ਵਾਲੇ ਕੀਤੇ ਹਨ।

**ਜੀਵਨੀ ਸਾਹਿਤ**: ਜੀਵਨੀ ਸਾਹਿਤ ਨਾਲ ਸੰਬੰਧਿਤ ਸ੍ਰ: ਅਤਰ ਸਿੰਘ ਜੀ ਦੀਆਂ ਤਿੰਨ ਪੁਸਤਕਾਂ ਆਈਆਂ ਹਨ!

(1) **ਜੀਵਨ ਬਿਰਤਾਂਤ- ਅਕਾਲੀ ਕੌਰ ਸਿੰਘ ਨਿਹੰਗ**:- ਇਹ ਪੁਸਤਕ ਪਹਿਲੀ ਵਾਰ 1969 ਈ. ਨੂੰ ਛੱਪੀ ਸੀ ਅਤੇ ਦੂਜੀ ਵਾਰ ਵੱਡਅਕਾਰੀ ਪੁਸਤਕ ਅਪ੍ਰੈਲ 2005 ਈ. ਵਿੱਚ ਛਾਪੀ ਹੈ।ਇਹ 172 ਪੰਨਿਆਂ ਦੀ ਪੁਸਤਕ ਹੈ ਜਿਸ ਵਿੱਚ ਅਕਾਲੀ ਜੀ ਦੇ ਸਮੁੱਚੇ ਜੀਵਨ ਬਾਰੇ 49 ਨਿੱਕੇ ਨਿੱਕੇ ਲੇਖ ਦਰਜ ਕੀਤੇ ਗਏ ਹਨ। ਪੁਸਤਕ ਦਾ ਮੁੱਖ ਬੰਦ ਸ੍ਰ: ਹੁਕਮ ਸਿੰਘ ਗਵਰਨਰ ਰਾਜਿਸਥਾਨ ਅਤੇ ਬ੍ਰਿਗੇਡੀਅਰ ਸ੍ਰ: ਰਾਜਿੰਦਰ ਸਿੰਘ ਵੱਲੋਂ ਲਿਖੇ ਗਏ ਹਨ। ਅਕਾਲੀ ਜੀ ਬਾਰੇ 14 ਦੁਰਲੱਭ ਤਸਵੀਰਾਂ ਵੀ ਦਿੱਤੀਆਂ ਹਨ। ਆਖਰੀ ਤੇ ਸਫ਼ਾ 141 ਤੇ ਅਕਾਲੀ ਜੀ ਦੇ ਸਾਹਿਤ ਬਾਰੇ ਤਫ਼ਸੀਲੀ ਜਾਣਕਾਰੀ ਮੁਹਈਆ ਕਰਾਈ ਗਈ ਹੈ!

(2) **ਭਾਗ ਜੀ**:- ਇਹ ਪੁਸਤਕ ਅਤਰ ਸਿੰਘ ਜੀ ਨੇ ਹਿੰਮਤ ਸਿੰਘ ਨਾਲ ਸਹਿ ਲੇਖਕ ਵਜੋਂ ਲਿੱਖੀ ਹੈ। 2000 ਈ. ਵਿੱਚ ਪਟਿਆਲੇ ਤੋਂ ਛਪੀ ਇਸ ਪੁਸਤਕ ਦੇ 172 ਪੰਨੇ ਹਨ ਅਤੇ ਦੁਰਲੱਭ 58 ਫ਼ੋਟੋਆਂ ਵੀ ਛਪੀਆਂ ਹਨ। ਤੱਤਕਰੇ ਨੂੰ ਚਾਰ ਭਾਗਾਂ ਵਿੱਚ ਵੰਡਿਆ ਗਿਆ ਹੈ ਜਿਵੇਂ ਪਹਿਲੇ ਭਾਗ ਵਿੱਚ ਧੀ-ਭੈਣ, ਭਾਗ ਜੀ, ਪ੍ਰਤਿਭਾ ਅਤੇ ਨੂੰਹ-ਧੀ। ਦੂਜੇ ਭਾਗ ਵਿੱਚ ਸਾਹਿਤ-ਰਚਨਾ ਸਿਰਲੇਖ ਹੇਠ ਪੰਨਾ 71 ਤੋਂ 101 ਤੱਕ ਪਾਠ ਦਿੱਤਾ ਹੈ। ਭਾਗ ਤੀਜੇ ਵਿੱਚ ਸਨਮਾਨ/ਸ਼੍ਰਧਾਜ਼ਲੀਆਂ ਦਿੱਤੀਆਂ ਹਨ। ਭਾਗ ਚੋਥਾ ਨੂੰ ਅੰਤਿਕਾ ਵਿੱਚ ਰਖਿਆ ਗਿਆ ਹੈ। ਇਸ ਪੁਸਤਕ ਦੀ ਵੱਡਮੁਲੀ ਸਾਮਿਗਰੀ ਭਾਗ ਜੀ ਆਪ ਹੀ ਇਕੱਠੀ ਕਰ ਗਏ ਸਨ, ਜਿਸ ਨੂੰ ਬਾਅਦ ਵਿੱਚ ਜੀਵਨਕਾਰਾਂ ਨੇ ਤਰਤੀਬ ਦਿੱਤਾ ਹੈ।

(3) **ਭਾਈ ਦਿਆ ਸਿੰਘ ਜੀ ਦਾ ਖਾਨਦਾਨ**:- ਇਹ 40 ਪੰਨਿਆਂ ਦੀ ਮਿੱਤੀ ਰਹਿਤ ਕਿਤਾਬਚੀ, ਸ੍ਰ: ਅਤਰ ਸਿੰਘ ਜੀ ਨੇ ਮਾਸਿਕ ਪਤ੍ਰਿਕਾ 'ਨਿਰੁਗ਼ਣੀਆਰਾ' ਦੇ 15 ਸਤੰਬਰ 1967 ਤੋਂ ਉਤਾਰਾ ਕੀਤਾ ਸੀ। ਇਸ ਵਿੱਚ ਪੰਜ ਪਿਆਰਿਆਂ ਵਿੱਚੋਂ ਭਾਈ ਦਇਆ ਸਿੰਘ ਜੀ ਦੇ ਖਾਨਦਾਨ ਬਾਰੇ ਪੂਰੇ ਵਿੱਸਥਾਰ ਨਾਲ ਜਾਣਕਾਰੀ ਅੰਕਿਤ ਕੀਤੀ ਹੋਈ ਹੈ। ਪਹਿਲਾਂ ਭੂਮਿਕਾ ਲਿੱਖੀ ਹੈ ਫ਼ਿਰ ਬਾਅਦ ਵਿੱਚ ਭਾਈ ਦਇਆ ਸਿੰਘ ਜੀ ਦੇ ਖਾਨਦਾਨ ਨਾਲ ਸੰਬੰਧਿਤ ਭਾਈ ਸ਼ੋਭਾ ਸਿੰਘ, ਭਾਈ ਹਕੀਕਤ ਸਿੰਘ, ਭਾਈ ਬੇਅੰਤ ਸਿੰਘ, ਭਾਈ ਤਾਰਾ ਸਿੰਘ, ਭਾਈ ਸ਼ਰਧਾ ਸਿੰਘ ਦਾ ਵਿਸਥਾਰ ਨਾਲ ਵਰਨਣ ਕੀਤਾ ਹੈ। ਅਖ਼ੀਰ ਤੇ ਮੀਰਪੁਰ ਦਾ ਉਜਾੜਾ, ਭਾਈ ਮੋਹਨ ਸਿੰਘ ਦੀ ਸ਼ਹੀਦੀ ਅਤੇ ਅਖ਼ੀਰ ਤੇ ਭਾਈ ਸ਼ਰਧਾ ਸਿੰਘ ਦਾ ਬੰਸਾਵਲੀਨਾਮਾ ਦਿੱਤਾ ਹੈ।

**ਵਾਰਤਕ**:- ਵਾਰਤਕ ਨਾਲ ਸੰਬੰਧਿਤ ਭਾਗਵੰਤ ਅਤਰ ਸਿੰਘ ਦੀਆਂ ਦੋ ਪੁਸਤਕਾਂ ਛਪੀਆਂ ਹਨ!

(ੳ) **ਵਾਹਿਦ ਗੁਰੂ**:- 1995 ਵਿੱਚ ਛਪੀ ਇਸ ਪੁਸਤਕ ਵਿੱਚ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ-ਗੱਦੀ ਸੌਂਪਣ ਅਤੇ ਸ਼ਬਦ ਗੁਰੂ ਦੇ ਪ੍ਰਮਾਣ ਦਰਜ ਕੀਤੇ ਗਏ ਹਨ! 96 ਪੰਨਿਆਂ ਦੀ ਇਸ ਪੁਸਤਕ ਵਿੱਚ 47 ਪੁਸਤਕਾਂ ਦੇ ਹਵਾਲੇ ਦਿੱਤੇ ਗਏ ਹਨ ਜਿਨ੍ਹਾਂ ਵਿੱਚ ਕੁੱਝ ਗ੍ਰੰਥਾਂ/ ਲਿੱਖਤਾਂ ਵਿੱਚ 9 ਅਕਤੂਬਰ 1708 ਈ. ਨੂੰ ਨਾਦੇੜ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਸਾਹਿਬ ਦੁਆਰਾ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣ ਦੇ ਠੋਸ ਹਵਾਲੇ

ਹਨ ਅਤੇ ਜਿਸ ਦੇ ਆਧਾਰ ਤੇ ਇਹ 'ਵਾਹਿਦ ਗੁਰੂ' ਪੁਸਤਕ ਹੋਂਦ ਵਿੱਚ ਆਈ ਹੈ।

ਪੁਸਤਕ ਵਿੱਚ ਭੂਮਿਕਾ ਤੋਂ ਇਲਾਵਾ ਜੋ ਛੋਟੇ-ਛੋਟੇ ਲੇਖ ਹਨ, ਉਹ ਜੁੱਗ ਜੁੱਗ ਅਟਲ, ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਸੌਂਪਣ ਦੇ ਤ੍ਰਾਰੀਖੀ ਹਵਾਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇਣ ਦੇ ਹੋਰ ਦੇਸ ਤੇ ਬਦੇਸ਼ੀ ਤ੍ਰਾਰੀਖੀ ਹਵਾਲੇ, ਵਾਹਿਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ (ਭਾਗ ਦੂਜਾ), ਕੂਕਾ ਨਾਮਧਾਰੀ ਮੱਤ, ਭਾਗ ਤੀਜਾ ਵੀ ਦਰਜ ਹੈ।

ਵਾਰਤਕ ਸਧਾਰਨ ਪੱਧਰ ਦੀ ਹੈ।

**(ਅ) ਕੀ ਮਾਸ ਖਾਣ ਨਾਲ ਗੁਰਸਿੱਖ ਪਤਿੱਤ ਹੋ ਜਾਂਦਾ ਹੈ?**: ਦਸੰਬਰ 2004 ਈ. ਵਿੱਚ ਛੱਪੀ 127 ਪੰਨਿਆਂ ਦੀ ਪੁਸਤਕ ਵਿੱਚ 50 ਦੇ ਕਰੀਬ ਛੋਟੇ ਛੋਟੇ ਲੇਖ ਦਰਜ ਹਨ ਜੋ ਝਟਕਾ ਮਾਸ ਪ੍ਰਤੀ ਅੰਕਿਤ ਕੀਤੇ ਗਏ ਹਨ। ਝਟਕਾ ਮਾਸ ਬਾਰੇ ਬਾ-ਹਵਾਲੇ ਨਾਲ ਹਰ ਨੁੱਕਤਾ ਸਪਸ਼ਟ ਕੀਤਾ ਗਿਆ ਹੈ। ਥਾਂ ਥਾਂ ਤੇ ਗੁਰਬਾਣੀ ਦੇ ਪ੍ਰਮਾਣ ਵੀ ਦਿੱਤੇ ਹੋਏ ਹਨ। ਇਤਿਹਾਸਕ ਨੁਕਤੇ-ਨਿਗਾਹ ਤੋਂ, ਝਟਕਾ ਮਾਸ ਪ੍ਰਤੀ ਹਵਾਲੇ ਵੀ ਇਸ ਪੁਸਤਕ ਦੀ ਜ਼ੀਨਤ ਬਣੇ ਹਨ। ਵਾਰਤਕਾਰ ਨੇ ਜਿਨ੍ਹਾਂ ਸੰਸਥਾਵਾਂ ਨਾਲ ਚਿੱਠੀ-ਪੱਤਰ ਸਮੇਂ ਸਮੇਂ ਕੀਤੇ ਸਨ, ਉਹ ਵੀ ਦਰਜ ਹਨ। ਅਖ਼ੀਰ ਤੇ ਪੰਨਾ 119 ਤੋਂ 125 ਤੱਕ ਸ੍ਰ: ਦਿਆਲ ਸਿੰਘ ਦੇ ਘਰ ਸ੍ਰੀਨਗਰ, ਕਸ਼ਮੀਰ ਵਿੱਚ, ਮਾਸ ਪ੍ਰਥਾਇ ਗੋਸ਼ਟ ਭਾਈ ਰਣਧੀਰ ਸਿੰਘ ਜੀ ਅਤੇ ਅਕਾਲੀ ਕੌਰ ਸਿੰਘ ਜੀ ਦਰਮਿਆਨ ਹੋਈ ਨੂੰ ਅੰਕਿਤ ਕੀਤਾ ਗਿਆ ਹੈ। ਦੋਵਾਂ ਦੀ ਦੁਰਲੱਭ ਤਸਵੀਰ ਵੀ ਦਿੱਤੀ ਹੋਈ ਹੈ। ਇਸ ਪੁਸਤਕ ਬਾਰੇ ਅਤਰ ਸਿੰਘ ਜੀ ਲਿੱਖਦੇ ਹਨ, "ਇਹ ਪੁਸਤਕ 'ਮਾਸ ਪਰਥਾਇ ਤੱਤ ਗੁਰਮਤਿ' ਦੀ ਰੂਹ ਰਵਾਨ ਹੈ ਕਿ ਗੁਰਬਾਣੀ ਜਿਸ ਦੇ ਹੁਕਮਾਂ ਅਨੁਸਾਰ ਸਾਡੀ ਰਹਿਤ ਮਰਿਯਾਦਾ ਦਾ ਨਿਰਭਰ ਹੈ ਸਤਿਗੁਰਾਂ ਅਤੇ ਗੁਰਸਿੱਖ ਸ਼ਸਤਰਧਾਰੀਆਂ ਦੀ ਰਹੁਰੀਤਿ ਹੈ- ਉਹ ਝਟਕਾ ਮਾਸ ਛੱਕਣ ਦੀ ਆਗਿਆ ਦਿੰਦੀ ਹੈ। ਸਾਰੀ ਸਿੱਖੀ ਹੀ ਇਸ ਤੇ ਨਿਰਭਰ ਹੈ। .... ਖਾਲਸਾ ਪੰਥ ਹੀ ਦੁਸ਼ਟਾਂ ਦਾ ਦਮਨ ਕਰਨ ਲਈ ਉਪਜਿਆ ਸੀ ਜੋ ਰੋਜ਼ਾਨਾ ਇੱਕ ਇੱਕ ਬੱਕਰਾ ਖਾ ਜਾਣ ਵਾਲਿਆਂ ਦੇ ਮੁਕਾਬਲੇ ਵਾਲੇ ਸਿੰਘ ਜਸਾ ਸਿੰਘ ਰਾਮਗੜ੍ਹੀਆ ਪੈਦਾ ਹੋਏ ਇਨ੍ਹਾਂ ਦੀ ਖੁਰਾਕ ਵੀ ਇੱਕ ਬੱਕਰਾ ਰੋਜ ਸੀ ਤੇ ਜਿਨ੍ਹਾਂ ਫਿਰ 20 ਹਜ਼ਾਰ ਅਬਲਾਵਾਂ ਭਾਵ ਬੀਬੀਆਂ, ਬੱਚਿਆਂ ਨੂੰ ਇਨ੍ਹਾਂ ਜ਼ਾਲਮਾਂ ਕੋਲੋਂ ਛੜਵਾ ਕੇ ਵਾਪਸ ਘਰੀ ਪਹੁੰਚਾਇਆ ਸੀ।" (ਪੰਨਾ: ੩)

**(ੲ) ਸੰਤ ਪਦ ਨਿਰਣੈ**: ਅਗਸਤ 2003 ਈ. ਵਿੱਚ ਛਪੀ 176 ਸਫ਼ੇ ਦੀ ਪੁਸਤਕ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੋਈ ਹੈ। ਇਸ ਪੁਸਤਕ ਵਿੱਚ 'ਸੰਤ' ਸ਼ਬਦ ਦੇ ਸਰਬਪੱਖੀ ਅਧਿਐਨ ਤੇ ਰੋਸ਼ਨੀ ਪਾਈ ਗਈ ਹੈ। ਇਸ ਪੁਸਤਕ ਵਿੱਚ ਗੁਰਬਾਣੀ ਅਨੁਸਾਰ ਸੰਤ ਕੌਣ? ਪੂਰਨ ਸੰਤ ਦੇ ਲਛਣ, ਰਹਿਣੀ ਤੇ ਕਰਣੀ, ਮਹਿਮਾ, ਸੰਤਾਂ ਤੋਂ ਪ੍ਰਾਪਤੀ, ਕਰਤੱਵ ਅਤੇ ਵਡਿਆਈ, ਸੰਤਾਂ ਦੀ ਭਾਲ, ਅਖੋਤੀ ਜਾਂ ਪਾਖੰਡੀ ਸੰਤ, ਅੰਧਾ ਆਗੂ, ਪਾਖੰਡੀ ਸੰਤ ਅਤੇ ਲੋਕ ਰਾਇ, ਅਖੋਤੀ ਸੰਤਾਂ ਦਾ ਜਾਲ, ਵਿਦਵਾਨਾਂ ਦੇ ਵਿਚਾਰ, ਗੁਰਮਤਿ ਦੇ ਮੂਲਕ ਸਿਧਾਂਤ, ਬ੍ਰਹਮਗਿਆਨੀ, ਲਛਣ, ਮਹਿਮਾਂ, ਰਹਿਤ ਮਰਯਾਦਾ ਦੀ ਉਲੰਘਣਾ ਬਾਰੇ ਛੋਟੇ ਛੋਟੇ ਲੇਖ ਦਰਜ ਹਨ। ਪੁਸਤਕ ਵਿੱਚ 22 ਪੰਨਿਆਂ ਤੇ 'ਭਵਿੱਖ ਵਾਕ: ਹਜ਼ੂਰੀ ਸਿੱਖਾਂ' ਦੇ ਦਰਜ ਹਨ ਜਿਨ੍ਹਾਂ ਵਿੱਚ ਕਵੀ ਸੈਨਾ ਪਤਿ, ਕਵੀ ਕੇਸਰ ਸਿੰਘ ਛਿੱਬਰ, ਕੋਇਰ ਸਿੰਘ ਕਲਾਲ ਦੇ ਗ੍ਰੰਥਾਂ ਵਿੱਚੋਂ ਹਵਾਲੇ ਦਿੱਤੇ ਹਨ।

ਸੰਤ ਪਦ ਦੇ ਵਿਸ਼ੇ ਉਤੇ, ਸ: ਅਤਰ ਸਿੰਘ ਨੇ ਬੜੇ ਵਿਸਥਾਰ ਨਾਲ ਗੁਰਬਾਣੀ ਅਨੁਸਾਰ ਲਿਖਿਆ ਹੈ ਜੋ ਗੁਰਮਤਿ ਇਤਿਹਾਸ ਦੀ ਰੋਸ਼ਨੀ ਵਿੱਚ ਸਪੱਸ਼ਟ ਉਲੇਖ ਕੀਤਾ ਹੈ। ਅਤਰ ਸਿੰਘ ਜੀ ਨੇ ਬਿਲਕੁਲ ਸਹੀ ਲਿਖਿਆ ਹੈ ਕਿ ਗੁਰਬਾਣੀ ਅੰਦਰ ਸੰਤ ਪਦ, ਵਾਹਿਗੁਰੂ, ਸਤ ਸੰਗਤਿ ਅਤੇ ਸਤਿਗੁਰਾਂ ਲਈ ਹੀ ਵਰਤਿਆ ਗਿਆ ਹੈ, ਹਰ ਨੁਕੱਤੇ ਨੂੰ ਸਪਸ਼ਟ ਕਰਨ ਲਈ ਗੁਰਬਾਣੀ ਦੇ ਹਵਾਲੇ ਦਿੱਤੇ ਹਨ।

**(ਸ) ਬਾਰਾਂ ਮਾਂਹ- ਚੇਤ ਤੋਂ ਫਗਣ ਤਕ:-** ਇਹ 80 ਪੰਨਿਆਂ ਦੀ ਪੁਸਤਕ ਪਿੱਛੇ ਜਿਹੇ ਹੀ ਛਪੀ ਹੈ ਜਿਸ ਵਿੱਚ ਬਾਰਾਂ ਮਾਂਹ- ਮਾਝ ਮਹਲਾ ੫ ਅਤੇ ਤੁਖਾਰੀ ਮਹਲਾ ੧ ਵਿੱਚ ਅਕਾਲ ਪੁਰਖ ਦੀ ਮਹਿਮਾਂ ਦਾ ਅਨੇਕ ਕੋਣਾਂ ਤੋਂ ਗੁਣਗਾਨ ਕੀਤਾ ਗਿਆ ਹੈ। ਜੇਕਰ ਗਹੁ ਨਾਲ ਵੇਖਿਆ ਜਾਵੇ ਤੇ ਦੋਵੇਂ ਬਾਰਾਂ ਮਾਂਹ- ਤੁਖਾਰੀ ਅਤੇ ਮਾਝ ਦੀ ਰੂਹ ਰਵਾਨ ਇਕੋ ਹੈ ਅਤੇ ਅਕਾਲ ਪੁਰਖ ਪਰਮ ਸਤਿ ਨੂੰ ਮਿੱਲਣ ਦੀ ਤਾਂਘ ਲਗਾਤਾਰ ਨਜ਼ਰੀ ਪੈਂਦੀ ਹੈ। ਲੇਖਕ ਨੇ ਬੜੇ ਵਿੱਸਥਾਰ ਅਤੇ ਆਮ ਸਮਝ ਵਿੱਚ ਆਉਣ ਵਾਲੇ ਸ਼ਬਦਾਂ ਨੂੰ ਅਰਥਾਇਆ ਹੈ। ਹਰ ਮਹੀਨੇ ਨੂੰ ਬੜੇ ਸੁਚੱਜੇ ਢੰਗ ਨਾਲ ਬਿਆਨ ਕੀਤਾ ਹੈ। ਇਸ ਪੁਸਤਕ ਨੂੰ 'ਗੁਰਬਾਣੀ ਇਸ ਜਗ ਮਹਿ ਚਾਨਣਾ, ਮੋਹਾਲੀ' ਨੇ ਪ੍ਰਕਾਸ਼ਤ ਕੀਤਾ ਹੈ।

**(ਹ) ਸ੍ਰਿਸ਼ਟੀ ਰਚਨਾ:-** ੪੮ ਸਫ਼ਿਆਂ ਦੀ ਕਿਤਾਬ ਵੀ ਉੱਪਰ ਵਰਨਣ ਸੰਸਥਾ ਨੇ ਛਾਪੀ ਹੈ ਜਿਸ ਵਿੱਚ ਗੁਰਮਤਿ ਅਨੁਸਾਰ ਸ੍ਰਿਸ਼ਟੀ ਦੀ ਰਚਨਾ, 'ਓਅੰਕਾਰੁ' ਤੋਂ ਸ੍ਰਿਸ਼ਟੀ ਦੀ ਰਚਨਾ, ਬ੍ਰਹਮੰਡ ਦੀ ਖੋਜ, ਬ੍ਰਹਮੰਡ ਦਾ ਕੋਈ ਅੰਤ ਨਹੀਂ ਆਦਿ ਜਿਹੇ ਪੇਚੀਦਾ ਪ੍ਰਸ਼ਨਾਂ ਦਾ ਉੱਤਰ ਤਲਾਸ਼ਿਆ ਗਿਆ ਹੈ। ਪੁਸਤਕ ਮਾਰਚ 2007 ਵਿੱਚ ਪ੍ਰਕਾਸ਼ਿਤ ਹੋਈ ਹੈ।

ਲੇਖਕ ਨੇ ਗੁਰਬਾਣੀ ਦੇ ਰੋਸ਼ਨੀ ਵਿੱਚ ਸ੍ਰਿਸ਼ਟੀ ਰਚਨਾ ਸੰਬੰਧੀ ਵਿਸਥਾਰਪੂਰਨ ਚਾਨਣਾ ਪਾਇਆ ਹੈ, ਉਥੇ ਮਿਥਿਹਾਸਕ ਵਹਿਮਾਂ-ਭਰਮਾਂ ਦਾ ਖ਼ੂਬ ਖੰਡਨ ਕੀਤਾ ਹੈ। ਗੁਰਬਾਣੀ ਦਾ ਪ੍ਰਮੁੱਖ ਸਿਧਾਂਤ ਸ੍ਰਿਸ਼ਟੀ ਬਾਰੇ ਅੰਕਿਤ ਹੈ "ਕੀਤਾ ਪਸਾਉ ਏਕੋ ਕਵਾਓ"। ਲੇਖਕ ਨੇ ਗੁਰਬਾਣੀ ਵਿੱਚੋਂ ਪ੍ਰਮਾਣ ਲੈ ਕੇ, ਸ੍ਰਿਸ਼ਟੀ ਦੀ ਰਚਨਾ ਤੇ ਪ੍ਰਦੀਪਤੀ ਪ੍ਰਕਾਸ਼ ਛਡਿਆ ਹੈ, ਇਹ ਇਕ ਸਾਰਥਿਕ ਯਤਨ ਹੈ।

ਇਸ ਬਜ਼ੁਰਗ ਦੀ ਕਲਮ ਅੱਗੇ, ਹਰ ਕਲਮ ਦਾ ਸੀਸ ਝੁੱਕਣਾ ਕੁਦਰਤੀ ਕਰਮ ਹੈ! ਤਕਰੀਬਨ 98 ਵਰ੍ਹੇ ਹੋਣ ਦੇ ਬਾਵਜੂਦ ਵੀ ਇਸ ਉੱਚ ਦੁਮਾਲੜੇ ਵਾਲੇ ਸਾਹਿਤਕਾਰ ਦੀ ਕਲਮ ਲਿੱਖਣ ਵਿੱਚ ਕਾਰਜਸ਼ੀਲ ਸੀ। ਉਨ੍ਹਾਂ ਦੇ ਸਾਹਿਤਕ ਗੁਣਾਂ ਦਾ ਪੈਰਾਡਾਇਮ ਨੇਵਕਲਾ ਅਤੇ ਉੱਚ ਦੁਮਾਲੜੇ ਵਾਲਾ ਹੈ! ਇਨ੍ਹਾਂ ਦਾ ਦੇਹਾਂਤ ਕੁੱਝ ਵਰ੍ਹੇ ਪਹਿਲਾਂ ਹੋਇਆ ਸੀ।

* * *

# ਗਿਆਨੀ ਈਸ਼ਰ ਸਿੰਘ ਬਖਸ਼- ਜੀਵਨ ਤੇ ਰਚਨਾ

ਗਿਆਨੀ ਈਸ਼ਰ ਸਿੰਘ ਬਖਸ਼ ਜਿਥੇ ਪੰਜਾਬੀ ਦੇ ਚੰਗੇ ਅਧਿਆਪਕ ਤੇ ਸੂਝ-ਬੂਝ ਦੇ ਮਾਲਕ ਸਨ ਉਥੇ ਗੁਰੂਘਰ ਦੇ ਕੀਰਤਨੀਏ ਸਨ ਅਤੇ ਬੜੀ ਰਸਭਿੰਨੀ ਆਵਾਜ਼ ਵਿੱਚ ਕੀਰਤਨ ਕਰਦੇ ਸਨ। ਆਪ ਜੀ ਇੱਕ ਚੰਗੇ ਕਵੀ ਅਤੇ ਸਾਹਿਤਕਾਰ ਵੀ ਸਨ!

ਗਿਆਨੀ ਜੀ ਦਾ ਜਨਮ ਇਕ ਗੁਰਮੁਖ ਕਿਰਤੀ ਭਾਈ ਰੰਗੀਲ ਸਿੰਘ ਕਾਲਾ ਦੇ ਘਰ ਮਾਤਾ ਧਰਮ ਕੌਰ ਦੀ ਕੁਖੋਂ 25 ਅਕਤੂਬਰ 1917 ਈ. ਨੂੰ ਪਿੰਡ ਖਾਦ ਨਿਆਰ (ਬਾਰਾਮੂਲਾ) ਵਿੱਚ ਹੋਇਆ। ਭਾਈ ਰੰਗੀਲ ਸਿੰਘ ਸਕੂਲ ਵਿੱਚ ਮੁਲਾਜ਼ਮ ਸਨ ਅਤੇ ਬੜੇ ਮਿਠਬੋਲੜੇ ਅਤੇ ਪਿਆਰ ਵਾਲੇ ਗੁਰਸਿੱਖ ਸਨ। ਭਾਈ ਰੰਗੀਲ ਸਿੰਘ ਜਦੋਂ ਮੁਲਾਜ਼ਮਤ ਤੋਂ ਰਿਟਾਇਰ ਹੋਏ ਤਾਂ ਉਨ੍ਹਾਂ ਦੀ ਥਾਂ ਤੇ ਗਿਆਨੀ ਜੀ ਨਿਯੁੱਕਤ ਹੋ ਗਏ।

ਦੋ ਸਾਲਾਂ ਵਿੱਚ ਪ੍ਰਾਈਵੇਟ ਤੌਰ ਤੇ ਮਿੱਡਲ ਦਾ ਇਮਤਿਹਾਨ ਪਾਸ ਕਰਕੇ, ਗੁਰੂ ਹਰਿਗੋਬਿੰਦ ਸਾਹਿਬ ਬੋਰਡਿੰਗ, ਬਾਰਾਮੂਲਾ ਵਿੱਚ ਰਹਿ ਕੇ ਸ਼ਬਦ ਕੀਰਤਨ ਦਾ ਅਭਿਆਸ ਸ਼ੁਰੂ ਕੀਤਾ। ਸ੍ਰ: ਹਰਬੰਸ ਸਿੰਘ ਅਟਾਰੀ ਅਤੇ ਸ੍ਰ: ਦੀਵਾਨ ਸਿੰਘ (ਸ੍ਰ: ਜੈਮਲ ਸਿੰਘ ਗੋਹਨ ਦੇ ਜਵਾਈ) ਰਾਹੀਂ ਸ਼ਬਦ ਕੀਰਤਨ ਅਤੇ ਵਾਜੇ ਦੀ ਮੁਢੱਲੀ ਸਖਲਾਈ ਲਈ! ਕੁੱਝ ਸਮੇਂ ਬਾਅਦ ਗਿਆਨੀ ਜੀ ਦੀ ਤਬਦੀਲੀ ਡੰਨਾ ਕਚੀਲੀ (ਮੁਜ਼ਫਰਾਬਾਦ) ਹੋ ਗਈ, ਜਿਥੇ ਉਨ੍ਹਾਂ ਸੰਤ ਗੁਰਬਖਸ਼ ਸਿੰਘ ਡੰਨਾ ਦੇ ਸੰਪਰਕ ਵਿੱਚ ਆ ਕੇ ਗੁਰਬਾਣੀ, ਕੀਰਤਨ ਅਤੇ ਗਤਕਾ ਸ਼ਸੱਤ੍ਰ ਵਿਦਿਆ ਵਿੱਚ ਨਿਪੁੰਨਤਾ ਹਾਸਲ ਕੀਤੀ! ਸੱਤ ਕੁ ਮਹੀਨੇ ਨੌਂਕਰੀ ਕਰਕੇ ਆਪਣੇ ਇੱਕ ਦੋਸਤ ਸਾਧੂ ਸਿੰਘ ਮੌਝੀ ਨਾਲ ਅੰਮ੍ਰਿਤਸਰ ਚਲੇ ਗਏ। ਇਥੇ ਹੀ ਉਨ੍ਹਾਂ ਦਾ ਮੈਲ-ਮਿਲਾਪ ਗਿ: ਕਰਤਾਰ ਸਿੰਘ (ਸਿੰਘਪੁਰਾ) ਅਤੇ ਗਿ: ਸੰਤ ਸਿੰਘ ਉਪਲਨਾ ਨਾਲ ਹੋਇਆ। ਇਥੇ ਹੀ ਗਿਆਨੀ ਜੀ ਨੇ ਪੰਜਾਬ ਗਿਆਨੀ ਕਾਲਜ ਤੋਂ ਗਿਆਨੀ ਦਾ ਇਮਤਿਹਾਨ 1936 ਈ. ਵਿੱਚ ਪਾਸ ਕੀਤਾ। ਬਾਅਦ ਵਿੱਚ ਨੰਬਰਦਾਰ ਲਾਭ ਸਿੰਘ, ਪਿੰਡ ਕਥੂਨੰਗਲ ਦੇ ਸੰਪਰਕ ਵਿੱਚ ਆ ਕੇ, ਕਥੂਨੰਗਲ ਵਿੱਚ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਨਿਯੁਕਤ ਹੋਗੇ! ਉਥੇ ਵੀ ਗਿਆਨੀ ਜੀ ਨੇ ਭਾਈ ਬੇਲਾ ਸਿੰਘ, ਸੇਵਾ ਸਿੰਘ ਰਾਮਗੜ੍ਹੀਏ ਭਰਾਵਾਂ ਕੋਲੋਂ ਰਾਗ ਵਿਦਿਆ ਦੀ ਸਿਖਲਾਈ ਹਾਸਲ ਕੀਤੀ। ਜਦੋਂ ਗਿਆਨੀ ਜੀ ਕਸ਼ਮੀਰ ਆਏ ਤਾਂ ਹੈੱਡ-ਮਾਸਟਰ ਪ੍ਰਿਥਵੀ ਨਾਥ ਚੱਕੂ ਦੀ ਘਾਲਨਾ ਸਦਕਾ, ਮਹਿੰਦੀ ਰੱਤਾ ਇੰਸਪੈਕਟਰ ਸਕੂਲ ਨੇ ਪੱਕਾ ਪੰਜਾਬੀ ਟੀਚਰ ਦਾ ਆਰਡਰ ਦੇ ਦਿੱਤਾ। ਗਿਆਨੀ ਜੀ ਸੱਭ ਤੋਂ ਪਹਿਲਾਂ ਖਾਸੀਪੁਰਾ ਟੀਚਰ ਨਿਯੁਕਤ ਹੋਏ ਅਤੇ ਉਸ ਤੋਂ ਬਾਅਦ ਪਿੰਡ ਛਤਰੂਗਾਮ, ਅਤਨਾ (ਬਡਗਾਮ), ਪਾਂਝਲਾ (ਰਫ਼ੀ ਆਬਾਦ), ਸੁਝਵਾਂ ਸਾਂਬਾ (ਜੰਮੂ) ਆਦਿ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਂਦੇ ਰਹੇ। ਉਥੇ ਸਿੱਖ ਬਚਿਆਂ ਨੂੰ ਗੁਰਬਾਣੀ ਅਤੇ ਕੀਰਤਨ ਵੱਲ ਔਵਰਟਾਇਮ ਦੇ ਕੇ ਸਿੱਖਲਾਈ ਦੇਂਦੇ ਰਹੇ।

1942 ਈ. ਵਿੱਚ ਗਿਆਨੀ ਜੀ ਦਾ ਅਨੰਦ ਵਿਵਾਹ ਸ੍ਰ: ਭਾਗ ਸਿੰਘ ਬਾਲੀ ਦੀ ਸਪੁੱਤਰੀ ਬੀਬੀ ਸ਼ਾਤ ਕੌਰ ਨਾਲ ਗੋਹਨ ਵਿਖੇ ਹੋਇਆ, ਜਿਸ ਚੋਂ ਪੰਜ ਬੇਟੇ ਅਤੇ ਦੋ ਬੇਟੀਆਂ ਹੋਈਆਂ। ਗਿ: ਕਰਤਾਰ ਸਿੰਘ ਕੋਮਲ ਨੇ ਅਨੰਦ ਕਾਰਜ ਦੀ ਰਸਮ ਅਦਾ ਕੀਤੀ। 1944 ਤੋਂ 1946 ਈ. ਦੇ ਦਰਮਿਆਨਿਆਂ ਵਰ੍ਹਿਆਂ ਵਿੱਚ ਸਤਰਨਾ ਖਾਲਸਾ ਮਿਡਲ ਸਕੂਲ ਦੀ

ਮਾਲੀ ਸਹਾਇਤਾ ਲਈ ਮਾਸਟਰ ਬਲਵੰਤ ਸਿੰਘ, ਹੈੱਡ ਮਾਸਟਰ ਕ੍ਰਿਪਾਲ ਸਿੰਘ ਭਟਪੁਰੀ, ਮਾਸਟਰ ਤੀਰਥ ਸਿੰਘ ਆਦਿ ਨਾਲ ਮਿੱਲ ਕੇ ਗਿਆਨੀ ਜੀ ਨੇ ਡਰਾਮਾ ਕਲੱਬ ਦੀ ਬੁਨਿਆਦ ਰੱਖੀ। ਸੁਝਵਾਂ-ਸਾਂਬਾ (ਜੰਮੂ) ਦੇ ਪਿੰਡਾਂ: ਪਿੰਡ ਟਾਂਡਾ ਅਤੇ ਬੁਰਜ ਦੇ ਗੁਰਦੁਆਰਿਆਂ ਦਾ ਨੀਂਹ ਪੱਥਰ, ਗਿ: ਸੰਤ ਸਿੰਘ ਭਟਪੁਰੀ ਦੀ ਪ੍ਰੇਰਨਾ ਸੱਦਕਾ ਰਖਿਆ। ਸਰਕਾਰੀ ਨੌਕਰੀ ਤੋਂ ਰਿਟਾਇਰਮੈਂਟ ਬਾਅਦ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਵਿੱਚ ਗਿ: ਸੰਤ ਸਿੰਘ ਅਤੇ ਇਛਪਾਲ ਸਿੰਘ ਭਟਪੁਰੀ ਨਾਲ ਕਈ ਵਰ੍ਹੇ ਕੀਰਤਨ ਦੀ ਸੇਵਾ ਕਰਦੇ ਰਹੇ। 1987 ਈ. ਵਿੱਚ ਗਿਆਨੀ ਜੀ ਆਪਣੇ ਲੜਕੇ ਕੋਲ ਸ਼ਿਕਾਗੋ (ਅਮਰੀਕਾ) ਚਲੇ ਗਏ। ਉਥੇ ਵੀ ਹਰ ਐਤਵਾਰ ਸਿੱਖ ਸੰਗਤਾਂ ਨੂੰ ਕੀਰਤਨ ਨਾਲ ਸਰਸ਼ਾਰ ਕਰਦੇ ਰਹੇ। ਅਮਰੀਕਾ ਤੋਂ ਕਈ ਵੇਰ ਕਸ਼ਮੀਰ ਆਏ ਅਤੇ ਜੰਮੂ-ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਦੀ ਵਾਰਸ਼ਕ ਕਾਨਫਰੰਸ ਵਿੱਚ ਸ਼ਾਮਲ ਹੋਏ। 02 ਜੂਨ 1996 ਨੂੰ ਕੈਲੀਫੋਰਨੀਆ ਤੋਂ ਇੱਕ ਕਵੀ ਦਰਬਾਰ ਵਿੱਚ ਹਿੱਸਾ ਲੈਣ ਤੋਂ ਬਾਅਦ ਕਾਰ ਹਾਦਸੇ ਦਾ ਸ਼ਿਕਾਰ ਹੋ ਗਏ। ਉਨ੍ਹਾਂ ਦੀ ਮਿਰਤਕ ਦੇਹ ਕਸ਼ਮੀਰ ਲਿਆਂਦੀ ਗਈ ਜਿਥੇ ਸਸਕਾਰ ਕੀਤਾ ਗਿਆ। ਉਨ੍ਹਾਂ ਦੀ ਅੰਤਮ ਅਰਦਾਸ ਵਿੱਚ ਪ੍ਰਮੁੱਖ ਅਕਾਲੀ ਨੇਤਾ ਅਤੇ ਲੇਖਕ ਸ਼ਾਮਲ ਹੋਏ।

ਗਿਆਨੀ ਜੀ ਨੇ ਆਪਣੇ ਸਾਥੀ ਭਟਪੁਰੀ ਜੀ ਨਾਲ ਮਿੱਲ ਕੇ ਖ਼ੂਬ ਧਰਮ ਪ੍ਰਚਾਰ ਕੀਤਾ, ਖ਼ਾਸਕਰ ਫੌਜੀ ਪਲਟਨਾਂ ਵਿੱਚ ਜਿਵੇਂ ਫਸਟ ਪਟਿਆਲਾ, ਇਕ ਯਾਰਾਂ, ਤਿੰਨ ਸਿੱਖ, ਦੋ ਐਲ.ਆਈ., 2 ਐਫ.ਉ.ਡੀ. ਤੋਂ ਇਲਾਵਾ ਅਲਵਰ (ਰਾਜਿਸਥਾਨ), ਪਠਾਨਕੋਟ, ਯੋਲ ਕੈਂਪ, ਮੁਜ਼ੱਫ਼ਰਾਬਾਦ, ਬਾਲਾ ਕੋਟ (ਹਿਸਾਰ), ਐਬਢਾਬਾਦ, ਨਵਾਂ ਸ਼ਹਿਰ, ਤਰਾਲ, ਬਡਗਾਮ, ਸ਼ਾਹਜੀ ਮਾਰਗ, ਊੜੀ, ਕਠੂਆ, ਪੁਣਛ, ਛੰਭਜੋੜੀਆਂ, ਧਰਮਸ਼ਾਲਾ, ਕਾਂਗੜਾ, ਟਾਂਡਾ ਕੋਲਪੁਰ, ਬੁਰਜ, ਰਾਮਗੜ੍ਹ, ਕੋਟਲੀ, ਦਬਲੈੜ, ਰੈਕਾਬੁਰਜ, ਕੋਟਲੀ ਅਰਜਨ ਸਿੰਘ, ਕੀਰ ਆਦਿ।

ਗਿਆਨੀ ਜੀ ਅਨੇਕਾਂ ਕਿਤਾਬਚੇ ਅਤੇ ਪੁਸਤਕਾਂ ਪੰਜਾਬੀ ਮਾਂ-ਬੋਲੀ ਦੀ ਝੋਲੀ ਵਿੱਚ ਪਾ ਚੁੱਕੇ ਹਨ। ਉਨ੍ਹਾਂ ਦੀਆਂ ਪ੍ਰਕਾਸ਼ਿਤ ਕਿਤਾਬਚੇ/ਪੁਸਤਕਾਂ ਇਸ ਪ੍ਰਕਾਰ ਹਨ:

1. ਕਸ਼ਮੀਰ ਵਿੱਚ ਹੋਏ ਖ਼ੂਨੀ ਘਲੂਘਾਰੇ ਦੀ ਸਦ (1948)।
2. ਜਗ ਚਾਨਣ ਹੋਆ ਦਰਸ਼ਨ। (ਮਿਤੀ ਹੀਣ)
3. ਬਹੁ ਪਰਉਪਕਾਰੀ ਦਰਸ਼ਨ। (" ")
4. ਹਰਿਆਵਲੀ ਧਰਤੀ ਦੇ ਦਰਸ਼ਨ। (" ")
5. ਜੀਵਨ ਠਾਕੁਰ ਭਾਈ ਰੋਚਾ ਸਿੰਘ ਦਰਸ਼ਨ। (" ")
6. ਜ਼ਿਲਾ ਬਾਰਾਮੂਲਾ ਦੇ ਗੁਰਦੁਆਰਿਆਂ ਦਾ ਮੁਕੰਮਲ ਇਤਿਹਾਸ (1983)।
7. ਕਾਵਿ ਪਟਾਰੀ (ਮਾਰਚ 1994)
8. ਚਾਰ ਯਾਰ
9. ਖਾਦਨਿਆਰ ਤੋਂ ਵਾਸ਼ਿੰਗਟਨ।
10. 1947 ਖ਼ੂਨੀ ਯਾਦਾਂ।

ਗਿਆਨੀ ਜੀ ਦੇ ਦੋ ਕਾਵਿ ਸੰਗ੍ਰਿਹ ਪ੍ਰਕਾਸ਼ਿਤ ਹੋਏ ਹਨ।

(1) **ਕਸ਼ਮੀਰ ਵਿੱਚ ਹੋਏ ਖ਼ੂਨੀ ਘਲੂਘਾਰੇ ਦੀ ਸਦ:-** ਇਹ ਕਿਤਾਬਚਾ 1948 ਵਿੱਚ ਰਾਗੀ ਸੰਤ ਸਿੰਘ ਭਟਪੁਰੀ ਨੇ ਪ੍ਰਕਾਸ਼ਿਤ ਕੀਤਾ ਅਤੇ ਇਸ ਦੇ ਲੇਖਕ ਗਿਆਨੀ ਈਸ਼ਰ ਸਿੰਘ ਬਖਸ਼, ਬੀ.ਡੀ.ਸੀ., ਪਿੰਡ ਖਾਤਿਨਆਰ (ਊੜੀ), ਜ਼ਿਲਾ ਮੁਜ਼ੱਫ਼ਰਾਬਾਦ ਕਸ਼ਮੀਰ ਲਿਖਿਆ ਹੈ। ਇਹ ਕਵਿਤਾ ਛੇ ਸੱਤ ਪੰਨਿਆਂ ਦੀ ਹੈ, ਜਿਸ ਵਿੱਚ 1947 ਦੇ ਸ਼ਹੀਦਾਂ ਦੀ ਕੁਰਬਾਨੀ ਨੂੰ

ਉੱਜਾਗਰ ਕੀਤਾ ਗਿਆ ਹੈ। ਗਿਆਨੀ ਜੀ ਨੇ ਆਪਣੇ ਜਥੇ ਸਮੇਤ ਇਹ ਕਵਿਤਾ ਕਸ਼ਮੀਰ ਦੇ ਹਰ ਪਿੰਡ ਵਿੱਚ ਗੁਰਦੁਆਰਿਆਂ ਵਿੱਚ ਗਾਇਨ ਕਰ ਕੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਭੇਟ ਕੀਤੀ। ਇਸ ਕਵਿਤਾ ਰਾਹੀਂ ਗਿਆਨੀ ਜੀ ਇੱਕ ਕਵੀ ਦੇ ਤੌਰ ਤੇ ਪ੍ਰਸਿੱਧ ਹੋਏ। ਇਸ ਕਿਤਾਬਚੇ ਦੇ ਪਹਿਲੇ ਪੰਨੇ ਤੇ ਸੰਤ ਕਿਸ਼ਨ ਸਿੰਘ ਗੁਫ਼ਾਵਾਲੇ ਦੀ ਤਸਵੀਰ ਦਿੱਤੀ ਹੈ।

**ਕਵਿਤਾ ਦਾ ਨਮੂਨਾ:-**

ਤੂੰ ਸੁਣ ਲੈ ਸਿੰਘ ਦਸ਼ਮੇਸ਼ ਦੇ, ਤੈ ਮੈਂ ਦੇਵਾਂ ਕੂਕ ਸੁਣਾ।
ਜਦ ਬਿਪਤਾ ਪਈ ਕਸ਼ਮੀਰ ਤੇ, ਦੂਰੋਂ ਵੈਰੀ ਆਏ ਧਾ।
ਸੁਤੇ ਸ਼ੇਰਾਂ ਤੇ ਆ ਕੇ ਟੁਟ ਪਏ, ਨਾਲ ਲੀਗੀ ਲਏ ਰਲਾ।
ਘਰ ਭੇਤੂਆਂ ਜ਼ੁਲਮ ਕਮਾਇਆ, ਮਾਰੇ ਸਿੰਘ ਦੇ ਦੇ ਕੇ ਵਿਸਾਹ।
ਸੋਹਣੇ ਬਾਂਕੇ ਜ਼ੁਲਮ ਕਮਾਇਆ, ਸਿੱਖੀ ਸ਼ਾਨ ਨੂੰ ਗਏ ਨਿਭਾ।
ਇਥੇ ਡੁਬ ਡੁਬ ਮੋਈਆਂ ਸਿੰਘਣੀਆਂ, ਨਾਲ ਛਾਤੀ ਬਚੇ ਲਾ।
ਕਈਆਂ ਹਸ ਹਸ ਜਾਨਾਂ ਵਾਰੀਆਂ, ਵਿੱਚ ਸੀਨੇ ਗੋਲੀਆਂ ਖਾ।

(ਖ਼ੂਨੀ ਘਲੂਘਾਰੇ ਦੀ ਸੱਦ)

(2) **ਕਾਵਿ ਪਟਾਰੀ:-** 95 ਪੰਨਿਆਂ ਦੀ ਪੁਸਤਕ ਮਾਰਚ 1994 ਵਿੱਚ ਛੱਪੀ ਹੈ। ਇਸ ਕਾਵਿ ਸੰਗ੍ਰਹਿ ਵਿੱਚ 51 ਕਵਿਤਾਵਾਂ ਸ਼ਾਮਲ ਹਨ, ਜਿਨ੍ਹਾਂ ਦਾ ਵਿਸ਼ਾ ਧਾਰਮਿਕ, ਇਤਿਹਾਸਕ ਅਤੇ ਕਈ ਵਿਛੜੇ ਸਾਥੀਆਂ ਬਾਰੇ ਲਿੱਖੀਆਂ ਕਵਿਤਾਵਾਂ ਅੰਕਿਤ ਹਨ। ਗਿਆਨੀ ਜੀ ਆਪ ਲਿੱਖਦੇ ਹਨ, "ਜੋ ਲਗਨ ਮਨੁੱਖ ਨੂੰ ਮੁੱਢ ਤੋਂ ਲੱਗ ਜਾਏ ਉਹ ਸਾਰੀ ਉਮਰ ਫਿਰ ਉਸ ਦਾ ਸਾਥ ਨਹੀਂ ਛੱਡਦੀ, ਜਿਸ ਕਰਕੇ ਮਨੁੱਖ ਉਸ ਲਗਨ ਦੇ ਅਧੀਨ ਹੋ ਕੇ ਆਪਣਾ ਜੀਵਨ ਬਤੀਤ ਕਰਨ ਦਾ ਆਦੀ ਬਣ ਜਾਂਦਾ ਹੈ। ਮੈਨੂੰ ਸ਼ੁਰੂ ਤੋਂ ਹੀ ਨਵੀਆਂ ਫ਼ਿਲਮੀ ਤਰਜ਼ਾਂ ਤੇ ਧਾਰਮਿਕ ਕਵਿਤਾਵਾਂ ਲਿਖਣ ਦੀ ਲਗਨ ਸੀ ਜਿਨ੍ਹਾਂ ਨੂੰ ਮੈਂ ਕੀਰਤਨ ਸਮੇਂ ਕਿਸੇ ਪਰਸੰਗ ਨਾਲ ਸੁਣਾ ਕੇ ਸੰਗਤ ਦੀ ਪ੍ਰਸੰਨਤਾ ਹਾਸਲ ਕਰਦਾ ਸਾਂ।(ਪੰਨਾ: 11)

**ਕਵਿਤਾ ਦਾ ਨਮੂਨਾ:-**

"ਇਹ ਕੇਸਰੀ ਝੰਡਾ ਪੰਥ ਦਾ, ਸਿੱਖ ਕੋਮ ਨਿਸ਼ਾਨੀ।
ਨਾਲ ਸ਼ਹੀਦੀ ਖ਼ੂਨ ਦੇ, ਇਹਦੀ ਰੰਗੀ ਜੁਆਨੀ।
ਚੱਪਾ ਚੱਪਾ ਧਰਤ ਤੇ, ਇਹਦੀ ਦਰਦ ਕਹਾਣੀ।
ਸਾਰੇ ਵਿੱਚ ਸੰਸਾਰ ਨਾ ਇਹਦਾ ਕੋਈ ਸਾਨੀ।"

(ਕੇਸਰੀ ਨਿਸ਼ਾਨ, ਪੰਨਾ: 70)

"ਵਾਹਿਗੁਰੂ, ਰੱਬ, ਗਾਡ, ਈਸ਼ਵਰ
ਤੇਰੀ ਲੀਲ੍ਹਾ ਨਿਆਰੀ।
ਕਿਧਰੇ ਰਾਮ ਮੁਹੰਮਦ ਈਸਾ,
ਕਿਧਰੇ ਕ੍ਰਿਸ਼ਨ ਮੁਰਾਰੀ।
ਦੁਨੀਆਂ ਉੱਤੇ ਪਾਪ ਹੋਣ ਜਦ,
ਭੇਜੇ ਵਾਰੋ ਵਾਰੀ।
ਹੁਣ ਕਲਜੁਗ ਵਿੱਚ ਗੁਰੂ ਨਾਨਕ ਨੂੰ
ਤੂੰ ਬਖਸ਼ੀ ਸਰਦਾਰੀ।

ਤੇਰਾ ਨੂਰ ਹੈ ਸਭ ਦੇ ਅੰਦਰ
ਚੰਗਾ ਨਾ ਕੋਈ ਮੰਦੇ।
ਅਵਲ ਅਲ੍ਹਾ ਨੂਰ ਉਪਾਇਆ,
ਕੁਦਰਤ ਦੇ ਸੱਭ ਬੰਦੇ॥" (ਅਵਲ ਅਲ੍ਹਾ ਨੂਰ ਉਪਾਇਆ, ਪੰਨਾ: 59)

**ਜ਼ਿਲਾ ਬਾਰਾਮੂਲਾ ਕਸ਼ਮੀਰ ਦੇ ਇਤਿਹਾਸਕ ਗੁਰਦੁਆਰਿਆਂ ਦਾ ਮੁਕੰਮਲ ਇਤਿਹਾਸ:-** ਗਿਆਨੀ ਜੀ ਦੀ ਇਹ ਪੁਸਤਕ ਇਤਿਹਾਸ ਨਾਲ ਸੰਬੰਧਤ ਹੈ ਜੋ ਅਪ੍ਰੈਲ 1983 ਈ. ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰਾਮੂਲਾ ਨੇ ਪ੍ਰਕਾਸ਼ਿਤ ਕੀਤਾ ਹੈ। ਇਹ 65 ਪੰਨਿਆਂ ਦੀ ਪੁਸਤਕ ਹੈ। ਇਸ ਪੁਸਤਕ ਵਿੱਚ ਗਿਆਨੀ ਜੀ ਨੇ ਬਾਰਾਮੂਲਾ ਜ਼ਿਲੇ ਦੇ ਸਾਰੇ ਗੁਰਦੁਆਰਿਆਂ ਦਾ ਇਤਿਹਾਸ ਬੜੇ ਸਰਲ ਅੰਦਾਜ਼ ਵਿੱਚ ਪੇਸ਼ ਕੀਤਾ ਹੈ। ਸਮੇਂ ਸਮੇਂ ਇਨ੍ਹਾਂ ਗੁਰਦੁਆਰਿਆਂ ਲਈ ਬਣੀਆਂ ਪ੍ਰਬੰਧਕ ਅਤੇ ਤੈਮੀਰੀ ਕਮੇਟੀਆਂ। ਦੇ ਮੈਂਬਰਾਂ ਦੀਆਂ ਸੂਚੀਆਂ ਵੀ ਦਰਜ ਕੀਤੀਆਂ ਹਨ। ਜੇਕਰ ਪੁਸਤਕ ਵਿੱਚ ਹਵਾਲੇ ਦਰਜ ਹੁੰਦੇ ਤਾਂ ਇਹ ਹੋਰ ਵੀ ਉੱਤਮ ਕ੍ਰਿਤ ਹੋ ਨਿਬੜਨੀ ਸੀ। ਫ਼ਿਰ ਵੀ ਗਿਆਨੀ ਜੀ ਦਾ ਇਹ ਕੰਮ ਪ੍ਰਸੰਸਾ ਯੋਗ ਹੈ। 1947 ਪਿੰਡਵਾਰ ਜ਼ਿਲਾ ਬਾਰਾਮੂਲਾ ਦਾ ਸ਼ਹੀਦੀ ਇਤਿਹਾਸ' ਵੀ ਲਿਖਿਆ ਸੀ।

**ਜੀਵਨੀ ਸਾਹਿਤ:-** ਗਿਆਨੀ ਜੀ ਨੇ ਜੀਵਨੀ ਸਾਹਿਤ ਬਾਰੇ ਵੀ ਕੁੱਝ ਕਿਤਾਬਚੇ ਲਿਖੇ ਹਨ।

ਜਗ ਚਾਨਣ ਹੋਆ ਦਰਸ਼ਨ, ਬਹੁਤ ਪਰਉਪਕਾਰੀ ਦਰਸ਼ਨ, ਹਰਿਆਵਲੀ ਧਰਤੀ ਦੇ ਦਰਸ਼ਨ ਅਤੇ ਜੀਵਨ ਠਾਕੁਰ ਭਾਈ ਰੋਚਾ ਸਿੰਘ ਦਰਸ਼ਨ, ਚਾਰ 8-15 ਪੰਨਿਆਂ ਦੇ ਕਿਤਾਬਚੇ ਹਨ, ਜਿਨ੍ਹਾਂ ਵਿੱਚ ਬੜੇ ਹੀ ਸੰਖੇਫ਼ ਵਿੱਚ ਗੁਰੂ ਨਾਨਕ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰਦੁਆਰੇ ਬਾਰੇ ਅਤੇ ਭਾਈ ਰੋਚਾ ਸਿੰਘ ਦੇ ਜੀਵਨ ਬਾਰੇ ਸਰਲ ਅਤੇ ਰੋਚਕ ਢੰਗ ਨਾਲ ਬਿਆਨ ਕੀਤਾ ਗਿਆ ਹੈ।

'ਚਾਰ ਯਾਰ' ਪੁਸਤਕ ਜੀਵਨੀ ਸਾਹਿਤ ਨਾਲ ਸੰਬੰਧਤ ਰੱਖਦੀ ਹੈ ਜੋ 1995 ਵਿੱਚ ਛੱਪੀ ਹੈ। ਇਸ ਦੇ ਕੁੱਲ ਪੰਨੇ 64 ਹਨ। ਇਸ ਵਿੱਚ ਗਿਆਨੀ ਜੀ ਨੇ ਆਪਣੇ ਚਾਰ ਬਾਲ ਸਖਾਈ ਮਿਤ੍ਰਾਂ (ਚਾਰ ਯਾਰ) ਦੀਆਂ ਜੀਵਨੀਆਂ ਦੇ ਕੁੱਝ ਅੰਸ਼ ਬਿਆਨ ਕੀਤੇ ਗਏ ਹਨ ਜੋ ਬੜੇ ਸਰਲ ਤੇ ਰੌਚਿਕ ਹਨ। ਇਨ੍ਹਾਂ ਚਾਰ ਯਾਰਾਂ ਵਿੱਚ ਮਹੰਤ ਬਚਿਤ੍ਰ ਸਿੰਘ, ਗਿ: ਸੰਤ ਸਿੰਘ ਭਟਪੁਰੀ, ਭਾਈ ਸਾਧੂ ਸਿੰਘ ਨਿਹੰਗ ਅਤੇ ਭਾਈ ਕਪੂਰ ਸਿੰਘ ਹਮਾਦੁਬ ਸ਼ਾਮਲ ਹਨ। ਗਿਆਨੀ ਜੀ ਨੇ ਇਨ੍ਹਾਂ ਜੀਵਨੀਆਂ ਵਿੱਚ ਕਿੱਤੇ ਕਿੱਤੇ ਰੁਬਾਈਆਂ ਵੀ ਦਿੱਤੀਆਂ ਹਨ। ਪੰਨਾ 46 ਤੋਂ 64 ਤੱਕ ਪ੍ਰਵਾਰ ਤੇ ਸਬੰਧੀਆਂ ਬਾਰੇ ਰੁਬਾਈਆਂ ਅਤੇ ਜਾਣਕਾਰੀ ਜੁਟਾਈ ਗਈ ਹੈ। ਕਈ ਪਖੋਂ ਤੋਂ ਜੀਵਨਕਾਰਾਂ ਬਾਰੇ ਚਾਨਣਾ ਪਾਇਆ ਅਤੇ ਇਤਿਹਾਸ ਦੇ ਅੰਸ਼ ਵੀ ਔਤਪੋਤ ਹੋਏ ਹਨ। ਚਾਰ ਯਾਰਾਂ ਦੀਆਂ ਫ਼ੋਟੋਆਂ ਵੀ ਦਿਤੀਆਂ ਹਨ। ਵਾਰਤਕ ਸਧਾਰਨ ਪੱਧਰ ਦੀ ਹੈ। ਕਿਤੇ ਕਿਤੇ ਵਾਰਤਕ ਦਾ ਨਮੂਨਾ ਰੋਚਿਕ ਅਤੇ ਗਿਆਨ ਭਰਪੂਰ ਹੈ।

'ਖਾਦਨਿਆਰ ਤੋਂ ਵਾਸ਼ਿੰਗਟਨ' ਗਿਆਨੀ ਜੀ ਦੀ ਸ੍ਵਜੀਨੀ 32 ਪੰਨਿਆਂ ਦੀ ਹੈ ਜਿਸ ਨੂੰ ਗਿਆਨੀ ਜੀ ਨੇ ਸਿਰਲੇਖ ਦਿੱਤਾ ਹੈ 'ਜੀਵਨ ਲੜਾਈ ਹੈ' (Life is struggle)! ਆਪਣੀ ਪੂਰੀ ਜ਼ਿੰਦਗੀ ਦੀ ਜਦੋਜਹਿਦ ਦੀ ਦਾਸਤਾਨ ਸੰਖੇਫ਼ ਸ਼ਬਦਾਂ ਵਿੱਚ ਪੇਸ਼ ਕੀਤੀ ਹੈ ਜੋ ਵੱਡਮੁਲੀ ਅਤੇ ਜਾਣਕਾਰੀ ਨਾਲ ਭਰਪੂਰ ਹੈ। ਗਿਆਨੀ ਜੀ ਦੀਆਂ ਸਾਰੀਆਂ ਪੁਸਤਕਾਂ ਨੂੰ ਦਾਸ ਨੇ 'ਬਖਸ਼ ਰਚਨਾਵਲੀ' ਹੇਠ ਪ੍ਰਕਾਸ਼ਿਤ ਕਰ ਦਿੱਤਾ ਹੈ।

* * *

# ਸ੍ਰ. ਹਰਬੰਸ ਸਿੰਘ ਆਜ਼ਾਦ: ਜੀਵਨ ਤੇ ਰਚਨਾ

ਸ੍ਰ. ਹਰਬੰਸ ਸਿੰਘ ਆਜ਼ਾਦ ਦਾ ਜਨਮ ਪਿੰਡ ਖਾਦਨਿਆਰ (ਬਾਰਾਮੂਲਾ) ਵਿੱਚ 11 ਜਨਵਰੀ 1921[1] ਨੂੰ ਮਾਤਾ ਮਨੋਕੌਰ ਅਤੇ ਪਿਤਾ ਸ੍ਰ: ਘਣਈਆ ਸਿੰਘ ਦੇ ਘਰ ਹੋਇਆ। ਉਨ੍ਹਾਂ ਦਾ ਵਿਆਹ ਬੀਬੀ ਹਰਬੰਸ ਕੌਰ ਨਾਲ ਹੋਇਆ ਜਿਸ ਵਿਚੋਂ ਤਿੰਨ ਬੇਟੇ ਅਤੇ ਦੋ ਬੇਟੀਆਂ ਹੋਈਆਂ।

1937 ਈ. ਵਿੱਚ ਚੰਗੇ ਨੰਬਰ ਲੈ ਕੇ ਮੈਟਰਿਕ ਅਤੇ 1941 ਈ. ਵਿੱਚ ਐਸ.ਪੀ. ਕਾਲਜ, ਸ੍ਰੀਨਗਰ ਤੋਂ ਬੀ.ਏ. ਪਾਸ ਕੀਤੀ। ਵਿਦਿਆਰਥੀ ਸਮੇਂ ਦੌਰਾਨ ਹੀ ਆਪ ਜੀ ਸਕਤਰ ਅਤੇ ਫ਼ਿਰ ਪ੍ਰਧਾਨ 'ਆਲ ਕਸ਼ਮੀਰ ਸਟੂਡੈਂਟਸ ਫੈਡਰੇਸ਼ਨ' ਚੁਣੇ ਗਏ। ਐਸ.ਪੀ. ਕਾਲਜ ਸਟੂਡੈਂਟਸ ਯੂਨੀਅਨ ਦੇ ਪ੍ਰਧਾਨ, ਕਾਲਜ ਮੈਗਜ਼ੀਨ ਦੇ ਐਡੀਟਰ, ਸਕੱਤਰ ਕਾਲਜ ਲਿਟਰੇਰੀ ਸੋਸਾਇਟੀ ਆਦਿ ਵੀ ਰਹੇ। 1943 ਈ. ਵਿੱਚ ਅਲੀਗੜ੍ਹ ਯੂਨੀਵਰਸਿਟੀ ਤੋਂ ਐਮ.ਏ., ਐਲ.ਐਲ.ਬੀ. ਦੀ ਉੱਚ ਵਿਦਿਆ ਪ੍ਰਾਪਤ ਕੀਤੀ। 1944 ਈ. ਵਿੱਚ ਮੀਰਪੁਰ ਅਤੇ ਫਿਰ ਐਸ.ਪੀ. ਕਾਲਜ ਲੈਕਚਰਾਰ ਲੱਗੇ ਰਹੇ। 1947 ਵਿੱਚ ਐਮਰਜੈਂਸੀ ਸਰਕਾਰ ਵਿੱਚ ਅਸਿਸਟੈਂਟ ਸਕੱਤਰ ਰਹੇ। 1951 ਵਿੱਚ ਮੁਲਾਜ਼ਮਤ ਛੱਡ ਕੇ ਜੰਮੂ ਕਸ਼ਮੀਰ ਦੀ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। 1952 ਵਿੱਚ ਪਾਰਲੀਮੈਂਟਰੀ ਸਕੱਤਰ ਨਿਯੁਕਤ ਹੋਏ। 1956 ਵਿੱਚ ਡਿਪਟੀ ਸਪੀਕਰ ਤੇ 1957 ਵਿੱਚ ਮੰਤਰੀ ਬਣੇ। 1960 ਤੋਂ ਲੈ ਕੇ ਅਕਤੂਬਰ 1963 ਤੱਕ ਆਪ ਸਪੀਕਰ ਰਹੇ ਅਤੇ 1964-1967 ਮਾਰਚ ਤੱਕ ਫ਼ਿਰ ਮੰਤਰੀ ਬਣੇ ਰਹੇ। ਖਾਦੀ ਤੇ ਗ੍ਰਾਮ ਉਦਯੋਗ ਬੋਰਡ ਦੇ ਚੈਅਰਮੈਨ 1967-80 ਤੱਕ ਰਹੇ। ਜੰਮੂ ਕਸ਼ਮੀਰ ਸਪੋਰਟਸ ਕਾਊਂਸਿਲ ਦੇ ਚੈਅਰਮੈਨ 1959 ਤੋਂ 1974 ਤੱਕ ਰਹੇ।[2] 1972-80 ਤੱਕ ਪ੍ਰਧਾਨ ਹੋਮ ਫ਼ੋਰ ਦੇ ਬਲਾਈਂਡ ਐਂਡ ਹੈਂਡੀ ਕੈਪਡ ਸ੍ਰੀਨਗਰ ਰਹੇ। ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ ਕਲਚਰ ਐਂਡ ਲੈਂਗਵੇਜ਼ਿਜ਼ ਦੇ ਮੀਤ ਪ੍ਰਧਾਨ ਅਤੇ ਕਸ਼ਮੀਰ ਹਿੰਦੀ ਸਾਹਿਤ ਸਭਾ ਦੇ ਪ੍ਰਧਾਨ ਦੇ ਮਾਣਯੋਗ ਅਹੁਦਿਆਂ ਤੇ ਵੀ ਰਹੇ।

ਆਜ਼ਾਦ ਸਾਹਿਬ ਦਾ ਖਾਨਦਾਨੀ ਪਿਛੋਕੜ ਸ੍ਰ. ਮੇਹਰ ਸਿੰਘ ਵਜ਼ੀਰ ਨਾਲ ਜਾ ਜੁੜਦਾ ਹੈ ਜੋ ਉੜੀਵਾਲੇ ਸੁਲਤਾਨਾਂ ਦੇ ਵਜ਼ੀਰ ਰਹੇ। ਸ੍ਰ. ਮੇਹਰ ਸਿੰਘ ਦੇ ਘਰ ਮਾਈ ਪੂਰੋ ਅਤੇ ਸ੍ਰ: ਮਹਾਂ ਸਿੰਘ ਦਾ ਜਨਮ ਹੋਇਆ। ਮਾਈ ਪੂਰੋ ਸਿੱਖ ਰਾਜ ਸਮੇਂ ਬੜੀ ਦੇਸ਼ ਭਗਤਣ ਤੇ ਉਪਕਾਰੀ ਬਹਾਦਰ ਮਾਈ ਹੋਈ ਹੈ। ਸ੍ਰ: ਹਰੀ ਸਿੰਘ ਨਲਵਾ ਨੇ ਜਦੋਂ ਇਸ ਮਾਈ ਦੇ ਬਹਾਦਰੀ ਦੇ ਕਾਰਨਾਮੇਂ ਲੋਕਾਂ ਤੋਂ ਸੁਣੇ ਤਾਂ ਸ਼ੇਰਿ-ਪੰਜਾਬ ਰਾਹੀਂ ਚਾਰ ਪਿੰਡ ਮੈਰਾ, ਪਾਹਲ, ਸ਼ੇਰੀ ਤੇ ਖਾਤਨਿਯਾਰ[3] ਜਾਗੀਰ ਲਿੱਖ ਦਿੱਤੇ। ਤਿੰਨ ਪਿੰਡ ਚਲ੍ਹੇ ਗਏ, ਇਕੋ ਪਿੰਡ ਖਾਤਨਿਯਾਰ ਰਹਿ ਗਿਆ। ਸ੍ਰ: ਮਹਾਂ ਸਿੰਘ ਦੇ ਘਰ ਹੀ ਸ੍ਰ: ਪ੍ਰੇਮ ਸਿੰਘ ਬਲੀ ਤੇ ਸ਼ੇਰਾਂ ਦੇ ਸ਼ਿਕਾਰੀ ਪੈਦਾ ਹੋਏ, ਜਿਨ੍ਹਾਂ ਦੇ ਘਰ 1850 ਈ. ਵਿੱਚ ਡਾ. ਬਚਨ ਸਿੰਘ ਪੈਦਾ ਹੋਏ[4] ਜੋ ਸ੍ਰ: ਹਰਬੰਸ ਸਿੰਘ ਆਜ਼ਾਦ ਦੇ ਦਾਦਾ ਜੀ ਸਨ। ਆਜ਼ਾਦ ਸਾਹਿਬ ਦਾ ਦੇਹਾਂਤ 17 ਨਵੰਬਰ 2002 ਨੂੰ ਹੋਇਆ।

ਸ੍ਰ: ਹਰਬੰਸ ਸਿੰਘ ਆਜ਼ਾਦ ਦੀ ਪਹਿਚਾਣ ਇੱਕ ਚਿੰਤਕ, ਕਵੀ, ਸੰਪਾਦਕ ਅਤੇ

ਅਨੁਵਾਦਕ ਦੇ ਤੌਰ ਤੇ ਨਿਰਧਾਰਿਤ ਕੀਤੀ ਜਾਂਦੀ ਹੈ। ਅਨੁਵਾਦਕ ਦੇ ਤੌਰ ਤੇ ਉਨ੍ਹਾਂ ਦਾ ਨਿਵੇਕਲਾ ਸਥਾਨ ਹੈ। ਉਨ੍ਹਾਂ ਨੇ ਗੁਣਾਤਮਕ ਅਤੇ ਗਿਣਾਤਮਕ ਪੱਖ ਤੋਂ ਅਸਲੋਂ ਨਵੇਂ ਕੀਰਤਮਾਨ ਸਥਾਪਤ ਕਰਕੇ ਵੱਡਮੁੱਲਾ ਯੋਗਦਾਨ ਪਾਇਆ ਹੈ। ਉਨ੍ਹਾਂ ਵੱਲੋਂ ਕੀਤੇ ਅਨੁਵਾਦ ਉਤਕ੍ਰਿਸ਼ਟ ਅਤੇ ਉਪਯੋਗੀ ਆਖੇ ਜਾ ਸਕਦੇ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਆਜ਼ਾਦ ਇਕ ਪ੍ਰਤਿਭਾਸ਼ਾਲੀ ਮਨੁੱਖ ਤੇ ਲਾਸਾਨੀ ਯੋਗਤਾ ਦੇ ਮਾਲਕ ਸਨ। ਉਨ੍ਹਾਂ ਦੇ ਅਨੁਵਾਦਕ ਅੰਦਾਜ਼ ਦ੍ਰਿੜ ਸੰਕਲਪੀ ਅਤੇ ਨਿਸ਼ਚੇਵਾਦੀ ਰੁਝਾਨ ਵਾਲਾ ਰਿਹਾ ਹੈ। ਅਨੁਵਾਦਕ ਦੇ ਤੌਰ ਤੇ ਉਨ੍ਹਾਂ ਰਿਆਸਤ ਦੇ ਪੰਜਾਬੀ ਸਾਹਿਤ ਵਿੱਚ ਜਿਥੇ ਨਵੇਂ ਤੇ ਵਿਲੱਖਣ ਪਾਸਾਰ ਜੋੜਨ ਦਾ ਯਤਨ ਕੀਤਾ, ਉਥੇ ਨਵੇਂ ਨਕਸ਼ ਘੜਨ ਦੀ ਕੋਸ਼ਿਸ਼ ਤੋਂ ਵੀ ਪਿੱਛੇ ਨਹੀਂ ਹੱਟੇ! ਸਾਰੀਆਂ ਅਨੁਵਾਦ ਹੋਈਆਂ ਪੁਸਤਕਾਂ ਨਿਰਸੰਦੇਹ ਉਨ੍ਹਾਂ ਦੀ ਜੀਵਨ ਭਰ ਦੀ ਮਿਹਨਤ ਦਾ ਸਿੱਟਾ ਆਖੀਆ ਜਾ ਸਕਦੀਆਂ ਹਨ। ਆਜ਼ਾਦ ਜੀ ਨੇ ਅਠਵੀਂ ਵਿੱਚ ਪੜਦਿਆਂ ਹੀ ਕਵਿਤਾ ਲਿੱਖਣੀ ਸ਼ੁਰੂ ਕਰ ਦਿੱਤੀ ਸੀ। ਉਨ੍ਹਾਂ ਦੀਆਂ ਕੁੱਝ ਕਵਿਤਾਵਾਂ ਬੜੀਆਂ ਹਰਮਨ ਪਿਆਰੀਆਂ ਹਨ ਪਰ ਆਪਣੇ ਰੁਝੇਵਿਆਂ ਭਰੀ ਜ਼ਿੰਦਗੀ ਵਿਚੋਂ ਉਨ੍ਹਾਂ ਨੂੰ ਸਾਹਿਬੇ-ਕਿਤਾਬ ਨਾ ਬਣਾ ਸਕੇ।

ਆਜ਼ਾਦ ਸਾਹਿਬ ਵਲੋਂ ਲਿਖੀਆਂ ਪੁਸਤਕਾਂ ਦੀ ਗਿਣਤੀ ਇਸ ਪ੍ਰਕਾਰ ਹੈ:

1. ਗੁਰਮਤ ਰੀਡਰਜ਼- 1, 2, 3 (1948)
2. ਪੰਜਾਬੀ ਰੀਡਰਜ਼- ਛੇਵੀ, ਸਤਵੀਂ ਅਤੇ ਅਠਵੀਂ ਸ਼੍ਰੇਣੀ ਲਈ (1949)
3. ਪੰਜਾਬੀ ਵਿਆਕਰਣ- (1949)[5]

**ਅਨੁਵਾਦਕ ਪੁਸਤਕਾਂ**

1. ਚੋਣਵੀਂ ਕਸ਼ਮੀਰੀ ਕਵਿਤਾ (1965)
2. ਅਜੋਕੀ ਕਸ਼ਮੀਰੀ ਕਵਿਤਾ (1972-73)
3. ਕਸ਼ਮੀਰੀ ਲੋਕ ਗੀਤ (1974-75)
4. ਮਟਕ ਹੁਲਾਰੇ (ਭਾਈ ਵੀਰ ਸਿੰਘ) (1975)
5. ਸਿਮਰਨ (ਜਿੰਦ ਕੌਲ) (1976-77)
6. ਕਲਾਮ ਸ਼ੇਖ ਨੂਰਦੀਨ ਨੂਰਾਨੀ (1979)
7. ਲਲੀ ਮਾਂ (1981-82)
8. ਤਿੰਨ ਕਸ਼ਮੀਰੀ ਕਵਿਤ੍ਰੀਆਂ (1994)

**ਸੰਪਾਦਨਾ:-**

1. ਕਸ਼ਮੀਰ ਪੰਜਾਬੀ ਕਵੀਆਂ ਦੀ ਨਜ਼ਰ ਵਿੱਚ (1967-68)

ਪਹਿਲੀਆਂ ਤਿੰਨ ਪੁਸਤਕਾਂ ਗੁਰਮਤ ਰੀਡਰਜ਼, ਪੰਜਾਬੀ ਰੀਡਰਜ਼ ਅਤੇ ਪੰਜਾਬੀ ਵਿਆਕਰਣ ਨਜ਼ਰਾਂ ਚੋਂ ਨਹੀਂ ਗੁਜ਼ਰੀਆਂ ਕੇਵਲ ਇਨ੍ਹਾਂ ਦਾ ਜ਼ਿਕਰ ਪ੍ਰੋ: ਪ੍ਰੀਤਮ ਸਿੰਘ ਦੇ 'ਪੰਜਾਬੀ ਲੇਖਕ ਕੋਸ਼' ਪੰਨਾ (1971) 'ਤੇ ਆਇਆ ਹੈ।

**(ੳ) ਚੋਣਵੀਂ- ਕਸ਼ਮੀਰੀ ਕਵਿਤਾ:-** ਇਹ ਆਜ਼ਾਦ ਸਾਹਿਬ ਦੀ ਪਹਿਲੀ ਅਨੁਵਾਦਕ ਪੁਸਤਕ ਹੈ ਜੋ 1965 ਈ. ਵਿੱਚ ਛਪੀ ਹੈ। ਜਿਸ ਵਿੱਚ ਕਸ਼ਮੀਰੀ ਕਵਿਤਾ ਦੇ ਪ੍ਰਸਿੱਧ ਕਵੀਆਂ ਦੀਆਂ ਕਵਿਤਾਵਾਂ ਨੂੰ ਪੰਜਾਬੀ ਵਿੱਚ ਅਨੁਵਾਦ ਕੀਤਾ ਹੈ। ਇਹ ਹਨ ਲੱਲੀ, ਸ਼ੇਰ ਨੂਰਦੀਨ, ਹੱਬਾ ਖਾਤੂਨ, ਮਹਿਮੂਦ ਗਾਮੀ, ਅਰਨਿਮਾਲ, ਰਸੂਲਮੀਰ, ਮਕਬੂਲ ਕਰਾਲਵਾਰੀ,

ਵਹਾਬਪਰੇ, ਅਜ਼ੀਜ਼ ਹਾਜਨੀ, ਪਰਮਾਨੰਦ, ਕ੍ਰਿਸ਼ਨ ਰਾਜ਼ਦਾਨ, ਗੁਲਾਮ ਅਹਿਮਦ ਮਹਿਜੂਰ, ਦੀਨਾ ਨਾਥ ਨਾਦਿਮ, ਰਹਿਮਾਨ ਰਾਹੀ, ਰਸਾ ਜਾਵਦਾਨੀ, ਗੁਲਾਮ ਹਸਨ ਬੇਗ, ਗੁਲਾਮ ਨਬੀ ਖ਼ਿਆਲ, ਅਮੀਨ ਕਾਮਿਲ ਅਤੇ ਗੁਲਾਮ ਅਹਿਮਦ ਫ਼ਾਜਿਲ। ਇਨ੍ਹਾਂ ਕਵੀਆਂ ਬਾਰੇ ਅਨੁਵਾਦਕ ਨੇ ਸੰਖੇਪ ਜਾਣਕਾਰੀ ਵੀ ਮੁਹਈਆ ਕਰਾਈ ਹੈ। ਹਰ ਕਵੀ ਦੀ ਕਵਿਤਾ ਦਾ ਪੰਜਾਬੀ ਅਨੁਵਾਦ ਬਹੁਤ ਹੀ ਖ਼ੂਬਸੂਰਤ ਢੰਗ ਨਾਲ ਕੀਤਾ ਹੈ। ਇਸ ਪੁਸਤਕ ਦੀ ਰਿਆਸਤ ਅਤੇ ਰਿਆਸਤ ਤੋਂ ਬਾਹਰ ਚੰਗੀ ਪ੍ਰਸ਼ੰਸਾ ਹੋਈ ਹੈ।

(ਅ) **ਅਜੋਕੀ ਕਸ਼ਮੀਰੀ ਕਵਿਤਾ**:- 215 ਪੰਨਿਆਂ ਦੀ ਇਹ ਪੁਸਤਕ ਲਲਿਤਕਲਾ, ਸੰਸਕ੍ਰਿਤ ਤੇ ਸਾਹਿਤ ਅਕਾਦਮੀ ਜੰਮੂ ਨੇ 1972-73 ਵਿੱਚ ਛਾਪੀ ਹੈ। ਇਸ ਵਿੱਚ ਅਜੋਕੀ ਕਸ਼ਮੀਰੀ ਕਵਿਤਾ ਦੇ ਮੂਲ ਪਾਠ ਦੇ ਨਾਲ ਨਾਲ ਪੰਜਾਬੀ (ਗੁਰਮੁੱਖੀ) ਵਿੱਚ ਅਨੁਵਾਦ ਕੀਤਾ ਗਿਆ ਹੈ। ਇਸ ਪੁਸਤਕ ਵਿੱਚ ਆਜ਼ਾਦ ਸਾਹਿਬ ਨੇ ਜਿਨ੍ਹਾਂ ਪ੍ਰਸਿੱਧ ਕਸ਼ਮੀਰੀ ਕਵੀਆਂ ਨੂੰ ਸ਼ਾਮਲ ਕੀਤਾ ਹੈ, ਉਨ੍ਹਾਂ ਵਿੱਚ ਗੁਲਾਬ ਅਹਿਮਦ ਮਹਿਜੂਰ, ਅਬਦੁਲ੍ਹ ਅਹਿਦ ਆਜ਼ਾਦ, ਮਾਸਟਰ ਜਿੰਦ ਕੌਲ, ਦੀਨਾ ਨਾਥ ਨਾਦਿਮ, ਰਹਿਮਾਨ ਰਾਹੀ, ਗੁਲਾਮ ਨਬੀ ਖ਼ਿਆਲ, ਅਮੀਨ ਕਾਮਲ, ਗੁਲਾਮ ਰਸੂਲ ਨਾਜ਼ਕੀ, ਮੁਜ਼ਫਰ ਆਜ਼ਿਮ, ਗੁਲਾਮ ਹਸਨ ਆਰਫ਼, ਗੁਲਾਬ ਨਬੀ ਫ਼ਰਾਕ, ਮੋਤੀ ਲਾਲ ਸਾਕੀ, ਫ਼ਾਜ਼ਿਲ ਕਸ਼ਮੀਰੀ, ਰਸਾ ਜਾਵਿਦਾਨੀ, ਰਸ਼ੀਦ ਨਾਜ਼ਮੀ, ਮਿਰਜ਼ਾ ਕਮਾਲ ਦੀਨ, ਵਾਸਦੇਵ, ਨਸ਼ਾਤ ਕਾਸ਼ਟਵਾੜੀ, ਸ਼ਾਹਿਦ ਬਡਗਾਮੀ ਅਤੇ ਹਲੀਮ ਕਸ਼ਮੀਰੀ। ਇਸ ਪੁਸਤਕ ਦੇ ਸ਼ੁਰੂ ਵਿੱਚ ਆਜ਼ਾਦ ਸਾਹਿਬ ਨੇ ਕਸ਼ਮੀਰੀ ਭਾਸ਼ਾ ਅਤੇ ਅਜੋਕੀ ਕਸ਼ਮੀਰੀ ਕਵਿਤਾ ਬਾਰੇ ਵੀ ਪੰਛੀ ਝਾਤ ਪਾਈ ਹੈ।

**ਕਵਿਤ ਦਾ ਨਮੂਨਾ**:-

**ਮੂਲ ਕਸ਼ਮੀਰੀ ਪਾਠ**:-

ਸਤਿਗੁਰੂ ! ਅਏ ਕਰਦਿ ਦਰਵੇਸ਼- ਸਤਿਗੁਰੂ... ਹਕ ਸਿਰੂ
ਛੀ ਦਿਵਾਨ ਨਜ਼ਰਾਣ ਕੁਲ ਦੇਸ ਸਤਿਗੁਰੂ... ਚਾਰਸੂ
ਛੁਖ ਜ਼ਗਾਨੁਕ, ਗਾਸ਼ ਤਾਰੁਕ, ਨੇਕ ਸੀਰਤ, ਪਾਕ ਬਾਜ਼
ਅਏ ਦਿਲਿ ਇਸਤਿਬਾਜ਼- ਸਤਿਗੁਰੂ ਸਤਿਗੁਰੂ ਪੋਰ ਸੂਬਸੂ
ਹਕ ਸ੍ਰਿਰ।
(ਫ਼ਾਜ਼ਿਲ ਕਸ਼ਮੀਰੀ) ਕਵਿਤਾ ਸਤਿਗੁਰੂ ਪੰਨਾ 166)[6]

**ਪੰਜਾਬੀ ਅਨੁਵਾਦ**:-

ਸਤਿਗੁਰੂ ਵੇ ਸੰਤ-ਪੁਰਸ਼ ਸਤਿਗੁਰੂ
ਤੂੰ ਸਤ ਏ ਇਸ ਦਾ ਭੇਦ ਏ
ਤੈਨੂੰ ਸ਼ਰਧਾਂਜਲੀਆਂ, ਭੇਟ ਕਰ ਰਿਹਾ ਏ
ਸਾਰਾ ਦੇਸ਼, ਕੁਲ ਆਲਮ
ਤੂੰ ਜਗ ਭਰ ਲਈ,
ਲਿਸ਼ਕਦਾ ਤਾਰਾ ਏਂ,
ਨੇਕ ਸੀਰਤ
ਪਾਕ ਪਵਿਤਰ
ਸਤਿਗੁਰੂ ! ਤੇਰਾ ਦਿਲ ਨਿਰਮਲ ਨਿਰਲੇਪ ਏ

ਤੂੰ ਸਤ ਏ, ਉਸ ਦਾ ਭੇਦ ਏਂ ॥

**ਮੂਲ ਕਸ਼ਮੀਰੀ ਪਾਠ**:-

ਪੋਸ਼ ਵਨ ਬਾਗਚ ਪੋਸ਼ ਗੋਨਦਰੀ ਯੇ
ਗਰੀਸ ਕੂਰੀ ਨਾਜ਼ਨੀਨ ਸੋਨਦਰੀ ਯੇ
ਸੁਅਰ ਸਚ ਹੀਮਾਲ ਕਾਫ਼ਚ ਪੀਰ ਯੇ
ਗਰੀਸ ਕੂ-ਰੀ ਨਾਜ਼ਨੀਨ ਸੋਨਦਰੀ ਯੇ
ਆਜ਼ਾਦ ਵਨਚੀ ਪੋਸ਼ ਥਰੀ-ਯੇ
ਮੁਸ਼ਕ ਸੀਯਤੀ ਟੂਰਿ ਕਅਸੀ ਬਰੀ ਯੇ
ਸਾਥ ਰੰਗ ਬਖਸ਼ੀ ਕਯਮੀ ਰੰਗਰੀ ਯੇ
(ਪੰਨਾ 10)

**ਪੰਜਾਬੀ ਅਨੁਵਾਦ**

ਸਦਾ ਬਹਾਰ ਦੇ ਗੁਲਦਸਤੇ,
ਨੀ ਕਿਸਾਨ ਕੁੜੀਏ, ਸੁਹਲ ਸੁਦੰਰੀਏ।
ਸੁਰਮਾਂ ਦੀਏ ਹੀਮਾਲੇ, ਕੋਹ-ਕਾਫ਼ ਦੀਏ ਪਰੀਏ,
ਕਿਸਾਨ ਕੁੜੀਏ, ਸੁਹਲ ਸੁੰਦਰੀਏ
ਖੁਲ੍ਹੇ ਮਰਗਾਂ ਦੀਏ ਫੁੱਲਾਂ ਲਦੀਏ ਝਾੜੀਏ
ਤੇਰੀਆਂ ਡੋਡੀਆਂ ਵਿੱਚ ਕਿੰਨ ਖੁਸ਼ਬੋ ਭਰੀ ਏ
ਸਤ ਰੰਗ ਤੈਨੂੰ ਕਿਸ ਲਲਾਰੀ ਬਖਸ਼ੇ ਨੇ
(ਕਿਸਾਨ ਕੁੜੀ, ਪੰਨਾ 11)

**(ੲ) ਕਸ਼ਮੀਰੀ ਲੋਕ ਗੀਤ**:- ਇਹ ਪੁਸਤਕ ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ ਕਲਚਰ ਐਂਡ ਲੈਂਗਵੇਜਿਜ਼ ਜੰਮੂ ਨੇ 1974-75 ਵਿੱਚ ਛਾਪੀ ਹੈ ਜਿਸ ਦੇ 174 ਪੰਨੇ ਹਨ। ਅਨੁਵਾਦਕ ਨੇ 'ਕਸ਼ਮੀਰੀ ਲੋਕ ਗੀਤਾਂ' ਦੇ ਪ੍ਰਕਾਸ਼ਿਤ ਛੇ ਸੰਗ੍ਰਹਿਆਂ 'ਚੋਂ ਅਤੇ ਕੁਝ ਹੋਰ ਲੋਕ ਗੀਤਾਂ ਨੂੰ ਚੁਣ ਕੇ ਪੰਜਾਬੀ ਵਿੱਚ ਅਨੁਵਾਦ ਕੀਤੇ ਹਨ। ਇਨ੍ਹਾਂ ਲੋਕ-ਗੀਤਾਂ ਵਿੱਚ ਲੋਰੀਆਂ (20) ਬਾਲਾਂ ਦੇ ਗੀਤ (48) ਹੁਕ ਚੀਚੀ (7) ਹਾਲੀਆਂ ਦੇ ਗੀਤ (8), ਰੁਫ਼ ਦੇ ਗੀਤ (22) ਛਕਰੀ ਦੇ ਗੀਤ (5) ਬ੍ਰਿਹਾ ਤੇ ਬਹਾਰ ਦੇ ਗੀਤ (7) ਕੁੱਝ ਹੋਰ ਗੀਤ (5) ਵਿਵਾਹ ਦੇ ਗੀਤ (20) ਠੱਠੇ ਮਸ਼ਕਰੀਆਂ (4) ਲੱਡੀ ਸ਼ਾਹ ਦੇ ਗੀਤ (5) ਸ਼ਾਮਲ ਹਨ।

ਲੋਗ ਗੀਤਾਂ ਦੀ ਮਿਠਾਸ ਆਪਣਾ ਹੀ ਅਨੋਖਾ ਸੁਆਦ ਦੇਂਦੀ ਹੈ। ਡਾ. ਐਮ.ਐਸ. ਰੰਧਾਵਾ ਨੇ ਪੁਸਤਕ ਦੇ ਮੁੱਖਬੰਦ ਵਿੱਚ ਲਿਖਿਆ ਹੈ, "ਇਹ ਬੜੇ ਹੀ ਸਾਹਸ ਤੇ ਉਦਮ ਵਾਲਾ ਕੰਮ ਸੀ ਅਤੇ ਇਸ ਨੂੰ ਸਿਰੇ ਚਾੜ੍ਹਨ ਲਈ ਹਰਬੰਸ ਸਿੰਘ ਆਜ਼ਾਦ ਦੀ ਘਾਲਣਾ ਕਿਸੇ ਵੀ ਪ੍ਰਸ਼ੰਸਾ ਦੀ ਮੁਥਾਜ ਨਹੀਂ।

ਭਾਵੇਂ ਅਨੁਵਾਦ ਕਰਦਿਆਂ ਕਈ ਥਾਂਈ ਕੁੱਝ ਰੁਕਾਵਟਾਂ ਪੇਸ਼ ਆਈਆਂ ਹੋਣਗੀਆਂ ਜਿਨ੍ਹਾਂ ਕਰਕੇ ਕਿਤੇ ਕਿਤੇ ਗੀਤ ਦੀ ਮੂਲ ਆਤਮਾ ਪੂਰੀ ਤਰ੍ਹਾਂ ਨਿਤਰ ਕੇ ਪਾਠਕਾਂ ਦੇ ਸਾਹਮਣੇ ਨਹੀਂ ਆ ਸਕੀ। ਕੁੱਝ ਉਕਾਈਆਂ ਤੋਲ ਤੁਕਾਂਤ ਦੀਆਂ ਵੀ ਰਹਿ ਗਈਆਂ ਹਨ ਜਿਨ੍ਹਾਂ ਬਾਰੇ ਲੇਖਕ ਨੇ ਪੁਸਤਕ ਦੀ ਜਾਣ-ਪਛਾਣ ਕਰਾਂਦਿਆਂ ਆਪ ਵੀ ਜ਼ਿਕਰ ਕੀਤਾ ਹੈ। ਫ਼ਿਰ ਵੀ

ਅਨੁਵਾਦ ਦੀ ਪੱਧਰ ਕਾਫ਼ੀ ਉੱਚੀ ਹੈ।" (ਪੰਨਾ: 2)

ਕਸ਼ਮੀਰੀ ਲੋਕ ਗੀਤਾਂ ਦੀ ਉਮਰ 600 ਸਾਲ ਦੀ ਹੈ, ਇਹ ਤਵਾਰੀਖ਼ ਦੀਆਂ ਪੈੜਾਂ ਆਪਣੇ ਵਿੱਚ ਸਮਾਈ ਬੈਠੀ ਹੈ। ਕਸ਼ਮੀਰੀ ਲੋਕ-ਗੀਤਾਂ ਦੇ ਅਨੁਵਾਦ ਮੌਲਕਤਾ ਦੀ ਕਸਵੱਟੀ ਤੇ ਪੂਰੇ ਉੱਤਰਦੇ ਹਨ।

**ਅਨੁਵਾਦ ਦੀਆਂ ਉਦਹਰਣਾਂ**

1. ਪੋ ਪੋ ਕਰਦਾ, ਮਿਸਰੀ ਚੱਬਦਾ
   ਪੋ ਪੋ ਕਰਦਾ, ਸ਼ੀਰੀ ਚਬਦਾ
   ਪੋ ਪੋ ਕਰਦਾ, ਹਸਦਾ ਤੁਰਦਾ
   ਮੋਤੀ ਵੰਡਦਾ, ਧੁਸਾ ਵਜਦਾ, ਮੁਸ਼ਕਾ ਮਲਦਾ (ਲੋਰੀਆਂ[8] ਪੋ ਪੋ ਪੰਨਾ: 32)[8]
2. ਆਓ ਨਚੋ, ਰਾਮ ਰਾਮ।
   ਪੈਲੀ ਸਿੰਜੀਏ ਪਹਿਲਗਾਮ।
   ਉਥੋਂ ਆਵੀਏ ਬਬਰੀ ਪਾ,
   ਜੀਣ ਮੋਰੀ ਪਿਉਂ ਮਾਂ।
   ਪਤਕੁੜ ਖਾਈਏ ਸ਼ਾਦੀ ਧਾਮ,
   ਆਓ ਨਚੋ, ਰਾਮ ਰਾਮ। (ਬਾਲਾਂ ਦੇ ਗੀਤ, ਪੰਨਾ: 46)[9]
3. ਰੰਗਾਂ ਦੀ ਬਸੰਤ ਰਾਣੀ
   ਠੁਮਕ ਠੁਮਕ ਆਈ ਵੇ।
   ਢੋਲਾਂ ਨਾ ਤੂੰ ਆਇਉਂ ਜੀਵੇ
   ਦੇਰ ਕਿੱਥੇ ਲਾਈ ਵੇ। (ਬ੍ਰਿਹਾ ਤੇ ਬਹਾਰ ਦੇ ਗੀਤ, ਪੰਨਾ: 105)[10]
4. ਮਹਿੰਦੀ ਏ ਲਾਹੌਰ ਦੀ
   ਭੇਜੀ ਕਿਸੇ ਡਾਲੀ
   ਚਾਅਵਾਂ ਨਾਲ ਘੋਲਦੀ
   ਭੈਣ ਕਰਮਾਂ ਵਾਲੀ। (ਵਿਆਹ ਦੇ ਗੀਤ, ਪੰਨਾ: 121-22)[11]

**(ਸ) ਸਿਮਰਨ:-** ਇਹ 181 ਪੰਨਿਆਂ ਦੀ ਪੁਸਤਕ ਜੰਮੂ ਕਸ਼ਮੀਰ ਅਕੈਡਮੀ ਨੇ 1976-77 ਵਿੱਚ ਪ੍ਰਕਾਸ਼ਿਤ ਕੀਤੀ ਹੈ। ਇਹ ਮਾਸਟਰ ਜਿੰਦ ਕੌਲ (1884-1966 ਈ.) ਦੀਆਂ ਕਸ਼ਮੀਰੀ ਕਵਿਤਾਵਾਂ ਦਾ ਸੰਗ੍ਰਹਿ ਹੈ ਜਿਸ ਨੂੰ ਛੰਦ ਬੱਧ ਪੰਜਾਬੀ ਵਿੱਚ ਹਰਬੰਸ ਸਿੰਘ ਆਜ਼ਾਦ ਨੇ ਅਨੁਵਾਦ ਕੀਤਾ ਹੈ।

ਪਹਿਲਾਂ ਆਜ਼ਾਦ ਸਾਹਿਬ ਨੇ ਮਾਸਟਰ ਜਿੰਦ ਕੌਲ ਬਾਰੇ ਉਸਦੀ ਜ਼ਿੰਦਗੀ ਅਤੇ ਕਵਿਤਾ ਬਾਰੇ ਪ੍ਰੀਚਿਤ ਕਰਾਇਆ ਹੈ। ਮਾਸਟਰ ਜੀ ਦਾ ਜਨਮ 17 ਜੁਲਾਈ 1884 ਈ. ਨੂੰ ਸ੍ਰੀਨਗਰ ਦੇ ਹੱਬਾ ਕਦਲ ਲਾਗੇ ਮੁਹਲੇ ਸ਼ੀਲਟੇਂਗ ਵਿੱਚ ਫ਼ਾਰਸੀ ਦੇ ਉੱਘੇ ਵਿਦਵਾਨ ਪੰਡਤ ਲਖਸ਼ਮਣ ਕੌਲ ਦੇ ਘਰ ਹੋਇਆ। ਛੋਟੀ ਉਮਰੇ ਹੀ ਮਾਸਟਰ ਜੀ ਕਵਿਤਾ ਲਿੱਖਣ ਲੱਗ ਪਏ ਸਨ। ਉਰਦੂ ਤੇ ਫ਼ਾਰਸੀ ਵਿੱਚ ਵੀ ਕਵਿਤਾ ਲਿੱਖੀ। ਪਰਮਾਨੰਦ ਦੀਆਂ ਕਵਿਤਾਵਾਂ ਦਾ ਅੰਗ੍ਰੇਜ਼ੀ ਵਿੱਚ ਅਨੁਵਾਦ ਕੀਤਾ। ਮਾਸਟਰ ਜੀ ਨੇ ਕਸ਼ਮੀਰ ਵਿੱਚ ਵੀ ਕਵਿਤਾ ਲਿੱਖੀ। ਉਨ੍ਹਾਂ ਦੇ 'ਸੁਮਰਨ' ਕਾਵਿ ਸੰਗ੍ਰਹਿ ਨੂੰ 1956 ਵਿੱਚ ਸਾਹਿਤ ਅਕਾਦਮੀ ਦਿੱਲੀ ਵੱਲੋਂ ਪਹਿਲਾ ਕਿਸੇ ਕਸ਼ਮੀਰੀ ਤੇ ਕਸ਼ਮੀਰੀ ਬੋਲੀ ਲਈ ਇਨਾਮ ਮਿਲਿਆ। ਇਹ ਗੌਰਵਮਈ ਬਾਤ ਹੈ ਕਿ

ਮਾਸਟਰ ਜੀ ਦਾ ਨਾਂ 'Maker of Indian Literature' ਵਿੱਚ ਵੀ ਆਉਂਦਾ ਹੈ। ਮਾਸਟਰ ਜੀ ਦਾ ਦੇਹਾਂਤ 6 ਫ਼ਰਵਰੀ 1966 ਨੂੰ ਜੰਮੂ ਸ਼ਹਿਰ ਵਿੱਚ ਹੋਇਆ।

ਮਾਸਟਰ ਜਿੰਦ ਕੌਲ ਬੜੇ ਚੇਤਨਬੁਧੀ ਦੇ ਮਾਲਕ ਸਨ ਅਤੇ ਲੋਕਾਂ ਦੀ ਪੀੜ ਨੂੰ ਨਜ਼ਦੀਕੋਂ ਹੋਕੇ ਵੇਖਿਆ। ਉਨ੍ਹਾਂ ਦੀ ਕਵਿਤਾ ਵਿੱਚ ਦਰਦ ਹੀ ਦਰਦ ਹੈ। ਕਵਿਤਾਵਾਂ ਤੁਕਾਂਤ ਮੇਲ ਦਾ ਚੰਗਾ ਮੁਜਸਮਾ ਪੇਸ਼ ਕਰਦੀਆਂ ਹਨ। ਮਾਸਟਰ ਜੀ ਨੂੰ 'ਹੂੰਝਆਂ' ਦਾ ਕਵੀ ਵੀ ਆਖਿਆ ਜਾਂਦਾ ਹੈ।

**ਕਵਿਤਾ ਦੀ ਉਦਾਹਰਣ**

**ਮੂਲ ਕਸ਼ਮੀਰੀ ਪਾਠ:**

ਯਾਰ ਥਾਵਿਨ ਯਾਮੈ ਧਾੱਵਿਨ ਕਨ ਬ੍ਰ ਛੁਸ ਆਲਵ ਦਿਵਾਨ
ਆਲ: ਵਲ ਸੀਤਿ ਮਨਸ ਕਸ ਕਾਸੱ ਛਮ ਸ਼ਾਤੀ ਯਿਵਾਨ
ਗਗਖ ਕਾਂਹ ਮਾਂ ਮੇਲਿ ਯੁਸ ਮਯਾਂਨਿਸ ਤਿ ਹਾਕਸ ਲਗਯ ਕਵੌਗ
ਪਾਪਰਯਨ ਨਜ਼ਿਦੀਕ ਯੀ ਆਸ਼ਾ ਥਾਵਿਥ ਖੂਲਮ ਯਿ ਵਾਨ।
(ਪੰਨਾ: 180)[9]

**ਪੰਜਾਬੀ ਅਨੁਵਾਦ:-**

ਸਜਣ ਸੁਣੇ, ਨਾ ਸੁਣੇ, ਮੈਂ ਉਸ ਨੂੰ ਬੁਲਾਉਂਦਾ ਰਹਿੰਦਾ ਹਾਂ
ਇਸ ਤਰ੍ਹਾਂ ਮੇਰੇ ਮਨ ਨੂੰ ਕੁੱਝ ਸ਼ਾਂਤੀ ਮਿਲਦੀ ਏ!
ਮੈਂ ਪਾਂਪੁਰ ਦੇ ਨੇੜੇ ਹੀ ਇਹ ਹੱਟੀ ਪਾ ਲਈ ਏ, ਇਸ ਆਸ ਨਾਲ
ਕਿ ਸ਼ਾਇਦ ਕੋਈ ਗਾਹਕ ਮਿਲ ਪਵੇ ਜੋ ਮੇਰੇ ਹਾਕ ਨੂੰ ਨਿਆਮਤ
ਸਮਝ ਲਵੇ।

**(ਸ) ਕਲਾਮ- ਸ਼ੇਖ ਨੂਰਉਦੀਨ ਨੂਰਾਨੀ:-** ਇਹ ਪੁਸਤਕ ਮਾਰਚ 1979 ਵਿੱਚ ਜੰਮੂ ਕਸ਼ਮੀਰ ਅਕੈਡਮੀ ਨੇ ਛਾਪੀ ਹੈ। ਇਹ 97 ਪੰਨਿਆਂ ਦੀ ਪੁਸਤਕ ਹੈ। ਅਨੁਵਾਦਕ ਨੇ ਸ਼ੇਖ ਨੂਰਉਦੀਨ ਨੂਰਾਨੀ ਦੇ 201 ਚੋਣਵੇਂ ਸਲੋਕਾਂ ਦਾ ਪੰਜਾਬੀ ਅਨੁਵਾਦ ਕੀਤਾ ਹੈ। ਅਨੁਵਾਦਕ ਨੇ ਪਹਿਲਾਂ ਨੁੰਦ ਰਿਸ਼ੀ ਦੇ ਜੀਵਨ ਅਤੇ ਰਚਨਾਂ ਬਾਰੇ ਭਾਵਪੂਰਤ ਗਲਾਂ ਕੀਤੀਆਂ ਹਨ, ਜੋ ਪੰਜਾਬੀ ਪਾਠਕਾਂ ਲਈ ਮੁੱਢਲੀ ਤੇ ਵੱਡਮੁਲੀ ਜਾਣਕਾਰੀ ਮੁਹਈਆ ਕਰਾਉਂਦੀ ਹੈ।

ਨੁੰਦ ਰਿਸ਼ੀ ਦੇ ਪੁਰਖੇ ਕਿਸ਼ਤਵਾੜ ਦੇ ਹਿੰਦੂ ਰਾਜੇ ਸਨ। ਹਾਲਤਾਂ ਨੇ ਉਨ੍ਹਾਂ ਨੂੰ ਕਸ਼ਮੀਰ ਲੈ ਆਉਂਦਾ ਜੋ ਤਿਲਸਰ (ਚਰਾਰ ਸ਼ਰੀਫ਼) ਦੇ ਪੱਕੇ ਵਾਸੀ ਹੋ ਗਏ। ਇਥੇ ਹੀ ਉਨ੍ਹਾਂ ਹਜ਼ਰਤ ਮੀਰ ਸਈਅਦ ਹਮਦਾਨੀ ਦੇ ਸੰਪਰਕ ਵਿੱਚ ਆ ਕੇ ਇਸਲਾਮ ਧਰਮ ਕਬੂਲ ਕਰ ਲਿਆ। ਨੁੰਦ ਰਿਸ਼ੀ ਦਾ ਜਨਮ ਸ਼ੇਖ ਸਲਾਰ ਅਤੇ ਮਾਂ ਸਦਰਾ ਦੀ ਕੁਖੋਂ ਵੀਰਵਾਰ, 6 ਜਮਾਦੀ ਉਲ-ਅਵਲ 779 ਹਿੱਜਰੀ (1377 ਈ.) ਨੂੰ ਹੋਇਆ। ਬਚਪਨ ਵਿੱਚ ਹੀ ਉਹ ਉਪਰਾਮ ਰਹਿਣ ਲਗਾ, ਨਾ ਕਿਸੇ ਕੰਮਕਾਜ਼ ਵਿੱਚ ਅਤੇ ਨਾ ਸਕੂਲ ਵਿੱਚ ਦਿੱਲ ਲੱਗਾ। ਆਖ਼ਰ ਉਸ ਦੀ ਆਤਮਾ ਕਿਸੇ ਅਣਮਹਿਸੂਸੀ ਸ਼ੈ ਵੱਲ ਖਿੱਚੀ ਜਾ ਰਹੀ ਸੀ ਪਰ ਘਰ ਵਾਲਿਆਂ ਉਸ ਦਾ ਵਿਆਹ ਡਾਡਸਰ (ਤਰਾਲ) ਦੀ ਉੱਚੇ ਘਰਾਣੇ ਦੀ ਲੜਕੀ ਨਾਲ ਕਰ ਦਿੱਤਾ ਜਿਸ ਚੋਂ ਦੋ ਬੱਚੇ ਪੈਦਾ ਹੋਏ। ਪ੍ਰਵਾਰ ਵਿੱਚ ਰਹਿ ਕੇ ਉਹ ਅੰਸ਼ਾਤ ਰਹਿਣ ਲੱਗਾ। ਆਖ਼ਰ ਘਰ ਵਾਲੇ ਉਸ ਨੂੰ ਲੱਲਦੇਦ ਕੋਲ ਲੈ ਗਏ। ਲੱਲੀ ਮਾਂ ਨੇ ਉਸ ਨੂੰ ਜ਼ਿੰਦਗੀ ਦੇ ਕਈ ਭੇਦ ਦਸਕੇ ਕਪਾਟ ਖੋਲ ਦਿੱਤੇ। ਲੱਲੀ ਮਾਂ ਦੇ ਸੰਪਰਕ ਨਾਲ ਹੀ ਨੁੰਦ ਰਿਸ਼ੀ ਅਨੇਕਾਂ ਸੂਫ਼ੀਆਂ, ਵਿਦਾਂਤੀਆਂ, ਰਿਸ਼ੀਆਂ

ਤੇ ਗਿਆਨੀਆਂ ਨਾਲ ਮਿੱਲ ਕੇ ਜੀਵਨ ਦੇ ਭੇਦਾਂ ਤੇ ਵਿਚਾਰ ਵਿਟਾਦਰਾਂ ਕਰਦਾ ਰਿਹਾ। ਆਖ਼ਰ ਨੁੰਦ ਰਿਸ਼ੀ ਨੂੰ ਉੱਚ ਕੋਟੀ ਦੇ ਵਿਦਵਾਨ ਤੇ ਚਿੰਤਕ ਸਮਨਾਨੀ ਦੇ ਸਪੁਰਦ ਕੀਤਾ ਗਿਆ। ਜਿਸ ਨੇ ਸ਼ਰ੍ਹਾ ਤੇ ਸੁਨੰਤ ਦੀਆਂ ਬਾਰੀਕੀਆਂ ਰਾਹੀਂ ਉਸ ਨੂੰ ਆਪਣੇ ਰੰਗ ਵਿੱਚ ਰੰਗ ਲਿਆ। ਕਸ਼ਮੀਰ ਵਿੱਚ ਇਸਲਾਮ ਦਾ ਪ੍ਰਚਾਰਕ ਥਾਪ ਦਿੱਤਾ। ਉਸ ਨੇ ਸੰਸਾਰਕ ਮੋਹ ਆਦਿ ਛੱਡ ਕੇ 'ਕੈਮੂੰ ਦੀ ਗੁਫ਼ਾ' ਵਿੱਚ ਬਾਰਾਂ ਸਾਲ ਰੱਬ ਦੀ ਯਾਦ ਵਿੱਚ ਕੱਠਨ ਤੱਪ ਕੀਤਾ। ਕੇਵਲ ਹੰਦ ਤੇ ਹਾਕ ਤੇ ਹੀ ਨਿਰਭਰ ਰਿਹਾ। ਬਾਬਾ ਨਸਰ ਆਪ ਦਾ ਸੱਚਾ ਪ੍ਰੇਮੀ ਸੇਵਕ ਉਘਾ ਜਾਨਸ਼ੀਨ ਹੋਇਆ ਹੈ।

ਨੁੰਦ ਰਿਸ਼ੀ ਨੇ ਇਸਲਾਮ ਦੇ ਪ੍ਰਚਾਰ ਦੇ ਨਾਲ ਨਾਲ, ਲੋਕਾਂ ਵਿੱਚ ਜੋ ਪ੍ਰਚਾਰ ਕੀਤਾ, ਉਹ ਸੀ ਨਫ਼ਸ ਤੇ ਕਾਬੂ ਪਾਉ, ਅੰਦਰ ਦੀ ਮੈਲ ਧੋਉ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਤਿਆਗੋ, ਰੱਬ ਨੂੰ ਚੇਤੇ ਰਖੋ, ਕੁੱਝ ਅਗਲੇ ਜਹਾਨ ਲਈ ਕਮਾਈ ਕਰੋ, ਕੁਰਾਨ ਪੜੋ ਤੇ ਹਜ਼ਰਤ ਮੁਹੰਮਦ ਦੇ ਰਾਹ ਤੇ ਚਲੋ। ਆਖ਼ਰ ਨੁੰਦ ਰਿਸ਼ੀ 63 ਸਾਲ ਦੀ ਉਮਰ ਭੋਗ ਕੇ ਸੋਮਵਾਰ 1838 ਈ. ਨੂੰ ਦਛਹਾਰ (ਚਰਾਰ) ਵਿੱਚ ਸਪੁਰਦ ਖਾਕ ਕੀਤੇ ਗਏ। ਉਨ੍ਹਾਂ ਦੇ ਕਲਾਮ ਤੇ ਸੰਸਕ੍ਰਿਤ ਭਾਸ਼ਾ ਦਾ ਕਾਫ਼ੀ ਅਸਰ ਹੈ। ਨੁੰਦ ਰਿਸ਼ੀ ਦੇ ਸੈਂਕੜੇ ਸਲੋਕਾਂ ਵਿੱਚੋਂ ਅਨੁਵਾਦਕ ਨੇ ਕੇਵਲ 201 ਸਲੋਕਾਂ ਨੂੰ ਪੰਜਾਬੀ ਰੂਪ ਦਿਤਾ ਹੈ। ਜੇਕਰ ਅਨੁਵਾਦ ਦੇ ਮੂਲ ਕਸ਼ਮੀਰੀ ਪਾਠ ਨਾਲ-ਨਾਲ ਦਿੱਤਾ ਹੁੰਦਾ ਤਾਂ ਗਲ ਹੋਰ ਵੀ ਵਜ਼ਨਦਾਰ ਬਣਨੀ ਸੀ।

**ਸਲੋਕਾਂ ਦੀਆਂ ਉਦਾਹਰਣਾ:-**

(i) ਹਰ ਦਿਸ਼ਾ ਵਿੱਚ, ਹਰ ਮੁਕਾਮ ਤੇ
ਹੈ ਹਰ ਕੋਈ ਤੈਨੂੰ ਹੀ ਸਿਮਰਦਾ,
ਸ਼ਿਸ਼ ਹਾਂ ਤੇਰਾ, ਸਹਾਈ ਹੋ ਮੇਰਾ
ਤੈਨੂੰ ਪਲ ਪਲ ਯਾਦ ਹਾਂ ਕਰਦਾ। (ਸਲੋਕ 23)[10]

(ii) ਉਸ ਪੈਗੰਬਰ ਤੋਂ ਜਾਈਏ ਬਲਿਹਾਰ,
ਜਿਸ ਦੀ ਵਰਤਦੀ ਮਿਹਰ ਅਪਾਰ,
ਕਿਆਸ ਵੇਲੇ ਜਾ ਦੇਵਸਨ ਹਾਕ,
ਹੋਸੀ ਉਸੇ ਤੇ ਨਜ਼ਰ ਬੇਸ਼ੁਮਾਰ।[11] (ਸਲੋਕ: 35)

(iii) ਬੁਲਬੁਲ ਫੁਲਵਾੜੀ ਭਾਲਦੀ ਏ
ਤੇ ਉੱਲੂ ਉਜੜੀ ਝੁੱਗੀ ਥਾਂ,
ਸ਼ੀਂਹ, ਗਿੱਦੜ ਵਰਾਨੇ ਭਾਲਦੇ ਨੇ
ਤੇ ਖੋਤਾ ਲਿਦ ਗੋਹਾ ਕੂੜਾ।[12] (ਸਲੋਕ: 173)

(ਹ) **ਲੱਲੀ-ਮਾਂ:-** ਇਹ ਪੁਸਤਕ ਵੀ ਜੰਮੂ ਕਸ਼ਮੀਰ ਅਕੈਡਮੀ ਨੇ 1981-82 ਵਿੱਚ ਛਾਪੀ ਹੈ। ਅਨੁਵਾਦਕ ਨੇ ਲੱਲੀ ਮਾਂ ਦੇ ਜੀਵਨੀ ਬਾਰੇ ਤਫਸੀਲੀ-ਚਾਨਣਾ ਪਾਇਆ ਹੈ ਅਤੇ ਸੈਂਕੜੇ ਵਾਕਾਂ ਵਿੱਚੋਂ ਕੇਵਲ 182 ਵਾਕਾਂ ਦਾ ਅਨੁਵਾਦ ਸਰਲ, ਰੋਚਕ ਅਤੇ ਖ਼ੂਬਸੂਰਤ ਪੰਜਾਬੀ ਵਿੱਚ ਕੀਤਾ ਹੈ। ਵਾਕਾਂ ਤੋਂ ਪਹਿਲਾਂ ਅਨੁਵਾਦਕ ਨੇ ਛੋਟੇ-ਛੋਟੇ ਲੇਖ ਦਿੱਤੇ ਹਨ ਜਿਵੇਂ ਲੱਲੀ ਮਾਂ, ਲੱਲੀ ਮਾਂ ਦੇ ਵਾਕ, ਲੱਲੀ ਮਾਂ ਨੇ ਕਿਹਾ, ਲੱਲੀ ਮਾਂ ਤੇ ਸ਼ਿਵ ਸਿਧਾਂਤ, ਲੱਲੀ ਤੇ ਭਗਤੀ ਲਹਿਰ, ਕਸ਼ਮੀਰੀ ਬੋਲੀ ਨੂੰ ਦੇਣ। ਪੰਨਾ 45 ਤੋਂ 173 ਤੱਕ ਲੱਲੀ ਮਾਂ ਦੇ ਵਾਕ

ਦਰਜ ਕੀਤੇ ਗਏ ਹਨ। ਲੱਲੀ ਮਾਂ ਸਾਈ ਰਤੀ, ਰੱਬ ਦੀ ਜੋਤ ਵਿੱਚ ਇੱਕ ਮਿਕ ਹੋਈ, ਸ਼ਿਵ ਯੋਗਨੀ ਨੇ ਕਸ਼ਮੀਰੀਆਂ ਦੇ ਮਨ ਤੇ ਆਪਣੇ ਵਿਚਾਰਾਂ ਤੇ ਵਾਕਾਂ ਰਾਹੀ ਸੱਚ ਦੀ ਭਾਲ ਲਈ ਜਾਦੂਮਈ ਅਸਰ ਕੀਤਾ ਹੈ। ਉਸ ਦੇ ਜਨਮ ਬਾਰੇ ਤਵਾਰੀਖਦਾਨਾਂ ਦੇ ਵੱਖ-ਵੱਖ ਵਿਚਾਰ ਹਨ। ਬਹੁਤਿਆਂ ਨੇ ਜਨਮ ਵਰ੍ਹਾ 1322-39 ਈ. ਵਿੱਚਕਾਰ ਲਿਖਿਆ। ਜਦਕਿ ਕਈਆਂ ਵਰ੍ਹਾ 1317-20 ਈ. ਵਿੱਚਕਾਰ ਦਸਦੇ ਹਨ। ਉਸ ਦੇ ਜਨਮ ਪਿੰਡ ਵੀ ਕਈ ਪਾਂਡਰੇਥਨ ਅਤੇ ਕਈ ਸੇਮਪੁਰਾ (ਪਾਂਪੁਰ) ਲਿੱਖਦੇ ਹਨ। ਹੁਣ ਸਾਰੇ ਸੇਮਪੁਰਾ ਹੀ ਮੰਨਦੇ ਹਨ। ਲੱਲੀ ਇਕ ਬ੍ਰਾਹਮਣ ਘਰਾਣੇ ਦੀ ਜੰਮਪਲ ਸੀ। ਲੱਲੀ ਨਾਲ ਕਈ ਕਰਾਮਾਤਾਂ ਵੀ ਜੁੜੀਆਂ ਦੱਸੀਆਂ ਜਾਂਦੀਆਂ ਹਨ।

'ਲੱਲੀ ਮਾਂ ਦੇ ਵਾਕ' ਦੇ ਅਧਿਆਇ ਵਿੱਚ ਅਨੁਵਾਦਕ ਨੇ 'ਵਾਕਾਂ' ਬਾਰੇ ਵਿਸਥਾਰ ਨਾਲ ਚਾਨਣਾ ਪਾਇਆ ਹੈ। ਅਨੁਵਾਦਕ ਲਿਖਦਾ ਹੈ। "ਲੱਲੀ ਦੇ ਵਾਕਾਂ ਦੀ ਬਣਤਰ ਆਮ ਕਰਕੇ ਢਿੱਲੀ ਹੀ ਹੈ। ਤੁਕਾਂਤ ਮੇਲ ਦਾ ਵੀ ਲਗਭਗ ਇਹੋ ਹਾਲ ਹੈ, ਵਜ਼ਨ ਤੇ ਮੀਟਰ ਦਾ ਵੀ। ਦਰਅਸਲ ਲੱਲੀ ਦੇ ਮੁੱਖ ਤੋਂ ਨਿੱਕਲੇ ਸ਼ਬਦ ਹੀ ਵਾਕਾਂ ਦਾ ਰੂਪ ਧਾਰਣ ਕਰਦੇ ਰਹੇ। ...ਉਸਦੇ ਵਾਕ ਚਾਰ ਪੰਗਤੀਆਂ ਵਾਲੇ ਹਨ। ਹਰ ਪੰਗਤੀ ਬਾਹਲਾ ਕਰ ਕੇ ਆਪਣਾ ਭਾਵ ਪੂਰਨ ਤੌਰ ਤੇ ਪ੍ਰਗਟ ਕਰਦੀ ਹੈ। (ਪੰਨਾ 21)

ਅਨੁਵਾਦਕ ਪ੍ਰੋ: ਕੋਲ ਦਾ ਹਵਾਲਾ ਦੇ ਕੇ ਲਿੱਖਦਾ ਹੈ ਕਿ, "ਲੱਲ ਦਯਦ ਦੇ ਵਾਕ ਸੂਖਮ, ਡੂੰਘੇ ਤੇ ਭਾਵਪੂਰਤ ਖਿਆਲਾ ਨਾਲ ਭਰੇ ਪਏ ਹਨ। ਇਨ੍ਹਾਂ ਵਿੱਚ ਵੀ ਕੋਈ ਸੰਗੀਤਕ ਗੁਣ ਨਹੀਂ। ਇਹ ਤਾਂ ਸਾਨੂੰ ਅੰਦਰ ਵਲ ਝਾਕਣ ਲਈ ਪ੍ਰੇਰਦੇ ਹਨ ਸੋਚਣ ਤੇ ਇਨ੍ਹਾਂ ਤੇ ਵਿਚਾਰ ਕਰਨ ਲਈ ਟੁੰਬਦੇ ਹਨ। ਇਸ ਸਚਾਈ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਕੋਈ ਕੋਈ ਵਾਕ ਤਾਂ ਸਾਨੂੰ ਹੁਲਾਰੇ ਦੇਂਦਾ ਹੈ। (ਪੰਨਾ: 22)

ਅਨੁਵਾਦਕ ਸਾਫ਼ ਲਿੱਖਦਾ ਹੈ ਕਿ ਲੱਲੀ ਮਾਂ ਨੇ ਸ਼ਿਵ ਸਿਧਾਂਤ, ਭਗਤੀ ਲਹਿਰ, ਬੁਧਮਤ ਦਾ ਅਸਰ ਵੀ ਕਬੂਲ ਕੀਤਾ ਹੈ। ਆਜ਼ਾਦ ਸਾਹਿਬ ਨੇ ਪਹਿਲਾਂ ਮੂਲ ਕਸ਼ਮੀਰੀ ਪਾਠ ਨੂੰ ਪੰਜਾਬੀ ਲਿੱਪੀ ਵਿੱਚ ਦਿੱਤਾ ਹੈ ਅਤੇ ਔਖੇ ਸ਼ਬਦਾਂ ਦੇ ਅਰਥ ਵੀ ਦਿੱਤੇ ਹਨ ਅਤੇ ਫ਼ਿਰ ਪੰਜਾਬੀ ਅਨੁਵਾਦ ਕੀਤਾ ਹੈ।

**ਮੂਲ ਕਸ਼ਮੀਰੀ ਪਾਠ**

ਗਵੱਰਸ ਪੁਰਛਾਮ ਸਾਸਿ ਙੱਟੇ
ਯਸ ਨੇ ਕੇਂਹ ਵਨਾਣ ਤਸ ਕਯਾ ਨਾਵ
ਪੁਰਛਾਣ ਪੁਰਛਾਣ ਥੱਚਿਸ ਤੇ ਲੂੱਸਸ
ਕੇਂਹ ਨਸ ਨਿਸ਼ਿ ਦਯਾ ਤਾਮ ਦਰਾਵ[13]

**ਪੰਜਾਬੀ ਅਨੁਵਾਦ**

ਮੈਂ ਗੁਰੂ ਨੂੰ ਪੁਛਿਆ ਹਜ਼ਾਰ ਵਾਰ,
ਜਿਸ ਦਾ ਮੁਹਾਝ ਹੈ ਥਿਆਨ, ਹੀ ਉਸ ਦਾ ਨਾਂ।
ਮੈਂ ਤਾਂ ਪੁੱਛ ਪੁੱਛ, ਥਕ ਥਕ ਹਾਰੀ,
ਕੁੱਝ ਤਾਂ ਹੈ ਜੋ ਇਸ ਸਭ ਕੁੱਝ ਦਾ ਸੋਮਾਂ

**(ਕ) ਤਿੰਨ ਕਸ਼ਮੀਰੀ ਕਵਿਤ੍ਰੀਆਂ:**- ਇਹ 92 ਪੰਨਿਆਂ ਦੀ ਪੁਸਤਕ ਜੰਮੂ ਕਸ਼ਮੀਰ ਅਕੈਡਮੀ ਨੇ ਮਾਰਚ 1994 ਵਿੱਚ ਛਾਪੀ ਹੈ। ਇਸ ਪੁਸਤਕ ਵਿੱਚ ਤਿੰਨ ਕਸ਼ਮੀਰੀ ਕਵਿਤ੍ਰੀਆਂ ਲੱਲ ਦੈਦ, ਹੱਬਾ ਖਾਤੂਨ ਤੇ ਅਰਨੀਮਾਲ ਦੇ ਜੀਵਨ ਅਤੇ ਕਵਿਤਾ ਬਾਰੇ ਹਰਬੰਸ ਸਿੰਘ

ਆਜ਼ਾਦ ਨੇ ਵਿਸਥਾਰ ਨਾਲ ਚਾਨਣਾ ਪਾਇਆ ਹੈ।

*** ਲੱਲੀ ਮਾਂ:-** ਕਸ਼ਮੀਰ ਵਿੱਚ ਲੱਲ ਦਯਦ ਨੂੰ ਲੋਕੀਂ ਕਈ ਨਾਵਾਂ ਨਾਲ ਯਾਦ ਕਰਦੇ ਹਨ ਜਿਵੇਂ ਲੱਲੀ ਮਾਂ, ਲੱਲ ਆਰਫ਼ਾ, ਲਲੇਸ਼ਵਰੀ, ਲੱਲ ਯੋਗੇਸ਼ਵਰੀ, ਲੱਲੀ ਆਦਿ। 'ਲੱਲੀ-ਮਾਂ' ਬਾਰੇ ਪਹਿਲਾਂ ਵਿਸਥਾਰ ਨਾਲ ਜ਼ਿਕਰ ਆ ਚੁੱਕ ਹੈ।

**ਚੋਣਵੇਂ ਵਾਕ ਦਾ ਨਮੂਨਾ**

ਵੇਖੀ ਗਰਕ ਹੁੰਦੀ ਤਿੰਨ ਵੇਰ ਇਕ ਝੀਲ,
ਵੇਖੀ ਤਿੰਨ ਵੇਰ ਮਿਲੀ ਇਹ ਅਕਾਸ਼ ਨਾਲ,
ਡਿੱਠਾ ਹਰਮੁਖ ਤੋਂ ਕੌਸਰ ਨਾਗ ਤਕ ਇਸ ਤੇ ਇਕ ਪੁਲ
ਡਿੱਠੀ ਸਤ ਵਾਰ ਹੁੰਦੀ ਛਾਂਈ ਮਾਂਈ ਵਿੱਚ ਪੁਲਾੜ।[14]

*** ਹੱਬਾ ਖਾਤੂਨ:-** ਇਸ ਕਵਿਤਰੀ ਦਾ ਜਨਮ ਪਿੰਡ ਚੰਦਹਾਰ (ਪਾਂਪੁਰ) ਵਿੱਚ 1551 ਈ. ਵਿੱਚ ਹੋਇਆ। ਇਸ ਕਵਿਤਰੀ ਨੇ ਮੁਲਾਂ ਤੋਂ ਬਚਪਨ ਵਿੱਚ ਕੁਰਾਨ ਸ਼ਰੀਫ ਪੜ੍ਹੀ ਅਤੇ ਅਰਬੀ ਤੇ ਫ਼ਾਰਸੀ ਜ਼ੁਬਾਨਾਂ ਵੀ ਸਿੱਖ ਲਈਆਂ। ਸ਼ਿਅਰ ਲਿੱਖਣ ਦੇ ਨਾਲ ਨਾਲ ਇਸ ਦੀ ਆਵਾਜ਼ ਬਹੁਤ ਮਿੱਠੀ ਸੀ ਅਤੇ ਗਾਉਂਦੀ ਰਹਿੰਦੀ ਸੀ। ਮਾਂ ਪਿਉਂ ਨੇ ਇਸਦਾ ਵਿਵਾਹ ਅਜ਼ੀਜ ਲੋਨ ਨਾਂ ਦੇ ਮੁੰਡੇ ਨਾਲ ਕਰ ਦਿੱਤਾ ਪਰ ਸਹੁਰੇ ਘਰ ਉਸ ਨੂੰ ਚੈਨ ਨਾ ਮਿਲਿਆ। ਆਖ਼ਰ ਸ਼ਾਹਜ਼ਾਦਾ ਯੂਸਫ਼ਸ਼ਾਹ ਚੱਕ ਉਸ ਦੀ ਖ਼ੂਬਸੂਰਤੀ ਅਤੇ ਆਵਾਜ਼ ਤੇ ਮੰਤਰ-ਮੁਗਧ ਹੋ ਗਿਆ ਅਤੇ ਉਸਨੂੰ ਆਪਣੀ ਬੇਗਮ ਬਣਾ ਦਿੱਤਾ। ਅਜ਼ੀਜ ਲੋਨ ਨੂੰ ਸ਼ਾਹ ਨੇ ਪੰਜ ਹਜ਼ਾਰ ਮੁਹਰਾਂ ਦੇ ਕੇ ਤਲਾਕ ਲੈ ਲਿਆ। ਤਵਾਰੀਖ਼ਦਾਨ ਲਿਖਦੇ ਹਨ ਕਿ ਹੱਬਾ ਖਾਤੂਨ ਅਤੇ ਨੂਰਜਹਾਂ (ਜਹਾਂਗੀਰ ਦੀ ਬੇਗਮ) ਵਿੱਚ ਕਈ ਗਲਾਂ ਰਲਦੀਆਂ ਮਿਲਦੀਆਂ ਸਨ। ਹੱਬਾ ਖਾਤੂਨ ਯੂਸਫ਼ ਸ਼ਾਹ ਚੱਕ (ਪਤੀ) ਦੇ ਵਿਛੋੜੇ ਕਾਰਨ, ਕਈ ਵਰ੍ਹੇ ਭਟਕਦੀ ਫਿਰਦੀ ਰਹੀ ਅਤੇ ਅਖ਼ੀਰ 1604-05 ਈ. ਵਿੱਚ ਸੰਸਾਰ ਤੋਂ ਤੁਰ ਗਈ। ਹੱਬਾ ਖਾਤੂਨ ਤਕਰੀਬਨ 20 ਵਰ੍ਹੇ ਪੱਤੀ ਦੇ ਵਿਛੋੜੇ ਕਾਰਨ ਵਿਰਲਾਪ ਕਰਦੀ ਰਹੀ। ਅਜ ਵੀ ਬਸੋਕ (ਇਸਲਾਮਾਬਾਦ) ਵਿੱਚ ਯੂਸਫ ਸ਼ਾਹ ਚੱਕ ਦੇ ਨਾਲ ਹੱਬਾ ਦੀ ਕਬਰ ਮੌਜੂਦ ਹੈ।

ਅਨੁਵਾਦਕ ਨੇ ਹੱਬਾ ਖਾਤੂਨ ਦੀ ਕਵਿਤਾ ਨੂੰ ਚਾਰ ਕਾਲਾਂ ਵਿੱਚ ਵੰਡਿਆ ਹੈ।

**ਕਵਿਤਾ ਦਾ ਨਮੂਨਾ**

ਬੁਲਬਲ ਡਾਲ ਤੇ ਆ ਬੈਠੀ,
ਸੋਹਣੀ ਨੇ ਮੇਰਾ ਮਨ ਮੋਹ ਲਿਆ,
ਤੇ ਮੇਰੀ ਨੀਂਦਰ ਲੁਟ ਲਈ,
ਮੇਰੀ ਸੁਧਬੁਧ ਜਾਂਦੀ ਰਹੀ।
ਦਿੰਹੁ ਰਾਤ ਉਸ ਦੀ ਉਡੀਕ ਵਿੱਚ ਹਾਂ
ਸੋਹਣੀ ਨੇ ਮੇਰਾ ਮਨ ਮੋਹ ਲਿਆ।[15]

**ਅਰਿਨਮਾਲ:-** ਇਸ ਪ੍ਰਸਿੱਧ ਕਵਿਤਰੀ ਦਾ ਜਨਮ ਪਿੰਡ ਪਲਹਾਲਨ (ਸੋਨਵਾਰੀ) ਵਿੱਚ ਹੋਇਆ ਜੋ ਸ੍ਰੀਨਗਰ-ਬਾਰਾਮੂਲਾ ਮਾਰਗ ਤੇ ਆਉਂਦਾ ਹੈ। ਅਰਿਨਮਾਲ ਬ੍ਰਾਹਮਣ ਪ੍ਰਵਾਰ ਦੀ ਜੰਮਪਲ ਸੀ ਜਿਸ ਦਾ ਵਿਆਹ ਛੋਟੀ ਉਮਰੇ ਪੰਡਤ ਭਵਾਨੀ ਦਾਸ ਕਾਚਰੂ, ਸ੍ਰੀਨਗਰ ਨਾਲ ਹੋਇਆ ਜੋ ਉੱਚ ਕੋਟੀ ਦਾ ਵਿਦਵਾਨ ਕਵੀ ਸੀ। ਆਪਣੀ ਨਵ-ਵਿਆਹੀ ਅਰਨਿਮਾਲ ਤੋਂ ਉਸ ਨੇ ਮੁੱਖ ਮੋੜ ਲਿਆ ਅਤੇ ਸੰਗਤ ਮਾਣਨੀ ਵੀ ਚੰਗਾ ਨਾ ਸਮਝਿਆ।

ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਭਵਾਨੀ ਦਾਸ ਪਰਾਈਆਂ ਇਸਤਰੀਆਂ ਦੀ ਸੰਗਤ ਮਾਣਨ ਲੱਗ ਪਿਆ ਸੀ। ਅਰਿਨਮਾਲ ਦੇ ਦਿੱਲ 'ਚ ਕਰੁਣਾ ਫੁੱਟ ਨਿੱਕਲੀ ਤੇ ਬ੍ਰਿਹਾਂ ਦੇ ਗੀਤਾਂ ਦੀ ਆਬਸ਼ਾਰ ਆਪ-ਮੁਹਾਰੇ ਤੁਰ ਪਈ। ਕਸ਼ਮੀਰੀ ਵਿੱਚ ਅਰਿਨਮਾਲ ਦਾ ਭਾਵ ਹੈ 'ਜੰਗਲੀ ਗੁਲਾਬਾਂ ਦੀ ਮਾਲਾ' ਉਸ ਦਾ ਦੇਹਾਂਤ 1800 ਈ. ਨੂੰ ਹੋਇਆ। ਉਸ ਦੇ ਗੀਤ ਸਧਾਰਣ, ਸਿੱਧੇ ਅਤੇ ਜੰਗਲੀ ਗੁਲਾਬ ਦੀਆਂ ਪਤੀਆਂ ਵਾਂਗ ਕੋਮਲ ਹਨ।

**ਕਵਿਤਾ ਦਾ ਨਮੂਨਾ**

ਉਹ ਸਾਰੀ ਰਾਤ ਮੇਰੇ ਕੋਲ ਕੋਲ ਰਿਹਾ,
ਜਿਵੇਂ ਫੁੱਲਾਂ ਤੇ ਤਰੇਲ ਹੁੰਦੀ ਏ,
ਦਿਹੁੰ ਚੜ੍ਹਦੇ ਹੀ ਉਹ ਛਾਂਈ-ਮਾਈ ਹੋ ਗਿਆ,
ਮੈਂ ਤੁਲਸੀ-ਕਿਆਰੀ ਹੰਝੂਆਂ ਨਾਲ ਸਿੰਝ ਲਈ।
ਉਹ ਮਨ-ਮੌਜੀ ਕਿਉਂ ਲੁਛਦੀ ਨੂੰ ਛੱਡ ਤੁਰਿਆ,
ਵਾਸਤਾ ਪਾਉ ਸੂ, ਮੇਰੀ ਚੰਪਾ ਦੇਹ ਨੂੰ ਆ ਮਾਣੇ।[16]

ਅਨੁਵਾਦਕ ਨੇ ਭਾਈ ਵੀਰ ਸਿੰਘ ਜੀ ਦੀ ਪ੍ਰਸਿੱਧ ਕਾਵਿ ਸੰਗ੍ਰਹਿ 'ਮਟਕ-ਹੁਲਾਰੇ' ਦਾ 1975 ਵਿੱਚ ਪੰਜਾਬੀ ਤੋਂ ਕਸ਼ਮੀਰੀ ਵਿੱਚ ਅਨੁਵਾਦ ਕਰ ਕੇ ਛਾਪਿਆ। ਪਹਿਲੀ ਵੇਰ ਕਸ਼ਮੀਰੀ ਲੋਕਾਂ ਨੇ ਪੰਜਾਬੀ ਕਵਿਤਾ ਦਾ ਆਨੰਦ ਮਾਣਿਆ।

**ਸੰਪਾਦਨਾ:-** ਹਰਬੰਸ ਸਿੰਘ ਆਜ਼ਾਦ ਜੀ ਨੇ 'ਸੰਪਾਦਨਾ' ਦੇ ਖੇਤਰ ਵਿੱਚ ਵੀ ਪ੍ਰਸ਼ੰਸਾ ਯੋਗ ਕੰਮ ਕੀਤਾ ਜਦੋਂ ਆਪ ਜੀ ਨੇ 'ਕਸ਼ਮੀਰ ਪੰਜਾਬੀ ਕਵੀਆਂ ਦੀ ਨਜ਼ਰ ਵਿੱਚ' ਪੁਸਤਕ ਦਾ ਸੰਪਾਦਨ ਕੀਤਾ। 148 ਪੰਨਿਆਂ ਦੀ ਪੁਸਤਕ 1967-68 ਵਿੱਚ ਲਲਿਤਕਲਾ, ਸੰਸਕ੍ਰਿਤੀ ਤੇ ਸਾਹਿਤ ਅਕਾਦਮੀ, ਜੰਮੂ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਪੁਸਤਕ ਵਿੱਚ ਕਸ਼ਮੀਰ ਬਾਰੇ ਪ੍ਰਸਿੱਧ ਕਵੀਆਂ ਦੀਆਂ ਕਵਿਤਾਵਾਂ ਸ਼ਾਮਲ ਕੀਤੀਆਂ ਗਈਆਂ ਹਨ, ਜਿਵੇਂ ਭਾਈ ਵੀਰ ਸਿੰਘ ਦੀਆਂ ਨੌਂ ਕਵਿਤਾਵਾਂ, ਲਾਲਾ ਧਨੀ ਰਾਮ ਚਾਤ੍ਰਿਕ (6), ਪ੍ਰੋ. ਮੋਹਨ ਸਿੰਘ (2), ਦਰਸ਼ਨ ਸਿੰਘ ਅਵਾਰਾ ਅਤੇ ਬਲਬੀਰ ਸਿੰਘ ਦਿਲ ਦੀਆਂ ਤਿੰਨ ਤਿੰਨ ਕਵਿਤਾਵਾਂ, ਜਸਵੰਤ ਸਿੰਘ ਰਾਹੀ, ਅਵਤਾਰ ਸਿੰਘ ਆਜ਼ਾਦ, ਕਰਤਾਰ ਸਿੰਘ ਬਲਗਣ ਤੇ ਸ਼ਿਵ ਕੁਮਾਰ ਬਟਾਲਵੀ ਦੀ ਇੱਕ ਕਵਿਤਾ ਪਿਆਰਾ ਸਿੰਘ ਸਹਿਰਾਈ ਦੀਆਂ ਚਾਰ, ਮੋਹਨ ਸਿੰਘ ਸੇਠੀ ਦੀ ਇੱਕ, ਉਜਾਗਰ ਸਿੰਘ ਮਹਿਕ ਦੀਆਂ ਛੇ, ਕਰਤਾਰ ਸਿੰਘ ਕੋਮਲ ਦੀਆਂ ਤਿੰਨ, ਹਰਬੰਸ ਸਿੰਘ ਆਜ਼ਾਦ ਦੀ ਇੱਕ ਅਤੇ ਗੁਲਾਮ ਮੁਹੰਮਦ ਖਾਦਮ ਦੀਆਂ ਦੋ ਕਵਿਤਾਵਾਂ ਸ਼ਾਮਲ ਹਨ। ਪੁਸਤਕ ਦੇ ਅਖੀਰ ਤੇ ਕਵੀਆਂ ਬਾਰੇ ਜਾਣਕਾਰੀ ਮੁਹੀਆਂ ਕਰਾਈ ਗਈ ਹੈ।

ਸੰਪਾਦਕ ਦਾ ਕੰਮ, ਚੋਣਵੇਂ ਸੁਆਂਦ ਨੂੰ ਚੰਗੇ ਤਰੀਕੇ ਨਾਲ ਪਾਠਕਾਂ ਦੇ ਸਨਮੁੱਖ ਪੇਸ਼ ਕਰਨਾ ਹੁੰਦਾ ਹੈ ਅਤੇ ਸ਼ਾਮਲ ਕੀਤੀਆਂ ਰਚਨਾਵਾਂ ਦੀ ਅਹਿਮੀਅਤ ਤੇ ਸਾਹਿਤਕ ਵਿਧੀ ਦਾ ਪਾਠਕਾਂ ਨੂੰ ਜਾਣਕਾਰੀ ਦੇਣੀ ਉਚਿੱਤ ਬਣਦੀ ਹੈ। ਸੰਪਾਦਕ ਨੇ ਬੜੀ ਖੂਬਸੂਰਤੀ ਨਾਲ ਕਸ਼ਮੀਰ ਬਾਰੇ ਕਵਿਤਾਵਾਂ ਨੂੰ ਇੱਕ ਥਾਂ ਇਕੱਠਾ ਕਰਕੇ ਵੰਨ ਸੁਵੰਨੇ ਫੁਲਾਂ ਦਾ ਗੁਲਦੱਸਤਾ ਪੇਸ਼ ਕੀਤਾ ਹੈ ਜੋ ਪ੍ਰਸ਼ੰਸਾ ਯੋਗ ਕਾਰਜ ਹੈ।

**ਕਵਿਤਾਵਾਂ ਦੀ ਉਦਹਾਰਣ**

- ਧਰਮਸਾਲ ਛੇ ਬਾਰਾਂ ਦਰੀਆਂ
  ਥੜਾ ਵਿਸ਼ਾਲ ਫਬਾਇਆ,

ਜਿਸ 'ਤੇ ਬੈਠ 'ਬ੍ਰਹਮ' ਦਾ ਮੂਧਾ
ਸਤਿਗੁਰ ਕੌਲ ਖਿੜਾਇਆ।
'ਨਾਨਕ ਛੁਹ' ਦਾ ਸੰਗ ਅਜੇ ਤਕ
ਬਗਦਾਦ ਸਾਂਭ ਕੇ ਰਖਿਆ,
ਨਾਨਕ ਛੁਹ ਦਾ ਥੜਾ ਬੰਗਲਾ
ਕਸ਼ਮੀਰ ਨੇ ਭੰਨ ਗਵਾਇਆ।[17]
(ਚਸ਼ਮਾ ਮਟਨ ਸਾਹਿਬ, ਭਾਈ ਵੀਰ ਸਿੰਘ), (ਪੰਨਾ: 20)

- ਸੁਰਗੀ ਰੁੱਖ, ਬਜ਼ੁਰਗ ਚਿਨਾਰਾ। ਰੂਪ ਜਲਾਲੀ ਪਾਇਆ,
  ਕੂਲੇ ਕੂਲੇ ਪੱਤਰ ਤੇਰੇ, ਠੰਢੀ ਸੰਘਣੀ ਛਾਇਆ।
  ਕੱਦ ਉਚੇਰਾ, ਮੁੱਢ ਮੁਟੇਰਾ, ਲੰਬਾ ਚੌੜਾ ਘੇਰਾ,
  ਪਿੱਪਲ ਤੇਰਾ ਪਾਣੀ ਭਰਦਾ, ਬੋਹੜ ਨੂੰ ਸੁਰਮਾਇਆ।[18]
  (ਚਿਨਾਰ ਦਾ ਰੂਪ, ਲਾਲਾ ਧਨੀ ਰਾਮ ਚਾਤ੍ਰਿਕ, ਪੰਨਾ: 26)
- ਪਹਿਲਗਾਮ ਦੀ ਸੁੰਦਰ ਵਾਦੀ
  ਚੀਲਾਂ ਨਾਲ ਸ਼ਿੰਗਾਰੀ
  ਦੋ ਨਦੀਆਂ ਰਲ ਵਗਦੀਆਂ ਜਿੱਥੇ
  ਇੱਕ ਸੋਹਣੀ ਇੱਕ ਪਿਆਰੀ।[19]
  (ਕਸ਼ਮੀਰ, ਪ੍ਰੋ. ਮੋਹਨ ਸਿੰਘ, ਪੰਨਾ: 37)
- ਇਹ ਹੁਸਣ ਤੇ ਇਹ ਮੰਦਹਾਲੀ,
  ਹਾਏ! ਸੁਵਰਗਾਂ ਵਿੱਚ ਕੰਗਾਲੀ
  ਇਹ ਭੇਤ ਹੈ ਸਮਝੋ ਉੱਚਾ
  ਕੋਈ ਵੱਲ ਹੋਸੀ ਇਸ ਗੱਲ ਵਿੱਚ,
  ਨਿੱਤ ਹੁਸਨ ਲਵੇ ਅੰਗੜਾਈਆਂ
  ਕਸ਼ਮੀਰ ਤੇਰੇ ਡਲ ਵਿੱਚ।[20]
  (ਨਿਤ ਹੁਸਨ ਲਵੇ ਅੰਗੜਾਈਆਂ, ਦਰਸ਼ਨ ਸਿੰਘ ਆਵਾਰਾ, ਪੰਨਾ: 50)
- ਕੁਦਰਤ ਰਾਣੀ ਪਲਕਾਂ ਉਹਲੇ
  ਸੀ ਕਸ਼ਮੀਰ ਬਣਾਇਆ,
  ਨਜ਼ਰ ਬੰਦੇ ਦੀ ਲਗ ਨਾ ਜਾਵੇ,
  ਪਰਬਤ ਓਟ ਲੁਕਾਇਆ।[21]
  (ਕਸ਼ਮੀਰ ਦੀ ਧਰਤੀ, ਬਲਬੀਰ ਸਿੰਘ ਦਿਲ, ਪੰਨਾ: 59)

ਅਖ਼ੀਰ ਵਿੱਚ ਇਹ ਗਲ ਬੜੇ ਦਾਅਵੇ ਨਾਲ ਆਖੀ ਜਾ ਸਕਦੀ ਹੈ ਕਿ ਆਜ਼ਾਦ ਸਾਹਿਬ ਦੇ ਪੰਜਾਬੀ ਅਨੁਵਾਦਾਂ ਨੇ ਪੰਜਾਬੀ ਪਾਠਕਾਂ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਆਕਰਸ਼ਿਤ ਕੀਤਾ ਹੈ। ਇਹ ਵੀ ਇੱਕ ਸਚਾਈ ਹੈ ਕਿ ਪੰਜਾਬੀ ਜਗਤ ਵਲੋਂ ਜੋ ਮਾਣ-ਸਨਮਾਣ ਦੇ ਉਹ ਹੱਕਦਾਰ ਸਨ, ਉਸ ਤੋਂ ਰਿਆਸਤ ਦੇ ਇਸ ਅਨੁਵਾਦਕ ਨੂੰ ਵਾਂਝਿਆਂ ਰਖਿਆ ਗਿਆ ਹੈ।

# ਟਿੱਪਣੀਆਂ ਅਤੇ ਹਵਾਲੇ

1. ਪ੍ਰੋ: ਪ੍ਰੀਤਮ ਸਿੰਘ- **ਪੰਜਾਬੀ ਲੇਖਕ ਕੋਸ਼**, ਚੰਡੀਗੜ੍ਹ, 2003, ਪੰਨਾ: 197
2. O.P. Saraf (Editor)- **The Jammu Kashmir Year Book and whos who** 1987, Jammu, P.Sec 9-10
3. ਬੁੱਧ ਸਿੰਘ- **ਚੋਣਵੇਂ ਰਤਨ**, ਕ੍ਰਿਪਾ ਸਾਗਰ ਪ੍ਰੈਸ, ਲਾਹੌਰ, 1937 ਈ., ਪੰਨਾ: 363
4. ਸਰਨਾ ਜਸਬੀਰ ਸਿੰਘ- **ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ**, ਕਸ਼ਮੀਰ, 1997, ਪੰਨਾ: 183
5. ਪ੍ਰੋ: ਪ੍ਰੀਤਮ ਸਿੰਘ- **ਪੰਜਾਬੀ ਲੇਖਕ ਕੋਸ਼**, ਉਹੀ
6. ਆਜ਼ਾਦ, ਹਰਬੰਸ ਸਿੰਘ- **ਅਜੋਕੀ ਕਸ਼ਮੀਰੀ ਕਵਿਤਾ**, **ਜੰਮੂ**, (ਅਨੁਵਾਦਕ) 1972-73, ਪੰਨਾ: 166
7. ਆਜ਼ਾਦ, ਹਰਬੰਸ ਸਿੰਘ (ਅਨੁ)- **ਅਜੋਕੀ ਕਸ਼ਮੀਰੀ ਕਵਿਤਾ**, ਉਹੀ, ਪੰਨਾ: 10-11
8. ਆਜ਼ਾਦ, ਹਰਬੰਸ ਸਿੰਘ (ਅਨੁ)- **ਕਸ਼ਮੀਰੀ ਲੋਕ ਗੀਤ**, ਜੰਮੂ, 1974-75, ਪੰਨਾ: 32, 46, 105, 121-22
9. ਆਜ਼ਾਦ, ਹਰਬੰਸ ਸਿੰਘ (ਅਨੁ)- **ਸਿਮਰਨ** (ਮਾਸਟਰ ਜਿੰਦ ਕੌਲ), ਜੰਮੂ, 1976-77, ਪੰਨਾ 180
10. ਆਜ਼ਾਦ, ਹਰਬੰਸ ਸਿੰਘ (ਅਨੁ)- **ਕਲਾਮ ਸ਼ੇਖ਼ ਨੂਰਉਦੀਨ ਨੂਰਾਨੀ**, ਜੰਮੂ, ਮਾਰਚ 1979, ਪੰਨਾ: 38
11. ਉਹੀ, ਪੰਨਾ: 42
12. ਉਹੀ, ਪੰਨਾ: 88
13. ਆਜ਼ਾਦ, ਹਰਬੰਸ ਸਿੰਘ (ਅਨੁ)- **ਲੱਲੀ ਮਾਂ**, ਜੰਮੂ, 1981-82, ਪੰਨਾ: 64-65
14. ਆਜ਼ਾਦ, ਹਰਬੰਸ ਸਿੰਘ (ਅਨੁ)- **ਤਿੰਨ ਕਸ਼ਮੀਰੀ ਕਵਿਤ੍ਰੀਆਂ**, ਜੰਮੂ, ਮਾਰਚ 1994, ਪੰਨਾ: 37
15. ਉਹੀ, ਪੰਨਾ: 61
16. ਉਹੀ, ਪੰਨਾ: 89
17. ਆਜ਼ਾਦ, ਹਰਬੰਸ ਸਿੰਘ (ਸੰਪਾਦਕ)- **ਕਸ਼ਮੀਰ ਪੰਜਾਬੀ ਕਵੀਆਂ ਦੀ ਨਜ਼ਰ ਵਿੱਚ**, ਜੰਮੂ, 1967-68, ਪੰਨਾ: 20
18. ਉਹੀ, 26
19. ਉਹੀ, 37
20. ਉਹੀ, 50
21. ਉਹੀ, 59

* * *

# ਗਿਆਨੀ ਗਿਆਨ ਸਿੰਘ- ਜੀਵਨ ਤੇ ਰਚਨਾ

ਗਿਆਨੀ ਗਿਆਨ ਸਿੰਘ ਜੀ ਪ੍ਰਸਿਧ ਲੇਖਕ ਅਤੇ ਇਤਿਹਾਸਕਾਰ ਹੋਏ ਹਨ। ਉਹਨਾਂ ਦਾ ਜਨਮ ੧੭ ਅਪ੍ਰੈਲ ੧੮੨੨ ਈ. ਨੂੰ ਪਿੰਡ ਲੌਂਗੋਵਾਲ, ਜ਼ਿਲਾ ਸੰਗਰੂਰ, ਪੰਜਾਬ ਵਿੱਚ ਹੋਇਆ। ਉਹਨਾਂ ਦੀ ਗੋਤ ਦੁਲੱਟ ਸੀ। ਇਸ ਗੋਤ ਦੀ ਤਵਾਰੀਖ ਦਿਲੀ ਦੇ ਤਖਤ ਦੇ ਬਾਦਸ਼ਾਹ ਪ੍ਰਿਥੀਰਾਜ ਚੌਹਾਨ ਰਾਜਪੂਤ ਨਾਲ ਜਾ ਜੁੜਦੀ ਹੈ। ਦੁਲੱਟ ਸ਼ੁਰੂ ਵਿੱਚ ਅੱਲ ਸੀ ਜੋ ਸਮਾਂ ਪਾ ਕੇ ਗੋਤ ਦਾ ਰੂਪ ਧਾਰ ਗਈ, ਜੋ ਹੁਣ ਪ੍ਰਸਿਧ ਜੱਟ ਗੋਤ ਹੈ। ਗਿਆਨੀ ਗਿਆਨ ਸਿੰਘ, ਭਾਈ ਮਨੀ ਸਿੰਘ ਸ਼ਹੀਦ ਦੇ ਭਰਾਤਾ ਭਾਈ ਨਗਾਇਆ ਸਿੰਘ ਦੀ ਵੰਸ਼ ਵਿਚੋਂ ਸਨ। ਗਿਆਨੀ ਗਿਆਨ ਸਿੰਘ ਦੇ ਪਿਤਾ ਦਾ ਨਾਂ ਸ: ਭਾਗ ਸਿੰਘ ਅਤੇ ਮਾਤਾ ਦਾ ਨਾਂ ਮਾਈ ਦੇਸਾ ਸੀ। ਗਿਆਨੀ ਜੀ ਨੇ ਗੁਰਮੁਖੀ ਭਾਈ ਭੋਲਾ ਸਿੰਘ ਅਤੇ ਸੰਸਕ੍ਰਿਤ ਪੰਡਤ ਆਤਮਾ ਰਾਮ ਤੋਂ ਸਿਖੀ। ਲਾਹੌਰ ਵਿਚ ਰਹਿਣ ਸਮੇਂ ਉਰਦੂ ਤੇ ਫਾਰਸੀ ਭਾਸ਼ਾਵਾਂ ਵਿਚ ਮੁਹਾਰਤ ਹਾਸਿਲ ਕੀਤੀ। ਇਸੇ ਸਮੇਂ ਆਪ ਜੀ ਨੂੰ ਸਿੱਖ-ਤਵਾਰੀਖ ਸਬੰਧੀ ਮੌਲਿਕ ਫਾਰਸੀ ਅਤੇ ਉਰਦੂ ਦੀਆਂ ਰਚਨਾਵਾਂ ਨੂੰ ਵਾਚਣ ਦਾ ਅਵਸਰ ਪ੍ਰਾਪਤ ਹੋਇਆ।

ਲੌਂਗੋਵਾਲ ਦੱਖਣ ਵਲ ਭਾਈ ਮਨੀ ਸਿੰਘ ਜੀ ਸ਼ਹੀਦ ਦਾ ਯਾਦਗਾਰੀ ਗੁਰਦੁਆਰਾ ਵੀ ਹੈ। ਦੁਲੱਟ ਖਾਨਦਾਨ ਵਿਚੋਂ ਭਾਈ ਤ੍ਰਿਲੋਕ ਸਿੰਘ ਦੀ ਵੰਸ਼ ਕੋਲ ਤਿੰਨ ਪਵਿਤਰ ਨਿਸ਼ਾਨੀਆਂ ਮੌਜੂਦ ਹਨ, ਜਿਨ੍ਹਾਂ ਵਿਚ ਇਕ ਪਿਤਲ ਦਾ ਪਟਾ ਤੇ ਇਕ ਖੰਡਾ, ਇਕ ਨਗਾਰਾ ਜੋ ਆਖਦੇ ਹਨ ਨਵਾਬ ਕਪੂਰ ਸਿੰਘ ਦੇ ਜੱਥੇ ਕੋਲੋਂ ਮਿਲਿਆ ਸੀ। ਹੁਣ ਇਹ ਤਿੰਨੇ ਵਸਤਾਂ ਗੁਰਦੁਆਰਾ ਭਾਈ ਮਨੀ ਸਿੰਘ ਜੀ ਸ਼ਹੀਦ ਵਿੱਚ ਸਾਂਭੀਆਂ ਹੋਈਆਂ ਹਨ।

ਗਿਆਨ ਸਿੰਘ ਦੀ ਮਾਤਾ ਪਿਤਾ ਸ਼ੁਰੂ ਤੋਂ ਹੀ ਪੂਰਨ ਗੁਰਸਿਖ, ਗੁਰਬਾਣੀ ਨਾਲ ਸਰਸ਼ਾਰ ਸਨ ਅਤੇ ਸਿੱਖ-ਇਤਿਹਾਸ ਨਾਲ ਗੂੜਾ ਸਬੰਧ ਰਖਦੇ ਸਨ। ਗਿਆਨੀ ਜੀ ਦੇ ਨਾਨਕੇ ਅਤੇ ਦਾਦਕੇ ਪ੍ਰਵਾਰ ਵੀ ਪੂਰਨ ਗੁਰਸਿਖੀ ਸੰਸਕਾਰਾਂ ਨਾਲ ਲਬਰੇਜ਼ ਸਨ। ਗਿਆਨੀ ਜੀ ਬਚਪਨ ਤੋਂ ਹੀ ਤੀਖਣ ਬੁਧੀ ਵਾਲੇ ਸਨ ਅਤੇ ੭ ਵਰ੍ਹੇ ਦੀ ਛੋਟੀ ਉਮਰੇ ਅਖੰਡ ਪਾਠੀ ਬਣਗੇ ਅਤੇ ਅੱਠਵੇਂ ਵਰ੍ਹੇ ਦਸਮ ਗ੍ਰੰਥ ਦਾ ਪਾਠ ਵੀ ਕਰ ਲਿਆ। ਇਨ੍ਹਾਂ ਵਰ੍ਹਿਆਂ ਵਿੱਚ ਹੀ ਸਿੱਖ ਗ੍ਰੰਥਾਂ ਅਤੇ ਤਵਾਰੀਖ ਦਾ ਅਧਿਐਨ ਵੀ ਗਿਆਨੀ ਜੀ ਨੇ ਕਰਨਾ ਸ਼ੁਰੂ ਕਰ ਦਿਤਾ। ਇਨ੍ਹਾਂ ਸਮਿਆਂ ਵਿਚ ਹੀ ਗਿਆਨੀ ਜੀ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜ ਗਏ ਅਤੇ ਸਾਰੀ ਉਮਰ ਸਿੱਖੀ ਵਿਸ਼ਵਾਸ ਤੇ ਦ੍ਰਿੜ੍ਹ ਰਹਿ ਕੇ ਤਿਖੀ ਧਾਰ ਤੇ ਤੁਰਨ ਦਾ ਸੰਕਲਪ ਲੈ ਲਿਆ। ੧੨ ਵਰ੍ਹੇ ਦੀ ਉਮਰ ਵਿੱਚ (ਭਾਵ: ੧੮੩੪ ਈ. ਨੂੰ) ਆਪਣੇ ਮਾਮਾ ਕਰਮ ਸਿੰਘ ਨਾਲ (ਜੋ ਲਾਹੌਰ ਦਰਬਾਰ ਵਿਚ ਸੂਬੇਦਾਰ ਸਨ) ਲਾਹੌਰ ਦਰਬਾਰ ਪੁਜੇ ਤਾਂ ਧੰਨਾ ਸਿੰਘ ਮਲਵਈ ਨੇ ਇਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਨਾਲ ਮਿਲਾਇਆ। ਗਿਆਨੀ ਜੀ ਦੀ ਸੁਰੀਲੀ ਆਵਾਜ਼ ਅਤੇ ਸ਼ੁਧ ਪਾਠ ਦਾ ਮਹਾਰਾਜੇ ਤੇ ਅਜਿਹਾ ਅਸਰ ਹੋਇਆ ਕਿ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਗਿਆਨੀ ਜੀ ਨੂੰ ਹਰ ਰੋਜ਼ ਨਿਤਨੇਮ ਦੀ ਬਾਣੀ ਸੁਣਾਉਣ ਲਈ ਆਪਣੇ ਪਾਸ ਹੀ ਰਖ ਲਿਆ। ਗਿਆਨੀ ਜੀ ਰੋਜ਼ ਮਹਾਰਾਜਾ ਨੂੰ 'ਸੁਖਮਣੀ ਸਾਹਿਬ' ਦਾ ਪਾਠ

ਸੁਣਾਉਂਦੇ ਸਨ। ਲਾਹੌਰ ਵਿਚ ਗਿਆਨੀ ਜੀ ਨੇ ਗਿਆਨ ਰਾਮ ਸਿੰਘ ਹੇਠ ਸਿਖਿਆ ਪ੍ਰਾਪਤ ਕੀਤੀ।

ਗਿਆਨੀ ਜੀ ਨੇ ਸ਼ੇਰਿ-ਪੰਜਾਬ ਦੇ ਲਾਹੌਰ ਦਰਬਾਰ ਦੇ ਜਾਹੋ-ਜਲਾਲ ਤੇ ਸ਼ਾਨਾਮੱਤੇ ਪਹਿਲੂਆਂ ਨੂੰ ਬੜੇ ਨੇੜੇ ਹੋ ਕੇ ਵੇਖਿਆ। ਦਰਬਾਰੇ ਖਾਲਸਾ ਦਾ ਸੂਰਜ ਚੜ੍ਹਦਾ ਤੇ ਲਹਿੰਦਾ ਉਹਨਾਂ ਅੱਖਾਂ ਨਾਲ ਵੇਖਿਆ ਸੀ। ਸ਼ੇਰਿ-ਪੰਜਾਬ ਦੀ ਆਖਰੀ ਆਰਾਮਗਾਹ ਵਲ ਚਲੇ ਜਾਣ ਸਮੇਂ ਗਿਆਨੀ ਜੀ ਨੇ ਉਹ ਤਸਵੀਰ ਇੰਝ ਬਿਆਨ ਕੀਤਾ ਸੀ:-

ਹਿੰਦਨ ਕੀ ਹਿੰਦ ਜਰੀ,
ਸਿੰਘਨ ਕੀ ਜਿੰਦ ਜਰੀ,
ਗਯਾਨ ਹਰੀ ਕਵਿਨ ਕੋ,
ਜਰਯੋ ਮਹਿਤਾਬ ਕੋ।
ਭੂਪਨ ਆਬਾਦੀ ਜਰੀ
ਲੌ ਪੂਰ ਕੀ ਗਾਦੀ ਜਰੀ,
ਜਰ ਗਯੋ ਸੁਹਾਗ ਭਾਗ,
ਸਗਰੀ ਪੰਜਾਬ ਕੋ॥ (ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੨੬੮੪)

ਸ਼ੇਰਿ-ਪੰਜਾਬ ਦੇ ਦੇਹਾਂਤ ਤੋਂ ਬਾਅਦ ਗਿਆਨੀ ਜੀ ਪਕੇ ਤੌਰ ਤੇ ਆਪਣੇ ਪਿੰਡ ਲੌਂਗੋਵਾਲ ਆ ਗਏ। ਗਿਆਨੀ ਜੀ ਨੇ ਕੁਝ ਸਮੇਂ ਬਾਅਦ ਪਟਿਆਲਾ ਫੌਜ ਵਿੱਚ ਨੌਕਰੀ ਕੀਤੀ। ੧੮੪੯-੫੦ ਵਿਚ ਰਿਆਸਤ ਜੀਂਦ ਦੀ ਬਗਾਵਤ ਸਮੇਂ ਗਿਆਨੀ ਜੀ ਜ਼ਖਮੀ ਹੋ ਗਏ ਸਨ ਅਤੇ ਉਸ ਤੋਂ ਬਾਅਦ ਉਹਨਾਂ ਨੂੰ ਤਕਲੀਫਾਂ ਨਾਲ ਭਰਪੂਰ ਸਮਾਂ ਗੁਜ਼ਾਰਨਾ ਪਿਆ। ਗਿਆਨੀ ਜੀ ਕਈ-ਕਈ ਦਿਨ ਉਪਰਾਮ ਰਹਿੰਦੇ ਅਤੇ ਕਦੀ ਕਰੀਰਾਂ ਦੇ ਪਤਿਆਂ ਤੇ ਗੁਜ਼ਾਰਾ ਕਰ ਕੇ ਵਾਹਿਗੁਰੂ ਦਾ ਸ਼ੁਕਰ ਕਰਦੇ। ਕੁਝ ਸਮੇਂ ਬਾਅਦ ਪਟਿਆਲਾ ਵਿੱਚ ਗ੍ਰੰਥੀ ਸਿੰਘ ਨਿਯੁਕਤ ਹੋ ਗਏ। ਕੁਝ ਸਮੇਂ ਪੰਡਿਤ ਤਾਰਾ ਸਿੰਘ 'ਨਰੋਤਮ' ਦੇ ਵਿਦਿਆਰਥੀ ਬਣ ਕੇ ਵਿਦਿਆ ਵਿਚ ਪ੍ਰਬੀਨਤਾ ਹਾਸਲ ਕੀਤੀ। ਪੰਥ ਦੀ ਕਲਮੀ ਸੇਵਾ ਕਰਨ ਦਾ ਆਦੇਸ਼, ਜੋ ਰੱਬੀ ਸੰਦੇਸ਼ ਵਾਂਗ ਨਾਜ਼ਲ ਹੋਇਆ, ਜਿਸ ਲਈ ਉਹ ਆਪ ਲਿਖਦੇ ਹਨ:-

ਕੁਲ ਕਾਰਜ ਮਮ ਦੋਊ ਥੇ
ਖੇਤੀ ਔ ਸੰਗ੍ਰਾਮ।
ਲਾਤ ਨਿਕਾਰੀ ਹੋਣ ਤੇ
ਛੁਟ ਗਏ ਦੋਨੋ ਕਾਮ।...
ਹਲ ਤਲਵਾਰੋਂ ਬਲੀ ਹੈ,
ਤੁਛ ਕਲਮ ਕੀ ਨੋਕ,
ਕਲਮ ਪਕੜ ਕਰ ਦਾਹਨੇ,
ਵੇਸ ਫਕੀਰੀ ਧਾਰ।
ਦੇਸ਼ਾਟਨ ਕਰਿ ਪੰਥ ਕੀ,
ਸੇਵਾ ਕਰਿ ਦਿਲ ਨਾਰ। (ਉਹੀ, ਪੰਨਾ ੪੬)

ਗਿਆਨੀ ਜੀ ਨੇ ਕਾਫੀ ਸਫਰ ਵੀ ਕੀਤੇ ਅਤੇ ਕਈ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰ ਕੇ ਪਹਿਲੀ ਜਾਣਕਾਰੀ ਵੀ ਲਈ। ਹਿੰਦੂਆਂ ਦੇ ਸਾਰੇ ਤੀਰਥਾਂ ਤੇ ਵੀ ਗਏ।

ਨੇਪਾਲ, ਭੂਟਾਨ, ਸਿਕਮ, ਜਨਮਪੁਰੀ, ਆਗਰਾ, ਦਿੱਲੀ, ਪਟਿਆਲਾ, ਬਹਾਵਲਪੁਰ, ਕਾਠੀਆਵਾੜ, ਦੁਆਰਕਾ, ਸਿੰਧ, ਜੂਨਾਗੜ੍ਹ, ਗਿਰਨਾਰ, ਪਰਬਤ, ਜੰਜੀਬਾਰ, ਹਜ਼ੂਰ ਸਾਹਿਬ, ਪਟਨਾ ਸਾਹਿਬ, ਕਲਕਤਾ, ਬਰਦਵਾਨ, ਟੀਕਾਨ ਸ਼ਹਿਰ ਆਦਿ ਦੇ ਸਫਰ ਕੀਤੇ। ਗਿਆਨੀ ਜੀ ਦੀ ਦ੍ਰਿੜ੍ਹਤਾ, ਚੜ੍ਹਦੀ ਕਲਾ ਤੇ ਹਿੰਮਤ ਦਾ ਅਜਿਹਾ ਮਿਸ਼ਰਨ ਸੀ ਜੋ ਉਹਨਾਂ ਨੂੰ ਬਿਖੜੇ ਅਤੇ ਦੂਰ-ਦਰਾਜ਼ ਸਫਰਾਂ ਵਲ ਲੈ ਗਿਆ। ਗਿਆਨੀ ਜੀ ਨੇ ੧੮੮੪ ਈ. ਤੋਂ ਲੈ ਕੇ ੧੮੯੫ ਈ. ਤਕ ਸਾਰੇ ਵਰ੍ਹੇ ਰਟਨ ਵਿਚ ਹੀ ਗੁਜ਼ਾਰੇ।

ਗਿਆਨੀ ਗਿਆਨ ਸਿੰਘ ਜੀ ਨੇ ਬਹੁਤ ਸਾਰੀਆਂ ਪੁਸਤਕਾਂ ਦੀ ਰਚਨਾ ਕੀਤੀ ਹੈ ਪਰ ਉਨ੍ਹਾਂ ਦੀ ਲਿਖਤ ਵਿਚੋਂ ਇਕ ਗੱਲ ਪ੍ਰਤੱਖ ਨਜ਼ਰੀਂ ਪੈਂਦੀ ਹੈ ਕਿ ਉਨ੍ਹਾਂ ਹਿੰਦੂ ਵਿਚਾਰਧਾਰਾ ਦਾ ਬੜਾ ਅਸਰ ਕਬੂਲਿਆ ਹੈ। ਇਸ ਦਾ ਇਕ ਕਾਰਨ ਇਹ ਵੀ ਹੈ ਕਿ ਉਹ ਕਾਫੀ ਸਮਾਂ ਹਿੰਦੂ-ਤੀਰਥਾਂ ਅਤੇ ਅਖਾੜਿਆਂ ਵਿਚ ਰਹੇ ਸਨ। ਉਨ੍ਹਾਂ ਦੀ ਲਿਖਤਾਂ ਨੂੰ ਬੜੇ ਧਿਆਨ ਨਾਲ ਵਾਚਣਾ ਪੈਂਦਾ ਹੈ।

ਗਿਆਨੀ ਗਿਆਨ ਸਿੰਘ ਜੀ ਨੇ ਕਈ ਮਹੱਤਵਪੂਰਨ ਪੁਸਤਕਾਂ ਪੰਜਾਬੀ ਅਤੇ ਉਰਦੂ ਵਿਚ ਲਿਖੀਆਂ ਜਿਨ੍ਹਾਂ ਦੀ ਗਿਣਤੀ ਇਸ ਪ੍ਰਕਾਰ ਹੈ:-

**ਸ੍ਰੀ ਗੁਰੂ ਪੰਥ ਪ੍ਰਕਾਸ਼:**- ਇਹ ਗ੍ਰੰਥ ਬ੍ਰਿਜ ਭਾਸ਼ਾ ਵਿਚ ਹੈ ਜੋ ਪਹਿਲੀ ਵੇਰ ੧੮੮੦ ਈ. ਵਿੱਚ ਆਫਜ ਅਜ਼ੀਜ਼ਦੀਨ ਦੀ ਰੇਖ-ਦੇਖ ਹੇਠ ਮਤਬਾ ਮੁਰਤਜਵੀ ਦਿੱਲੀ ਵਿੱਚ ਪੱਥਰ ਛਾਪੇ ਵਿਚ ਛਪਿਆ ਸੀ। ਦੂਜੀ ਛਾਪ ੧੮੮੯ ਈ. ਵਿਚ ਦੀਵਾਨ ਬੂਟਾ ਸਿੰਘ ਦੇ ਪ੍ਰੈਸ ਲਾਹੌਰ ਵਿਚ ਪੱਥਰ ਛਾਪਾ ਵਿਚ ਛਪਿਆ ਸੀ। ਇਸ ਗ੍ਰੰਥ ਦੀ ਪ੍ਰੇਰਨਾ ਉਹਨਾਂ ਨੂੰ ਪੰਡਿਤ ਤਾਰਾ ਸਿੰਘ ਨਰੋਤਮ ਤੋਂ ਮਿਲੀ ਸੀ, ਜਿਸ ਬਾਰੇ ਗਿਆਨੀ ਜੀ ਆਪ ਲਿਖਦੇ ਹਨ:-

ਇਕ ਦਿਨ ਉਨਹਿਤ ਪਰਉਪਕਾਰੇ।
ਯਹ ਆਗਯ ਮੁਹਿ ਦਈ ਉਦਾਰੇ।
ਛੰਦ ਬੰਦ ਕਰ ਰਚੋ ਸੁਹਾਵਨ।
ਗ੍ਰੰਥ ਪੰਥ ਪ੍ਰਕਾਸ਼ ਜੋ ਪਾਵਨ।
ਯਹ ਅਗਯਾ ਜਬ ਓਨ ਦਈ।
ਮਾਨੀ ਹਮ ਮੁਦ ਪਾਇ।
ਗ੍ਰੰਥ ਰਚਨਹਿਤ ਪੁਨ ਕਰਯੋ।
ਉਦਮ ਗੁਰੂ ਮਨਾਇ।

ਇਸ ਗ੍ਰੰਥ ਵਿਚ ਸਿੱਖ ਸੰਪ੍ਰਦਾਵਾਂ ਜਿਵੇਂ ਉਦਾਸੀ, ਨਿਹੰਗ, ਨਿਰਮਲੇ, ਨਾਮਧਾਰੀ ਆਦਿ ਦਾ ਬਾਖੂਬੀ ਜ਼ਿਕਰ ਕੀਤਾ ਹੈ। ਇਸ ਗ੍ਰੰਥ ਦੇ ਪੰਨੇ ੭੧੫ ਸਨ।

**ਤਵਾਰੀਖ ਗੁਰੂ ਖਾਲਸਾ:**- ਇਹ ਪੁਸਤਕ ੧੮੯੧ ਈ. ਵਿਚ ਮਤਬਾ ਗੁਰੂ ਗੋਬਿੰਦ ਸਿੰਘ ਪ੍ਰੈਸ ਬੇਰ ਬਾਬਾ ਨਾਨਕ ਸਿਆਲਕੋਟ ਵਿਚ ਪਥਰ ਛਾਪੇ ਵਿਚ ਛਪੀ ਸੀ। ਇਸ ਗ੍ਰੰਥ ਵਿੱਚ ਦਸ ਗੁਰੂ ਸਾਹਿਬਾਨ ਦਾ ਜੀਵਨ-ਇਤਿਹਾਸ ਤੋਂ ਇਲਾਵਾ ਸੰਸਾਰ ਦੀ ਉਤਪਤੀ, ਭਾਰਤ ਦੀ ਪੁਰਾਣੀ ਸਭਿਅਤਾ, ਗੌਰਵਤਾ, ਵਿਦਵਤਾ, ਕਲਾ-ਕੌਸ਼ਲਤਾ, ਰਹੁਰੀਤਾਂ ਦਾ ਜ਼ਿਕਰ, ਇਤਿਹਾਸ, ਮੁਸਲਮਾਨ ਬਾਦਸ਼ਾਹ ਵੱਲੋਂ ਜ਼ੁਲਮ-ਅਤਿਆਚਾਰਾਂ ਨੂੰ ਵੀ ਬਾਖੂਬੀ ਵਰਨਣ ਕੀਤਾ ਹੈ।

**ਸ਼ਮਸ਼ੇਰ ਖਾਲਸਾ:**- ਇਹ ਪੱਥਰ ਛਾਪੇ ਵਿਚ ੧੮੯੨ ਈ. ਵਿਚ ਬੇਰ ਬਾਬਾ ਨਾਨਕ,

ਸਿਆਲਕੋਟ ਤੋਂ ਛਪੀ ਸੀ ਜਿਸ ਦੇ ੧੧੭ ਪੰਨੇ ਸਨ। ਇਸ ਪੁਸਤਕ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੁਚੇ ਜੀਵਨ ਤੇ ਝਾਤ ਪਾਉਣ ਦੀ ਤਫਸੀਲ ਦਿਤੀ ਹੈ। ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ ਆਦਿ ਮੁਖੀ ਸਿੰਘਾਂ ਦੇ ਸ਼ਹੀਦੀ ਪ੍ਰਸੰਗ ਵੀ ਦਰਜ ਹਨ। ਖਾਲਸਾ ਪੰਥ ਦੀਆਂ ਜਿਤਾਂ ਅਤੇ ਸ਼ੇਰੇ-ਪੰਜਾਬ ਦੇ ਲਾਹੌਰ ਤੇ ਫਤਹਿ ਕਰਨ ਦੇ ਹਾਲਾਤ ਦਰਜ ਹਨ।

**ਰਾਜ ਖਾਲਸਾ:-** ਇਹ ਪੁਸਤਕ ਵੀ ਪੱਥਰ ਛਾਪੇ ਵਿਚ ੧੮੯੪ ਈ. ਵਿਚ ਸ਼ਿਆਲਕੋਟ ਤੋਂ ਛਪੀ ਸੀ। ਇਸ ਪੁਸਤਕ ਵਿਚ ਮਿਸਲਾਂ ਦੇ ਖਾਨਦਾਨ ਦਾ ਹਾਲ ਅਤੇ ਨਾਲ ਸਜਰਾ-ਨਸਬ ਦਿਤਾ ਸੀ। ਇਹ ਤਿੰਨੇ ਭਾਗ ਬਾਅਦ ਵਿਚ ਉਰਦੂ 'ਚ ਵੀ ਪ੍ਰਕਾਸ਼ਿਤ ਹੋਏ ਸਨ।

**ਸਰਦਾਰ ਖਾਲਸਾ:-** ਇਸ ਪੁਸਤਕ ਵਿਚ ਜਮਨਾਂ ਤੋਂ ਅਟਕ ਦੇ ਵਿਚਕਾਰ ਵਸਦੇ ਤਿੰਨ ਸੌ ਸਿੱਖ-ਸਰਦਾਰਾਂ ਦੇ ਖਾਨਦਾਨਾਂ ਦੀ ਤਵਾਰੀਖ ਸਾਂਭੀ ਹੋਈ ਸੀ। ਇਹ ਸਾਰੇ ਸਰਦਾਰ ਸਮੇਂ-ਸਮੇਂ ਕਿਸੇ ਨਾ ਕਿਸੇ ਸਿੱਖ ਮਿਸਲਾਂ ਨਾਲ ਸਬੰਧਤ ਰਹੇ ਸਨ। ਇਹ ਪੁਸਤਕ ਲਿਖਤੀ ਤੌਰ ਤੇ ਗਿਆਨੀ ਜੀ ਪਾਸ ਮੌਜੂਦ ਸੀ।

**ਪੰਥ ਖਾਲਸਾ:-** ਇਸ ਪੁਸਤਕ ਵਿਚ ਗੁਰੂ ਅਮਰਦਾਸ ਸਾਹਿਬ ਦੀਆਂ ਬਾਈ ਮੰਜੀਆਂ, ਬਵੰਜਾ ਪੀੜ੍ਹੀਆਂ, ਵਡੇ-ਵਡੇ ਮਸੰਦਾਂ, ਬਾਈ ਮਵੇੜਿਆਂ, ਅਰਦਾਸੀਆਂ, ਦਸ ਗੁਰੂ ਸਾਹਿਬਾਨ ਦੇ ਗੁਰਦੁਆਰਿਆਂ, ਸ਼ਹੀਦ ਗੰਜਾਂ, ਦੇਹਰਿਆਂ, ਮੁਖੀ ਸਿੱਖਾਂ ਆਦਿ ਦੀ ਤਵਾਰੀਖ ਸਾਂਭੀ ਗਈ ਸੀ। ਨਿਹੰਗ ਸਿੰਘਾਂ, ਉਦਾਸੀ, ਨਿਰਮਲੇ, ਨਾਮਧਾਰੀ, ਆਦਿ ਦਾ ਵਰਨਣ ਵੀ ਇਸ ਲਿਖਤ ਵਿੱਚ ਮੌਜੂਦ ਸੀ। ਇਨ੍ਹਾਂ ਉਪਰ ਵਰਨਣ ਦੋ ਪੁਸਤਕਾਂ ਬਾਰੇ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਲਿਖਦੇ ਹਨ-- "ਇਹ ਦੋਵੇਂ ਪੁਸਤਕਾਂ ਦੇ ਹੱਥ-ਲਿਖਤ ਖਰੜੇ ਗਿਆਨੀ ਜੀ ਪਾਸੋਂ ੧੯੫੮ ਬਿ: (੧੯੦੧ ਈ.) ਵਿਚ ਖਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ ਨੇ ਛਾਪਣ ਲਈ ਲਏ ਸਨ, ਮੁੜ ਇਨ੍ਹਾਂ ਦੀ ਕੋਈ ਉਘ-ਸੁਘ ਨਹੀਂ ਮਿਲਦੀ, ਨਾ ਤਾਂ ਉਨ੍ਹਾਂ ਆਪ ਹੀ ਛਾਪੇ ਤੇ ਨਾ ਹੀ ਗਿਆਨੀ ਜੀ ਦੇ ਬਾਰ-ਬਾਰ ਕਹਿਣ ਤੇ ਵਾਪਸ ਹੀ ਦਿਤੇ। ਪਤਾ ਨਹੀਂ ਕਿ ਗਿਆਨੀ ਜੀ ਦੀ ਇਹ ਮਿਹਨਤ ਕਿਤੇ ਗੁਮ ਪਈ ਹੈ ਜਾਂ ਖੁਰਦ-ਬੁਰਦ ਹੋ ਗਈ।" (ਸ੍ਰੀ ਗੁਰ ਪੰਥ ਪ੍ਰਕਾਸ਼ ਦੀ ਪ੍ਰਸਤਾਵਨਾ, ਗਿ: ਕ੍ਰਿਪਾਲ ਸਿੰਘ, ੧੯੭੭ ਈ. ਅੰਮ੍ਰਿਤਸਰ, ਪੰਨਾ ੧੨੫)

**ਗੁਰਪੁਰਬ ਪ੍ਰਕਾਸ਼:-** ਇਹ ਪੁਸਤਕ ੧੮੮੩ ਈ. ਨੂੰ ਧਰਮ-ਵਿਦਿਆ ਪ੍ਰਚਾਰਕ ਸਿੰਘ ਸਭਾ ਅੰਮ੍ਰਿਤਸਰ ਵਲੋਂ ਮਤਬਾ ਸ੍ਰੀ ਅਕਾਲ ਯੰਤ੍ਰ ਸੁਧਾਸਰ ਵਿਖੇ ਭਾਈ ਝੰਡਾ ਸਿੰਘ ਦੀ ਨਿਗਰਾਨੀ ਹੇਠਾਂ ਪੱਥਰ ਛਾਪਾ ਵਿਚ ਛਪੀ ਸੀ। ਅਸਲ ਵਿਚ ਇਹ ਗ੍ਰੰਥ ੧੭ ਵਰ੍ਹੇ ਪਹਿਲਾਂ ਹੀ ਤਿਆਰ ਹੋ ਗਿਆ ਸੀ। ਇਸ ਦਾ ਆਕਾਰ ਵਡਾ ਸੀ ਅਤੇ ਸਫੇ ੮੦ ਸਨ। ਇਸ ਪੁਸਤਕ ਵਿਚ ਗੁਰੂ ਸਾਹਿਬਾਨ ਦੇ ਅਵਤਾਰ ਧਾਰਨ ਅਤੇ ਜੋਤੀ ਜੋਤਿ ਸਮਾਉਣ ਦੀਆਂ ਤਾਰੀਖਾਂ ਅਤੇ ਗੁਰਪੁਰਬਾਂ ਦਾ ਵਰਨਣ ਦੇ ਨਾਲ-ਨਾਲ ਸੰਖੇਪ ਗੁਰੂ-ਜੀਵਨੀਆਂ ਵੀ ਅੰਕਿਤ ਸਨ। ਇਹ ਲਿਖਤ ਵੀ ਬ੍ਰਿਜ ਭਾਸ਼ਾ ਕਾਵਿ ਵਿਚ ਸੀ।

**ਨਿਰਮਲ ਪੰਥ ਪ੍ਰਦੀਪਕਾ:-** ਇਹ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਪ੍ਰੈਸ ਬੇਰ ਬਾਬਾ ਨਾਨਕ, ਸਿਆਲਕੋਟ 'ਚ ੧੮੯੧ ਈ. ਵਿੱਚ ਛਪੀ ਸੀ। ਵਡੇ ਆਕਾਰ ਦੇ ੧੦੦ ਪੰਨੇ ਸਨ। ਇਹ ਪੁਸਤਕ ਨਿਰਮਲ ਸੰਪ੍ਰਦਾਏ ਤੇ ਮੁਖ ਤੌਰ ਤੇ ਚਾਨਣਾ ਪਾਉਂਦੀ ਹੈ।

**ਖਾਲਸਾ ਧਰਮ ਪਤਿਤ ਪਾਵਨ:-** ਇਹ ਪੁਸਤਕ ੧੮੯੫ ਈ. ਵਿੱਚ ਐਂਗਲੋ ਸੰਸਕ੍ਰਿਤ ਪ੍ਰੈਸ ਲਾਹੌਰ ਵਿਚ ਛਪੀ ਸੀ। ਵਡੇ ਆਕਾਰ ਵਿੱਚ ੧੪੮ ਪੰਨੇ ਹਨ। ਇਸ ਵਿੱਚ ਪੰਜ ਦਰਜਨ

ਪ੍ਰਸ਼ਨ-ਉਤਰ ਦਰਜ ਹਨ। ਪੁਸਤਕ ਸ. ਸੁੰਦਰ ਸਿੰਘ ਮਜੀਠੀਆ ਨੂੰ ਸਮਰਪਿਤ ਕੀਤੀ ਗਈ ਸੀ।

**ਕੱਥਾ ਪੂਰਨਮਾਸ਼ੀ:-** ਇਹ ਪੁਸਤਕ ੧੯੯੩ ਈ. ਵਿਚ ਭਾਈ ਜਵਾਹਰ ਸਿੰਘ, ਕ੍ਰਿਪਾਲ ਸਿੰਘ ਐਂਡ ਕੰਪਨੀ ਨੇ ਛਾਪੀ ਸੀ। ਇਸ ਵਿਚ ਗਿਆਨੀ ਜੀ ਨੇ ਹਿੰਦੂ ਵਰਤਾਂ ਦੇ ਜਾਲ ਵਿੱਚ ਫ਼ਸੀ ਜਨਤਾ ਨੂੰ ਖਾਸ ਕਰ ਕੇ ਸਿੱਖ-ਘਰਾਣਿਆਂ ਦੀਆਂ ਬੀਬੀਆਂ ਨੂੰ ਗੁਰਬਾਣੀ ਵਲ ਪ੍ਰੇਰਿਆ ਹੈ।

**ਇਤਿਹਾਸ ਰਿਆਸਤ ਬਾਗੜੀਆਂ:-** ਇਹ ਪੁਸਤਕ ਅਪ੍ਰੈਲ ੧੯੧੭ ਈ. ਨੂੰ ਗੁਰਮਤਿ ਪ੍ਰੈਸ, ਅੰਮ੍ਰਿਤਸਰ ਵਿਚ ਮਹਾਰਾਜ ਭੁਪਿੰਦਰ ਸਿੰਘ ਪਟਿਆਲਾ ਨੇ ਛਪਵਾਈ ਸੀ। ਵਡੇ ਸਾਇਜ਼ ਦੇ ੧੬੦ ਪੰਨੇ ਹਨ। ਇਸ ਪੁਸਤਕ ਵਿਚ ਭਾਈ ਰੂਪ ਚੰਦ ਜੀ ਤੋਂ ਭਾਈ ਅਰਜਨ ਸਿੰਘ ਬਾਗੜੀਆ ਤਕ ਦੀ ਪੂਰੀ ਤਵਾਰੀਖ ਦਰਜ ਹੈ। ਪੁਸਤਕ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੂੰ ਸਮਰਪਣ ਕੀਤੀ ਗਈ ਹੈ।

**ਸ੍ਰੀ ਭੁਪੇਂਦਰਾ ਨੰਦ:-** ਇਹ ਪੁਸਤਕ ੧੧੦ ਸਫੇ ਦੀ ਅਪ੍ਰੈਲ ੧੯੧੭ ਈ. ਵਿਚ ਗੁਰਮਿਤ ਪ੍ਰੈਸ, ਅੰਮ੍ਰਿਤਸਰ ਤੋਂ ਛਪੀ ਸੀ। ਇਸ ਲਿਖਤ ਵਿਚ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਦਾ ਅਨੰਦ ਕਾਰਜ ਅਤੇ ਸਿੱਖ ਸੰਸਕਾਰਾਂ ਤੇ ਚਾਨਣਾ ਪਾਇਆ ਗਿਆ ਹੈ।

**ਸ੍ਰੀ ਗੁਰਪੁਰਬ ਪ੍ਰਕਾਸ਼:-** ਇਹ ਪੰਜਾਬੀ ਵਾਰਤਕ ਦੀ ਪੁਸਤਕ ਹੈ ਜਿਸ ਬਾਰੇ ਗਿਆਨੀ ਕ੍ਰਿਪਾਲ ਸਿੰਘ ਜੀ ਲਿਖਦੇ ਹਨ, ਕਾਗਜ਼ ਹਲਕਾ, ਟਾਇਪ ਚੰਗਾ, ਮੁਢ 'ਚੋਂ ਤਤਕਰੇ ਦਾ ਇਕ ਪਤਰਾ ਫਟਿਆ ਹੋਇਆ ਹੈ। ਦੋਨੋਂ ਟਾਈਟਲ ਪਤਰੇ ਵੀ ਨਹੀਂ ਹਨ, ਇਸ ਲਈ ਛਪਣ ਦਾ ਸੰਮਤ ਤੇ ਛਪਣ ਵਾਲੇ ਤੇ ਪ੍ਰੈਸ ਦਾ ਨਾਮ ਦਾ ਪਤਾ ਨਹੀਂ ਲਗ ਸਕਿਆ। ਇਹ ਰਚਨਾ ੧੯੫੮ ਬਿ: ਤੋਂ ੧੯੭੬ ਬਿ: ਦੇ ਵਿਚਕਾਰਲੇ ਸਮੇਂ ਦੀ ਰਚਨਾ ਹੋ ਸਕਦੀ ਹੈ। ਇਸ ਦੇ ਕਿਤਾਬੀ ਸਾਇਜ਼ ਦੇ ੪੧੩ ਪੰਨੇ ਹਨ। ਇਸ ਪੁਸਤਕ ਵਿਚ ਗੁਰ-ਇਤਿਹਾਸ ਦਾ ਮੰਥਨ ਕੀਤਾ ਗਿਆ ਹੈ।

**ਸ੍ਰੀ ਰਿਪੁਦਮਨ ਪ੍ਰਕਾਸ਼:-** ਇਹ ਗ੍ਰੰਥ ੧੯੧੯ ਈ. ਵਿਚ ਭੁਪਿੰਦਰਾ ਸਟੇਟ ਪ੍ਰੈਸ ਪਟਿਆਲਾ ਵਿਚ ਛਪਿਆ। ਇਸ ਦੇ ਸਫੇ ੧੯੦ ਹਨ। ਇਹ ਪੰਜਾਬ ਯੂਨੀਵਰਸਿਟੀ ਦੇ ਬੁਧੀਵਾਨ, ਵਿਦਵਾਨ ਤੇ ਗਿਆਨੀ ਆਦਿ ਸ਼੍ਰੇਣੀਆਂ ਲਈ ਖਾਸ ਤੌਰ ਤੇ ਲਿਖੀ ਗਈ ਹੈ। ਪਹਿਲਾ ਭਾਗ ਤਾਂ ਛਪ ਗਿਆ ਸੀ, ਪਰ ਚਾਰ ਭਾਗਾਂ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਕੀ ਉਹ ਪ੍ਰਕਾਸ਼ਿਤ ਹਨ ਜਾਂ ਅਪ੍ਰਕਾਸ਼ਿਤ।

**ਨਿਰਮਲ ਪੰਥ ਗੁਰ ਪ੍ਰਵਾਨਕਾ ਬ੍ਰਿਕਸ਼:-** ਇਹ ਪੁਸਤਕ ਮੁਖ ਤੌਰ ਤੇ ਨਿਰਮਲ-ਸੰਪ੍ਰਦਾਇ ਦੇ ਮਹੰਤਾਂ ਦੀਆਂ ਵਖ-ਵਖ ਸ਼ਾਖਾ ਦੇ ਬ੍ਰਿਖ ਦੇ ਰੂਪ 'ਚ ਇਕ ਚਿਤ੍ਰਵਾਂਗ ਛਪਿਆ ਹੋਇਆ ਮਿਲਦੀ ਹੈ। ਕਈ ਪਿੰਡਾਂ ਦੇ ਨਾਵਾਂ ਦੀ ਸੂਚੀ ਵੀ ਦਰਜ ਹੈ।

**ਤਵਾਰੀਖ ਸ੍ਰੀ ਅੰਮ੍ਰਿਤਸਰ:** ਇਹ ਪੁਸਤਕ ੨੯੮ ਪੰਨੇ ਦੀ ਹੈ। ਜਾਪਦਾ ਹੈ ਕਿ ਇਹ ਗੁਰੂ-ਖਾਲਸਾ ਪ੍ਰੈਸ ਹਾਲ ਬਾਜ਼ਾਰ ਅੰਮ੍ਰਿਤਸਰ ਵਿਚ ਛਪੀ ਸੀ। ਇਸ ਪੁਸਤਕ ਦੀ ਇਕ ਪਰਤੀ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿੱਚ ੩੦੪੪/੨੪੧੧ ਨੰਬਰ ਹੇਠ, ਨੀਲਾ ਤਾਰਾ ਅਪਰੇਸ਼ਨ ਤੋਂ ਪਹਿਲਾਂ ਮੌਜੂਦ ਸੀ। ਇਹ ਪੁਸਤਕ ਦੁਬਾਰਾ ੧੯੯੯ ਈ. ਵਿਚ ਧਰਮ ਪ੍ਰਚਾਰ ਕਮੇਟੀ ਅੰਮ੍ਰਿਤਸਰ ਨੇ ਛਾਪੀ ਸੀ ਅਤੇ ਜਿਸ ਦੀ ਸੰਪਾਦਨਾਂ ਗਿ: ਗੁਰਦਿਤ ਸਿੰਘ ਨੇ ਕੀਤੀ ਸੀ।

ਇਸੇ ਨਾਂ ਦੀ ਪੁਸਤਕ ੧੯੧੯ ਈ. ਵਿਚ ੧੧੨ ਪੰਨੇ ਦੀ ਉਰਦੂ ਵਿਚ ਛਪੀ ਸੀ ਜਿਸ ਦੇ ਅੰਦਰ ਉਰਦੂ ਵਿਚ ਲਿਖਿਆ ਹੈ "ਮੁਸਨਫਾ ਸ੍ਰੀ ਮਾਨ ਪੰਥ ਰਤਨ ਬਾਬਾ ਗਿਆਨ ਸਿੰਘ ਜੀ ਗਿਆਨ। ਮੁਸਨਫ ਪੰਥ ਪ੍ਰਕਾਸ਼ ਤਵਾਰੀਖ ਗੁਰੂ ਖਾਲਸਾ ਪਤਿਤ ਪਾਵਨ ਵਗੈਰਾ। ਪ੍ਰਕਾਸ਼ਕ: ਭੁਪਿੰਦਰ ਸਿੰਘ ਮਹਾਰਾਜਾ ਪਟਿਆਲਾ। ਬੈਸਾਖ ੪੫੦ ਗੁਰੂ ਨਾਨਕ ਸ਼ਾਹੀ ੨੨੧ ਖਾਲਸਾ, ੧੯੧੯ ਈ., ਸੰਮਤ ੧੯੭੬ ਬਿ:" ਭਾਈ ਗੁਰਬਖਸ਼ ਸਿੰਘ ਸੁਪ੍ਰੀਟੰਡੰਡ ਭੁਪਿੰਦਰਾ ਸਟੇਟ ਪ੍ਰੈਸ, ਪਟਿਆਲਾ ਦੇ ਪ੍ਰਬੰਧ ਹੇਠ ਛਪਿਆ। ਇਸ ਪੁਸਤਕ ਵਿਚ ਅੰਮ੍ਰਿਤਸਰ ਦਾ ਸੰਪੂਰਨ ਇਤਿਹਾਸ ਦਰਜ ਹੈ, ਜਿਸ ਵਿੱਚ ੧੭ ਇਤਿਹਾਸਕ ਗੁਰਦੁਆਰੇ, ੬੯ ਬੁੰਗਿਆਂ ਦਾ ਵੇਰਵਾ, ੬੯ ਹਿੰਦੂ ਠਾਕਰ ਦੁਆਰੇ, ੧੯ ਸ਼ਿਵਾਲਿਆਂ, ੨੧੫ ਧਰਮਸ਼ਾਲਾ, ੩੫ ਸਮਾਧਾਂ, ੭ ਪਕੇ ਸਰੋਵਰ, ੧੦ ਮੁਸਲਮਾਨਾਂ ਦੇ ਤਕੀਆਂ, ੬ ਮਸਜਿਦਾਂ, ਉਦਾਸੀ ਸਾਧੂਆਂ ਦੇ ਅਖਾੜਿਆਂ ਆਦਿ ਬਾਰੇ ਪੂਰੀ ਤਫਸੀਲ ਦਰਜ ਹੈ। ਇਸ ਦੀ ਇਕ ਕਾਪੀ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ੨੬੩੭/੨੦੪ ਨੰਬਰ ਤੇ ਸੁਰਖਿਅਤ ਸੀ ਪਰ ੧੯੮੪ ਈ. ਦੇ ਘਲੂਘਾਰੇ ਸਮੇਂ ਅਲੋਪ ਕਰ ਦਿਤੀ ਗਈ।

**ਗੁਰਧਾਮ ਸੰਗ੍ਰਹਿ:-** ਇਸ ਕਿਤਾਬ ਵਿਚ ਦਸ ਗੁਰੂ ਸਾਹਿਬਾਨ ਦੇ ਇਤਿਹਾਸਕ ਗੁਰਦੁਆਰਿਆਂ ਦੀ ਸੰਖੇਪ ਤਵਾਰੀਖ ਦਰਜ ਕੀਤੀ ਗਈ ਹੈ। ਆਖਿਆ ਜਾਂਦਾ ਹੈ ਕਿ ਇਹ ਪੁਸਤਕ ੧੯੨੧ ਅਪ੍ਰੈਲ ਤੋਂ ੨੪ ਸਤੰਬਰ ੧੯੨੧ ਈ. ਦੇ ਦਰਮਿਆਨ ਛਪੀ ਆਖੀ ਜਾਂਦੀ ਹੈ। ਪੁਸਤਕ ਦੇ ੩੦੧ ਸਫੇ ਹਨ। ਇਹ ਭੁਪਿੰਦਰ ਸਟੇਟ ਪ੍ਰੈਸ, ਪਟਿਆਲਾ ਵਲੋਂ ਛਾਪੀ ਗਈ ਸੀ। ਇਸ ਪੁਸਤਕ ਵਿਚ ੬੪੭ ਗੁਰਧਾਮਾਂ ਦੀ ਤਵਾਰੀਖ ਬਾਖੂਬੀ ਸਾਂਭੀ ਹੋਈ ਹੈ। ਇਨ੍ਹਾਂ ਗੁਰਦੁਆਰਿਆਂ ਦੀ ਜਾਣਕਾਰੀ ਗਿਆਨੀ ਜੀ ਨੇ ੧੮੫੪ ਈ. ਤੋਂ ੧੮੯੫ ਈ. ਤੱਕ ਇਕੱਤਰ ਕੀਤੀ ਸੀ।

ਗਿਆਨੀ ਜੀ ਦੀਆਂ ਜਿਨ੍ਹਾਂ ਪੁਸਤਕਾਂ ਬਾਰੇ ਲਿਖਤੀ ਜਾਣਕਾਰੀ ਮਿਲਦੀ ਹੈ, ਜੋ ਜਾਪਦਾ ਹੈ, ਪ੍ਰਕਾਸ਼ਿਤ ਨਹੀਂ ਹੋ ਸਕੀਆਂ, ਉਹ ਹਨ ਅੰਮ੍ਰਿਤ ਪ੍ਰਕਾਸ਼, ਨੀਤੀ ਪ੍ਰਕਾਸ਼, ਪ੍ਰਸ਼ਨੋਤਰੀ, ਭੇਖ ਪ੍ਰਭਾਕਰ, ਪੰਜਾਬੀ ਸੀਹਰਫੀ ਤੇ ਵੈਦਕ ਦੀ ਪੁਸਤਕ। ਸੂਰਜ ਪ੍ਰਕਾਸ਼ ਵਾਰਤਕ (ਤਿੰਨ ਭਾਗ) ਬਾਰੇ ਪੰਜਾਬੀ ਲੇਖਕ ਕੋਸ਼ ਵਿਚ ਇਸ ਦੀ ਪ੍ਰਕਾਸ਼ਿਤ ਮਿਤੀ ੧੮੯੭ ਈ. ਲਿਖੀ ਹੈ।

ਆਪਣੀ ਸਿਹਤ ਖਰਾਬ ਹੁੰਦਿਆਂ ਵੇਖ ਕੇ ਗਿਆਨੀ ਗਿਆਨ ਸਿੰਘ ਜੀ ਨੇ ਸਾਰੇ ਅਪ੍ਰਕਾਸ਼ਿਤ (ਲਿਖਤੀ) ਨੁਖਸਿਆਂ ਦਾ ਛਪਣ ਅਧਿਕਾਰ ਅਤੇ ਪ੍ਰਕਾਸ਼ਿਤ ਪੁਸਤਕਾਂ 'ਖਾਲਸਾ ਟ੍ਰੈਕਟ ਸੋਸਾਇਟੀ' ਅੰਮ੍ਰਿਤਸਰ ਨੂੰ ਦੇ ਦਿਤੇ। ਜਦੋਂ ਉਪਰ ਵਰਨਣ ਸੋਸਾਇਟੀ ਨੇ ਪੁਸਤਕਾਂ ਨਾ ਛਾਪੀਆਂ ਅਤੇ ਨਾ ਹੀ ਗਿਆਨੀ ਜੀ ਨੂੰ ਵਾਪਸ ਕੀਤੀਆਂ ਤਾਂ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੇ ਗਿਆਨੀ ਜੀ ਦੀਆਂ ਸਾਰੀਆਂ ਲਿਖਤੀ ਪੁਸਤਕਾਂ ਦੁਬਾਰਾ ਤਿਆਰ ਕਰਾਈਆਂ ਅਤੇ ਇਕ ਵਖਰਾ ਪ੍ਰਕਾਸ਼ਨ ਵਿਭਾਗ 'ਸਿੱਖ ਹਿਸਟਰੀ ਸੋਸਾਇਟੀ, ਪਟਿਆਲਾ' ਖੋਲ੍ਹਿਆ ਅਤੇ ਗਿਆਨੀ ਜੀ ਦੀਆਂ ਪੁਸਤਕਾਂ ਨੂੰ ਛਾਪਣ ਲਈ ਸਰਕਾਰੀ ਖਜ਼ਾਨੇ 'ਚੋਂ ਇਕ ਲੱਖ ਸੈਂਤੀ ਹਜ਼ਾਰ ਰੁਪਿਆ ਪ੍ਰਵਾਨ ਕੀਤਾ। ਇਸ ਸੋਸਾਇਟੀ ਦੇ ਜੋ ਮੈਂਬਰ ਥਾਪੇ ਗਏ ਸਨ, ਉਨ੍ਹਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ, ਸ: ਗੁਰਨਾਮ ਸਿੰਘ ਸੰਗਰੂਰ (ਮਹਾਰਾਜੇ ਦਾ ਸਹੁਰਾ ਜੀ), ਸ: ਗਜਣ ਸਿੰਘ ਲੁਧਿਆਣਾ ਅਤੇ ਭਾਈ ਸਾਹਿਬ ਅਰਜਨ ਸਿੰਘ ਬਾਗੜੀਆਂ ਸਨ। ਇਸ ਸੋਸਾਇਟੀ ਦਾ ਸਕੱਤਰ ਗਿ: ਹਮੀਰ ਸਿੰਘ ਧਨੌਲਾ ਜੋ ਗਿਆਨੀ ਜੀ ਦੇ ਭਰਾ ਦੇ

ਦੋਹਿਤਰੇ ਅਤੇ ਉਤਰਾਧਿਕਾਰੀ ਸਨ, ਨੂੰ ਥਾਪਿਆ ਗਿਆ ਸੀ। ਇਸ ਪ੍ਰੈਸ ਵਿਚ ਜੋ ਪੁਸਤਕਾਂ ਛਪੀਆਂ ਉਹ ਸਨ ਇਤਿਹਾਸ ਰਿਆਸਤ ਬਾਗੜੀਆਂ (ਅਪ੍ਰੈਲ ੧੯੧੭ ਈ.), ਭੁਪਿੰਦਰ ਨੰਦ (ਅਪ੍ਰੈਲ ੧੯੧੭ ਈ.) ਅਤੇ ਰਿਪੁਦਮਨ ਪ੍ਰਕਾਸ਼( ੧੯੧੯ ਈ.)।

ਮਹਾਰਾਜਾ ਪਟਿਆਲਾ ਨੇ ਅੰਮ੍ਰਿਤਸਰ ਵਿਚ 'ਗੁਰੂ ਖਾਲਸਾ ਪ੍ਰੈਸ' ਲਾਇਆ ਜਿਸ ਦਾ ਮਾਲਕ ਗਿ: ਹਮੀਰ ਸਿੰਘ ਨੂੰ ਬਣਾਇਆ ਗਿਆ ਸੀ। ਇਸ ਪ੍ਰੈਸ ਵਿੱਚ ਦੋ-ਪੁਸਤਕਾਂ ਹੀ ਛਪੀਆਂ। ਗੁਰਧਾਮ ਸੰਗ੍ਰਹਿ ਅਤੇ ਤਵਾਰੀਖ ਅੰਮ੍ਰਿਤਸਰ। ਇਹ ਦੋਵੇਂ ਪੁਸਤਕਾਂ ਅਪ੍ਰੈਲ ੧੯੨੧ ਈ. ਵਿਚ ਛਪੀਆਂ ਸਨ।

ਗਿਆਨੀ ਜੀ ਬੜੇ ਅਣਥਕ, ਮਿਹਨਤੀ ਅਤੇ ਸਰੜ ਦੇ ਮੁਜੱਸਮਾ ਸਨ ਜਿਨ੍ਹਾਂ ਦੀ ਤੀਖਣ ਬੁਧੀ ਨਿਡੱਰਤਾ ਅਤੇ ਨਿਸ਼ਕਾਮਤਾ ਬਾਰੇ ਸਾਰੇ ਲੇਖਕ ਦਾਦ ਦਿੰਦੇ ਹਨ। ਉਨ੍ਹਾਂ ਦੀ ਲੇਖਣੀ ਪਾਠਕਾਂ ਨੂੰ ਅਨੰਦਤ ਰਸ ਨਾਲ ਸਰਸ਼ਾਰ ਕਰਦੀ ਹੈ। ਇਸ ਮਹਾਨ ਇਤਿਹਾਸਕਾਰ ਦਾ ਦੇਹਾਂਤ ੨੪ ਸਤੰਰਬ ੧੯੨੧ ਈ. ਨੂੰ ਹੋਇਆ। ਉਨ੍ਹਾਂ ਦੀਆਂ ਰਚਨਾਵਾਂ ਤਵਾਰੀਖੀ ਨੁਕਤੇ ਨਿਗਾਹ ਤੋਂ ਅਤਿ ਸੁੰਦਰ ਤੇ ਵਡਮੁਲੀਆਂ ਆਖੀਆਂ ਜਾ ਸਕਦੀਆਂ ਹਨ।

* * *

# ਕੁਦਰਤ ਦਾ ਕਵੀ

ਸੰਸਾਰ ਪ੍ਰਸਿੱਧ ਵਿਚਾਰਵਾਨਾਂ ਦਾ ਕਥਨ ਹੈ ਕਿ 'ਕਲਾਕਾਰ' ਨੂੰ ਉਸਦੀ 'ਕਲਾ' ਤੋਂ ਕਦੀ ਵੀ ਅੱਡ ਨਹੀਂ ਕੀਤਾ ਜਾ ਸਕਦਾ। ਦੂਜੇ ਲਫ਼ਜ਼ਾਂ ਵਿੱਚ ਜੇਕਰ ਕਲਾਕਾਰ ਦਾ ਵਿਅਕਤਿਤਵ ਉਸ ਦੀ 'ਕਲਾ' ਤੋਂ ਅੱਡ ਕੀਤਾ ਜਾ ਸਕਦਾ ਹੈ ਤਾਂ ਉਹ 'ਅ-ਕਲਾਕਾਰ' ਹੀ ਅਖਵਾਇਆ ਜਾ ਸਕਦਾ ਹੈ। ਭਾਵ ਇਹ ਕਿ ਉਹ ਆਪਣੀ ਰਚਨਾ ਪ੍ਰਤੀ ਸੁਚੇਤ, ਸੱਚਾ-ਸੁੱਚਾ, ਈਮਾਨਦਾਰ ਅਤੇ ਨੇਕ-ਨੀਯਤ ਨਹੀਂ ਹੋ ਸਕਦਾ।

ਸੰਤ ਬਿਸ਼ਨ ਸਿੰਘ ਕ੍ਰੀਟ ਦੀਆਂ ਰਚਨਾਵਾਂ ਅਤੇ ਉਸਦੇ ਵਿਅਕਤਿਤਵ ਨੂੰ ਉਪਰੋਕਤ ਕਸੱਵਟੀ ਤੇ ਪਰਖਣਾ ਕੋਈ ਕਠਿਨ ਤੇ ਅਨੋਖੀ ਬਾਤ ਨਹੀਂ ਹੈ। ਬਿਸ਼ਨ ਸਿੰਘ ਕ੍ਰੀਟ ਸਾਡੀ ਰਿਆਸਤ ਦਾ ਜਿਥੇ ਪ੍ਰਸਿੱਧ ਧਾਰਮਿਕ ਪ੍ਰਚਾਰਕ ਸੀ ਉਥੇ ਉਹ ਅਜਿਹਾ ਕੁਦਰਤ ਦਾ ਕਵੀ ਹੋ ਨਿਬੜਿਆ ਹੈ ਜਿਸ ਦੀਆਂ ਛੋਟੀਆਂ-ਛੋਟੀਆਂ ਕਵਿਤਾਵਾਂ ਸ਼ਹਿਦ ਵਾਂਗ ਮਿੱਠੀਆਂ ਅਤੇ ਰੂਹ ਨੂੰ ਭਾਉਂਦੀਆਂ ਹਨ।

ਬਿਸ਼ਨ ਸਿੰਘ ਕ੍ਰੀਟ ਦਾ ਜਨਮ 1895 ਈ. ਵਿੱਚ ਭਾਨਤੀਨ, ਸੁਧਨੂਤੀ (ਹੁਣ ਪਾਕਿਸਤਾਨ ਵਿਚੱਲਾ ਕਸ਼ਮੀਰ) ਵਿੱਚ ਸ੍ਰ: ਮੰਗਲ ਸਿੰਘ ਦੇ ਘਰ ਹੋਇਆ। ਬਚਪਨ ਤੋਂ ਹੀ ਉਨ੍ਹਾਂ ਡੇਰਾ ਸੰਤਪੁਰਾ ਨੰਗਾਲੀ ਸਾਹਿਬ ਜਾ ਕੇ ਮੁੱਢਲੀ ਵਿਦਿਆ ਹਾਸਿਲ ਕੀਤੀ ਅਤੇ ਫਿਰ ਅੰਮ੍ਰਿਤਸਰ ਆ ਗਏ। ਇਥੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰ ਕੇ ਸਿੱਖ ਧਰਮ ਅਤੇ ਗੁਰਮਤਿ ਸਿਧਾਂਤਾਂ ਦੀ ਮੁੱਢਲੀ ਜਾਣਕਾਰੀ ਪ੍ਰਾਪਤ ਕੀਤੀ। 1914 ਦੇ ਪਹਿਲੇ ਸੰਸਾਰ ਯੁੱਧ ਸਮੇਂ ਫੌਜ ਵਿੱਚ ਭਰਤੀ ਹੋ ਕੇ ਈਰਾਕ, ਮਿਸਰ, ਫਰਾਂਸ ਆਦਿ ਜਾ ਕੇ ਦੇਸ਼ ਸੇਵਾ ਵਿੱਚ ਜੁੱਟ ਗਏ। ਫਿਰ ਨੌਕਰੀ ਛੱਡ ਕੇ ਅਕਾਲੀ ਮੋਰਚਿਆਂ ਵਿੱਚ ਹਿੱਸਾ ਲਿਆ, ਜੇਲ੍ਹ ਯਾਤਰਾ ਕੀਤੀ। ਕਾਫ਼ੀ ਸਮਾਂ ਸ਼੍ਰੋਮਣੀ ਕਮੇਟੀ ਨਾਲ ਸੰਬੰਧਤ ਰਹਿ ਕੇ ਹਰਿਮੰਦਰ ਸਾਹਿਬ, ਤਰਨਤਾਰਨ ਦੇ ਹੈਡ ਗ੍ਰੰਥੀ ਦੀ ਸੇਵਾ ਨਿਭਾਈ। ਸ਼੍ਰੋਮਣੀ ਕਮੇਟੀ ਤੋਂ ਸੇਵਾਮੁਕਤ ਹੋ ਕੇ ਆਪ ਜੀ ਨਿਰਮਲ ਸੰਪ੍ਰਦਾਇ ਵਿੱਚ ਸ਼ਾਮਲ ਹੋ ਕੇ ਦੋ ਸਦੀਆਂ ਤੱਕ 'ਨਿਰਮਲ ਪੱਤਰ' ਦੇ ਐਡੀਟਰ ਰਹੇ। ਅਰਬੀ, ਫ਼ਾਰਸੀ, ਉਰਦੂ ਅਤੇ ਸੰਸਕ੍ਰਿਤ ਦੇ ਵਿਦਵਾਨਾਂ ਵਿੱਚ ਗਿਣੇ ਜਾਂਦੇ ਸਨ। ਆਪ ਨੇ ਆਪਣੀ ਉਮਰ ਦੇ ਅੰਤ ਤੱਕ ਗੁਰੂ ਨਾਨਕ ਦੇ ਮਿਸ਼ਨ ਦਾ ਪ੍ਰਚਾਰ ਕੀਤਾ। ਪੱਕਾ ਠਿਕਾਣਾ ਹਰਦਵਾਰ ਹੀ ਰਖਿਆ ਸੀ।

ਬਿਸ਼ਨ ਸਿੰਘ ਕ੍ਰੀਟ ਨੇ ਮਾਂ ਬੋਲੀ ਪੰਜਾਬੀ ਵਿੱਚ ਹੁਣ ਤੱਕ ਸਤ ਕਾਵਿ ਸੰਗ੍ਰਹਿ ਲਿਖੇ ਹਨ ਜਿਵੇਂ ਦੇਸ਼ ਜਗਾਵਾਂ, ਨੂਰੀ ਝਲਕਾਂ, ਜੀਵਨ ਫੁਹਾਰ, ਜ਼ਿੰਦਗੀ ਦੇ ਮੋੜ, ਡੁਲ੍ਹਦਾ ਜੋਬਨ, ਮਿੱਠਾ ਨਾਨਕ, ਬਿੱਖਰੇ ਮੋਤੀ। ਇਨ੍ਹਾਂ ਤੋਂ ਇਲਾਵਾ ਦੋ ਵਾਰਤਕ ਪੁਸਤਕਾਂ ਨੂਰੀ-ਜੀਵਨ ਅਤੇ ਅੰਮ੍ਰਿਤ ਬਚਨ ਤੇ ਸੰਤ ਦਰਸ਼ਨ ਵੀ ਪਾਠਕਾਂ ਨੂੰ ਦਿੱਤੇ ਹਨ।

ਕ੍ਰੀਟ ਜੀ ਦੀਆਂ ਕਵਿਤਾਵਾਂ ਲਿਖੇ ਸਾਦਗੀ, ਮਿਠਾਸ ਅਤੇ ਸਰਲਤਾ ਦੀ ਮੂੰਹ ਬੋਲਦੀ ਤਸਵੀਰ ਝੱਲਕਾਰਾ ਮਾਰਦੀ ਹੈ ਉਥੇ ਖ਼ਿਆਲਾਂ ਦੀ ਪੁੱਖਤਗੀ ਅਤੇ ਸਵੱਛਤਾ ਆਪਮੁਹਾਰੇ ਸਾਹਮਣੇ ਆ ਜਾਂਦੀ ਹੈ। ਉਨ੍ਹਾਂ ਦੀਆਂ ਕਵਿਤਾਵਾਂ ਵਿੱਚ ਕੁਦਰਤ ਦੇ ਰੰਗ, ਦੇਸ਼ ਪਿਆਰ, ਸਰਲਤਾ ਅਤੇ ਸਾਦਗੀ ਦੇ ਚੁਗਿਰਦੇ ਘੁੰਮਦੀ ਨਜ਼ਰੀ ਪੈਂਦੀ ਹੈ। ਕਦੀ-ਕਦੀ ਉਨ੍ਹਾਂ ਦੀ

ਕਾਵਿ-ਕਲਾ ਸਮੁੱਚੇ ਮਾਨਵੀ ਜੀਵਨ ਹੀ ਨਹੀਂ ਸਗੋਂ ਪੂਰੀ ਕਾਇਨਾਤ ਨੂੰ ਕਲਾਵੇ ਭਰਦੀ ਦਿਸਦੀ ਹੈ।

ਕ੍ਰੀਟ ਜੀ ਨੇ ਕਾਦਰ ਦੀ ਕੁਦਰਤ ਨੂੰ ਸਿਧੇ ਰੂਪ ਵਿੱਚ ਵੀ ਪੇਸ਼ ਕੀਤਾ ਹੈ ਉਥੇ ਅਪ੍ਰੋਖ ਰੂਪ ਵਿੱਚ ਵੀ। ਕਵਿਤਾ ਦੀ ਧੁਨੀ ਆਪਣੇ ਅੰਦਰੋਂ ਤਦ ਹੀ ਉਤਪੰਨ ਹੁੰਦੀ ਹੈ ਜੇਕਰ ਉਨ੍ਹਾਂ ਵਿੱਚ ਪ੍ਰਗਟਾਏ ਹਾਵ-ਭਾਵ, ਕਾਦਰ ਦੀ ਕੁਦਰਤ-ਅਨੁਭਵ ਦੀ ਭੱਠੀ ਵਿਚੋਂ ਪੱਕ ਨਿਕਲੇ ਹੋਣ।

ਧਰਤੀ ਦੇਗ ਬਣਾਈ ਕਰਤੇ/ਅੱਗ ਪਾਣੀ ਵਿੱਚ ਠੰਡਾ ਤੱਤਾ
ਛੱਤੀ ਪਦਾਰਥ ਵਿਚੇ ਰਖੇ/ਫਲ, ਫੁਲ, ਰੁੱਖ ਤੇ ਪਤਾ।
ਖਨਜ਼ ਪਦਾਰਥ ਲੱਖਾਂ ਅੰਦਰ/ਅੰਮ੍ਰਿਤ ਜ਼ਹਿਰ ਤੇ ਤੇਲ,
ਪੱਥਰ, ਪਾਰਸ, 'ਕ੍ਰੀਟ' ਕਰੋੜਾਂ/ਸੱਭ ਵਿੱਚ ਰੱਖੀ ਸੱਤਾ।[1]

ਕਵੀ ਦੀਆਂ ਬਹੁਤੀਆਂ ਕਵਿਤਾਵਾਂ ਉਸਦੇ ਤੜਫ਼ਦੇ, ਰੀਝਦੇ, ਤੇ ਝੂਰਦੇ ਹਿਰਦੇ ਦੀ ਵਿਲਕਣੀ ਹਨ। ਨਿੱਕੀਆਂ ਮਿੱਠੀਆਂ ਕਵਿਤਾਵਾਂ ਆਪਣੇ ਸਾਰੇ ਚੌਗਿਰਦੇ ਨੂੰ ਸੁਗੰਧਿਤ ਕਰ ਦੇਂਦੀਆਂ ਹਨ। ਕਵਿਤਾਵਾਂ ਵਿੱਚ ਕਾਦਰ ਦੀ ਕੁਦਰਤ ਦੇ ਰੂਬਰੂ ਪਿਆਰ, ਰਹੱਸਵਾਦ, ਵਤਨ ਦਾ ਪਿਆਰ, ਅਧਿਆਤਮਵਾਦ ਦੇ ਵਿਸ਼ੇ ਸੂਰਜੀ ਕਰਨਾਂ ਵਾਂਗ ਨਜ਼ਰੀ ਪੈਂਦੇ ਹਨ। ਉਹ ਕਵਿਤਾ ਨੂੰ ਇੱਕ ਤਪੱਸਵੀ ਵਾਂਗ ਜੀਵਿਆ ਹੈ ਬਕੌਲ ਉਸ ਦੇ "ਮੇਰੀ ਬੀਤ ਰਹੀ ਉਮਰ ਮੇਰੀ ਕਵਿਤਾ ਦੇ ਸਮੇਂ ਵਿੱਚ ਵਾਧਾ ਹੀ ਵਾਧਾ ਕਰਦੀ ਜਾ ਰਹੀ ਹੈ ਅਤੇ ਵਧੇਰੇ ਉਤਸਾਹ ਅਤੇ ਲਗਣ ਨਾਲ ਕਵਿਤਾ ਦੀ ਰਚਨਾ ਕਰਦਾ ਜਾ ਰਿਹਾ ਹਾਂ ਅਤੇ ਇਹ ਕਾਰਜ ਸਮੇਂ ਜੀਵਨ ਦੇ ਅੰਤਲੇ ਛਿਣਾਂ ਤੱਕ ਜਾਰੀ ਰਹੇਗਾ। ਕਾਵਿ ਰਚਨਾ ਮੇਰੀ ਤੱਪਸਿਆ ਹੈ, ਮੇਰਾ ਬਹੁਮੁਲਾ ਸਰਮਾਇਆ ਹੈ।[2]

ਉਪਰੋਕਤ ਸ਼ਬਦਾਂ ਦੀ ਗੂੰਜ ਉਦੋਂ ਸੱਚ ਸੁਣਾਈ ਦੇਂਦੀ ਹੈ ਜਦੋਂ ਉਨ੍ਹਾਂ ਦੇ ਗੁਰਪੁਰੀ ਸਿਧਾਰਨ ਤੋਂ ਬਾਅਦ 'ਮਿੱਠੀਆਂ ਤਾਂਘਾਂ' ਕਾਵਿ ਸੰਗ੍ਰਹਿ ਪ੍ਰੈਸ ਵਿੱਚ ਛੱਪ ਚੁੱਕਾ ਹੈ।

ਕ੍ਰੀਟ ਜੀ ਦੀ ਕਵਿਤਾ ਧਾਰਮਿਕ-ਪ੍ਰੇਮ ਅਤੇ ਪ੍ਰਕਿਰਤੀ-ਪ੍ਰੇਮ, ਦੋਹਾਂ ਦੇ ਭਾਵਾਂ ਨੂੰ ਇਕੱਠਾ ਕਰਕੇ ਰੋਜ਼ਾਨਾ ਜੀਵਨ ਦੇ ਚਿੰਨ੍ਹਾਂ ਨੂੰ ਵਰਤ ਕੇ ਆਪਣੀ ਸੁਚਿੰਤੀ-ਨੀਤ੍ਰ ਅਤੇ ਪ੍ਰੋੜ ਕਲਾਤਮਿਕਤਾ ਦਾ ਸਬੂਤ ਪੇਸ਼ ਕਰਦੀ ਹੈ।

ਪ੍ਰੇਮ ਤਣਾਵਾਂ ਵਿੱਚ ਧਰਤੀ ਇਹ ਟਿੱਕੀ ਹੋਈ,
ਪ੍ਰੇਮ ਜੰਜ਼ੀਰਾਂ ਵਿੱਚ ਬੰਨਿਆ ਆਕਾਸ਼ ਹੈ।
ਪ੍ਰੇਮ ਦੀਆਂ ਲਿਸ਼ਕਾਂ ਹੀ ਉਤਪੋਤ ਦਿਸਦੀਆਂ ਨੇ,
ਪ੍ਰੇਮ ਦੀਆਂ ਚਿਣਗਾਂ ਦਾ ਦਿਸਦਾ ਪਾਸਾਰ ਹੈ।
ਪ੍ਰੇਮ ਦਾ ਪਸਾਰਾ ਸਾਰਾ ਪੈਸ ਦਾ ਰਾਗ-ਰੰਗ,
ਪ੍ਰੇਮ ਵਿੱਚ ਜੀਅ ਜੰਤ ਲੈ ਰਿਹਾ, ਹੁਲਾਸ ਹੈ।[3]

ਪ੍ਰਕਿਰਤੀ ਵਿਚੋਂ ਵੀ ਉਹ ਮਨੁੱਖ ਪਾਤਰ ਤੋਂ ਮਗਰੋਂ ਫੁੱਲਾਂ, ਪੱਤੀਆਂ, ਨਦੀਆਂ, ਪਹਾੜਾਂ ਆਦਿ ਪ੍ਰਤੀ ਖਾਸ ਸਨੇਹ ਹੀ ਨਹੀਂ ਪ੍ਰਗਟਾਉਂਦਾ ਸਗੋਂ ਇਨ੍ਹਾਂ ਦੀ ਉਪਾਸਨਾ ਕਰਦਾ ਲਗਦਾ ਹੈ। ਉਸ ਦੀਆਂ ਹੋਰ ਵੀ ਪ੍ਰਕਿਰਤੀ ਪ੍ਰਤੀ ਸਨੇਹ-ਭਿਜੀਆਂ ਭਾਵਨਾਵਾਂ ਉਸ ਨੂੰ ਮੰਤਰ-ਮੁਗਧ ਕਰੀ ਰੱਖਦੀਆਂ ਹਨ ਤਦੇ ਹੀ ਤਾਂ- ਕਸ਼ਮੀਰ, ਨਖਰੇ, ਅਨੋਖਾ ਦੇਸ਼, ਕੁੜੀਆਂ ਜੁੜੀਆਂ, ਬੋਹਰ, ਸੋਹਣੇ ਪੰਛੀ, ਪਿੜੇ ਫੁੱਲ, ਸਾਵਣ, ਸ਼ਹਿਦ ਦੀ ਮੱਖੀ, ਪੱਤਰ ਚਿਨਾਰ ਦੇ, ਬਰਸ ਰੁੱਤੇ,

ਝੜੀਆਂ ਆਦਿ ਉਸ ਦੀ ਸੁਰਤੀ ਦੇ ਗਠਨ ਮੰਡਲ ਤੇ ਛਾਏ ਰਹਿੰਦੇ ਹਨ। ਖੈਰ ਉਸਦੇ ਕਾਵਿ ਸੰਗ੍ਰਹਿਆਂ ਵਿੱਚ ਕਾਦਰ ਦੀ ਕੁਦਰਤ, ਮਜ਼ਦੂਰਾਂ, ਗਰੀਬਾਂ, ਪ੍ਰਕਿਰਤੀ ਅੰਸ਼, ਪੰਜਾਬੀਅਤ ਰੰਗੇ ਚੋਗਿਰਦੇ ਦੀ ਆਭਾ ਡੁਲਕੱਦੀ ਦਿਖਾਈ ਦਿੰਦੀ ਹੈ। ਦੇਸ਼-ਪ੍ਰੇਮ ਅਤੇ ਆਪਣੀ ਮਿੱਟੀ ਨੂੰ ਅਨੇਕ ਰੂਪਾਂ ਤੇ ਰੰਗਾਂ ਵਿੱਚ ਕਾਨੀਬਦ ਕੀਤਾ ਹੈ। ਇੰਝ ਉਹ ਛੋਟੀਆਂ ਪਰ ਸਾਰਥਕ ਰਚਨਾਵਾਂ ਦੀ ਸਿਰਜਣਾ ਕਰ ਕੇ ਹੋਰ ਵੀ ਸਾਰਥਕ ਹੋ ਨਿੱਬੜਦਾ ਹੈ।

ਬਹੁਤੀਆਂ ਕਵਿਤਾਵਾਂ ਵਿੱਚ ਗੁਰਬਾਣੀ ਦੇ ਵਿਸ਼ਿਆਂ ਨੂੰ ਸਰਲ ਤੇ ਚੰਗੇ ਢੰਗ ਨਾਲ ਪੇਸ਼ ਕੀਤਾ ਹੈ। ਉਸ ਸਿੱਖੀ ਦੇ ਮੁੱਢਲੇ ਅਕੀਦਿਆਂ ਅਤੇ ਉਦੇਸ਼ਾਂ ਨੂੰ ਚੁੰਮਿਆ ਤੇ ਮਸਤਕ ਸੰਗ ਛੁਹਾਇਆ ਹੈ। ਜਿਵੇਂ ਅੰਮ੍ਰਿਤ ਘੁਟ, ਰੱਬ ਦਾ ਰੂਪ, ਰੱਬ ਦੀ ਰਜ਼ਾ, ਧਰਮ ਪ੍ਰਚਾਰ, ਅੰਮ੍ਰਿਤ ਬਚਨ, ਨਾਨਕ ਦੀਦ, ਸ਼ਹਾਦਤ ਗੁਰੂ ਅਰਜਨ, ਮਾਤਾ ਭਾਗਭਰੀ, ਗੁਰੂ ਤੇਗ ਬਹਾਦਰ, ਗੁਰੂ ਮਿੱਠਾ, ਅੰਮ੍ਰਿਤਸਰ, ਰਬੀ ਨੂਰ ਗੁਰੂ ਨਾਨਕ ਆਦਿ ਕਵਿਤਾਵਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਨੂੰ ਮੰਨ ਦੇ ਕੈਨਵਸ ਤੇ ਇੰਝ ਅੰਕਿਤ ਕੀਤਾ ਹੈ।

ਇਧਰ ਸ਼ਾਤ ਰਸ ਪਿਆਰ ਤੇ ਏਕਤਾ ਹੈ  
ਉਧਰ ਬੀਰ ਰਸ ਪਿਆਰ ਵਧਾਣ ਦੇ ਲਈ  
ਇਧਰ ਰਹਿਮ ਤੇ ਰਸ ਦੀ ਵਗੇ ਗੰਗਾ  
ਉਧਰ ਜ਼ੋਰ ਹੈ ਜ਼ੁਲਮ ਮਿਟਾਨ ਦੇ ਲਈ,  
ਇਧਰ ਗੋਦੀ ਲੈ ਕ੍ਰੀਟ ਪਿਆਰ ਕਰਦੇ  
ਉਧਰ ਪਾਲਣਾ ਲਈ ਖੇਤ ਲਾਲ ਹੋਇਆ।  
ਇਧਰ ਦਿਸਦੇ ਨੇ 'ਨਾਨਕ' ਨਿਰੰਕਾਰੀ  
ਉਧਰ ਸਿੰਘ ਗੋਬਿੰਦ ਆਕਾਲ ਹੋਇਆ।

ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ ਨੂੰ ਮੌਲਿਕਤਾ ਦੀ ਪਿਉਂਦ ਲਾਕੇ, ਰਸੀਲਾਪਣ ਪਰਦਾਨ ਕਰਨੀ 'ਕ੍ਰੀਟ' ਦੇ ਕਾਵਿ ਦਾ ਇੱਕ ਹੋਰ ਲੱਛਣ ਹੈ।

ਸਮੁੱਚੇ ਰੂਪ ਵਿੱਚ ਅਸੀਂ ਇਹ ਕਹਿ ਸਕਦੇ ਹਾਂ ਕਿ (ਸੰਤ) ਬਿਸ਼ਨ ਸਿੰਘ 'ਕ੍ਰੀਟ' ਨੇ ਕਾਇਨਾਤ ਵਿੱਚ ਵਿੱਚਰ ਰਹੀ ਹਰ ਚੀਜ਼ ਦਾ ਬਾਖ਼ੂਬੀ ਚਿਤਰਣ ਅਤੇ ਅਨੁਭਵ ਨੂੰ ਹੰਢਾ ਚੁਕੇ ਜੀਵਨ ਦੀ ਦ੍ਰਿਸ਼ਟੀ ਤੋਂ ਇੱਕ ਅਹਿਮ ਭੂਮਿਕਾ ਚਿੱਤਰੀ ਹੈ।

## ਟਿੱਪਣੀਆਂ ਤੇ ਹਵਾਲੇ

1. ਜ਼ਿੰਦਗੀ ਦੇ ਮੋੜ, ਪੰਨਾ 32
2. ਲੰਘਦੇ ਜਾਂਦੇ ਕਾਫਲੇ, ਪੰਨਾ 8
3. ਜ਼ਿੰਦਗੀ ਦੇ ਮੋੜ, ਪੰਨਾ 19

* * *

# ਖ਼ੂੰਨੀ ਵਾਰ- ਇੱਕ ਦੁਰਲੱਭ ਗੂੜ੍ਹੀ ਲਿੱਖਤ

'ਵਾਰ' ਸ਼ਬਦ ਦੇ ਮੂਲ ਬਾਰੇ ਵਿਦਵਾਨਾਂ ਦੇ ਵੱਖੋ-ਵੱਖਰੇ ਵਿਚਾਰ ਹਨ। ਭਾਈ ਕਾਨ੍ਹ ਸਿੰਘ ਨਾਭਾ ਦਾ ਸ਼ਬਦ ਮੂਲ'ਵ੍ਰਿ' ਤੋਂ, ਪ੍ਰੋ. ਪਿਆਰਾ ਸਿੰਘ ਪਦਮ 'ਵਾਰਤਾ' ਤੋਂ ਅਤੇ ਡਾ. ਗੰਡਾ ਸਿੰਘ 'ਵ੍'ਸੰਸਕ੍ਰਿਤ ਤੋਂ ਮੰਨਦੇ ਹਨ। ਇੱਕ ਗੱਲ ਸਪੱਸ਼ਟ ਹੈ ਕਿ 'ਵਾਰ' ਦੇ ਵਿਭਿੰਨ ਅਰਥ ਵਿਦਵਾਨਾਂ ਨੇ ਦਿੱਤੇ ਹਨ। ਇੱਕ ਹੋਰ ਵਿਦਵਾਨ ਅਨੁਸਾਰ "ਵਾਰ ਪੰਜਾਬ ਦਾ ਉਹ ਕਾਵਿ ਰੂਪ ਹੈ ਜਿਸ ਵਿੱਚ ਕਿਸੇ ਯੋਧਾ ਦੇ ਪਰਾਕ੍ਰਮ ਦਾ ਚਿਤ੍ਰਣ ਕਰਕੇ ਪਾਠਕਾਂ/ਸਰੋਤਿਆਂ ਦਾ ਉਤਸ਼ਾਹ ਵਧਾਉਣ ਦਾ ਯਤਨ ਕੀਤਾ ਗਿਆ ਹੋਵੇ।"[1]

'ਵਾਰ' ਦੀ ਉਤਪਤੀ ਦਾ ਖੇਤਰ ਪ੍ਰਮੁੱਖ ਤੌਰ 'ਤੇ ਪੰਜਾਬ ਹੀ ਰਿਹਾ ਹੈ ਪਰ ਰਾਜਿਸਤਾਨ ਵਿੱਚ ਵੀ ਇਸ ਦਾ ਰੂਪ ਵੇਖਣ ਵਿੱਚ ਆਇਆ ਹੈ। ਪੰਜਾਬ ਦੇ ਖੇਤਰ ਵਿੱਚ ਰਾਜਨੀਤਕ, ਆਰਥਿਕ, ਸਮਾਜਿਕ ਆਦਿ ਹਾਲਾਤਾਂ ਦੀ ਵਿਸ਼ੇਸ਼ ਭੂਮਿਕਾ ਰਹੀ ਹੈ। ਇਸ ਖਿੱਤੇ ਦੇ ਲੋਕੀ ਸੁਰਮਗਤੀ ਅਤੇ ਅਣੱਖ ਦੇ ਜ਼ਿੰਦਗੀ ਸੰਗ੍ਰਾਮ ਵਿੱਚ ਹਰਾਵਲ ਦਸਤੇ ਬਣ ਸਿਰ ਤਲੀ 'ਤੇ ਧਰ ਹਮੇਸ਼ਾਂ ਨਿਤਰਦੇ ਰਹੇ ਹਨ। ਪੰਜਾਬ ਕਿਉਂਕਿ ਬਾਹਰੋਂ ਆਏ ਧਾੜਵੀਂ ਲਈ ਮੈਦਾਨੇ-ਜੰਗ ਦਾ ਖੇਤਰ ਰਿਹਾ ਹੈ, ਇਸੇ ਲਈ ਪੰਜਾਬੀ ਜਾਂਬਾਜ਼ ਹਮੇਸ਼ਾਂ ਅਣਗਿਣਤ ਮੁਸੀਬਤਾਂ ਦੇ ਟਾਕਰੇ ਲਈ ਹਮੇਸ਼ਾਂ ਵਚਨਬੱਧ ਰਹੇ। ਇਹ ਜੰਗਨਾਮੇਂ ਜਾਂ ਵਾਰਾਂ ਹੀ ਸਨ ਜਿਨ੍ਹਾਂ ਰਾਹੀਂ ਲੋਕਾਂ ਨੂੰ ਤੂਫਾਨੀ-ਜੋਸ਼ ਉਮਡ ਕੇ ਸੂਰਮਿਆਂ ਦੀ ਗੁੜਤੀ ਨਸੀਬ ਹੁੰਦੀ ਰਹੀ ਹੈ। 'ਵਾਰ' ਦਾ ਅਰਥ ਕਈ ਵਾਰ 'ਹਲਾ ਬੋਲਣਾ' ਜਾਂ 'ਧਾਵਾ ਬੋਲਣਾ' ਵੀ ਕੀਤਾ ਜਾਂਦਾ ਹੈ। ਵਾਰ ਵਿੱਚ ਸੂਰਮਿਆਂ ਦਾ ਹਾਸਿਲ ਲੁਕਿਆ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ 'ਵਾਰਾਂ' ਲੋਕ ਜੀਵਨ ਵਿੱਚ ਪ੍ਰਚਲਿਤ ਸਨ ਪਰ ਪੰਜਾਬ ਦੇ ਪੱਛਮ ਵੱਲੋਂ ਹਮਲਿਆਂ ਕਾਰਨ ਬਹੁਤ ਸਾਰਾ ਬੇਸ਼ਕੀਮਤੀ ਵਿਰਸਾ ਅਲੋਪ ਹੋ ਗਿਆ ਹੈ। ਬੀਰ ਗਾਥਾ ਨੂੰ 'ਵਾਰ' ਦੀ ਸੰਗਿਆ ਦਿੱਤੀ ਜਾਂਦੀ ਹੈ, ਜਿਸ ਵਿੱਚ ਜੋਧਿਆਂ ਦਾ 'ਜਸ' ਗਾਇਨ ਕੀਤਾ ਜਾਂਦਾ ਹੈ, ਜਿਸ ਵਿੱਚ ਜੋਧਿਆਂ ਦਾ 'ਜਸ' ਗਾਇਨ ਕੀਤਾ ਜਾਂਦਾ ਹੈ। ਵਾਰਾਂ ਦੇ ਹੀ ਬਹੁ ਭਾਤੀਂ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। 'ਪਉੜੀ' ਤੋਂ ਬਗੈਰ, ਵਾਰ ਨਾਮੁਮਕਨ ਆਖੀ ਜਾਂਦੀ ਹੈ। ਜੇਕਰ ਸਰੀਰ 'ਪਉੜੀ' ਹੈ ਤਾਂ ਜੁੱਧ-ਕਥਾ 'ਰੂਹ' ਦਾ ਰੁਤਬਾ ਰੱਖਦੀ ਹੈ। ਇਨ੍ਹਾਂ ਦੋਵੇਂ ਦੇ ਆਪਸੀ ਤਾਲਮੇਲ ਨਾਲ ਹੀ 'ਵਾਰ' ਹੋਂਦ ਵਿੱਚ ਆਉਂਦੀ ਹੈ। ਪੰਜਾਬੀ ਦੇ ਪ੍ਰਾਚੀਨ ਕਾਵਿ ਰੂਪਾਂ 'ਚ 'ਵਾਰ' ਦਾ ਅਹਿਮ-ਮੁਕਾਮ ਰਿਹਾ ਹੈ। "ਪਉੜੀ ਤੋਂ ਵਾਰ ਦੀ ਅਭਿੰਨਤਾ ਤਾਂ ਇਤਨੀ ਹੈ ਕਿ ਕਈ ਵਾਰ, ਵਾਰ-ਕਰਤਿਆਂ ਨੇ ਆਪਣੀ ਕਿਰਤ ਨੂੰ ਵਾਰ ਦੀ ਥਾਂ 'ਪਉੜੀ' ਕਹਿਣਾ ਹੀ ਕਾਫੀ ਸਮਝਿਆ ਹੈ।"[2]

ਜੰਮੂ ਕਸ਼ਮੀਰ ਵਿੱਚ ਪੰਜਾਬੀ ਕਵਿਤਾ ਭਾਵੇਂ ਚਾਰ ਸਦੀਆਂ ਤੋਂ ਵਧੀਕ ਰਚੀ ਜਾ ਰਹੀ ਹੈ ਪਰ ਇਸ ਨੇ ਕਈ ਪੜ੍ਹਾਅ-ਦਰ-ਪੜ੍ਹਾਅ ਤਹਿ ਕੀਤੇ ਹਨ ਜਿਸ ਦੇ ਰੰਗ ਸੂਫੀ, ਭਗਤੀ, ਰੂਹਾਨੀ ਗੁਰਮਤਿ, ਵੰਡ ਤੋਂ ਪ੍ਰਭਾਵਿਤ ਅਤੇ ਆਧੁਨਿਕ ਕਾਵਿ ਪੈੜਾਂ ਲਗਾਤਾਰ ਸਿਰਜਦੀ ਰਹੀ ਹੈ। ਰਿਆਸਤ ਦੇ ਕਵੀਆਂ ਨੇ 1947 ਦੇ ਘੱਲੂਘਾਰੇ ਤੋਂ ਪ੍ਰਭਾਵਿਤ ਹੋ ਕੇ

ਬਹੁਤ ਸਾਰੀ ਕਵਿਤਾ ਰਚੀ ਹੈ ਜਿਨ੍ਹਾਂ ਵਿੱਚ ਪ੍ਰਮੁੱਖ ਕਵੀ ਹਨ ਗਿ: ਜੀਵਨ ਸਿੰਘ, ਗਿ: ਅਵਤਾਰ ਸਿੰਘ ਸ਼ਾਦ, ਹਰਨਾਮ ਸਿੰਘ ਦੁਖਿਆ, ਗਿ: ਦਲੀਪ ਸਿੰਘ ਸੂਦਨ, ਗਿ: ਬੁਧ ਸਿੰਘ ਪੁਣਛ, ਗਿ: ਕਰਤਾਰ ਸਿੰਘ ਕੋਮਲ, ਮਾਇਆ ਕੌਰ ਨਿਰਮਾਣ, ਗਿ: ਬਸ਼ਨ ਸਿੰਘ ਕ੍ਰੀਟ, ਗਿ: ਈਸ਼ਰ ਸਿੰਘ ਬਖਸ਼, ਗਿ: ਕਰਤਾਰ ਸਿੰਘ ਦਰਦੀ, ਅਵਤਾਰ ਸਿੰਘ ਚੰਦਨ, ਸੂਬੇਦਾਰ ਹਰਦਿਤ ਸਿੰਘ, ਕੁਰੈਸ਼ੀ, ਸ਼ੇਰ ਮੁਹੰਮਦ ਖਾਨ ਆਦਿ ਵਰਨਣਯੋਗ ਹਨ। ਡਾ. ਗੁਲਸ਼ਨ ਅਨੁਸਾਰ "ਵੰਡ ਤੋਂ ਪ੍ਰਭਾਵਿਤ ਹੋ ਰਚੀ ਕਵਿਤਾ ਦੀ ਕਾਵਿ ਸਾਹਿਤ ਨੂੰ ਕਾਫੀ ਮਹਾਨ ਦੇਣ ਹੈ। ਇਹੀ ਕਵਿਤਾ ਹੈ ਜਿਸ ਨੇ ਸਾਡੇ ਕਾਵਿ ਨੂੰ ਪਰੰਪਰਾਵਾਦੀ ਅਤੇ ਰਵਾਇਤੀ ਰੰਗ 'ਚ ਕੱਢ ਕੇ ਸਮੇਂ ਦੇ ਹਾਣ ਹੋਣ ਵਿੱਚ ਸਹਾਇਤਾ ਕੀਤੀ ਹੈ।"[3]

ਗਿਆਨੀ ਕਰਤਾਰ ਸਿੰਘ ਦਰਦੀ ਨੇ ਜਿਥੇ ਸਿੱਧੇ ਅਤੇ ਸਰਲ ਬੈਤਾਂ ਵਿੱਚ 'ਖ਼ੂਨੀਵਾਰ' ਨੂੰ ਅੰਕਿਤ ਕੀਤਾ ਹੈ, ਉੱਥੇ ਕਿਤੇ ਕਿਤੇ ਵਾਰ ਦੀ ਬੋਲੀ ਵਿੱਚ ਮਥਿਆਸਿਕ ਅੰਸ਼ ਭਾਰੂ ਹੋ ਜਾਂਦੇ ਹਨ। ਵਾਰ ਵਿੱਚ ਸਤਰਾਂ ਦੀ ਕੋਈ ਬੰਦਸ਼ ਨਹੀਂ ਹੁੰਦੀ ਪਰ ਉਸ ਦੀ ਰਵਾਨਗੀ ਮੁੱਢਲੀ ਸ਼ਰਤ ਹੈ। 1947 ਦੇ ਘੱਲੂਘਾਰੇ ਵਿੱਚ ਮੁਜ਼ਫਰਾਬਾਦ ਤੋਂ ਬਾਅਦ ਜੋ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ, ਉਹ 'ਕਮਰਾਜ਼' ਇਲਾਕੇ ਵਿੱਚ ਹੋਇਆ। 'ਕਮਰਾਜ਼' 22 ਪਿੰਡਾਂ ਦਾ ਪਰਗਾਨਾ ਹੈ। ਗਿਆਨੀ ਜੀ ਨੇ ਇਸ ਵਾਰ ਵਿੱਚ ਸੰਖੇਪ ਤੌਰ 'ਤੇ ਪਿੰਡਾਂ ਦੇ ਚੋਣਵੇਂ ਮੁਖੀ/ਆਗੂ/ਜਥੇਦਾਰਾਂ ਦੇ ਨਾਂ ਦਿੱਤੇ ਹਨ। ਪਰ ਇੱਕ ਇਤਿਹਾਸਕ ਸੱਚ ਹੈ ਕਿ ਵਾਰਕਾਰ ਨੇ ਆਪਣੇ ਅੱਖੀ ਡਿੱਠੇ ਹਾਲਾਤਾਂ ਨੂੰ ਬਾ-ਖ਼ੂਬੀ ਕਲਮਬੰਦ ਕੀਤਾ ਹੈ। ਇਸ ਵਾਰ ਦੀ ਖ਼ੂਬੀ ਹੈ ਕਿ ਵਾਰਕਾਰ ਬਹੁਤਾ ਜ਼ੋਰ ਘੱਲੂਘਾਰੇ ਦੇ ਦ੍ਰਿਸ਼-ਵਰਣਨ ਅਤੇ ਸਿੰਘਾਂ/ਸਿੰਘਣੀਆਂ ਦੀ ਬੀਰਤਾ ਉੱਤੇ ਕੇਂਦਰਿਤ ਕਰਦਾ ਹੈ। ਇਹ ਕਿਰਤ ਪੁਸ਼ਤ-ਦਰ-ਪੁਸ਼ਤ ਆਪਣੇ ਭਾਈਆਂ ਦੀ ਬੀਰਤਾ ਨੂੰ ਸੁਰੱਖਿਅਤ ਰੱਖਦੀ ਹੈ। ਇਸ ਵਾਰ ਵਿੱਚ ਸਿੰਘ ਸੂਰਮਿਆਂ ਦੀ ਸ਼ਖਸੀਅਤ ਦੀ ਮਹਿਮਾਂ ਨੂੰ ਵੀ ਉਭਾਰਨ ਦਾ ਯਤਨ ਕੀਤਾ ਗਿਆ ਹੈ। ਗਿਆਨੀ ਜੀ ਨੇ ਇਸ ਘੱਲੂਘਾਰੇ ਦਾ ਵਿਸਤ੍ਰਿਤ ਵਰਣਨ ਕਰ ਕੇ ਇੱਕ ਤਵਾਰੀਖੀ ਵਰਕਾ ਸੰਭਾਲ ਲਿਆ ਹੈ। ਇੱਕ ਅਨੁਮਾਨ ਅਨੁਸਾਰ ਇਸ ਘੱਲੂਘਾਰੇ ਵਿੱਚ ਕੇਵਲ ਪਰਗਨਾਂ 'ਕਮਰਾਜ਼' ਵਿੱਚ ਹੀ 2,000 ਸਿੰਘ, ਸਿੰਘਣੀਆਂ ਅਤੇ ਬੱਚਿਆਂ ਨੂੰ ਸ਼ਹੀਦੀ ਜਾਮ ਪੀਣੇ ਪਏ। ਅੱਜ ਵੀ ਜਦੋਂ ਅਸੀਂ ਆਪਣੇ ਬਜ਼ੁਰਗਾਂ ਤੋਂ ਇਸ ਘੱਲੂਘਾਰੇ ਦੀ ਕਥਾ-ਨਿਰਾਲੀ ਸੁਣਦੇ ਹਾਂ ਤਾਂ ਆਦਮੀ ਸੁੰਨ ਹੋ ਜਾਂਦਾ ਹੈ।

ਗਿਆਨੀ ਕਰਤਾਰ ਸਿੰਘ ਦਰਦੀ ਦਾ ਜਨਮ ਪਿੰਡ ਚੰਨਮ (ਇਲਾਕਾ ਕਮਰਾਜ਼, ਕਸ਼ਮੀਰ) ਵਿੱਚ ਪਿਤਾ ਜੈਇਆ ਸਿੰਘ ਅਤੇ ਮਾਤਾ ਸ਼ਾਤ ਕੌਰ ਦੇ ਘਰ 1900 ਈ. ਵਿੱਚ ਹੋਇਆ। ਇਨ੍ਹਾਂ ਦੇ ਘਰ ਤਿੰਨ ਬੇਟੇ ਹੋਏ। ਭੁਪਿੰਦਰ ਸਿੰਘ ਰੈਣਾ[4] ਵੱਡਾ ਹੈ ਅਤੇ ਕਾਕਾ ਜੋਗਿੰਦਰ ਸਿੰਘ ਛੋਟਾ ਸੀ, ਜੋ ਗਿਆਨੀ ਜੀ ਨਾਲ ਹੀ ਪੰਜਾਬੀ ਸੂਬੇ ਦੇ ਮੋਰਚੇ ਵਿੱਚ ਕਸ਼ਮੀਰ ਦੇ ਹੋਰ ਸਿੰਘਾਂ ਨਾਲ 12-18 ਮਹੀਨੇ ਜੇਲ੍ਹ ਯਾਤਰਾ ਕੀਤੀ ਸੀ। ਗਿਆਨੀ ਜੀ ਧਾਰਮਿਕ ਬਿਰਤੀ ਵਿੱਚ ਪ੍ਰਬੀਨ ਹੋਣ ਕਾਰਨ, ਕੀਰਤਨ ਬੜਾ ਸੁਰੀਲਾ ਕਰਦੇ ਸਨ। ਕਾਫੀ ਸਮਾਂ ਫੌਜ ਵਿੱਚ 'ਗ੍ਰੰਥੀ ਸਿੰਘ' ਦੀ ਸੇਵਾ ਵੀ ਕਰਦੇ ਰਹੇ। ਗਿਆਨੀ ਜੀ ਨੇ ਅਕਤੂਬਰ 1970 ਵਿੱਚ ਇੱਕ ਛੋਟਾ ਜਿਹਾ ਕਿਤਾਬਚਾ ਛਾਪਿਆ ਸੀ, ਜੋ ਗੁਰਮਤਿ ਪ੍ਰਿੰਟਿੰਗ ਪ੍ਰੈਸ ਡਿਗਿਆਨਾ ਆਸ਼੍ਰਮ ਜੰਮੂ ਤੱਵੀ ਤੋਂ ਗਜਿੰਦਰ ਸਿੰਘ ਨਿਹੰਗ ਨੇ ਪ੍ਰਕਾਸ਼ਿਤ ਕੀਤਾ ਸੀ। ਛੋਟੇ ਆਕਾਰ ਦੇ ਕੁੱਲ 20 ਸਫੇ ਸਨ। ਗਿਆਨੀ ਜੀ ਦਾ ਦਿਹਾਂਤ ਆਪਣੇ ਹੀ ਪਿੰਡ ਚੰਨਮ ਵਿੱਚ 1975 ਈ. ਨੂੰ ਹੋਇਆ ਜਦੋਂ ਆਪ ਜੀ ਇੱਕ ਅਖ਼ਰੋਟ ਦੇ ਦਰੱਖਤ ਤੋਂ ਡਿੱਗ ਪਏ ਸਨ।

ਗਿਆਨੀ ਜੀ ਨੇ ਇਸ ਖ਼ੂਨੀ ਘੱਲੂਘਾਰੇ ਦਾ ਚਿਸ਼ਮਦੀਦ ਗਵਾਹ ਬਣ ਕੇ ਬੜੀ ਸੰਜੀਦਗੀ ਨਾਲ 'ਖ਼ੂੰਨੀਵਾਰ' ਨੂੰ ਕਲਮਬੰਦ ਕੀਤਾ ਹੈ। ਇਹ ਕਿਤਾਬਚਾ ਹੁਣ ਦੁਰਲੱਭ ਹੈ ਪਰ ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦੀ ਬੇਸ਼ਕੀਮਤੀ ਨਿੱਧੀ ਹੈ। ਇਸ ਇਤਿਹਾਸਕ ਸਰੋਤ ਨੂੰ ਸਮੇਂ ਦੀ ਧੂੜ 'ਚ ਗਵਾਚਣ ਤੋਂ ਸੁਰੱਖਿਅਤ ਰੱਖਣਾ ਅਤੇ ਮੂਲਰੂਪ ਵਿੱਚ ਪੇਸ਼ ਕਰਨਾ ਹੀ, ਮੇਰਾ ਨਿਮਾਣਾ ਜਿਹਾ ਯਤਨ ਹੈ।

## ਖ਼ੂੰਨੀ ਵਾਰ
## (ਸ਼ਹੀਦਾਂ, ਇਲਾਕਾ ਕਮਰਾਜ਼)

**ਦੋਹਿਰਾ।।**

ਆਦਿ ਗੁਰੂ ਜੀ ਨਮਸਕਾਰ ਕਰੋਂ ਦਏ ਕਰ ਠਾਨ।
ਮੰਦ ਭਾਗੀ ਬੁਧ ਹੀਨ ਹਾਂ ਮੈਂ ਮੂਰਖ ਅਗਿਆਨ।।

**ਪਉੜੀ**

ਮੈਂ ਮੂਰਖ ਅਗਿਆਨ ਗੁਰੂ ਜੀ ਕਿਰਪਾ ਕੀਜੈ।
ਸਤਿਗੁਰ ਨਾਨਕ ਦੇਵ ਮੁਹਿ ਹਰਿ ਜਸ ਦੀਜੈ।
ਗੁਰ ਅੰਗਦ ਜੀ ਅੰਗ ਤੇ ਹੋਏ ਪੂਰਨ ਗਿਆਨੀ।
ਅਮਰ ਦਾਸ ਰਚ ਬਾਵਲੀ ਤੀਰਥ ਇਸ਼ਨਾਨੀ।
ਰਾਮ ਦਾਸ ਤੀਰਥ ਠਟੇ ਮੁਕਤ ਕੇ ਦਾਨੀ।
ਗੁਰੂ ਅਰਜਨ ਗੁਰੂ ਗ੍ਰੰਥ ਰਚੇ ਮੀਠੀ ਗੁਰਬਾਣੀ। ।।੧।।
ਹਰਿ ਗੋਬਿੰਦ ਗੁਰ ਪਹਿਨ ਕੇ ਲਕ ਜੁਗ ਤਲਵਾਰੇ।
ਹਰਿ ਰਾਇ ਮੂਰਤ ਹਰੀ ਜੀਅ ਜੰਤ ਉਬਾਰੇ।
ਬਾਲ ਉਮਰ ਸਰੀ ਹਰਿ ਕ੍ਰਿਸ਼ਨ ਜੀ ਅਰਥ ਉਚਾਰੇ।
ਤੇਗ ਬਹਾਦਰ ਸਤਿਗੁਰੂ ਜੀ ਪਰਉਪਕਾਰੇ।
ਦਸਮ ਗੁਰੂ ਰਚ ਖਾਲਸਾ ਜੋਧੇ ਬਲਕਾਰੇ।
ਪੰਥ ਸਜਾਏ ਰੰਗੀਲੜਾ ਕਈ ਅਰਗਨ ਤਾਰੇ। ।।੨।।
ਇਹ ਵੀਹਵੀਂ ਸਦੀ 'ਚ ਵਰਤਿਆ ਜੋ ਘਲੂ ਘਾਰਾ।
ਹਾਲ ਦਸਾਂ ਕੁਝ ਬੀਤਿਆ ਹੋਇਆ ਜੋ ਕਾਰਾ।
ਸਿੰਘ ਜੁੜੇ ਕਮਰਾਜ ਦੇ ਹੋਇਆ ਹਠ ਭਾਰਾ।
ਮੌਤ ਵਿਆਹੀ ਸੂਰਿਆਂ ਨੇ ਮਾਰ ਹੁਲਾਰਾ।
ਜੋ ਹਾਲ ਮੈਂ ਦੇਖਿਆ ਸੋ ਗਾਵਾਂ ਸਾਰਾ।
ਕੂਚ ਬੁਲਾਇਆ ਖਾਲਸੇ ਮਨ ਗੁਰੂ ਪਿਆਰਾ। ।।੩।।

ਕਾਫ਼ਲਾ ਚਲਿਆ ਸਤਰਨੋ ਸਿੰਘ ਹੋਏ ਇਕਠੇ।
ਧੁਮ ਪਈ ਕਮਰਾਜ ਵਿੱਚ ਦਲ ਵੈਰੀ ਨਠੇ।
ਸਿੰਘ ਸਿੰਘ ਨੂੰ ਮਿਲ ਕੇ ਬੋਲ ਬੋਲਣ ਮਿਠੇ।
ਛੋਡ ਚਲੇ ਪਿਆਰੇ ਦੇਸ ਨੂੰ ਜਿਉਂ ਚਲਦੇ ਰੁਠੇ।
ਕਰ ਗਏ ਸੇਜਾਂ ਸਖਣੀਆਂ ਸਜ ਵਿਆਹੇ ਡਿਠੇ।
ਸੋਹਣੇ ਛੈਲ ਛਬੀਲੇ ਹੰਢਾਵਣ ਰੇਸ਼ਮ ਲਠੇ। ।।੪।।
ਰਾਤੋਂ ਰਾਤੀ ਤੁਰ ਪਏ ਸਿੰਘ ਕਰ ਕੇ ਤਿਆਰੀ।
ਕਤਕ ਦੁਵਾਦਸ ਜਾਣ ਲੇ ਦਿਨ ਮੰਗਲ ਵਾਰੀ।
ਸੰਮਤ ਬਿਕਰਮੀ ਚਾਰ ਸੀ ਤੇ ਦੋ ਹਜ਼ਾਰੀ।
ਜੰਗਲ ਰਸਤਿਉਂ ਤੁਰ ਪਏ ਸਿੰਘ ਕਰ ਹੁਸ਼ਿਆਰੀ।
ਰੋ ਰੋ ਬੱਚੇ ਵਿਲਕਦੇ ਕਰ ਆਵਾਜ਼ਾਰੀ।
ਵਾਹ ਵਾਹ ਚੋਜੀ ਪਾਤਸ਼ਾਹ ਤੇਰੀ ਖੇਲ ਨਿਆਰੀ। ।।੫।।
ਸ਼ੀਂਹ ਗਲੋਂ ਦੇ ਰਸਤਿਉਂ ਸਿੰਘ ਅਗੇ ਚਲੇ।
ਪੈਰੋਂ ਨੰਗੇ ਤੁਰਦੇ ਸੂਲਾਂ ਨੇ ਸਲੇ।
ਪਾਣੀ ਮੂਲ ਨਾ ਲਭਦਾ ਤਰਿਖ ਨੇ ਜਲੇ।
ਛੋਟੇ ਬੱਚੇ ਤੜਪਦੇ ਦੁਧ ਮਖਣ ਪਲੇ।
ਸਿਰ ਪਈਆਂ ਮੁਸੀਬਤਾਂ ਜਾਏ ਸੀਨਾ ਸਲੇ।
ਪਿਛੇ ਰਸਤਾ ਮੁਕਿਆ ਅਗੇ ਨੂੰ ਚਲੇ। ।।੬।।
ਅਗੇ ਕਾਫ਼ਲਾ ਵਧਿਆ ਜੂਹ ਬੁਙਨ ਆਈ।
ਉਪਰੋਂ ਚੰਦ ਸੀ ਚਮਕਿਆ ਹੋਈ ਰੁਸ਼ਨਾਈ।
ਨਜ਼ਰ ਮਾਰ ਕੇ ਵੇਖ ਰਹੇ ਸਨ ਸਿੰਘ ਸਿਪਾਹੀ।
ਅਚਨ ਚੇਤ ਸੀ ਤਕਿਆ ਕਿਸੀ ਦਿਤੀ ਦਿਖਾਈ।
ਸਰਦਾਰ ਸਿੰਘ ਜੀ ਸੰਤ ਨੇ ਸ਼ਹੀਦੀ ਪਾਈ।
ਦਰਸ਼ਨ ਜਾ ਕੇ ਪਾਇਆ ਸਿੰਘਾਂ ਨੇ ਭਾਈ। ।।੭।।
ਦਰਸ਼ਨ ਕਰ ਕੇ ਸੰਤ ਦਾ ਸਿੰਘ ਜਾਂਦੇ ਵਾਰੇ।
ਸ਼ਾਬਾ ਗੁਰ ਸੁਤ ਸਿੰਘ ਜੀ ਜਾਵਾਂ ਬਲਿਹਾਰੇ।
ਸਰਦਾਰ ਸਿੰਘ ਜੀ ਨਾਲ ਸਨ ਹੋ ਗੁਰੂ ਦੁਲਾਰੇ।
ਨੰਦ ਸਿੰਘ ਰੰਗੀਲ ਸਿੰਘ ਪੂਰਨ ਸਿੰਘ ਪਿਆਰੇ।
ਸੇਵਾ ਕਰਦੇ ਪੰਥ ਦੀ ਨਿਜ ਵਾਰੋ ਵਾਰੇ।
ਸ਼ਹੀਦੀ ਪਾ ਗਏ ਧਰਮ ਤੋਂ ਧੁੰਨ ਮਾਰ ਨਗਾਰੇ। ।।੮।।
ਕੂਚ ਬੁਲਾਇਆ ਕਾਫ਼ਲੇ ਰਾਤ ਅਰਧ ਬਤੀਤੀ।
ਰਸਤੇ ਵਿੱਚੋਂ ਵੈਰੀਆਂ ਨੇ ਕਰੀ ਅਨੀਤੀ।
ਅਚਨਚੇਤ ਹੀ ਜ਼ਾਲਮਾਂ ਨੇ ਮਾਰੀ ਸੀਟੀ।

ਕਿਰਪਾਲ ਸਿੰਘ ਘੇਰ ਕੇ ਦੌਲਤ ਖੁਸ ਲੀਤੀ।
ਬੇਸੁਧ ਕਰ ਕੇ ਛੱਡਿਆ ਖੋਟੀ ਕਰ ਨੀਤੀ। ।।੯।।
ਹਦੀ ਪੁਰੇ ਤੋਂ ਚਲ ਕੈ ਸੀ ਪੰਧ ਮੁਕਾਇਆ।
ਸੋਪਰ ਦਾ ਬਾਜ਼ਾਰ ਅਗੋਂ ਸੀ ਨੇੜੇ ਆਇਆ।
ਹੁਣ ਰਾਤ ਅੰਧੇਰੀ ਮੁਕ ਗਈ ਦਿਨ ਮੁਖ ਵਿਖਾਇਆ।
ਸੋਪਰ ਦੇ ਨਜ਼ਦੀਕ ਪਹੁੰਚ ਕੇ ਸੀ ਡੇਰਾ ਲਾਇਆ।
ਸ਼ੇਰ ਵਾਨੀ ਨੇ ਆਨ ਕੇ ਸੀ ਇਉਂ ਫੁਰਮਾਇਆ। ।।੧੦।।
ਸਿੰਘੋ ਮੂਲ ਨਾ ਘਾਬਰੋ ਬਚਨ ਸੁਣ ਲੋ ਮੇਰੇ।
ਉਹ ਪਾਕਸਤਾਨੀ ਗੁੰਡੇ ਨੇ ਜਿਨਾ ਪਾਏ ਝੇੜੇ।
ਫ਼ੌਜ ਹਿੰਦ ਦੀ ਖਾਲਸਾ ਜੀ ਪਹੁੰਚੀ ਨੇੜੇ।
ਉਨ੍ਹਾਂ ਵੈਰੀ ਦਲ ਨੂੰ ਮਾਰਨਾ, ਕੰਮ ਕਰਨ ਚੰਗੇਰੇ।
ਤੁਸੀਂ ਰੋਟੀ ਚਾਹ ਬਣਾ ਲਵੋ ਆਖੇ ਲਗ ਮੇਰੇ।
ਉਤੋਂ ਹੋਣੀ ਕੂਕਾਂ ਮਾਰਦੀ ਜਿਨੇ ਜੁਗ ਪਲਟੇਰੇ। ।।੧੧।।
ਸਿੰਘਾਂ ਨੇ ਫੁਰਮਾਇਆ ਤੂੰ ਬੜਾ ਸਿਆਣਾ।
ਤੂੰ ਕਾਂਗਰਸ ਦਾ ਆਦਮੀ ਤੇ ਕਦਰ ਦਾਨਾ।
ਮਨ ਲੈ ਸਾਡਾ ਆਖਿਆ ਨਾ ਕਰ ਅਟਕਾਨਾ।
ਰਸਤਾ ਸਾਨੂੰ ਦੇ ਦਿਓ ਸ੍ਰੀਨਗਰ ਜਾਣਾ।
ਓਦੋਂ ਵਿੱਚ ਸਨ ਵੇਖਦੇ ਲੀਗੀ ਬੇਈਮਾਨਾ।
ਉਨ੍ਹਾਂ ਖਬਰ ਪਹੁੰਚਾਈ ਆਣ ਕੇ ਜਾ ਵਿੱਚ ਸੰਗਰਾਮਾ।।੧੨।।
ਸਿੰਘਾਂ ਦਾ ਕਾਫਲਾ ਚਲਿਆ ਪੁਲ ਬਹਾਵੇ ਥਾਣੀ।
ਪੁਲੋਂ ਪਾਰ ਸੀ ਟਪ ਕੇ ਤੇ ਪੀਤਾ ਪਾਣੀ।
ਸਿੰਘ ਸਿੰਘ ਨੂੰ ਮਿਲ ਕੇ ਇਉਂ ਕਰਦੇ ਕਹਾਣੀ।
ਕਿਸ ਰਸਤਿਉਂ ਚਲੀਏ ਕਿਹੜੀ ਗਲ ਹੈ ਸਿਆਣੀ।
ਉਤੋਂ ਦਿਨ ਸੀ ਬੁਧਵਾਰ ਦਾ, ਤੇਰਾਂ ਕਤਿਕ ਜਾਣੀ।
ਵਕਤ ਸੀ ਸੁਲਾਹ ਸਵੇਰ ਦਾ, ਸਿੰਘ ਪੜ੍ਹਦੇ ਬਾਣੀ।।੧੩।।
ਸਿੰਘਾਂ ਅਗੇ ਬੈਠ ਕੇ ਇਹੁ ਮਤਾ ਪਕਾਇਆ।
ਸਿੰਘੋ ਸ਼ਹੀਦੀ ਪਾਣ ਦਾ ਅਜ ਵੇਲਾ ਆਇਆ।
ਜੋ ਦੇਸ਼ ਸੀ ਅਪਾਣਾ ਅਜ ਦਿਸੇ ਪਰਾਇਆ।
ਕਦਮ ਕਦਮ 'ਤੇ ਦਿਸਦਾ ਹੈ ਵੈਰੀ ਛਾਇਆ।
ਚਾਰੇ ਪਾਸੇ ਅਜ ਹੈ ਅੰਧੇਰਾ ਛਾਇਆ।
ਜਾਲਮਾਂ ਨੇ ਆਣ ਕੇ ਹੈ ਜ਼ੋਰ ਲਗਾਇਆ। ।।੧੪।।
ਅੱਗ ਦਾ ਭਾਂਬੜ ਬਲਦਾ ਹੈ ਚਾਰ ਚੁਫੇਰੇ।
ਜਾਈਏ ਕਿਸੇ ਤਰਫ ਨੂੰ ਹੁਣ ਵਕਤ ਨਾ ਨੇੜੇ।

ਝਬਦੇ ਕਰ ਲੋ ਤਿਆਰੀਆਂ ਕੰਮ ਨਾ ਸੋਚਾਂ ਕੇਰੇ।
ਚਲ ਵੈਰੀ ਨੂੰ ਮਾਰ ਲੋ ਜਿਉਂ ਬਾਜ ਬਟੇਰੇ।
ਨਹੀਂ ਤੇ ਪਾ ਲੋ ਸ਼ਹੀਦੀਆਂ ਅਜ ਦਿਨ ਭਲੇਰੇ।
ਹਸ ਹਸ ਕੇ ਹੁਣ ਮੌਤ ਨਾਲ ਲੈ ਲੈਨੇ ਫੇਰੇ। ।।੧੫।।
ਅਗੇ ਵਧਾ ਕੇ ਚਲੀਏ ਨਹੀਂ ਦੇਰ ਲਗਾਓ
ਪਟਨ ਦੇ ਨਜ਼ਦੀਕ ਪਹੁੰਚ ਕੇ ਡੇਰੇ ਲਾਓ।
ਕਾਹਨੂੰ ਸੋਚਾਂ ਕਰ ਰਹੇ ਅਗੇ ਵਧਦੇ ਜਾਓ।
ਚਲ ਕੇ ਵਿੱਚ ਮੈਦਾਨ ਦੇ ਰਣ ਮੌਤ ਵਿਆਹੋ।
ਬ੍ਰਿਹੁੰ ਵਿਛੁੰਨੀ ਮੌਤੜੀ, ਗਲ ਵਕੜੀ ਪਾਓ।
ਮਰਨੇ ਡਰੋ ਨਾ ਖਾਲਸਾ ਨਾਹੀ ਘਬਰਾਓ। ।।੧੬।।
ਅਗੇ ਵਧਿਆ ਕਾਫਲਾ ਖੇਤਾਂ ਸਨ ਮਲੀਆਂ।
ਇਕੱਠ ਪੰਜ ਹਜ਼ਾਰ ਦਾ ਵਹੀਰਾਂ ਚਲੀਆਂ।
ਉਹ ਮਾਂ ਪਿਓ ਦੀਆਂ, ਜਾਈਆਂ ਚੰਬੇ ਦੀਆਂ ਕਲੀਆਂ।
ਗੋਦੀ ਲਾਡ ਲਡਾਇਆ ਦੁਧ ਮਖਣ ਪਲੀਆਂ।
ਪੈਰੀਂ ਛਾਲੇ ਡਲ੍ਹਕਦੇ, ਤੇ ਦੁਖਨ ਤਲੀਆਂ।
ਭਾਣਾ ਮਨ ਅਕਾਲ ਦਾ ਛੋਡ ਦੇਸ ਨੂੰ ਚਲੀਆਂ। ।।੧੭।।
ਅਕਾਸ਼ੋਂ ਤਾਰੇ ਟੁਟਦੇ ਸੀ ਨਜ਼ਰੀ ਆਏ।
ਪ੍ਰਿਥਵੀ ਉਤੇ ਆ ਗਿਰੇ ਲੋਕੀਂ ਘਬਰਾਏ।
ਵੇਖਾਂ ਮੇਰਾ ਸਤਿਗੁਰੂ ਕੀ ਚੋਜ ਦਿਖਾਏ।
ਖੇੜਾ ਵੇਖਿਆ ਰੋਂਵਦਾ ਗ਼ਮੀ ਮੁਸਕਰਾਏ।
ਨਿਕੀਆਂ ਨਿਕੀਆਂ ਕਿਣਕੀਆਂ ਇੰਦਰ ਵਰਸਾਏ।
ਦਰਦੀ ਅਗੇ ਵੇਖ ਲੈ ਗੁਰ ਚਮਕ ਦਿਖਾਏ। ।।੧੮।।
ਭਾਣਾ ਵਰਤਿਆ ਇੰਦਰ ਤੇ ਇੰਦਰ ਘਬਰਾਇਆ।
ਭਾਣਾ ਵਰਤਿਆ ਚੰਦ ਤੇ ਕਲੰਕ ਲਗਾਇਆ।
ਧਾਵੀ ਰਾਵਣ ਮਾਰਿਆ ਲੰਕ ਛੋਡ ਸਮਾਇਆ।
ਭਾਣਾ ਵਰਤਿਆ ਕੰਸ ਤੇ ਕੇਸੋਂ ਪਟਕਾਇਆ।
ਭਾਣਾ ਵਰਤਿਆ ਸਿੰਘਾਂ ਤੇ ਹੱਸ ਹੱਸ ਨਨਾਇਆ।।੧੯।।
ਅਗੇ ਚਲ ਕੇ ਵੇਖ ਲੈ ਕੀ ਹੋਣ ਨਜ਼ਾਰੇ।
ਇੰਦਰ ਬ੍ਰਹਮਾਂ ਦੇਵ ਅਰਸ਼ ਤੋਂ ਨਜ਼ਰਾਂ ਮਾਰੇ।
ਵੇਖਾਂ ਸਤਿਗੁਰ ਸਿੰਘ ਕਿਸ ਤਰਾਂ ਹੋਣ ਨਿਛਾਰੇ।
ਗਡੀਆਂ ਨਜ਼ਰੀਂ ਆਈਆਂ ਪਏ ਵੇਖਣ ਸਾਰੇ।
ਸੜਕ ਉਤੇ ਪਚੁੰਕ ਕੇ ਸਿੰ ਬੋਲੇ ਜੈਕਾਰੇ।
ਲਗਿਆ ਆਣ ਮੁਕਾਬਲਾ ਦਲ ਵੈਰੀ ਹਾਰੇ। ।।੨੦।।

ਗਡੀਓਂ ਵੈਰੀ ਉਤੁਰ ਕੇ ਸੀ ਨੇੜੇ ਆਏ।
ਸੀ ਠਾਹ ਠਾਹ ਗੋਲੀ ਚਲਦੀ ਦੁਹੀ ਪਾਸੀਂ ਧਾਏ।
ਸਿੰਘਾਂ ਹਲਾ ਬੋਲਤਾ ਵੈਰੀ ਘਬਰਾਏ।
ਪਹਿਲੀ ਵਾਰੀ ਖਾਲਸੇ ਅਠਿ ਮਾਰ ਮੁਕਾਏ।
ਗਡੀਆਂ ਵਿੱਚੋਂ ਕਢ ਜਿਉਂ ਬਕਰੇ ਝਟਕਾਏ।
ਉਹ ਗਡੀਆਂ ਵਾਪਸ ਲੈ ਗਏ ਸੰਗਰਾਮੇ ਜਾਏ। ।।੨੧।।
ਓਨ ਜਾ ਕੇ ਹਾਲ ਸੁਣਾਇਆ ਦਲ ਸਿੰਘਾਂ ਆਇਆ।
ਉਨ੍ਹਾਂ ਪਲਟਨ ਸਾਡੀ ਘਾਤ ਕਰ ਬਹੁ ਜ਼ੋਰ ਦਿਖਾਇਆ।
ਤੁਸੀਂ ਮਦਦ ਹੋਰ ਮੰਗਵਾ ਲਵੋ ਉਨ੍ਹਾਂ ਇਉਂ ਫੁਰਮਾਇਆ।
ਇਧਰੋਂ ਸਿੰਘਾਂ ਸੋਚ ਕੇ ਇਹ ਮਤਾ ਪਕਾਇਆ।
ਕਠੇ ਸਾਰੇ ਹੋ ਜਾਓ ਸੀ ਸ਼ੁਕਰ ਮਨਾਇਆ।
ਸਿੰਘੋ ਸ਼ਹੀਦੀ ਪਾਣ ਦਾ ਹੁਣ ਵੇਲਾ ਆਇਆ। ।।੨੨।।
ਅਸਾਂ ਭਾਣਾ ਗੁਰੂ ਦਾ ਮੰਨਣਾ ਸਿਰ ਮਥੇ ਧਰ ਕੇ।
ਪੰਥ ਨੂੰ ਜ਼ਿੰਦਾ ਰਖਣਾ ਜੀਵਾਂਗੇ ਮਰ ਕੇ।
ਸਾਡੀ ਫਤਹਿ ਜਗ ਵਿੱਚ ਹੋ ਜਾਊ, ਭਵ ਸਾਗਰ ਤਰ ਕੇ।
ਦੇਸ਼ ਤੋਂ ਪਾ ਲਉ ਸ਼ਹੀਦੀਆਂ ਹੋ ਅਗੇ ਲੜ ਕੇ।
ਸਿੰਘਾਂ ਮੋਰਚੇ ਡਾਹ ਦਿਤੇ ਬਾਣੀ ਨੂੰ ਪੜ੍ਹ ਕੇ।
ਸਿੰਘ ਚੋਣਵੇਂ ਅਗੇ ਲਾ ਦਿਤੇ ਅਰਦਾਸਾ ਕਰ ਕੇ। ।।੨੩।।
ਸਿੰਘ ਆਸ ਗੁਰੂ ਦੀ ਧਾਰ ਕੇ ਹੋਏ ਕਠੇ ਸਾਰੇ।
ਫੜ ਟੋਪੀਦਾਰ ਬੰਦੂਕਾਂ ਨੂੰ ਹੋਰ ਖੜਗ ਕਟਾਰੇ।
ਮੀਲ ਤੋਂ ਵੈਰੀ ਬੈਠ ਕੇ ਪਿਆ ਗੋਲੀ ਮਾਰੇ।
ਗੁਰਬਾਣੀ ਪੜ੍ਹ ਸਿੰਘਾਂ ਨੇ ਮਾਰੇ ਲਲਕਾਰੇ।
ਦੁਸ਼ਮਣ ਸ਼ਸਤਰ-ਬੱਧ ਸੀ ਸਿੰਘ ਬੇਹਥਿਆਰੇ।
ਇਕ ਰਖ ਗੁਰੂ ਦਾ ਆਸਰਾ ਸਿੰਘ ਗਜੇ ਸਾਰੇ। ।।੨੪।।
ਇਤਰੇ ਚਿਰ ਨੂੰ ਹੋਰ ਸੀ ਇਕ ਪਲਟਨ ਆਈ।
ਸੀ ਗੋਲੀ ਸ਼ੂੰ ਸ਼ੂੰ ਚਲਦੀ ਦੁਵੱਲੀ ਸ਼ਾਹੀ।
ਹੋ ਮੂਹਰੇ ਖੜੇ ਸਰਦਾਰ ਸਨ ਕਰ ਕੇ ਤਕੜਾਈ।
ਉਨ੍ਹਾਂ ਦੂਜਾ ਹੱਲਾ ਰੋਕਿਆ ਅਗੇ ਕਰ ਧਾਈ।
ਸਾਧੂ ਸਿੰਘ ਜੀ ਗਾਡ ਸੀ ਭਾਗ ਸਿੰਘ ਸਿਪਾਹੀ।
ਚਰਨ ਸਿੰਘ ਜੀ ਸੂਰਮਾਂ ਈਸ਼ਰ ਸਿੰਘ ਭਾਈ। ।।੨੫।।
ਅਰਜਨ ਸਿੰਘ ਜਸਵੰਤ ਸਿੰਘ ਕਿਰਪਾਲ ਜੀ ਸੂਰੇ।
ਭੋਲਾ ਸਿੰਘ ਸਨਮੁਖ ਸਿੰਘ ਹੋ ਲੜਦੇ ਮੂਹਰੇ।
ਖਿਚ ਕਿਰਪਾਨਾਂ ਮਿਆਨ 'ਚੋਂ ਦੁਸ਼ਟ ਮਾਰੇ ਕੂਰੇ।

ਕਟ ਕਟ ਵੈਰੀ ਮਾਰਤੇ ਜਿਉਂ ਖੇਤਾਂ ਬੂਰੇ।
ਬੀਰ ਬਹਾਦਰ ਖਾਲਸਾ ਹੀਰੇ ਕੋਹ ਨੂਰੇ।
ਲੈਣ ਅਕਾਸ਼ ਉਡਾਰੀਆਂ ਸਾ ਜਿਉਂ ਤੂਰੇ। ।।੨੬।।
ਸਿੰਘਣੀਆਂ ਦਸਤਾਰਾਂ ਸਨ ਸੀਸ ਸਜਾਈਆਂ।
ਸ੍ਰੀ ਸਾਹਿਬਾਂ ਖਿਚ ਕੇ ਸਨ ਰਣ ਵਿੱਚ ਆਈਆਂ।
'ਤੇਰਾ ਭਾਣਾਂ ਮੀਠਾ ਲਾਗੇ' ਹੇ ਸਚੇ ਸਾਈਆਂ।
ਮਖਮਲ ਰੇਸ਼ਮ ਕਪੜੇ ਡਿਠੀਆਂ ਸਜ ਵਿਆਹੀਆਂ।
ਓਹ ਹਸ ਹਸ ਮੰਗਨ ਗੋਲੀਆਂ ਹੂਰਾਂ ਸ਼ਰਮਾਈਆਂ।
ਧਰਮ ਤੋਂ ਸ਼ਹੀਦੀ ਪਾ ਗਈਆਂ ਸਚ ਖੰਡ ਸਮਾਈਆਂ।
।।੨੭।।
ਮਚਿਆ ਜੁਧ ਜਮਸਾਣ ਦਾ ਲੋਥਾਂ ਤੇ ਚੜੀਆਂ।
ਇੰਦਰ ਰਾਜੇ ਅਰਸ਼ ਤੋਂ ਸਨ ਵਰੀਆਂ ਝੜੀਆਂ।
ਸਿੰਘਾਂ ਮਲਿਆ ਸਚ ਖੰਡ ਮੁਗਲਾਂ ਨੇ ਮੜੀਆਂ।
ਅਸ਼ ਅਸ਼ ਕਰਦੇ ਦੇਵਤੇ ਧੰਨ ਮਾਵਾਂ ਜਾਣੀਆਂ।
ਜਲ ਛਕਾਵਣ ਸਿੰਘਣੀਆਂ ਸੇਵਾ ਵਿੱਚ ਜੁੜੀਆਂ।
ਮੁੜ ਵੀਰਾਂ ਦੀਆ ਜੋੜੀਆਂ ਨਹੀਂ ਵੇੜ੍ਹੇ ਵੜੀਆਂ। ।।੨੮।।
ਗੋਲੀ ਵਜਦੀ ਸਿੰਘ ਨੂੰ ਸਿੰਘ ਦੂਜੀ ਮੰਗੇ।
ਵੇਖਣ ਵਾਲੇ ਵੇਖ ਕੇ ਸਨ ਰਹਿ ਗਏ ਦੰਗੇ।
ਦੰਗਾ ਸਿੰਘਾਂ ਜਾਤ ਹੈ ਸਤਿਗੁਰ ਤੋਂ ਮੰਗੇ।
ਛਬੀਲ ਸਿੰਘ ਸਰਦਾਰ ਨੇ ਕੀਤੇ ਕੰਮ ਚੰਗੇ।
ਗੋਲੀ ਵਜੀ ਬਾਹ 'ਤੇ ਓਹ ਮੂਲ ਨਾ ਸੰਗੇ।
ਜਾ ਕੇ ਮਿਲਿਆ ਜੋਤ ਸੰਗ ਪਾਏ ਫਲ ਮੰਗੇ। ।।੨੯।।
ਮਾਨ ਸਿੰਘ ਟੌਂਗ ਮੂਲੀਆ ਬਡ ਬੀਰ ਅਕਾਲੀ।
ਵੈਰੀ ਦਲ ਨੂੰ ਵੇਖ ਕੇ ਮੁੜ ਚੜ ਗਈ ਲਾਲੀ।
ਕਡ ਕਿਰਪਾਨ ਮਿਆਨ 'ਚੋਂ ਜੁੜੇ ਜਿਉਂ ਕਾਲੀ।
ਕਟ ਕਟ ਵੈਰੀ ਧਰ ਸੁਟੇ ਕਰ ਹੂਲ ਕਰਾਲੀ।
ਭਾਜੜ ਪਾਈ ਦੁਸ਼ਮਨਾਂ ਰਣ ਛਡ ਗਏ ਖਾਲੀ।
ਰਖਿਆ ਕਰੇ ਸਤਿਗੁਰੂ ਜੀ ਜੋ ਪੰਥ ਦਾ ਵਾਲੀ। ।।੩੦।।
ਸੁਲੱਖਣ ਸਿੰਘ ਕਪੂਰ ਸਿੰਘ ਪਾਤੂਸੋ ਵੀਰੇ।
ਪਰਖੇ ਜੰਗ ਮੈਦਾਨ ਵਿੱਚ ਵਡ ਮੁਲੇ ਹੀਰੇ।
ਚੰਡੀ ਕਢ ਮਿਆਨ 'ਚੋਂ ਦਲ ਵੈਰੀ ਚੀਰੇ।
ਹਸ ਹਸ ਪੀਂਦੇ ਮੌਤ ਨੂੰ ਜਿਉਂ ਮਛਲੀ ਨੀਰੇ।
ਬਲ ਬਖਸ਼ੋ ਸਤਿਗੁਰੂ ਜੀ ਅਸੀਂ ਤੇਰੇ ਕੀਰੇ।

ਪ੍ਰੀਤ ਨਿਭ੍ਹਾਵੇ ਸਤਿਗੁਰੂ ਜਿਉਂ ਰਾਂਝਾ ਹੀਰੇ। ।।੩੧।।
ਮੋਹਿਨ ਸਿੰਘ ਦਲੀਪ ਸਿੰਘ ਹੋ ਅਗੇ ਲੜਦੇ।
ਚਮਨ ਦੇ ਉਹ ਸੂਰਮੇ ਦਲ ਵੈਰੀ ਸੜਦੇ।
ਦੇਵਤੇ ਲੈ ਬਿਬਾਣ ਨੂੰ ਪਏ ਮਖਮਲ ਜੜਦੇ।
ਸਿੰਘ ਜੂਝਦੇ ਵੇਖ ਕੇ ਦੇਵ ਹਸ ਹਸ ਖਿੜਦੇ।
ਲੋਚਨ ਸਿੰਘ ਜੀ ਟੈਲ ਸਿੰਘ ਲਾਹ ਵੈਰੀ ਪੜਦੇ।
ਪਾ ਗਏ ਵੀਰ ਸ਼ਹੀਦੀਆਂ ਭਵ ਸਾਗਰ ਤਰਦੇ। ।।੩੨।।
ਗੰਗਾ ਸਿੰਘ ਜੀ ਸੂਰਮਾ ਜੋਧਾ ਬਲਕਾਰੀ।
ਅੜਿਆ ਵੈਰੀ ਸਾਹਮਣੇ ਫੜ ਤੇਗ ਕਟਾਰੀ।
ਆਸਾ ਸਿੰਘ ਕਲਿਆਣ ਸਿੰਘ ਆ ਖੜੇ ਅਗਾਰੀ।
ਵੈਰੀ ਦਲ ਨੂੰ ਘੇਰਿਆ ਕਰ ਤੇਜ਼ ਅਗਾਰੀ।
ਦੁਸ਼ਮਨ ਅੜੇ ਨਾ ਸਾਹਮਣੇ ਹਥ ਤੇਗ ਸੰਭਾਰੀ।
ਪਾ ਗਏ ਵੀਰ ਸ਼ਹੀਦੀਆਂ ਨਿਜ ਵਾਰੋ ਵਾਰੀ। ।।੩੩।।
ਸਿੰਘ ਲੜਦੇ ਵੇਖ ਕੇ ਸੂਰਜ ਸ਼ਰਮਾਵੇ।
ਚੰਦਰ ਦੇਵਤਾ ਅਰਸ਼ ਤੋਂ ਕਣੀਆਂ ਵਰਸਾਵੇ।
ਜੋਧ ਸਿਘ ਜੀ ਰਾਵਲ ਪੁਰੀ ਵੈਰੀ ਦਲ ਘਾਵੇ।
ਜੋਗਿੰਦਰ ਸਿੰਘ ਜੀ ਰਾਮ ਜੰਗਾ ਲੈ ਅਗੇ ਡਾਹਵੇ।
ਕਾਂ-ਗਿਧ ਪਕੜੇ ਕਰ ਵਿੱਚ ਜੋਗਣ ਪਈ ਖਾਵੇ। ।।੩੪।।
ਕਢਣ ਕਿਰਪਾਨਾਂ ਮਿਆਨ 'ਚੋਂ ਸਿੰਘ ਪਿਛੇ ਦੋੜਨ।
ਕੁਦ ਕੁਦ ਛਾਲਾਂ ਮਾਰਦੇ ਸਿਰ ਵੈਰੀ ਫੋੜਨ।
ਚੰਡੀ ਦਰਸ਼ਨ ਪਾਏ ਕੇ ਵੈਰੀ ਬਲ ਛੋੜਨ।
ਤੁਛ ਮੁਛ ਤਲਵਾਰ ਕਰ ਪਾਜੀ ਮੂੰਹ ਮੋੜਨ।
ਸੱਚ ਖੰਡ ਉਤਰੇ ਸੰਤ ਜਨ ਸਿੰਘਾਂ ਨੂੰ ਲੋੜਨ।
ਵੈਰੀ ਅੜੇ ਨਾ ਸਾਹਮਣੇ ਪਿਛੇ ਨੂੰ ਦੋੜਨ। ।।੩੫।।
ਪ੍ਰੀਤ ਨਿਭ੍ਹਾਉ ਸਤਿਗੁਰੂ ਸਿੰਘਾਂ ਦੀ ਪੂਰ।
ਜਗ ਵਿੱਚ ਪ੍ਰਗਟ ਜਸ ਹੋਇ ਜਿਉਂ ਚਮਕੇ ਨੂਰੀ।
ਸੁਖ ਨੂੰ ਲੋਕੀਂ ਤਰਸਦੇ ਸਿੰਘ ਮੰਗਦੇ ਸੂਰੀ।
ਗੁਰੂ ਸਚੇ ਦੇ ਖਾਲਸੇ ਜਾ ਮਿਲੇ ਹਜ਼ੂਰੀ।
ਪ੍ਰੀਤ ਸ਼ਹੀਦਾਂ ਸਚੀ ਹੈ ਹੋਰ ਪ੍ਰੀਤ ਕੂਰੀ।
ਅਮਰ ਸ਼ਹੀਦੀ ਖਾਲਸੇ ਵੈਰੀ ਹੋਇ ਮੂਰੀ। ।।੩੬।।
ਕੁਲਵੰਤ ਸਿੰਘ ਬਲਵੰਤ ਸਿੰਘ ਚੋਰਾਲੀ ਘੁੰਡ ਭਾਈ।
ਲਸ਼ਕਨ ਹਥ ਵਿੱਚ ਚੰਡੀਆਂ ਚਮਕੇ ਰੁਸ਼ਨਾਈ।
ਹੱਸ ਹੱਸ ਕੇ ਕਾਲ ਨਾਲ ਉਨ੍ਹਾਂ ਪ੍ਰੀਤ ਲਗਾਈ।

ਘੋੜੇ ਚੜ ਕੇ ਘੁੰਮਦੇ ਕਰ ਸੂਰਮਤਾਈ।
ਹਠੀਏ ਦੋਵੇਂ ਸੂਰਮੇਂ ਕੰਮ ਕਰਨ ਦਨਾਈ।
'ਦਰਦੀ' ਬਲ ਬਲ ਜਾਂਵਦਾ ਸੂਰੇ ਗੁਰ ਭਾਈ। ।।੩੭।।
ਚਕ ਦਾ ਦਰਸ਼ਨ ਸਿੰਘ ਜੀ ਬੋਲੇ ਜੈਕਾਰੇ।
ਆਵੋ ਅਣਖੀ ਸੂਰਿਓ ਮਾਰੋ ਕਿਲਕਾਰੇ।
ਟੁਟ ਕੇ ਪੈ ਗਏ ਸੂਰਮੇਂ ਫੜ ਖੜਗ ਕਟਾਰੇ।
ਭੁਖਿਆਂ ਬਾਜਾਂ ਵਾਂਗ ਜਿਉਂ ਚਿੜੀਆਂ ਦੇ ਡਾਰੇ।
ਸ਼ੇਰ ਸੁਤਾ ਜਿਉਂ ਉਠਿਆ ਆਜੜ ਦੇ ਬਾਰੇ।
ਤਿਉਂ ਵੈਰੀ ਨੂੰ ਦਸਿਆ ਕਰ ਹੱਥ ਕਰਾਰੇ। ।।੩੮।।
ਕਿਰਪਾਲ ਸਿੰਘ ਜੀ ਭਟਪੁਰੀ ਦਲ ਸਿੰਘਾਂ ਬਟੋਰੇ।
ਕਢ ਕੇ ਤੇਗ ਮਿਆਨ 'ਚੋਂ ਚੜ੍ਹ ਅਸਵ ਤੇ ਦੌੜੇ।
ਝਪਟੇ ਵਾਂਗੂ ਬਾਜ ਦੇ ਦਲ ਵੈਰੀ ਤੋੜੇ।
ਹਿਰਸਾਂ ਤਜ ਕੇ ਸਿੰਘ ਜੀ ਚੜੇ ਮੌਤ ਦੇ ਘੋੜੇ।
ਕਰ ਦਿਓ ਸੇਜਾਂ ਸਖਣੀਆਂ ਲਾ ਵੈਰੀ ਤੋੜੇ।
ਰਫਲਾਂ ਖੋਹ ਕੇ ਉਨ੍ਹਾਂ ਤੋਂ ਮਾਰੇ ਕਰ ਕੋੜੇ। ।।੩੯।।
ਕਰਮਾਂ ਵਾਲੇ ਸਿੰਘ ਸੀ ਲਾ ਰਹੇ ਉਡਾਰੀ।
ਧਰਮ ਜੁਧ ਦਾ ਸਮਾਂ ਵੇਖ ਛਿੜਿਆ ਜੰਗ ਭਾਰੀ।
ਨਦੀ ਖੂਨ ਸੀ ਵਗ ਰਹੀ ਜਿਉਂ ਮਟ ਨੀਲਾਰੀ।
ਸਜ ਵਿਆਹੀ ਸੁਹਾਗਨੇ ਜਿਉਂ ਚੁਨੀ ਖਲਾਰੀ।
ਜੁਝੇ ਜੰਗ ਮੈਦਾਨ ਵਿੱਚ ਜੋਧੇ ਬਲ ਕਾਰੀ।
ਵਾਹ ਵਾਹ ਕਰ ਕੈਲਾਸ਼ ਤੋਂ ਸ਼ਿਵ ਖੋਲੀ ਤਾਰੀ। ।।੪੦।।
ਉਹ ਆਸ਼ਕ ਸਚੇ ਰੱਬ ਦੇ ਜਿੰਨਾਂ ਪੰਧ ਮੁਕਾਏ।
ਛੋਟੇ ਨਿਆਣੇ ਬੱਚੇ ਸਨ ਮਾਵਾਂ ਨੇ ਕੁਹਾਏ।
ਟੋਟੇ ਟੋਟੇ ਕਰ ਕੇ ਗੋਦਾਂ ਵਿੱਚ ਪਾਏ।
ਭਰ ਕੇ ਖਪਰ ਖੂੰਨ ਦਾ ਜੋਗਣ ਲੈ ਆਏ।
ਨਾਰਦ ਲੈ ਸਤਾਰ ਨੂੰ ਆ ਨਿਰਤ ਕਰਾਏ।
ਖਾਲੀ ਘੋੜੇ ਹਿੰਣਕਦੇ ਸਿੰਘ ਛੋਡ ਸਮਾਏ। ।।੪੧।।
ਅਗੇ ਵਧ ਕੇ ਖਾਲਸੇ ਨੇ ਮਾਰਿਆ ਤਾਨ੍ਹਾਂ।
ਪਾਕਿਸਤਾਨੀ ਗੁੰਡਿਓ ਅਸਾਂ ਮਾਰ ਮੁਕਾਨਾਂ।
ਅਗੇ ਜਾਣ ਨਾ ਦਿਆਂਗੇ ਹੋ ਕੇ ਕੁਰਬਾਨਾਂ।
ਪਿਛੇ ਹਟ ਜਾਓ ਪਾਜੀਓ ਅਗੇ ਨਹੀਂ ਆਣਾਂ।
ਗਰੀਬਾਂ ਨੂੰ ਹੋ ਮਾਰਦੇ ਵਡੇ ਬੇ-ਈਮਾਨਾਂ।
ਕੁਰਬਾਨੀ ਕਰ ਬੁਲਗਾਮ ਵਿੱਚ ਅਸਾਂ ਦੇਸ ਬਚਾਨਾਂ।।੪੨।।

ਸਾਧੂ ਸ੍ਰਿਘ ਜੀ ਸਤਰਨੇ ਸ਼ਹੀਦੀ ਪਾਈ।
ਮੂਹਰੇ ਵਾਲੇ ਸਿੰਘ ਮਿਲੇ ਭੀ ਉਸ ਨੂੰ ਜਾਈ।
ਅਕਾਸ਼ੀ ਤਾਰੇ ਟੁਟ ਗਏ ਧਧਰ ਵਿੱਚ ਧਸਾਈ।
ਭਰ ਭਰ ਖਪਰ ਖੂਨ ਦਾ ਜੋਗਣ ਲੈ ਆਈ।
ਨਾਰਦ ਨਚਿਆ ਖੁਸ਼ੀ ਹੋਇ ਉਸ ਮਨ ਆਈ।
ਵੇਖਣ ਰਣ ਵਿੱਚ ਆਇਆ ਸਿੰਘਾਂ ਦੀ ਧਾਈ। ।।੪੩।।
ਚੌਤਰਫੋਂ ਸੀ ਵੈਰੀਆਂ ਨੇ ਟਿਬੀਆਂ ਮਲੀਆ।
ਵੀਰਾਂ ਦੀਆਂ ਜੋੜੀਆਂ ਭੈਣਾਂ ਸੰਗ ਚਲੀਆਂ।
ਨਦੀ ਜੇਹਲਮ ਨੂੰ ਆਣ ਕੇ ਸਨ ਰੂਹਾਂ ਮਿਲੀਆਂ।
ਕੁਦ ਕੁਦ ਛਾਲਾਂ ਮਾਰੀਆਂ ਹੱਥ ਜੋੜ ਕੇ ਚਲੀਆਂ।
ਸਿੰਘਣੀਆਂ ਜੇਹਲਮ ਦੀਆਂ ਭਰ ਦਿੱਤੀਆਂ ਗਲੀਆਂ।
ਕਰਮਾਂ ਵਾਲੀਆਂ ਰੂਹਾਂ ਸੀ ਸਚ ਖੰਡ ਨੂੰ ਚਲੀਆਂ। ।।੪੪।।
ਹਰਨਾਮ ਸਿੰਘ ਜੀ ਵਾਂ ਪੂਰੀ ਸੂਰੇ ਬਡ ਭਾਈ।
ਨਰਸਰੀ ਦੇ ਵਿੱਚ ਵੈਰੀਆਂ ਗਦਰ ਮਚਾਈ।
ਹਰਨਾਮ ਸਿੰਘ ਜੀ ਆ ਗਏ ਸੀ ਓਸੀ ਜਾਈ।
ਜੀਵਨ ਸਿੰਘ ਸਰਦਾਰ ਭੀ ਪਹੁੰਚੇ ਉਥੇ ਆਈ।
ਵੈਰੀ ਗੋਲੀਆਂ ਮਾਰੀਆਂ, ਦੋਹਾਂ ਛਾਤੀ ਡਾਹੀ।
ਪਾ ਗਏ ਵੀਰ ਸ਼ਹੀਦੀਆਂ ਜਗ ਜੈ ਜੈ ਗਾਈ। ।।੪੫।।
ਜੇਹਲਮ ਨਦੀ ਵਗ ਰਹੀ ਸੀ ਵਗਦੀ ਸੁਕੀ।
ਠਾਠਾਂ ਮਾਰ ਕੇ ਚਲਦੀ ਸੀ ਚਲਦੀ ਰੁਕੀ।
ਅਚਨਚੇਤ ਉਹ ਬੈਠੀ ਸੀ ਕਿਸੀ ਮਾਰੀ ਮੁਕੀ।
ਮੁਕੀ ਮਾਰ ਸ਼ਹੀਦਾਂ ਨੇ ਉਹ ਕੀਤੀ ਦੁਖੀ।
ਅੱਖਾਂ ਖੋਹਲ ਕੇ ਤਕਿਆ ਸੀ ਗੁਰ ਕੀ ਸਿਖੀ।
ਸਿੰਘਾਂ ਤਕ ਦੁਖ ਭੁਲਿਆ ਫਿਰ ਹੋਈ ਸੁਖੀ। ।।੪੬।।
ਜਲ ਦੇਵਤਾ ਉਠਿਆ ਉਸ ਦਿੱਤਾ ਆਦਰ।
ਸ਼ਾਬਾ ਗੁਰ ਸੁਤ ਖਲਸਾ ਤੁਸੀਂ ਬੜੇ ਬਹਾਦਰ।
ਲੋਥਾਂ ਜਾਲ ਵਿਛਾਇਆ ਜਿਉਂ ਵਿਛੀ ਚਾਦਰ।
ਹਮਲਾ ਮਾਰੋ ਖਾਲਸਾ ਜਿਉਂ ਮਾਰਿਆ ਨਾਦਰ।
ਜਿਤੋ ਦੇਸ ਖਾਲਸਾ ਬਣ ਬੀਰ ਬਹਾਦਰ।
ਬਖਸ਼ਸ਼ ਕਰੇ ਸਤਿਗੁਰੂ ਕਰਣੀ ਦਾ ਕਾਦਰ। ।।੪੭।।
ਛੋਟੇ ਬੱਚੇ ਬੀਬੀਆਂ ਸ਼ਹੀਦੀ ਪਾਈ।
ਉਧਰ ਛਾਲਾਂ ਮਾਰਦੇ ਸਨ ਛੋਟੇ ਭਾਈ।
ਵੇਖਣ ਵਾਲੇ ਵੇਖਦੇ ਕੁਦਰਤ ਇਲਾਹੀ।

ਪੁਛ ਲੋ ਜੇਹਲਮ ਨਦੀ ਤੋਂ ਕਰ ਕੇ ਅਗਵਾਈ।
ਦਇਆ ਸਿੰਘ ਜੀ ਮਾਂਡਨਾ ਇਉਂ ਆਖ ਸੁਣਾਈ।
ਮੁੜ ਪਿੰਜਰੇ ਨਹੀਂ ਆਵਣ ਪੰਛੀ ਉੱਡ ਜਾਈ। ।੪੮।।
ਅਗੇ ਦਾ ਕੁਝ ਹਾਲ ਦਸਾਂ ਜੋ ਬੀਤੇ ਕਾਰੇ।
ਸੋਪਰ ਤੋਂ ਵਾਪਸ ਆਏ ਕੁਝ ਸਿੰਘ ਵਿਚਾਰੇ।
ਪੀਤੇ ਸ਼ਹੀਦੀ ਜਾਪ ਜਿਸ ਤਰਾਂ ਉਨ੍ਹਾਂ ਪਿਆਰੇ।
ਪਾਪੀ ਜ਼ਾਲਮ ਨੇ ਕੀਤੇ ਜੋ ਹਤਿਆ ਕਾਰੇ।
ਸਾੜੇ ਡੰਗੀ ਵਚੇ ਵਿੱਚ ਸਿੰਘ ਬਹੁਤ ਸਾਰੇ।
ਯਾਗ ਬੁਗ ਵਿੱਚ ਹੋਇ ਕਈ ਸੀ ਜਲ ਅੰਗਿਆਰੇ।।੪੯।।
ਯਾਗ ਬੁਗ ਦੇ ਸ਼ਹੀਦਾਂ ਦੇ ਕੁਝ ਦਸਾਂ ਹਾਲੇ।
ਗਿਆਨ ਸਿੰਘ ਜੀ ਸਾਲਤੇ ਜ਼ਿੰਦੇ ਕਰਮਾਂ ਵਾਲੇ।
ਸਿੰਘਣੀ ਲੈ ਕੇ ਨਾਲ ਸੀ ਪੀਤੇ ਸ਼ਹੀਦੀ ਪਿਆਲੇ।
ਪਿੰਡ ਚਟੂਸੇ ਦੇ ਸੀ ਗੁਰ ਸਿਖ ਰਹਿਣੇ ਵਾਲੇ।
ਮਾਈ ਰਾਧਾਂ ਵੀ ਸ਼ਹੀਦੀ ਪਾ ਗਈ ਹੋ ਕੇ ਦੁਆਲੇ।
ਕਲਿਆਨ ਸਿੰਘ ਵੀ ਸੜ ਗਏ ਵਾਂਗ ਪਤੰਗ ਨਾਲੇ। ।੫੦।।
ਨਿਰੰਜਨ ਸਿੰਘ ਜੀ ਸੂਰਮੇ ਵਾਂਗ ਸ਼ੇਰ ਦੇ ਗਜੇ।
ਗਰਜ ਸ਼ੇਰ ਦੀ ਸੁਣ ਕੇ ਪਾਜੀ ਸਭ ਭਜੇ।
ਸਿੰਘ ਪਤੰਗੇ ਸ਼ਮ੍ਹਾਂ ਦੇ ਸੀ ਮੂਲ ਨਾ ਲਜੇ।
ਸੂਰੇ ਲਾੜੇ ਮੌਕ ਦੇ ਵਾਂਗ ਦੂਲ੍ਹੇ ਸਜੇ।
ਪਾ ਗਏ ਸ਼ਹੀਦੀ ਧਰਮ ਤੋਂ ਸਭ ਪੜਦੇ ਕਜੇ।
ਦੁਸ਼ਮਣ ਮਾਰੇ ਸਿੰਘ ਨੇ ਤੇਗ ਫੜ ਹੱਥ ਸਜੇ। ।੫੧।।
ਖੁਸ਼ੀ ਪੁਰੇ ਵਿੱਚ ਭੈਣ ਸੀ ਇਕ ਬੈਠੀ ਆ ਕੇ।
ਨਾਮ ਉਸ ਦਾ ਮਤਵਾਲ ਕੌਰ ਸਭ ਆਖੇ ਜਾ ਕੇ
ਪਾਂਜਲਾ ਪਿੰਡ ਦੀ ਰਹਿਣ ਵਾਲੀ ਉਹ ਸਿੰਘਣੀ ਜਾਪੇ।
ਭੈਣਾਂ ਬੱਚੇ ਗਏ ਕਈ ਧੁਰ ਸ਼ਹੀਦੀ ਪਾ ਕੇ।
ਭੈਣ ਦੇ ਹਾਲ ਡਿਠਾ ਸਾਰਾ ਜਦ ਅੱਖਾਂ ਲਾ ਕੇ।
ਲਟ ਲਟ ਕਰ ਕੇ ਬਲ ਗਈ ਅੱਗ ਮਾਰ ਕੜਾਕੇ। ।੫੨।।
ਕਈ ਲੋਥਾਂ ਸਨ ਅੱਗ ਵਿੱਚ ਕਈ ਪਈਆਂ ਅਜਾਂਈ।
ਭੈਣ ਨੇ ਲੋਥਾਂ ਅੱਗ ਵਿੱਚ ਪਾ ਕੇ ਆਖ ਸੁਣਾਈ।
ਸਿਖੀ ਸਵਾਸਾਂ ਨਾਲ ਨਿਭ੍ਹੇ ਹੇ ਸਚੇ ਸਾਂਈਂ।
ਮੁੜ ਵੈਰੀ ਦੇ ਘੇਰੇ ਵਿੱਚ ਸੀ ਬੀਬੀ ਆਈ।
ਕਹਿੰਦੇ ਪੜ੍ਹ ਲੈ ਕਲਮਾਂ ਹੁਣ ਤੂੰ ਕਿਥੇ ਜਾਈ।
ਸੁਣ ਜ਼ਾਲਮ ਦੀ ਗਲ ਚੋਟ ਸੀਨੇ ਵਿੱਚ ਖਾਈ। ।੫੩।।

ਣਾਰ ਚੌਂਕੜਾ ਬੈਠ ਚਿਖਾ 'ਤੇ ਆਖ ਸੁਣਾਇਆ।
ਤੇਰਾ ਭਾਣਾ ਮਿਣਠਾ ਲਗਦਾ ਮੇਰੇ ਮਨ ਭਾਇਆ।
ਕਲਮਾਂ ਤੇਰਾ ਪਾਜੀਆ ਮੈਂ ਮੂਲ ਨਾ ਗਾਇਆ।
ਸਚਾ ਕਲਮਾਂ ਬਾਣੀ ਦਾ ਮੈਂ ਮੁਖੋਂ ਅਲਾਇਆ।
ਵੇਖਣ ਵਾਲੇ ਵੇਖਦੇ ਡਰ ਉਨ੍ਹਾਂ ਖਾਇਆ।
'ਦਰਦੀ' ਦੀ ਅਰਦਾਸ ਗੁਰੂ ਨੇ ਸਿਦਕ ਨਿਭਾਇਆ।।੫੪।।
ਫਕੀਰ ਸਿੰਘ ਘੁੰਡੀ ਵਾਲੇ ਸੀ ਜੋਧੇ ਭਾਰੀ।
ਸਭ ਇਲਾਕੇ ਵਿੱਚ ਮੰਨੇ ਸੀ ਤੇਗ ਖਿਡਾਰੀ।
ਜਦੋਂ ਦੁਸ਼ਮਣ ਆ ਗਏ ਸੀਪੈਰ ਪਸਾਰੀ।
ਫਕੀਰ ਸਿੰਘ ਨੇ ਵੀਰ ਸਦੇ ਸਭ ਵਾਰੋ ਵਾਰੀ।
ਦੀਨ ਮੰਨਣ ਦੇ ਵਾਸਤੇ ਕਹੇ ਖ਼ਲਕਤ ਸਾਰੀ।
ਗਲ ਸੁਣੀ ਜਦ ਸਿੰਘ ਨੇ ਉਠੀ ਚੰਗਿਆਰੀ। ।।੫੫।।
ਡਕ ਬੰਦੂਕਾਂ ਜੋਧਿਆਂ ਕਢ ਕੜਕਾਰੇ।
ਕਠੇ ਸੀ ਸਭ ਹੋ ਗਏ ਬੋਲੇ ਜੈਕਾਰੇ।
ਦੀਨ ਮੂਲ ਨਹੀਂ ਮੰਨਣਾਂ ਅਸੀਂ ਗੁਰੂ ਦੁਲਾਰੇ।
ਸਨਮੁਖ ਹੋ ਕੇ ਲੜ ਰਹੇ ਦਸ ਹੱਥ ਕਰਾਰੇ।
ਵੈਰੀਆਂ ਨੇ ਸਾੜ ਦਿਤੇ ਸੀ ਸਭ ਮੁਨਾਰੇ।
ਪਾ ਗਏ ਵੀਰ ਸ਼ਹੀਦੀਆਂ ਬਨ ਦੇਸ ਪਿਆਰੇ। ।।੫੬।।
ਲੋਚਨ ਸਿੰਘ ਸਾਧੂ ਸਿੰਘ ਦੋ ਸੂਰੇ ਭਾਈ।
ਮਾਂਡਨ ਪਿੰਡ ਦੇ ਰਹਿਣ ਵਾਲੇ ਇਕ ਮਾਂ ਦੇ ਜਾਈ।
ਚਾਰੇ ਪਾਸੇ ਜਦੋਂ ਸੀ ਜ਼ੁਲਮ ਅੰਧੇਰ੍ਹੀ ਛਾਈ।
ਕੁਦਰਤ ਵੇਖਣ ਰੱਬ ਦੇ ਚੜ੍ਹੇ ਦਰਖਤ 'ਤੇ ਜਾਈ।
ਜ਼ਾਲਮਾਂ ਨੇ ਸਭ ਤਰਫ ਸੀ ਗਦਰ ਮਚਾਈ।
ਹੇਠਾਂ ਵੈਰੀ ਆਣ ਕੇ ਸੀ ਇਉਂ ਫ਼ੁਰਮਾਈ। ।।੫੭।।
ਕਲਮਾਂ ਪੜ੍ਹ ਲੋ ਕਾਫਰੋ ਨਬੀ ਫ਼ੁਰਮਾਏ।
ਕਲਮਾ ਪੜ੍ਹਨ ਵਾਲੜਾ ਉਹ ਬਿਸ਼ਤ ਨੂੰ ਜਾਏ।
ਗੱਲ ਦੁਸ਼ਮਣ ਦੀ ਸੁਣ ਕੇ ਇਉਂ ਸੀਨਾਂ ਖਾਏ।
ਤਾਰ ਫੜੀ ਵਿੱਚ ਹਾਥ ਜਿਉਂ ਸਾਬਨ ਕਟ ਜਾਏ।
ਸਿੰਘ ਗੁਸੇ ਹੋ ਬੋਲਦੇ ਇਹੁ ਆਖ ਸੁਣਾਏ।
ਕਲਮਾਂ ਨੂੰ ਥੁਕ ਮਾਰਦੇ ਅਸੀਂ ਗੁਰੂ ਦੇ ਜੰਾਏ। ।।੫੮।।
ਸਿੰਘ ਮੂਲ ਨਾ ਘਾਬਰੇ ਨਾ ਹੀ ਸ਼ਰਮਾਂਦੇ।
ਦਰਖਤ ਉਤੇ ਬਾਠ ਕੇ ਗੁਰਬਾਣੀ ਗਾਂਦੇ।
ਨੋਟਸੀ ਸੀ ਉਤੇ ਪਾੜਦੇ ਉਹ ਹੇਠਾਂ ਆਂਦੇ।

ਵੈਰੀ ਗੁਸਾ ਖਾਇ ਕੇ ਸੀ ਦਰਖਤ ਕਟਾਦੇ।
ਹੇਠਾਂ ਦੋਵੇਂ ਆ ਗਿਰੀ ਗਲਵਕੜੀ ਪਾਂਦੇ।
ਦੇਵਤੇ ਫੁਲ ਸੀ ਕੇਰਦੇ ਧੰਨ ਜਾਏ ਮਾਂ ਦੇ। ।।੫੯।।
ਬਿਅੰਤ ਸਿੰਘ ਜੀ ਗਭਰੂ ਸੋਹਣਾ ਮਨ ਭਾਇਆ।
ਹਚੀ ਪੁਰੇ ਰਘਬੀਰ ਸਿੰਘ ਦਾ ਸੀ ਉਹ ਜਾਇਆ।
ਮਨ ਲੈ ਸਾਡਾ ਦੀਨ ਵੈਰੀਆਂ ਆਖ ਸੁਣਾਇਆ।
ਦੀਨ ਨਾ ਮੰਨਣਾ ਮੂਲ ਸਤਿਗੁਰ ਫੁਰਮਾਇਆ।
ਪਕੜ ਵੈਰੀਆਂ ਜ਼ਿੰਦਾ ਸੀ ਉਹ ਅੱਗ ਵਿੱਚ ਪਾਇਆ।
ਸੜ ਗਿਆ ਵਾਂਗ ਪਤੰਗੇ ਸਤਿਗੁਰ ਸਿਦਕ ਨਿਭਾਇਆ।੬੦।।
ਅਰਜਨ ਸਿੰਘ ਜੀ ਸੂਰਮੇ ਚਕ ਗੁਜਰੀ ਵਾਲੇ।
ਆ ਗਏ ਘੇਰੇ ਵਿੱਚ ਦੁਸ਼ਮਣਾਂ ਕੀਤੇ ਚਾਲੇ।
ਘੇਰਾ ਪਾ ਕੇ ਪਕੜਿਆ ਸਭ ਹੋਏ ਦੁਆਲੇ।
ਕਹਿੰਦੇ ਮੰਨ ਲੈ ਦੀਨ ਸਿਖਾ ਤੂੰ ਕਰਮਾਂ ਵਾਲੇ।
ਬੋਲੀ ਸੁਣ ਕੇ ਦੁਸ਼ਟ ਦੀ ਹੋਏ ਨੇਤਰ ਲਾਲੇ।
ਉਤਰ ਦੇਂਦਾ ਸਿੰਘ ਇਉਂ ਕਰ ਜੁਆਬ ਸੁਆਲੇ। ।।੬੧।।
ਦੀਨ ਦੀਨ ਤੂੰ ਆਖਦਾ ਮੈਨੂੰ ਸਮਝ ਨਾ ਆਏ।
ਧਰਮ ਸਚਾ ਹੈ ਸਿੰਘ ਦਾ ਸਤਿਗੁਰ ਫੁਰਮਾਏ।
ਕਹਿੰਦੇ ਤੈਨੂੰ ਮਾਰਨਾ ਦੇ ਦੁਖ ਮਨ ਭਾਏ।
ਕਹਿੰਦੇ ਮੰਨ ਲੈ ਦੀਨ ਸਿਖਾ ਮੌਤੋਂ ਬੱਚ ਜਾਏਂ।
ਕਰ ਲੋ ਪਾਪੀ ਜਿਸ ਤਰਾਂ ਤੇਰੇ ਮਨ ਭਾਏ।
ਧਰਮ ਨਾ ਛਡਾਂ ਮੂਲ ਜਿੰਨੇ ਤੂੰ ਜ਼ੋਰ ਲਗਾਏਂ। ।।੬੨।।
ਆਖਰ ਦੁਸਟਾਂ ਕੀਤੇ ਘੋਰ ਜੋ ਹਤਿਆ ਚਾਰੇ।
ਕਲਮ ਹੈ ਰੁਕ ਜਾਂਵਦੀ ਨਹੀਂ ਲਿਖਦੀ ਸਾਰੇ।
ਟੋਆ ਪੁਟ ਕੇ ਧਰਤ 'ਤੇ ਹੋਏ ਕਠੇ ਸਾਰੇ।
ਅਰਜਨ ਸਿੰਘ ਨੂੰ ਖੜਾ ਕੀਤਾ ਟੋਏ ਵਿਚਕਾਰੇ।
ਸਿਰ ਜ ਸਿੰਘ ਦਾ ਵਢਿਆ ਉਨ੍ਹ ਨਾਲ ਕੁਹਾੜੇ।
ਸਾਰੇ ਪਾਸੇ ਵਜ ਗਏ ਸੀ ਢੋਲ ਨਗਾਰੇ। ।।੬੩।।
ਤਵਾ ਸੀ ਤੱਤਾ ਕਰ ਕੇ ਧੜ ਉਤੇ ਲਾਇਆ।
ਤੜਫੇ ਸਿੰਘ ਦਾ ਧੜ ਪਾਪੀਆਂ ਸ਼ੋਰ ਮਚਾਇਆ।
ਭਾਰੀ ਜ਼ੁਲਮ ਨੂੰ ਵੇਖ ਕੇ ਸ਼ਿਵਜੀ ਘਬਰਾਇਆ।
ਆਸਣ ਅਪਣਾ ਛੱਡ ਕੇ ਦਰਸ਼ਨ ਨੂੰ ਆਇਆ।
ਪਰ ਗਿਆ ਵੀਰ ਸ਼ਹੀਦੀਆਂ ਗੁਰਪੁਰੀ ਸਿਧਾਇਆ।
'ਦਰਦੀ' ਬਲ ਬਲ ਜਾਂਵਦਾ ਗੁਰੂ ਧਰਮ ਨਿਭ੍ਹਾਇਆ। ।।੬੪।।

ਅਗੇ ਦਸਾਂ ਹਾਲ ਹੋਰ ਕੁਝ ਭੈਣਾਂ ਆਈਆਂ।
ਦੁਸ਼ਟ ਲੁਟੇਰੇ ਪਾਪੀਆਂ ਸਨ ਅਗੇ ਲਾਈਆਂ।
ਬਾਰਾਂਮੂਲੇ ਆ ਪੁਜੀਆਂ ਉਹ ਮਾਂ ਦੀਆਂ ਜਾਈਆਂ।
ਚਾਰੇ ਪਾਸੇ ਵੈਰੀ ਸੀ ਜਿਉਂ ਘਟਾਂ ਛਾਈਆਂ।
ਗੁਰੂ ਪੰਥ ਦੀਆਂ ਬੇਟੀਆਂ ਅਜ ਪਿੰਜਰੇ ਪਾਈਆਂ।
ਰਖ ਲੈ ਸਾਡੀ ਲਜਿਆ ਤੂੰ ਸਚੇ ਸਾਈਆਂ। ।।੬੫।।
ਅਜ ਕਿਥੇ ਸਾਡੇ ਵੀਰ ਜਿਨ੍ਹਾਂ ਨੇ ਪੂਰ ਖਪਾਏ।
ਅਜ ਕਿਥੇ ਹੈ ਗੁਰੂ ਪੰਥ ਜਿਸ ਬੰਦੀ ਛੁਡਾਏ।
ਸਾਡੇ ਭਾ ਦੀ ਬਣ ਗਈ ਤੂੰ ਬੋੜ੍ਹੀਂ ਆਏ।
ਬੋਲੇ ਸੋ ਨਿਹਾਲ ਦੇ ਜੈਕਾਰੇ ਲਾਏ।
ਸੁਣ ਜੈਕਾਰੇ ਬੋਲ ਸਭ ਵੈਰੀ ਘਬਰਾਏ।
ਕਹਿੰਦੇ ਗੁਰੂ ਦੇ ਸਿੰਘ ਦੇਖੋ ਅਜ ਕਿਥੋਂ ਆਏ। ।।੬੬।।
ਪੁਲ ਦੇ ਸਾਂਵੇਂ ਬੈਠ ਕੇ ਅਰਦਾਸਾਂ ਕਰੀਆਂ।
ਸਿਖੀ ਨਿਭ੍ਹੇ ਸੰਗ ਸਵਾਸ ਦੋ ਹੱਥ ਜੋੜ ਕੇ ਖੜੀਆਂ।
ਜਲ ਛਕਣ ਦੇ ਕਾਰਣੇ ਤਟ ਜੇਹਲਮ ਅੜੀਆਂ।
ਭੈਣਾਂ ਸ਼ਹੀਦੀ ਪਾ ਗਈਆਂ ਫੁਲ ਕੋਰਨ ਪਰੀਆਂ।
ਧਰਮ ਬਚਾ ਕੇ ਆਪਣਾ ਸਚਖੰਡ ਤੇ ਚੜ੍ਹੀਆਂ।
ਸਿਖੀ ਸਿਦਕ ਨਿਭ੍ਹਾਵਣੇ ਦੀਆਂ ਵੇਲਾਂ ਹਰੀਆਂ। ।।੬੭।।
ਵੀਹਵੀਂ ਸਦੀ ਦੀ ਵਾਰਤਾ ਏ ਰੰਗ ਲਿਆਣਾਂ।
ਰੰਗ ਖੂਨ ਦਾ ਲਾਇ ਕੇ ਨਸ਼ਾਨ ਝੁਲਾਣਾਂ।
ਹੁਕਮਰਾਨ ਬਣ ਦੇਸ਼ ਦਾ ਸਭ ਜਗ ਵਿੱਚ ਛਾਣਾਂ।
ਮੰਨ ਗੁਰੂ ਪੰਥ ਦੀ ਆਗਿਆ ਸੀ ਬਚਨ ਕਮਾਣਾਂ।
ਰਾਜ ਕਮਾਣਾਂ ਖਾਲਸੇ ਜਗ ਹੋਏ ਨਿਮਾਣਾਂ।
ਸ਼ਹੀਦੀ ਪਾ ਗਏ ਧਰਮ ਤੋਂ ਮੰਨ ਮਿਠਾ ਭਾਣਾਂ। ।।੬੮।।
ਧੰਨ ਧੰਨ ਸਤਿਗੁਰ ਪਿਆਰਿਆ ਧੰਨ ਸਿਖੀ ਤੇਰੀ।
ਹੱਸ ਹੱਸ ਪਾਣ ਸ਼ਹੀਦੀਆਂ ਮੰਨ ਮੌਤ ਚੰਗੇਰੀ।
ਆਰਾ ਚਲਿਆ ਸੀਸ ਤੇ ਪੜ੍ਹੇ ਬਾਣੀ ਤੇਰੀ।
ਦਾਣਿਆਂ ਵਾਂਗੂੰ ਉਬਲਦੀ ਜਿੰਦ ਦਿਆਲੇ ਕੇਰੀ।
ਬੰਦ ਬੰਦ ਕਟ ਕੇ ਮਨੀ ਸਿੰਘ ਲਾ ਦਿੱਤੀ ਢੇਰੀ।
'ਦਰਦੀ' ਆਖੇ ਧੰਨ ਤੂੰ ਧੰਨ ਸਿਖੀ ਤੇਰੀ। ।।੬੯।।
ਹੱਥ ਜੋੜ ਪੰਥ ਅਗੇ ਅਰਦਾਸ ਕਰਨੀ,
ਲਿਓ ਅਵਗੁਣ ਨਾ ਮੇਰੇ ਚਤਾਰ ਭਾਈ।
ਭੁਲ ਮੇਰੀ ਨੂੰ ਤੁਸਾਂ ਨੇ ਸੋਧ ਲੈਣਾ,

ਗਲਤੀ ਹੋਈ ਜੋ ਇਸ ਵਿਚਕਾਰ ਭਾਈ।
ਲਿਖਿਆ ਥੋਹੜਾ ਇਤਿਹਾਸੁ ਤੁਛ ਬੁਧ ਲਾ ਕੇ,
ਨਾਮ ਇਸ ਦਾ ਹੈ "ਖ਼ੂਨੀ ਵਾਰ" ਭਾਈ।
ਅਗੋ ਸਾਰਾ ਇਤਿਹਾਸ ਮੈਂ ਹੋਰ ਲਿਖਣਾ,
ਜੇ ਕਰ ਪੰਥ ਬਣਸੀ ਮਦਦਗਾਰ ਭਾਈ।
ਪੰਥ ਕਰੇ ਬਖਸ਼ਸ਼ ਦਾਸ ਜਾਣ ਮੈਨੂੰ,
ਸਾਰਾ ਹਾਲ ਲਿਖਣਾ ਨਿਸਚਾ ਧਾਰ ਭਾਈ।
ਕਰਤਾਰ ਸਿੰਘ 'ਦਰਦੀ' ਮੈਨੂੰ ਲੋਕ ਆਖਣ,
ਮੈਂ ਹਾਂ ਪੰਥ ਵਾਲਾ ਸੇਵਾਦਾਰ ਭਾਈ।

## ਪਦ ਟਿੱਪਣੀਆਂ ਅਤੇ ਹਵਾਲੇ


(1) **ਸਾਹਿਤਕ ਕੋਸ਼ (ਪਾਰਿਭਾਸ਼ਿਕ ਸ਼ਬਦਾਵਲੀ)**- ਡਾ: ਰਤਨ ਸਿੰਘ ਜੱਗੀ, ਪੰਜਾਬੀ ਯੂਨੀ., ਪਟਿਆਲਾ, ਭਾਗ-੧, 2001, ਸਫ਼ਾ: 777.

(2) **ਪੰਜਾਬੀ ਸਾਹਿਤ ਕੋਸ਼**, ਭਾਗ-੩, (ਸੰ) ਕੇਸਰ ਸਿੰਘ ਕੇਸਰ, ਪੰਜਾਬ ਯੂਨੀ., ਚੰਡੀਗੜ੍ਹ, 1992, ਸਫ਼ਾ: 323.

(3) **ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦਾ ਇਤਿਹਾਸ** (ਭਾਗ-੩)- ਡਾ: ਗੁਰਚਰਨ ਸਿੰਘ ਗੁਲਸ਼ਨ, ਜੰਮੂ ਕਸ਼ਮੀਰ ਅਕੈਡਮੀ, 2005, ਸਫ਼ਾ: 32.

(4) ਭੂਪਿੰਦਰ ਸਿੰਘ ਰੈਣਾ, ਰਿਆਸਤ ਦਾ ਪੰਜਾਬੀ ਨਾਵਲਕਾਰ ਹੈ ਜਿਸ ਨੇ ਦੋ ਨਾਵਲ ਪ੍ਰਕਾਸ਼ਿਤ ਕੀਤੇ ਹਨ, ਸੱਧਰਾਂ ਦੀ ਡੋਲੀ (1973 ਈ.) ਅਤੇ ਧੁਆਂਖੀ ਧੁੱਪ (1978 ਈ.).

# ਇਕ ਕਵੀ ਦੀ ਕਾਵਿ ਚੇਤਨਾ

ਗਰੈਨਵਿਕ ਵਿੱਕਸ ਦੇ ਕਥਨ ਅਨੁਸਾਰ, "ਆਧੁਨਿਕ ਲੇਖਕ ਉਹ ਹੈ ਜੋ ਆਪਣੇ ਯੁਗ ਦੀ ਨਬਜ਼ ਨੂੰ ਪਛਾਣਦਾ ਹੋਇਆ, ਉਸ ਯੁੱਗ ਵਾਲੀਆਂ ਪੀੜ੍ਹੀਆਂ ਲਈ ਕੋਈ ਨਾ ਕੋਈ ਕੀਮਤੀ ਚੀਜ਼ ਦੇ ਜਾਏ।"[1] ਕੀਰਤ ਸਿੰਘ ਇਨਕਲਾਬੀ ਅਜਿਹਾ ਹੀ ਇਕ ਸੁਚੇਤ ਕਵੀ ਹੈ ਜਿਸ ਦੀ ਕਵਿਤਾ ਬਹੁ-ਪਾਸਾਰੀ ਰੁਚੀਆਂ ਦਾ ਪੈਰਾਡਾਇਮ ਸਿਰਜਦੀ ਹੈ। ਕਵਿਤਾ ਨਵੀਨ ਬੁੱਧੀਮਾਨਤਾ ਤੋਂ ਸਫ਼ਰ ਕਰਦੀ ਬ੍ਰਹਿਮੰਡੀ ਵਿਰਾਟਤਾ ਦੇ ਕਿਸੇ ਦੁਧੀਆ ਰਾਹ ਉੱਤੇ ਘੁੰਮਦੀ ਪ੍ਰਤੀਤ ਹੁੰਦੀ ਹੈ। ਉਹ ਆਪਣੇ ਚਿੰਤਨ ਦੇ ਖ਼ੂਬਸੂਰਤ ਬੁਰਸ਼ਾਂ ਰਾਹੀਂ ਕਲਾਤਮਿਕ ਸਿਰਜਣਾ ਦਾ ਵਾਯੂਮੰਡਲ ਸਿਰਜਦਾ ਗੌਰਵਮੁਖੀ ਹੋ ਜਾਂਦਾ ਹੈ। ਉਸ ਦੀ ਸਮੁੱਚੀ ਕਵਿਤਾ ਦਾ ਅਧਿਐਨ ਕਰਦਿਆਂ ਇਕ ਗੱਲ ਪ੍ਰਤੱਖ ਉੱਭਰਦੀ ਹੈ ਕਿ ਉਸ ਦੀ ਕਵਿਤਾ ਭਾਵਨਾ ਦੀ ਪ੍ਰਧਾਨਤਾ ਦਾ ਚੋਗਾ ਪਹਿਨ ਕੇ ਸਗਲ-ਸੰਗ ਦੀ ਭਾਵਨਾ ਦੀ ਟੀਸੀ ਤੇ ਚੜ੍ਹ ਕੇ ਬ੍ਰਹਿਮੰਡੀ ਸਰਸ ਤੇ ਰੋਚਕ ਸ਼ੈਲੀ ਰਾਹੀਂ ਸਾਕਾਰ ਹੁੰਦੀ ਹੈ। ਉਸ ਦੀ ਕਵਿਤਾ ਪਹਿਲੀ ਨਜ਼ਰੇ ਕੋਈ ਫ਼ਿਲਾਸਫ਼ਾਨਾਂ ਪ੍ਰਣਾਲੀ ਪ੍ਰਤੀਤ ਹੋਵੇਗੀ ਪਰ ਜਦੋਂ ਪਾਠਕ ਲਗਾਤਾਰ ਉਸ ਦੀ ਕਵਿਤਾ ਦਾ ਅਧਿਐਨ ਕਰੇਗਾ ਤਾਂ ਪਾਠਕ ਨੂੰ ਕਾਵਿ-ਬ੍ਰਹਿਮੰਡ ਦੀ ਸਹਿਜ ਅਵੱਸਥਾ ਜਿਹਾ ਦਰਸ਼ਨ-ਦੀਦਾਰ ਅਵੱਸ਼ ਹੋਵੇਗਾ।

ਕਵੀ ਦੀ ਕਵਿਤਾ ਗਿਆਨ ਤੇ ਗੋਹ ਦੀ ਤ੍ਰਿਪੁਟੀ ਦੇ ਦੁਆਲੇ ਘੁੰਮਦੀ ਹੈ, ਜਿਸ ਨੂੰ ਸੁਹਜ ਸ਼ਾਸਤਰ ਦੀ ਲਫ਼ਜ਼ਾਵਲੀ ਵਿਚ **Subjective Utility** ਦਾ ਨਾਮ ਦਿੱਤਾ ਜਾਂਦਾ ਹੈ। ਕਈ ਕਵਿਤਾਵਾਂ ਪ੍ਰੀਤਮਈ ਵਾਯੂਮੰਡਲ ਦੀ ਧਾਰਨੀ ਹਨ, ਜੋ ਪਾਠਕ ਨੂੰ ਮਨ-ਮੁੱਗਦ ਕਰਦੀਆਂ ਹਨ। ਬਹੁਤੀਆਂ ਕਵਿਤਾਵਾਂ ਵਿਚ ਅਨੁਭਵ ਤੇ ਸੰਚਾਰੀ ਲਕਸ਼ ਥਾਂ-ਥਾਂ ਉਜਾਗਰ ਹੁੰਦੇ ਹਨ। ਕਵਿਤਾ ਦੀ ਸਫ਼ਲਤਾ ਹੀ ਅਸਲ ਵਿਚ ਬਿੰਬਾਂ ਦੀ ਸੁਹਜ ਉਸਾਰੀ ਉੱਤੇ ਨਿਰਭਰ ਹੁੰਦੀ ਹੈ, ਜਿਸ ਕਾਰਨ ਉਸ ਦੀ ਕਈ ਕਵਿਤਾਵਾਂ ਦੀ ਆਬਾ ਉਸ ਦੇ ਬਿੰਬਾਂ ਵਿਚੋਂ ਝਲਕਦੀ ਹੈ। ਕਾਵਿ ਸ਼ਬਦਾਂ ਰਾਹੀਂ ਉਘੜਦੀ ਮਨੋ-ਤਸਵੀਰ ਬਿੰਬਾਂ ਨਾਲ ਸਾਕਾਰ ਹੁੰਦੀ ਹੈ। ਕਵੀ ਨੇ ਸ਼ਬਦ-ਛੁਹਾਂ ਨਾਲ ਕਵਿਤਾ ਨੂੰ ਬਿੰਬਤ ਕੀਤਾ ਹੈ। ਉਸਦੇ ਸ਼ਬਦ-ਬਾਣ ਤਿੱਖੀ ਚੇਤਨਤਾ ਨਾਲ ਬੀੜੇ ਹੋਏ ਹਨ। ਸ਼ਬਦਾਂ ਦਾ ਖਰਚਾ ਥੋੜ੍ਹਾ ਹੈ ਪਰ ਲਾਹਾ ਬਹੁਤ ਘਨੇਰਾ ਹੈ। ਇਹੋ ਮੁੱਖ ਕਾਰਣ ਹੈ ਕਿ ਉਸਦੀਆਂ ਕਵਿਤਾਵਾਂ ਵਿਚਲੇ ਅਰਥ ਭਾਵ ਕੀਮਤੀ ਹਨ। ਅੰਤ੍ਰੀਵ-ਅਰਥ ਜਾਨਣ ਲਈ ਇਕ ਡੂੰਘੀ ਸੋਚ ਨਦੀ ਵਿਚ ਤਾਰੀ ਲਾਉਣੀ ਪੈਂਦੀ ਹੈ, ਜਿਸ ਦੀ ਹਾਮੀ ਪ੍ਰਸਿੱਧ ਵਿਦਵਾਨ ਡੋਬਰਈ[2] ਵੀ ਕਰਦਾ ਹੈ।

ਕਵੀ ਦੀਆਂ ਕਵਿਤਾਵਾਂ ਵਿਚ 'ਕਸਤੂਰੀ' ਜਿਹੀ ਇਕ ਵਸਤੂ ਸਾਂਭੀ ਪਈ, ਜਿਸ ਦੀ ਸੁਗੰਧੀ ਨਾਲ ਆਸਾ ਪਾਸਾ ਮਹਿਕ ਉੱਠਦਾ ਹੈ ਅਤੇ ਉਸ ਦੀਆਂ ਤਾਂਘਾਂ ਦਾ ਵਿਕੇਂਦਰਿਤ ਚਿੰਨ੍ਹ ਮੂਰਤੀਮਾਨ ਹੋ ਜਾਂਦਾ ਹੈ। ਉਸ ਦੇ ਕਈ ਨਵੇਂ ਸਿਰਜੇ ਬਿੰਬਾਂ ਨਾਲ ਪ੍ਰਭਾਵਸ਼ਾਲੀ ਵਿਚਾਰਾਂ ਦੀ ਧਰਤੀ ਉਪਜਾਊ ਹੋ ਗਈ ਹੈ। ਕਿਸੇ ਵਿਸ਼ੇਸ਼ ਅੰਸ਼ ਜਾਂ ਤੱਤ ਦੀ ਮਹੱਤਵ

ਉਜਾਗਰ ਹੁੰਦੀ ਹੈ। ਇਕ ਵਿਦਵਾਨ ਨੇ ਠੀਕ ਲਿਖਿਆ ਹੈ, "ਇਨਕਲਾਬੀ ਦੀਆਂ ਕਵਿਤਾਵਾਂ ਵਿਚ ਆਧੁਨਿਕ-ਬੋਧ ਦੀ ਵੱਖਰੀ ਵਿਧੀ ਤੇ ਥੀਮੈਟਿਕ ਪੈਟਰਨ ਹੈ। ਕਵੀ ਕੋਲ ਅਤੀਤ ਦੀ ਸਿਮ੍ਰਤੀ ਹੈ, ਜਿਸ ਦੇ ਮੂਲ-ਸੋਮੇ ਤੋਂ ਉਹ ਪ੍ਰੇਰਤ ਹੋਇਆ ਹੈ। ਉਸ ਮਾਨਵਵਾਦੀ ਹਿਤਾਂ ਦੀ ਮਹਿਕ ਲਈ 'ਸਗਲ-ਸੰਗ' ਦੀ ਭਾਵਨਾ ਨੂੰ ਨਿਰੰਤਰ ਸਿਰਜ ਰਿਹਾ ਹੈ। ਕਵੀ ਦੀਆਂ ਕਵਿਤਾਵਾਂ ਤੋਂ ਸਪੱਸ਼ਟ ਹੈ ਕਿ ਉਹ ਨਵੀਨ-ਬੁੱਧੀਮਾਨਤਾ ਦੀ, ਉਪ-ਚੇਤਨਤਾ ਵਿਚ ਸੰਗਠਿਤ ਜੀਵਨ ਦਾ ਫ਼ਲਸਫ਼ੀ ਸੁਰ ਹੈ।[3] ਕੀਰਤ ਸਿੰਘ ਦੀ ਖ਼ੂਬੀ-ਏ-ਰਮਜ਼ ਹੀ ਸਮਝ ਲਉ, ਉਹ ਇਕ ਹੈ ਕਿ ਉਹ ਆਪਣੇ ਸਭਿਆਚਾਰਕ ਮੁਖਤਾਰਾ ਤੋਂ ਵਿਚਲਣ ਨਹੀਂ ਕਰਦਾ। ਉਹ ਕਦੀ ਆਪਣੀਆਂ ਸ਼ਬਦ-ਧੁਨੀਆਂ ਨੂੰ ਅਜਿਹੇ ਕਰਮ ਵਿਚ ਪ੍ਰਸਤੁਤ ਕਰਦਾ ਹੈ ਕਿ ਉਹ ਅੱਡ-ਅੱਡ ਨਾਦ ਉਤਪੰਨ ਕਰਦੀਆਂ ਹਨ।

ਸਾਈਬਰ ਨੈਟਿਕਸ ਸਿਧਾਂਤ ਦੀ ਭਾਸ਼ਾ ਵਿਚ ਇਹ ਆਖਿਆ ਜਾ ਸਕਦਾ ਹੈ ਕਿ ਕਵੀ ਦੀਆਂ ਬਹੁਤੀਆਂ ਕਵਿਤਾਵਾਂ ਵਿਚ ਅਜਿਹਾ ਭਾਸ਼ਾ-ਸੰਵਾਦ ਰਚਿਆ ਗਿਆ ਹੈ ਜਿਸ ਵਿਚ ਉਦਰਿਕੱਤਤਾ ਦੀ ਮਾਤਰਾ ਘੱਟ ਤੇ ਸੂਚਨਾ ਦੀ ਮਾਤਰਾ ਵੱਧ ਤੋਂ ਵੱਧ ਹੈ। ਇਸੇ ਲਈ ਉਸ ਦੀਆਂ ਢੇਰ ਸਾਰੀਆਂ ਕਵਿਤਾਵਾਂ ਨਿਊਕਲੀ ਅੰਤਰ ਕਿਰਿਆ ਵੱਲ ਰਚਿਤ ਹੋਈਆਂ ਹਨ। ਉਹ ਆਪਣੀ ਕਾਵਿ-ਰਚਣ ਜੁਗਤ ਰਾਹੀਂ ਕਈ ਵਾਰ ਅਜਿਹੀਆਂ ਬੌਧਿਕ-ਕਥਨੀਆਂ ਉਚਾਰਦਾ ਹੈ ਕਿ ਹਰ ਕਥਨੀ ਉੱਪਰੋਂ ਆਪਣੀ ਸੱਚਾਈ ਦੀ ਟੀਸੀ ਤੇ ਚੜ੍ਹਦੀ ਪ੍ਰਤੀਤ ਹੁੰਦੀ ਹੈ ਪਰ ਜਦੋਂ ਕਥਨੀਆਂ ਇਕ ਦੂਜੇ ਦੇ ਪ੍ਰਸੰਗ ਵਿਚ ਆਉਂਦੀਆਂ ਹਨ ਤਾਂ ਇਨ੍ਹਾਂ ਵਿਚ ਇਕ ਵੱਖਰਾ ਤੇ ਵੱਡਾ ਅਰਥ ਜਨਮਦਾ ਹੈ। ਸ਼ਬਦਾਂ ਦੀ ਚੋਣ, ਢੁੱਕਵੇਂ ਨਾਂ ਆਪਣੇ ਆਪ ਵਿਚ ਸੰਗੀਤਮਈ ਹੁੰਦੇ ਹਨ। ਇਹੋ ਜਿਹੇ ਵਿਚਾਰ ਹੋਲਿੰਗਵਰਥ[4] ਵੀ ਪ੍ਰਸਤੁਤ ਕਰਦਾ ਹੈ।

ਕਵੀ ਮਨੋਵਿਗਿਆਨਕ ਚੇਤਨ ਦਾ ਅਨੁਸਾਰੀ ਲੱਗਦਾ ਹੈ। ਉਹ ਚਿੰਤਨ ਸ਼ਕਤੀ ਦਾ ਯੋਧਾ ਹੈ। ਉਸ ਕੋਲ ਕਵਿਤਾ ਦੇ ਸ਼ਿੰਗਾਰ ਨੂੰ ਤਿੱਖਾ ਕਰਨ ਦਾ ਸ਼ਾਬਦਿਕ ਹੁਨਰ ਹੈ। ਕਵੀ ਸਿੱਧੇ ਤੌਰ ਤੇ ਅੰਤਰ-ਰਾਸ਼ਟਰੀ ਪਾਠਕ ਦੇ ਰੂਬਰੂ ਹੁੰਦਾ ਹੈ। "ਕਵੀ ਬ੍ਰਹਿਮੰਡ ਦੀ ਵਿਸ਼ਾਲਤਾ ਅਤੇ ਮਹਾਨਤਾ ਵਿਚ ਆਪਣੇ ਆਪ ਨੂੰ ਨਫ਼ੀ ਨਹੀਂ ਕਰਦਾ, ਫ਼ਨਾਹ ਨਹੀਂ ਹੁੰਦਾ, ਸਗੋਂ ਇਕ ਨਵਾਂ ਵਿਸਤਾਰ ਪਰਾਪਤ ਕਰਕੇ ਇਕ ਵਿਸ਼ਾਲਤਰ ਮੁਕਾਮ ਸਥਾਪਿਤ ਕਰਦਾ ਹੈ। ਸੱਚ ਤਾਂ ਇਹ ਹੈ ਕਿ ਚਿੰਤਨ ਇਕ ਵਗਦਾ ਦਰਿਆ ਦੀਆਂ ਕਵਿਤਾਵਾਂ ਦਾ ਸੰਬੋਧਨ ਪੰਜਾਬੀ ਪਾਠਕ ਨੂੰ ਨਹੀਂ, ਅੰਤਰ-ਰਾਸ਼ਟਰੀ ਪਾਠਕ ਨੂੰ ਹੈ। ਇਹ ਕਵਿਤਾਵਾਂ ਮਨੁੱਖ ਦੇ ਭਵਿੱਖ ਦੇ ਆਗਮਨ ਦਾ ਮੰਗਲ ਗਾਣ ਹਨ।"[5]

ਕਵੀ ਦੀਆ ਕਵਿਤਾਵਾਂ ਦਾ ਸੰਗਠਨ ਅਤੇ ਸ਼ਬਦ ਗਠਨ ਉੱਤੇ ਦ੍ਰਿਸ਼ਟੀ-ਕੇਂਦਰ ਕਰਕੇ ਇਨ੍ਹਾਂ ਕਵਿਤਾਵਾਂ ਦੇ ਇਕ ਤੋਂ ਵੱਧ ਪਰਤੀ ਸੰਗਠਨਾਂ ਨੂੰ ਸਹਿਜੇ ਹੀ ਪਛਾਣਿਆਂ ਜਾ ਸਕਦਾ ਹੈ। ਕਵਿਤਾਵਾਂ ਦੇ ਗਹਿਨ-ਸੰਗਠਨ ਦਾ ਰਾਜ਼, ਇਨ੍ਹਾਂ ਸ਼ਬਦਾਂ ਦੀ ਵਰਤੋਂ ਵਿਚ੍ਹ ਨਿਹਿਤ ਹੈ। ਕਵਿਤਾਵਾਂ ਵਿਚ ਜਾਂ ਤਾਂ ਵਿਚਾਰ ਅੱਗੇ ਤੁਰਦਾ ਹੈ ਜਾਂ ਗਹਿਰਾਈ ਵਿਚ ਜਾਂਦਾ ਹੈ। ਉਸ ਦੀ ਸਮੁੱਚੀ ਕਵਿਤਾ ਦੇ ਪਾਠ ਮਗਰੋਂ ਇਹ ਅਨੁਭਵ ਹੋ ਜਾਂਦਾ ਹੈ ਕਿ ਕਿਸੇ ਕਵਿਤਾ ਵਿਚ ਸ਼ਬਦ-ਕ੍ਰੀੜਾ ਦੀ ਓਟ ਲੈ ਕੇ ਅਰਥ-ਗੁੰਥਨ, ਸਿਰਜਣ ਦਾ ਪ੍ਰਯਾਸ ਨਹੀਂ ਕੀਤਾ ਗਿਆ।

ਉਸ ਦੀ ਸਮੁੱਚੀ ਕਵਿਤਾ ਦੇ ਪੈਰਾਡਾਈਮ ਬਾਰੇ ਪ੍ਰਸਿੱਧ ਆਲੋਚਕਾਂ ਨੂੰ ਵੱਖ-ਵੱਖ ਵਿਚਾਰ ਪੇਸ਼ ਕੀਤੇ ਹਨ ਅਤੇ ਉਸ ਦੀ ਕਵਿਤਾ ਦਾ ਗੁਣ-ਗਾਨ ਕੀਤਾ ਹੈ। ਇਹ ਹਨ ਡਾ. ਅਤਰ ਸਿੰਘ, ਡਾ. ਸਤਿੰਦਰ ਸਿੰਘ ਨੂਰ, ਡਾ. ਕਰਨੈਲ ਸਿੰਘ ਥਿੰਦ, ਕਰਨਲ ਨਰਿੰਦਰ ਪਾਲ ਸਿੰਘ, ਡਾ. ਕੁਲਬੀਰ ਸਿੰਘ ਕਾਂਗ, ਡਾ. ਵਿਸ਼ਵਾਨਾਥ ਤਿਵਾੜੀ, ਡਾ. ਜਗਬੀਰ ਸਿੰਘ, ਡਾ. ਮਨਜੀਤ ਸਿੰਘ, ਡਾ. ਦੇਵਿੰਦਰ ਸਿੰਘ, ਡਾ. ਐਮ.ਐਸ. ਅੰਮ੍ਰਿਤ, ਡਾ. ਮਨਮੋਹਨ ਕੇਸਰ, ਡਾ. ਬਲਦੇਵ ਰਾਜ ਗੁਪਤਾ, ਕੰਵਲ ਕਸ਼ਮੀਰੀ, ਪ੍ਰੋ. ਗੁਰਚਰਨ ਸਿੰਘ ਗੁਲਸ਼ਨ, ਖਾਲਿਦ ਹੁਸੈਨ, ਪ੍ਰਿਤਪਾਲ ਸਿੰਘ ਬੇਤਾਬ, ਡਾ. ਕਰਨਜੀਤ ਸਿੰਘ, ਪ੍ਰੋ. ਫੂਲ ਚੰਦ ਮਾਨਵ ਆਦਿ।

ਇਸ ਸਮੁੱਚੇ ਅਧਿਐਨ ਮਗਰੋਂ ਇਹ ਆਖਿਆ ਜਾ ਸਕਦਾ ਹੈ ਕਿ ਕੀਰਤ ਸਿੰਘ ਇਨਕਲਾਬੀ ਵਿਸ਼ਵ-ਬੋਧ ਦੇ ਮੰਡਲ ਵਿਚ ਵਿਚਰ ਰਿਹਾ ਇਕ ਅਜਿਹਾ ਚੇਤਨ ਕਵੀ ਹੈ ਜਿਸ ਦੇ ਚਿੰਤਨ ਦੀ ਥਾਹ ਪਾਈ ਜਾ ਸਕਦੀ ਹੈ। ਆਉਣ ਵਾਲੇ ਸਮਿਆਂ ਵਿਚ ਉਹ ਜਲਨ-ਅੰਕ ਬਣ ਕੇ ਸਾਹਮਣੇ ਆਵੇਗਾ। ਉਸ ਦੀ ਵਿਸ਼ਵ-ਵਿਰਾਟ ਦੇ ਪ੍ਰਸੰਗ ਵਿਚ ਪ੍ਰੀਖਿਆ ਕਰ ਲੈਣੀ ਅਸੰਗਤ ਨਹੀਂ ਹੋਵੇਗੀ, ਇਹ ਮੇਰਾ ਵਿਸ਼ਵਾਸ ਹੈ।

## ਟਿੱਪਣੀਆਂ ਅਤੇ ਹਵਾਲੇ

1. Hides, Granvile—**The Great Tradition : An Interpretation of American Literature since the Civil War–1933.**
2. Dobree, Bonemy—**Modern Prose Style,** Oxford 1964, P. 218.

   "Style is not an ornament. It is the sense of one's self, the knowledge of what one wants to say and the saying of it in the most fitting words."
3. ਤਿਵਾੜੀ, ਵਿਸ਼ਵਾਨਾਥ (ਡਾ.)—**ਆਧੁਨਿਕ ਬੋਧ ਦਾ ਕਵੀ,** 'ਦਸਤਾਵੇਜ਼' ਲਿਟਰੇਚਰ ਹਾਊਸ, ਅੰਮ੍ਰਿਤਸਰ, 1985, ਪੰਨਾ : 4.
4. Holling Worth, G.B.—**A Primer of Literary Criticism,** London, W Press, P : 25.

   "Chief among there is artistic choice of words. A true poet uses words to suggest as much as to describe. He may uses proper names which are musical in themselves."
5. ਅਤਰ ਸਿੰਘ (ਡਾ.)—**ਚਿੰਤਨ ਇਕ ਵਗਦਾ ਦਰਿਆ,** (ਮੁੱਖ ਬੰਦ) ਨੈਸ਼ਨਲ ਬੁਕ ਸ਼ਾਪ, ਦਿੱਲੀ, 1989, ਪੰਨਾ : 10-11.

# ਪੰਜਾਬੀ ਰੰਗ ਵਿਚ ਡਾ. ਸਰ ਮੁਹੰਮਦ ਇਕਬਾਲ

ਡਾ. ਸਰ ਮੁਹੰਮਦ ਇਕਬਾਲ ਸਿਆਲਕੋਟ (ਪੰਜਾਬ) ਦਾ ਜੰਮਪਲ ਸੀ, ਅਤੇ ਤਾਸੀਰੋਂ ਕਸ਼ਮੀਰੀ ਸੀ। ਸਰ, ਹਕੀਮ-ਉਲ-ਉਮਤ, ਸ਼ਾਇਰੇ ਮਸ਼ਰਕ, ਤਰਜਮਾਨੇ ਹਕੀਕਤ ਆਦਿ ਖ਼ਿਤਾਬਾਂ/ਨਾਵਾਂ ਨਾਲ ਵੀ ਲੋਕੀਂ ਉਸ ਨੂੰ ਮੁਖ਼ਾਤਬ ਕਰਦੇ ਹਨ। ਪੰਜਾਂ ਆਬਾਂ ਦੀ ਧਰਤੀ ਤੇ ਪ੍ਰਵਾਨ ਚੜ੍ਹਿਆ ਅਤੇ ਉਸ ਦੀ ਕਵਿਤਾ ਨੇ ਇਸ ਧਰਤੀ ਦੇ ਪਾਉਣ ਪਾਣੀ ਵਿਚੋਂ ਵਿਕਾਸ ਦੀਆਂ ਸਿਖ਼ਰਾਂ ਪ੍ਰਾਪਤ ਕੀਤੀਆਂ। ਡਾ. ਇਕਬਾਲ ਦੇ ਆਲੋਚਕਾਂ ਨੇ ਭਾਵੇਂ ਉਸਦੀ ਇਸਲਾਮੀ ਕਵਿਤਾ ਬਾਰੇ ਕੋਈ ਚੰਗੀ ਰਾਏ ਕਾਇਮ ਨਹੀਂ ਕੀਤੀ, ਪਰ ਫਿਰ ਵੀ ਕੁਝ ਆਲੋਚਕ ਉਸਨੂੰ 'ਠੇਠ ਪੰਜਾਬੀ'[1] ਮੰਨਦੇ ਹਨ।

ਡਾ. ਇਕਬਾਲ ਏਸ਼ੀਆ ਮਹਾਂਦੀਪ ਦਾ ਪ੍ਰਸਿੱਧ ਸ਼ਾਇਰ ਹੀ ਨਹੀਂ ਸੀ, ਸਗੋਂ ਪੂਰੇ ਸੰਸਾਰ[2] ਵਿਚ ਉਸਦਾ ਨਾਂ ਬੜੇ ਸਤਿਕਾਰ ਤੇ ਮਾਣ ਨਾਲ ਲਿਆ ਜਾਂਦਾ ਹੈ। ਮਹਾਨ ਆਲੋਚਕ ਤੇ ਨਾਵਲਕਾਰ ਈ.ਐਮ. ਫ਼ਾਰਸਟਰ ਨੇ ਆਪਣੀ ਪੁਸਤਕ[3] ਵਿਚ ਲਿਖਿਆ ਹੈ—"ਇਕਬਾਲ ਨੇ ਉਰਦੂ ਤੇ ਫ਼ਾਰਸੀ ਤੋਂ ਇਲਾਵਾ ਪੰਜਾਬੀ ਵਿਚ ਵੀ ਕਵਿਤਾ ਲਿਖੀ ਹੈ।" ਡਾ. ਇਕਬਾਲ ਸਾਹਿਬ ਦੀ ਇਕ ਪੰਜਾਬੀ ਕਵਿਤਾ ਜੋ ਉਹਨਾਂ ਆਪਣੇ ਬੇਟੇ 'ਜਾਵੇਦ' ਦੇ ਨਾਂ ਲਿਖੀ ਸੀ— ਪਾਕਿਸਤਾਨ ਦੇ ਰਸਾਲੇ 'ਸਿਆਰਾ ਡਾਈਜੈਸਟ'[4] ਵਿਚੋਂ ਪ੍ਰਾਪਤ ਹੋਈ ਹੈ।

**ਬੱਬਾ ਬੱਕਰੀ ਵਾਲਾ**

ਇਕ ਸੀ ਬੱਬਾ ਬਕਰੀ ਵਾਲਾ
ਹੱਥ ਵਿਚ ਰਖਦਾ ਡੰਡਾ,
ਨਾਨੀ ਜੋ ਉਹਨੂੰ ਫੜਨ ਲੱਗੀ
ਨਸਿਆ ਮਾਰ ਪਛੰਡਾ,
ਭਾਬੀ, ਬੱਬਾ ਬਕਰੀ ਵਾਲਾ।
ਨਾਲੇ ਖਾਂਦਾ ਹਲਵਾ ਮੰਡਾ
ਨਾਲੇ ਖਾਂਦਾ ਤੇਸ ਤੇ ਅੰਡਾ
ਭਾਬੀ, ਬੱਬਾ ਬਕਰੀ ਵਾਲਾ।

ਡਾ. ਇਕਬਾਲ ਦੇ ਵੱਡੇ ਭਰਾ ਦੇ ਦੋਹਤਰੇ ਪ੍ਰੋ. ਖਾਲਿਦ ਨਜ਼ੀਰ ਸੂਫ਼ੀ ਨੇ ਆਪਣੀ ਕਿਤਾਬ ਵਿਚ ਇਸ ਗੱਲ ਦਾ ਇੰਕਸ਼ਾਫ ਕੀਤਾ ਹੈ—"ਜਾਵੇਦ (ਇਕਬਾਲ ਸਾਹਿਬ ਦਾ ਬੇਟਾ) ਨੂੰ ਨਿੱਕੇ ਹੁੰਦਿਆਂ 'ਬੱਬਾ' ਆਖਿਆ ਜਾਂਦਾ ਸੀ। ਉਹਦੇ ਖੇਡਣ ਲਈ ਇਕ ਬਕਰੋਟਾ ਵੀ ਰੱਖਿਆ ਗਿਆ ਸੀ। ਦਿਨ ਦਿਹਾੜੇ ਜਾਵੇਦ ਬਕਰੋਟੇ ਨਾਲ ਖੇਡ ਰਿਹਾ ਸੀ। ਇਕਬਾਲ ਆ ਗਏ ਤੇ ਉਹਨੂੰ ਖੇਡਦੇ ਨੂੰ ਵੇਖਦੇ ਰਹੇ ਨਾਲ ਗੱਲਾਂ ਵੀ ਕਰਦੇ ਰਹੇ। ਜਾਵੇਦ ਦੀ ਮਾਂ ਨੂੰ ਖ਼ਬਰੇ ਕੀ ਖ਼ਿਆਲ ਆਇਆ ਕਿ ਉਹਨਾਂ ਆਪਣੇ ਪਤੀ ਇਕਬਾਲ ਸਾਹਿਬ ਨੂੰ ਕਿਹਾ—"ਤੁਸਾਂ ਅਨਗਿਣਤ ਸ਼ਿਅਰ ਕਹੇ, ਪਰ ਜਾਵੇਦ ਬਾਰੇ ਕੁਝ ਨਹੀਂ ਕਿਹਾ।" ਇਕਬਾਲ ਸਾਹਿਬ ਕਹਿਣ ਲੱਗੇ—"ਇਹ ਕਿਹੜੀ ਔਖੀ ਗੱਲ ਏ, ਹੁਣੇ ਲਓ।" ਤੇ ਫੇਰ ਉਸੇ ਵੇਲੇ ਉਹਨਾਂ 'ਬੱਬਾ ਬਕਰੀ

ਵਾਲਾ' ਕਵਿਤਾ ਲਿਖ ਦਿੱਤੀ।

ਇਕ ਵਾਰੀ ਇਕਬਾਲ ਮੰਜ਼ਲ ਸਿਆਕੋਟ ਵਿਚ ਘਰ ਵਾਲਿਆਂ ਦੀ ਮਹਿਫ਼ਲ ਲੱਗੀ ਸੀ। ਗੱਲਾਂ ਗੱਲਾਂ ਵਿਚ ਇਕਬਾਲ ਨੇ ਪੰਜਾਬੀ ਬੁਝਾਰਤ ਪਾਈ ਜਿਹੜੀ ਕਿਸੇ ਕੋਲੋਂ ਵੀ ਨਾ ਬੁੱਝੀ ਗਈ, ਬੁਝਾਰਤ ਸੀ—

ਏਸ ਗਭਰੂ ਦੇ ਕੰਮ ਕੁਵੱਲੇ
ਰਹਿੰਦਾ ਰੰਨਾਂ ਦੇ ਦੁਵੱਲੇ
ਪੱਗ ਨਾ ਬੰਨ੍ਹਦਾ ਟੋਪੀ ਪਾਂਦਾ
ਬਿਨ ਪੈਰਾਂ ਥੀਂ ਟੁਰਦਾ ਜਾਂਦਾ।

ਇਕਬਾਲ ਸਾਹਿਬ ਨੇ ਕਿਹਾ—'ਸਿਧਾ ਬੁਰਕਾ'। ਮੁਹੰਮਦ ਹਨੀਫ ਸ਼ਾਇਦ ਹੋਰਾਂ ਪ੍ਰੋ. ਸੂਫ਼ੀ ਦੀ ਪੁਸਤਕ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਇਕਬਾਲ ਸਾਹਿਬ ਦੀ ਪਤਨੀ ਨੇ ਦੱਸਿਆ—"ਜਾਵੇਦ ਨੂੰ ਨਿੱਕੇ ਹੁੰਦਿਆਂ ਕਹਾਣੀ ਸੁਣਨ ਦਾ ਬੜਾ ਸ਼ੌਕ ਸੀ। ਰਾਤੀਂ ਸੌਣ ਤੋਂ ਪਹਿਲਾਂ ਮੈਥੋਂ ਕਹਾਣੀ ਜ਼ਰੂਰ ਸੁਣਦਾ। ਇਕ ਦਿਹਾੜੇ ਦੁਪਹਿਰ ਵੇਲੇ ਚਾਚਾ ਜੀ (ਇਕਬਾਲ ਸਾਹਿਬ) ਰੋਟੀ ਖਾ ਕੇ ਪਲੰਘ ਉੱਤੇ ਲੇਟ ਗਏ। ਉਸ ਵੇਲੇ ਜਾਵੇਦ ਨੇ ਕਹਾਣੀ ਸੁਣਾਨ ਦੀ ਫ਼ਰਮਾਇਸ਼ ਕਰ ਦਿੱਤੀ। ਉਹਨਾਂ ਟਾਲਣ ਲਈ ਆਖਿਆ—"ਦਿਨ ਵੇਲੇ ਕਹਾਣੀ ਸੁਣਾਈਏ ਤਾਂ ਮੁਸਾਫ਼ਰ ਭੁਲੀਂ ਪੈ ਜਾਂਦੇ ਨੇ।" ਜਾਵੇਦ ਕਿਥੋਂ ਟਲਣ ਵਾਲਾ ਸੀ। ਕਹਿਣ ਲੱਗਾ ਫੇਰ ਬੁਝਾਰਤ ਹੀ ਸਹੀ। ਚਾਚਾ ਜੀ ਮੰਨ ਗਏ ਤੇ ਕੁਝ ਸੋਚ ਕੇ ਕਹਿਣ ਲੱਗੇ—

ਇਕ ਜਾਨਵਰ ਐਸਾ ਜਿਦ੍ਹੀ ਚੁੰਝ ਉਤੇ ਪੈਸਾ,
ਉਸਦੀਆਂ ਹੱਡੀਆਂ ਹਲਾਲ, ਉਹਦਾ ਸ਼ੋਰਾ ਹਰਾਮ।[5]

ਡਾ. ਇਕਬਾਲ ਸਾਹਿਬ ਦਾ ਇਕ ਪਰਮ-ਮਿੱਤਰ ਮੁਹੰਮਦ ਹੁਸੈਨ ਸੀ, ਜਿਸ ਨੇ ਆਪਣੇ ਇਕ ਮਿੱਤਰ ਨੂੰ ਦੱਸਿਆ ਸੀ ਕਿ ਇਕਬਾਲ ਸਾਹਿਬ ਪੰਜਾਬੀ ਸ਼ਿਅਰ ਪੜ੍ਹਨ ਸੁਣਨ ਦੇ ਬੜੇ ਸ਼ੌਕੀਨ ਸਨ। ਏਥੋਂ ਤੱਕ ਕਿ ਇਕ ਵਾਰੀ ਗ਼ੁਲਾਮ ਕਾਦਰ ਦੀਆਂ ਚਿੱਠੀਆਂ ਸੁਣਦਿਆਂ ਹੋਇਆਂ ਉਹਨਾਂ ਨੂੰ ਰੋਣ ਆ ਗਿਆ ਸੀ। ਦੀਵਾਨ ਅਲੀ, ਇਕਬਾਲ ਸਾਹਿਬ ਦਾ ਪੁਰਾਣਾ ਸੇਵਕ ਸੀ, ਜਿਸ ਕੋਲੋਂ ਇਕਬਾਲ ਸਾਹਿਬ ਬੁੱਲ੍ਹੇਸ਼ਾਹ ਦੀਆਂ ਕਾਫ਼ੀਆਂ ਆਮ ਤੌਰ ਤੇ ਸੁਣਦੇ ਰਹਿੰਦੇ ਸਨ।

ਡਾ. ਇਕਬਾਲ ਪੰਜਾਬ ਦਾ ਜੰਮਪਲ ਹੋਣ ਕਾਰਨ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਖਾਲਸਾ ਪੰਥ ਦੇ ਸੂਰਬੀਰਾਂ ਨੂੰ ਤੇਗ ਦੇ ਧਨੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਪੱਕ ਹੋਣ ਕਾਰਨ ਪੰਜਾਬੀ ਰੰਗ ਉਨ੍ਹਾਂ ਦੀ ਕਵਿਤਾ ਵਿਚ ਆਮ ਦਿਖਾਈ ਦਿੰਦਾ ਹੈ। ਅਨੇਕਾਂ ਹੀ ਉਹਨਾਂ ਦੀ ਕਵਿਤਾ ਦੇ ਨਮੂਨੇ ਪੇਸ਼ ਕੀਤੇ ਜਾ ਸਕਦੇ ਹਨ—

ਅਜ ਦਿਲਸ਼ ਤਾਬੋ ਤਬੋ ਸ਼ੀਮਾਬ ਰਫਤ
ਖ਼ੁਦ ਬਦਾਨੀ ਆਂਚਿ ਬਰ ਪੰਜਾਬ ਰਫਤ।
ਖਾਲਸਾ ਸ਼ਮਸ਼ੀਰ ਓ ਕੁਰਆ ਰਾ ਬਬੁਰਦ
ਅੰਦਰ ਆ ਕਿਸ਼ਵਰ ਮੁਸਲਮਾਨੀ ਬਮੁਰਦ।

.............................................

ਗਰਮਾਓ ਗ਼ੁਲਾਮੋ ਕਾ ਲਹੂ ਸੋਜ਼ੇ-ਯਕੀਂ ਸੇ
ਕੁੰਜਿਸ਼ਕੇ-ਫਿਰੋਮਾਇਆ ਕੋ ਸ਼ਾਹੀ ਸੇ ਲੜਾ ਦੋ।

ਪੰਜਾਬੀਆਂ ਦਾ ਖੁੱਲ੍ਹਾ ਸੁਭਾ, ਖ਼ੁਦਦਾਰੀ, ਆਜ਼ਾਦ ਸੁਭਾ, ਨਿਰਭੈਤਾ, ਸਪੱਸ਼ਟ ਬਿਆਨੀ ਤੇ ਕ੍ਰਿਆਸ਼ੀਲਤਾ ਦੇ ਝਲਕਾਰੇ ਉਸ ਦੀ ਕਵਿਤਾ ਵਿਚ ਆਮ ਦਿਖਾਈ ਦੇਂਦੇ ਹਨ। ਡਾ. ਇਕਬਾਲ ਸਾਹਿਬ ਹਮੇਸ਼ਾਂ ਸਿਆਲਕੋਟ ਦੀ ਪੰਜਾਬੀ ਬੋਲਦੇ ਸਨ ਅਤੇ ਉਨ੍ਹਾਂ ਦੀ ਪਤਨੀ ਲਾਹੌਰ ਦੇ ਹੋਣ ਕਾਰਨ ਲਾਹੌਰੀ ਬੋਲਦੇ ਸਨ। ਸਾਰੀ ਉਮਰ ਲਾਹੌਰ ਵਿਚ ਰਹਿ ਕੇ 'ਹੈਜੇ' ਅਤੇ 'ਹੈਦੇ' ਹੀ ਬੋਲਦੇ ਰਹੇ, ਕਦੇ ਵੀ 'ਹੈਗੀ' ਜਾਂ 'ਹੈਗਾ' ਨਹੀਂ ਬੋਲਿਆ।

ਅਲਾਮਾ ਇਕਬਾਲ ਪੰਜਾਬੀ ਚੰਗੀ ਤਰ੍ਹਾਂ ਪੜ੍ਹ ਲਿਖ ਸਕਦੇ ਸਨ। ਭਾਈ ਸਾਹਿਬ ਸਰਦਾਰ ਕਪੂਰ ਸਿੰਘ ਆਪਣੀ ਪੁਸਤਕ[6] ਵਿਚ ਲਿਖਦੇ ਹਨ—"..... ਪੰਜਾਂ ਕੁ ਮਿੰਟਾਂ ਪਿਛੋਂ ਮੈਂ ਉਨ੍ਹਾਂ ਦੇ ਰਚਿਤ ਇਕ ਫ਼ਾਰਸੀ ਬੰਦ ਦਾ ਪੰਜਾਬੀ ਕਵਿਤਾ ਵਿਚ ਉਲਥਾ ਕਰ ਕੇ ਭੋਜਨ ਵਿਸਤਾਰ ਪੱਤ੍ਰ (Dinner menu) ਉੱਤੇ ਲਿਖ ਦਿੱਤਾ, ਜਿਸ ਉੱਤੇ ਉਨ੍ਹਾਂ ਨੇ ਹਸਤਾਖ਼ਰ ਪਾ ਦਿੱਤੇ।

ਕਈ ਵਾਰ ਕੱਖਾਂ ਨੇ ਪਰਦੇ ਅੱਖਾਂ ਅੱਗੇ ਤਾਣੇ।
ਕਈ ਵਾਰ ਮੈਂ ਇਕ ਨਜ਼ਰ ਵਿਚ ਸਭ ਬ੍ਰਹਮੰਡ ਪਛਾਣੇ।
ਪਰੇਮ ਦੇਸ ਦਾ ਪੈਂਡਾ ਲੰਬਾ ਦੂਰ ਦੁਰਾਡੇ ਦਿਸੇ।
ਕਈ ਵਾਰ ਪਰ ਇਕੋ ਹੌਕਾ ਲੈ ਜਾਏ ਤੋੜ ਨਿਸ਼ਾਨੇ।
ਤੁਰਿਆ ਚਲ ਹੌਂਸਲਾ ਕਰਕੇ, ਆਸ ਉਮੀਦ ਨਾ ਛੱਡੀਂ।
ਕਈ ਵਾਰ ਰਾਹਾਂ ਦੇ ਉੱਤੇ ਮਿਲਦੇ ਪਏ ਖ਼ਜ਼ਾਨੇ।

ਅਲਾਮਾ ਇਕਬਾਲ ਦੀਆਂ ਪੁਸਤਕਾਂ—ਜ਼ਰਬੇ-ਕਲੀਮ, ਬਾਂਗੇ ਦਰਾ ਆਦਿ ਵਿਚ ਪੰਜਾਬ, ਲਾਹੌਰ ਤੇ ਪੰਜਾਬੀ ਮੁਸਲਮਾਨਾਂ ਬਾਰੇ ਅਨੇਕ ਵੇਰ ਜ਼ਿਕਰ ਆਇਆ ਹੈ। ਪੰਜਾਬ ਦੀਆਂ ਮਹਾਨ ਸ਼ਖ਼ਸੀਅਤਾਂ—ਗੁਰੂ ਨਾਨਕ ਸਾਹਿਬ, ਸ਼ਾਹਦੀਨ, ਹੁਮਾਯੂੰ, ਸਰ ਅਬਦੁਲ ਕਾਦਿਰ, ਸੁਆਮੀ ਰਾਮ ਤੀਰਥ ਆਦਿ ਬਾਰੇ ਕਵਿਤਾਵਾਂ ਲਿਖੀਆਂ। ਪੰਜਾਬੀ ਹੋਣ ਦੇ ਨਾਤੇ ਅਲਾਮਾ ਸਾਹਿਬ ਦੀ ਫ਼ਾਰਸੀ ਤੇ ਉਰਦੂ ਕਵਿਤਾ ਵਿਚ ਪੰਜਾਬੀ ਸ਼ਬਦਾਂ ਦੇ ਬਿੰਬ ਆਪ ਮੁਹਾਰੇ ਆ ਜਾਂਦੇ ਸਨ। 'ਕਿਨਾਰੇ ਰਾਵੀ' ਨਾਮ ਦੀ ਕਵਿਤਾ ਨੂੰ ਕਾਅਬੇ ਦੀ ਧਰਤੀ ਵਾਂਗ ਪਵਿਤਰ ਆਖਿਆ।

ਜਹਾਂ ਤਮਾਮ ਸਵਾਦੇ-ਹਰਮ ਹੂਆ ਮੁਝ ਕੋ।

(ਜਾਵੇਦ ਨਾਮਾ)

ਇਕਬਾਲ ਸਾਹਿਬ ਦੇ ਦਿਹਾਂਤ ਤੋਂ ਅੱਠ ਸਾਲ ਪਹਿਲਾਂ ਐਸ.ਐਲ. ਅਸ਼ਰ ਤੇ ਅਜੀਜ਼ ਮੈਸੂਰੀ ਨੇ ਉਨ੍ਹਾਂ ਨਾਲ ਲਾਹੌਰ ਵਿਚ ਇਕ ਮੁਲਾਕਾਤ ਕੀਤੀ, ਜਿਸ ਵਿਚ ਉਨ੍ਹਾਂ ਦੋਹਾਂ ਨੇ ਪੰਜਾਬੀ ਜ਼ਬਾਨ ਬਾਰੇ ਇਕਬਾਲ ਸਾਹਿਬ ਦੇ ਵਿਚਾਰ ਪ੍ਰਗਟ ਕਰਕੇ ਆਪਣੇ ਰਸਾਲੇ[7] ਵਿਚ ਪ੍ਰਕਾਸ਼ਤ ਕੀਤੇ। ਪੰਜਾਬੀ ਜ਼ਬਾਨ ਬਾਰੇ ਇਕਬਾਲ ਸਾਹਿਬ ਨੇ ਕਿਹਾ—"ਪੰਜਾਬੀ ਬੋਲੀ ਏਸ ਵੇਲੇ (1930 ਈ.) ਇਲਮੀ ਜ਼ਬਾਨ ਨਹੀਂ। ਇਹਦੇ ਵਿਚ ਨਸਰ ਬਹੁਤ ਘੱਟ ਏ। ਪਰ ਕੋਈ ਵਜ੍ਹਾ ਨਹੀਂ ਕਿ ਨਸਰ ਲਿਖੇ ਜਾਣ ਦੇ ਨਾਲ ਇਹ ਇਲਮੀ ਜ਼ਬਾਨ ਨਾ ਬਣ ਸਕੇ। ਪੰਜਾਬੀ ਵਿਚ ਜਟਕਾਪਣ ਬੜਾ ਏ, ਪਰ ਇਹਦੀ ਵਜ੍ਹਾ ਇਹ ਰਹੀ ਏ ਕਿ ਆਮ ਤੌਰ ਉੱਤੇ ਘੱਟ ਵੱਧ

ਅਧ-ਪੜ੍ਹੇ ਆਦਮੀਆਂ ਨੇ ਇਹਨੂੰ ਪੜ੍ਹਿਆ ਲਿਖਿਆ ਏ। ਇਹਦੇ ਵਿਚ ਲਤਾਫ਼ਤ ਤੇ ਨਜ਼ਾਕਤ ਪੜ੍ਹਿਆਂ ਲਿਖਿਆਂ ਦੀ ਹਿੰਮਤ ਨਾਲ ਲਿਆਈ ਜਾ ਸਕਦੀ ਹੈ। ਪੰਜਾਬੀ ਵਿਚ ਬਣਤਰ ਉੱਤੇ ਬਹੁਤ ਥੋੜ੍ਹਾ ਜ਼ੋਰ ਦਿੱਤਾ ਜਾਂਦਾ ਹੈ। ਨਤੀਜਾ ਇਹ ਵੇ ਕਿ ਬਹਿਰਾਂ ਦਾ ਲਿਹਾਜ਼ ਨਹੀਂ ਰਹਿੰਦਾ। ਬਹਾਵਲ ਪੁਰ ਦੇ ਅਹਿਮਦਯਾਰ ਨੇ ਥੋੜ੍ਹੀ ਬਹੁਤ ਹਿੰਮਤ ਕੀਤੀ ਏ। ਉਹਦਾ ਦਾਅਵਾ ਏ ਕਿ ਉਸ ਤੋਂ ਪਹਿਲਾਂ ਕਿਸੇ ਨੇ ਬਹਿਰ, ਕਾਫ਼ੀਏ ਤੇ ਰਦੀਫ਼ ਦਾ ਏਨਾ ਧਿਆਨ ਨਹੀਂ ਰੱਖਿਆ। ਪੰਜਾਬੀ ਸ਼ਾਇਰੀ ਬੜੀ ਵਧੀਆ ਸ਼ਾਇਰੀ ਏ ਤੇ ਖ਼ਾਸ ਤੌਰ ਉੱਤੇ ਜਜ਼ਬਿਆਂ ਨਾਲ ਭਿਜੀ ਹੁੰਦੀ ਏ। ਬੋਲੀ ਸਿੱਧੀ ਸਾਦੀ, ਮਿੱਠੀ ਤੇ ਨਿਰੋਲ ਹੁੰਦੀ ਏ। ਭਾਵ ਸੱਚੇ ਹੁੰਦੇ ਨੇ ਤੇ ਖੁੱਲ੍ਹੀ ਤਰ੍ਹਾਂ ਦੱਸੇ ਜਾਂਦੇ ਨੇ। ਤਸ਼ਬੀਹਾਂ ਵਿਚ ਬਾਜ਼ ਵੇਲੇ ਮਜ਼ਾਕ ਵੀ ਹੁੰਦਾ ਏ।

ਇਸ਼ਕ ਦੀਆਂ ਰਮਜ਼ਾਂ ਪੰਜਾਬੀ ਵਿਚ ਵਾਹ-ਵਾਹ ਕਹੀਆਂ ਜਾ ਸਕਦੀਆਂ ਨੇ। ਪਰ ਇਹਦਾ ਮਤਲਬ ਇਹ ਨਹੀਂ ਕਿ ਪੰਜਾਬੀ ਸ਼ਾਇਰੀ ਵਿਚ ਸਿਰਫ਼ ਇਸ਼ਕ ਮਜਾਜ਼ੀ ਹੀ ਹੁੰਦਾ ਏ, ਸਗੋਂ ਇਸ਼ਕ ਹਕੀਕੀ ਬਹੁਤਾ ਹੁੰਦਾ ਏ। ਪੰਜਾਬੀ ਸ਼ਾਇਰੀ ਤਸੱਵਫ਼ (ਸੂਫ਼ੀਵਾਦ) ਨਾਲ ਭਰੀ ਹੋਈ ਏ। ਬੜੀ ਵਾਰ ਤਾਂ ਇੰਝ ਜਾਪਦਾ ਹੈ, ਕਿ ਇਸ ਵਿਚ ਤਸੱਵਫ਼ ਤੋਂ ਵੱਖ ਕੁਝ ਹੋ ਹੀ ਨਹੀਂ ਸਕਦਾ। ਪੰਜਾਬੀ ਸ਼ਾਇਰੀ ਦੀ ਇਕ ਹੋਰ ਖ਼ਾਸੀਅਤ ਹੈ, ਇਹਦੇ ਵਿਚ ਦੇਸ਼ ਦੇ ਪਿਆਰ ਤੇ ਬੜਾ ਜੋਸ਼ ਦੁਆਣ ਵਾਲੇ ਗੀਤ ਨੇ ਫ਼ੌਜੀ ਗੀਤਾਂ ਦਾ ਵੀ ਘਾਟਾ ਨਹੀਂ। ਆਮ ਲੋਕਾਂ ਦੀਆਂ ਬੋਲੀਆਂ ਤੇ ਗੀਤਾਂ ਦਾ ਤੇ ਕੋਈ ਅੰਤ ਨਹੀਂ। ਉਰਦੂ ਸ਼ਾਇਰੀ ਵਿਚ ਤਸੱਵਫ਼ ਦੀ ਸ਼ਾਇਰੀ ਹੈ ਈ ਨਹੀਂ, ਸਿਵਾਏ ਮੀਰ ਦਰਦ ਦੇ ਕਲਾਮ ਦੇ, ਨਾ ਈ ਉਰਦੂ ਵਿਚ ਵਤਨ ਦੇ ਪਿਆਰ ਦੀ ਸ਼ਾਇਰੀ ਏ ਤੇ ਨਾ ਹੀ ਇਹਦੇ ਵਿਚ ਫੌਜੀ ਗੀਤ ਨੇ। ਇਹਦੀ ਇਸ਼ਕੀਆ ਸ਼ਾਇਰੀ ਵਿਚ ਬਨਾਵਟ ਜ਼ਿਆਦਾ, ਜਜ਼ਬਾਤ ਦਾ ਜ਼ੋਰ ਥੋੜ੍ਹਾ ਏ। ਆਮ ਲੋਕਾਂ ਦੇ ਗੀਤ ਤੇ ਬੋਲੀਆਂ ਬਿਲਕੁਲ ਕੋਈ ਨਹੀਂ। ਇਹਦੀ ਵਜ੍ਹਾ ਇਹ ਹੈ ਜੋ ਉਰਦੂ ਸ਼ਾਇਰੀ ਦਰਬਾਰਾਂ ਦੇ ਅਮੀਰਾਂ ਤੇ ਮੁਸਾਹਿਬਾਂ ਦੇ ਹੱਥ ਜੰਮੀ। ਉਹ ਲੋਕ ਜਾਂ ਤੇ ਈਰਾਨੀ ਸਨ ਜਾਂ ਫ਼ਾਰਸੀ ਮਜ਼ਾਕ ਦੇ ਪ੍ਰੇਮੀ ਸਨ। ਉਹਨਾਂ ਦਾ ਆਮ ਲੋਕਾਂ ਨਾਲ ਕੋਈ ਮੇਲ-ਜੋਲ ਨਹੀਂ ਸੀ। ਤੇ ਏਸ ਕਰਕੇ ਉਰਦੂ ਸ਼ਾਇਰੀ ਵਿਚ ਅਮੀਰਾਨਾ ਰੰਗਤ ਆ ਗਈ ਸੀ। ਉਹ ਸ਼ਿਅਰ ਕਹਿਣਾ ਇਕ ਫੈਸ਼ਨ ਸਮਝਦੇ ਸਨ। ਪਰ ਪੰਜਾਬੀ ਲਈ ਉਰਦੂ ਦੀਆਂ ਖ਼ੂਬੀਆਂ ਵੀ ਲੋੜੀਂਦੀਆਂ ਨੇ। ਪੰਜਾਬੀ ਸ਼ਾਇਰਾਂ ਨੂੰ ਉਰਦੂ ਸ਼ਾਇਰੀ ਦੀ ਬਣਤਰ ਤੇ ਤਾਕਤ ਸਿੱਖਣੀ ਚਾਹੀਦੀ ਏ।"

ਡਾ. ਸਾਹਿਬ ਨੇ ਉਰਦੂ ਸ਼ਾਇਰੀ ਨਾਲ ਪੰਜਾਬੀ ਸ਼ਾਇਰ ਦਾ ਮੁਕਾਬਲਾ ਕਰਕੇ ਦੋਹਾਂ ਜ਼ਬਾਨਾਂ ਦੀ ਸ਼ਾਇਰੀ ਦਾ ਸਾਰ ਦਸ ਦਿੱਤਾ—"ਪੰਜਾਬੀ ਸ਼ਾਇਰੀ ਦੀ ਨੀਂਹ ਆਮ ਲੋਕਾਂ ਦੀ ਜ਼ਿੰਦਗੀ ਵਿਚ ਤੇ ਉਰਦੂ ਸ਼ਾਇਰੀ ਦੀ ਅਮੀਰ ਮੁਸਾਹਿਬਾਂ ਦੀ ਜ਼ਿੰਦਗੀ ਵਿਚ।"

ਜਨਾਬ ਅਸ਼ਰ ਤੇ ਮੈਸੂਰੀ ਸਾਹਿਬ ਨੇ ਇਕਬਾਲ ਸਾਹਿਬ ਤੋਂ ਜਦੋਂ ਪੁੱਛਿਆ—"ਫ਼ਾਰਸੀ ਵਿਚ ਲਿਖਣ ਦਾ ਤੁਹਾਨੂੰ ਕਿਉਂ ਖ਼ਿਆਲ ਹੋਇਆ ?" ਉਨ੍ਹਾਂ ਦਾ ਜਵਾਬ ਸੀ, ਮੈਂ ਵੇਖਿਆ ਕਿ ਫ਼ਾਰਸੀ ਵਿਚ ਮੇਰੇ ਖਿਆਲ ਚੰਗੀ ਤਰ੍ਹਾਂ ਨਿਭ ਸਕਦੇ ਨੇ, ਦੂਜਾ ਫ਼ਾਰਸੀ ਦੁਨੀਆਂ ਦੇ ਬਹੁਤ ਸਾਰੇ ਹਿੱਸਿਆਂ ਵਿਚ ਸਮਝੀ ਜਾਂਦੀ ਹੈ।"

ਸਾਹਿਬ ਆਸਮੀ ਵੀ ਆਪਣੀ ਪੁਸਤਕ[8] ਵਿਚ ਲਿਖਦਾ ਹੈ—"...ਇਕਬਾਲ ਉੱਤੇ ਚੂੰਕਿ ਆਰੰਭ ਤੋਂ ਹੀ ਆਲਮੇ ਇਕਬਾਲ ਦਾ ਹੀਰੋ ਬਨਣ ਦੀ ਧੁੰਨ ਸਵਾਰ ਸੀ। ਇਸ ਲਈ

ਉਸ ਫ਼ਾਰਸੀ ਭਾਸ਼ਾ ਨੂੰ ਅਪਨਾਇਆ। ਉਹ ਅਰਬੀ ਵਿਚ ਵੀ ਸ਼ਿਅਰ ਕਹਿਣਾ ਚਾਹੁੰਦਾ ਸੀ ਪਰੰਤੂ ਸਫਲ ਨਹੀਂ ਹੋਇਆ।"

ਪੰਜਾਬੀ ਜ਼ਬਾਨ ਬਾਰੇ ਅਨੇਕ ਪ੍ਰਸ਼ਨਾਂ ਦੇ ਉੱਤਰ ਵਿਚ ਉਨ੍ਹਾਂ ਅਸਰ ਤੇ ਮੈਸੂਰੀ ਸਾਹਿਬ ਨੂੰ ਆਖਿਆ ਸੀ, ਨਹੀਂ ਮੇਰੀ ਤਾਲੀਮ ਹੀ ਕੁਝ ਅਜਿਹੀ ਹੋਈ ਸੀ ਜੋ ਮੈਨੂੰ ਪੰਜਾਬੀ ਲਿਖਣ ਦਾ ਕਦੀ ਖ਼ਿਆਲ ਨਹੀਂ ਸੀ ਆਇਆ, ਤੇ ਨਾ ਈ ਮੈਂ ਹੁਣ ਲਿਖ ਸਕਦਾ ਹਾਂ। ਇਕ ਜ਼ਬਰਦਸਤ ਸ਼ਖ਼ਸ ਕੋਈ ਬੋਲੀ ਵੀ ਹੋਵੇ, ਉਸਨੂੰ ਬਣਾ ਸਕਦਾ ਹੈ, ਤੇ ਕੋਈ ਹੈਰਾਨੀ ਦੀ ਗੱਲ ਨਹੀਂ ਜੇ ਪੰਜਾਬੀ ਨੂੰ ਵੀ ਗੋਇਟੇ ਵਰਗਾ ਕੋਈ ਆਦਮੀ ਮਿਲ ਜਾਵੇ। ਮੈਂ ਆਪਣੇ ਹਿੰਦੂ ਤੇ ਸਿੱਖ ਦੋਸਤਾਂ ਨੂੰ ਕਹਿੰਦਾ ਹੁੰਦਾ ਹਾਂ ਕਿ ਤੁਸੀਂ ਮੁਸਲਮਾਨਾਂ ਦੇ ਹਾਦੀਆਂ, ਪੈਗੰਬਰਾਂ ਦੇ ਨਾਂ ਦੀ ਥਾਂ ਉੱਤੇ ਬੇਸ਼ਕ ਹਿੰਦੂ ਤੇ ਸਿੱਖ ਬਜ਼ੁਰਗਾਂ ਦੇ ਨਾਂ ਵਰਤ ਲਿਆ ਕਰੋ। ਮੁਸਲਮਾਨ ਬਜ਼ੁਰਗਾਂ ਦੇ ਨਾਂ ਜੇ ਮੈਂ ਲਿਖਦਾ ਹਾਂ ਤਾਂ ਇਸ ਲਈ ਕਿ ਮੈਂ ਮੁਸਲਮਾਨ ਘਰ ਵਿਚ ਜੰਮਿਆ ਪਲਿਆ ਹਾਂ। ਮੇਰੀ ਤਾਲੀਮ ਇਸਲਾਮ ਦੀ ਤਾਰੀਖ਼ ਤੇ ਮਜ਼੍ਹਬ ਵਿਚ ਹੋਈ ਹੈ ?

ਅਲਾਮਾ ਇਕਬਾਲ ਨੇ ਇਕ ਵੇਰ ਆਪਣੀ ਨੌਕਰ ਕੁੜੀ ਨੂੰ ਆਖਿਆ, ਜਾਹ ਅੰਦਰੋਂ ਜਾ ਕੁੜਤੀ ਲੈ ਆ। ਨੌਕਰ ਕੁੜੀ ਲਾਹੌਰ ਦੀ ਸੀ ਅਤੇ ਅੰਦਰੋਂ ਜਾ ਕੇ ਜ਼ਨਾਨਾ ਕਮੀਜ਼ ਲੈ ਆਈ (ਲਾਹੌਰ ਵਿਚ ਕੁੜਤੀ ਜ਼ਨਾਨਾ ਕਮੀਜ਼ ਨੂੰ ਹੀ ਆਖਦੇ ਹਨ)। ਇਕਬਾਲ ਸਾਹਿਬ ਨੂੰ ਹੈਮਲ ਵੇਖ ਕੇ ਉਨ੍ਹਾਂ ਦੀ ਪਤਨੀ ਕਹਿਣ ਲੱਗੀ, ਹੁਣ ਤੇ ਸਿਆਲਕੋਟੀ (ਪੰਜਾਬੀ) ਛੱਡ ਦਿਉ। ਅਲਾਮਾ ਇਕਬਾਲ ਕਹਿਣ ਲੱਗੇ, ਜੇ ਤੁਸੀਂ ਲਾਹੌਰੀ ਨਹੀਂ ਛੱਡ ਸਕਦੇ ਤਾਂ ਮੈਂ ਮਾਂ-ਬੋਲੀ (ਸਿਆਲਕੋਟੀ ਪੰਜਾਬੀ) ਕਿਵੇਂ ਭੁੱਲ ਜਾਵਾਂ।[9]

ਅਲਾਮਾ ਅਮਾਦੀ ਮਰਹੂਮ ਦਾ ਸ਼ੇਅਰ ਅੱਜ ਵੀ ਬੜਾ ਵਜ਼ਨ ਰੱਖਦਾ ਹੈ—

ਤੁੱਝ ਪਰ ਐ ਪੰਜਾਬ ਨਾਜ਼ਲ ਹੋ ਖ਼ੁਦਾ ਕੀ-ਰਹਿਮਤੇਂ
ਐ ਕਿ ਤੂੰ ਇਕਬਾਲ ਕੀ ਦੌਲਤ ਸੇ ਮਾਲਾ ਮਾਲ ਹੈ।

## ਟਿੱਪਣੀਆਂ ਅਤੇ ਹਵਾਲੇ


1. ਗੋਰਖਪੁਰੀ ਮਜਨੂੰ—**ਇਕਬਾਲ** (ਉਰਦੂ) ਪੰਨਾ 35
2. Malik Hafeez—**Iqbal**, Columbia University Press, New York, 1971, P X
3. Forster C.M.—**Two Cheers for Democracy.**
4. ਸ਼ਾਹਿਦ ਮੁਹੰਮਦ ਹਨੀਫ਼—**ਸਿਆਰਾ ਡਾਈਜੈਸਟ** (ਪਾਕਿਸਤਾਨ), ਅਪ੍ਰੈਲ 1976
5. ਉਹੀ
6. ਸਰਦਾਰ ਕਪੂਰ ਸਿੰਘ (ਭਾਈ ਸਾਹਿਬ)—**ਸਾਚੀ ਸਾਖੀ**, ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ 1979, ਪੰਨਾ 79
7. ਅਸ਼ਰ ਐਸ.ਐਲ. ਤੇ ਮੈਸੂਰੀ ਅਜ਼ੀਜ਼—**ਸਾਰੰਗ**, ਪੰਜਾਬੀ ਲਾਹੌਰ, ਦਸੰਬਰ, 1920
8. ਆਸਮੀ ਸਾਹਿਬ—**ਇਕਬਾਲ ਕਲੰਧਰ ਨਹੀਂ ਥਾ** (ਉਰਦੂ) ਲਾਹੌਰ, 1959
9. ਸ਼ਾਹਿਦ ਮੁਹੰਮਦ ਹਨੀਫ਼—ਉਹੀ

# ਕਾਦਰਯਾਰ ਰਚਿਤ ਸੀਹਰਫ਼ੀ—ਹਰੀ ਸਿੰਘ ਨਲੂਆ

ਕਾਦਰਯਾਰ (1802-1892 ਈ.) ਪੰਜਾਬ ਵਿਚ ਸਿੱਖਾਂ ਦੇ ਰਾਜ ਦੇ ਅਖ਼ੀਰਲੇ ਸਮੇਂ ਇਕ ਪ੍ਰਸਿੱਧ ਕਵੀ ਹੋਇਆ ਹੈ। ਕਾਦਰਯਾਰ ਦੀ ਜਨਮ ਮਿਤੀ ਬਾਰੇ ਸਾਡੇ ਵਿਦਵਾਨਾਂ ਅਤੇ ਲਿਖਾਰੀਆਂ ਵਿਚ ਕਾਫ਼ੀ ਮਤਭੇਦ ਹੈ। ਕੁਸ਼ਤਾ ਜੀ ਨੇ ਜਨਮ 1802 ਈ. ਅਤੇ ਵਫ਼ਾਦ ਦੀ ਤਾਰੀਕ 1892 ਈ. ਦੀ ਦਿੱਤੀ ਹੈ। ਅਹਿਮਦ ਹੁਸੈਨ ਕੁਰੈਸ਼ੀ ਕਿਲ੍ਹੇਦਾਰੀ ਅਤੇ ਅਬਦੁਲ ਗਫ਼ੂਰ ਕੁਰੈਸ਼ੀ ਦੋਵਾਂ ਨੇ ਖਾਮੋਸ਼ੀ ਅਖ਼ਤਿਆਰ ਕੀਤੀ ਹੈ। ਡਾ. ਗਫ਼ੂਰ ਅਤੇ ਜੀਤ ਸਿੰਘ ਸੀਤਲ ਨੇ ਵੀ ਕੁਸ਼ਤਾ ਜੀ ਵਾਲੀਆਂ ਤਾਰੀਖ਼ਾਂ ਠੀਕ ਮੰਨੀਆਂ ਹਨ।

ਦੂਜੇ ਪਾਸੇ ਡਾ. ਸੁਰਿੰਦਰ ਸਿੰਘ ਕੋਹਲੀ, ਪ੍ਰੋ. ਕਿਰਪਾਲ ਸਿੰਘ ਕਸੇਲ, ਬਾਵਾ ਬੁੱਧ ਸਿੰਘ ਅਤੇ ਇਨਸਾਇਕਲੋਪੀਡੀਆ ਆਫ਼ ਸਿੱਖਇਜ਼ਮ ਵਿਚ ਜਨਮ-ਤਾਰੀਕ 1805 ਈ. ਹੀ ਦਿੱਤੀ ਗਈ ਹੈ। ਕਾਦਰਯਾਰ ਦੀ ਪਹਿਲੀ ਰਚਨਾ "**ਮਿਅਰਾਜਨਾਮਾ**" ਹੈ ਜੋ 1247 ਹਿਜਰੀ (1832 ਈ.) ਵਿਚ ਲਿਖੀ ਗਈ ਸੀ, ਜਿਸ ਦੀ ਨਿਸ਼ਾਨਦੇਹੀ ਕਾਦਰਯਾਰ ਆਪ ਕਰਦਾ ਹੈ।

"ਛੋਟੀ ਉਮਰ ਸਿਰਪਰ ਸਖਤੀ, ਤੱਦ ਮਿਅਰਾਜ ਬਣਾਇਆ,
ਬਾਰਾਂ ਸੌ ਸੰਤਾਲੀ ਸਾਲਾਂ, ਪਾਕ ਨਬੀ ਦੇ ਪਿਛੋਂ,
ਇਹ ਮਸ਼ਕੂਰ ਬਣਾਇਆ ਯਾਰੋ।"

ਜੇਕਰ ਕਾਦਰਯਾਰ ਦੀ ਜਨਮ ਤਾਰੀਕ 1802 ਈ. ਮੰਨੀ ਜਾਵੇ ਤਾਂ 'ਮਿਅਰਾਜਨਾਮਾ' 30 ਸਾਲ ਦੀ ਉਮਰ ਵਿਚ ਲਿਖਿਆ ਗਿਆ ਹੈ ਅਤੇ ਜੇਕਰ ਇਨਸਾਇਕਲੋਪਪੀਡੀਆ ਆਫ ਸਿੱਖਇਜ਼ਮ ਅਤੇ ਹੋਰ ਵਿਦਵਾਨਾਂ ਅਨੁਸਾਰ 1805 ਈ. ਜਨਮ ਰੱਖ ਦੇਈਏ ਤਾਂ 21 ਵਰ੍ਹਿਆਂ ਦੀ ਉਮਰ ਵਿਚ ਰਚਿਆ ਗਿਆ ਜਾਪਦਾ ਹੈ। ਡਾ. ਐਮ.ਐਸ. ਅੰਮ੍ਰਿਤ (ਮਰਹੂਮ) ਅਨੁਸਾਰ ਇਹ ਤਾਰੀਕ 1815-16 ਈ. ਦੇ ਲਾਗੇ-ਚਾਗੇ ਹੋਣੀ ਚਾਹੀਦੀ ਹੈ ਕਿਉਂ ਜੋ ਛੋਟੀ ਅਵਸਥਾ ਤਾਂ 16-17 ਸਾਲ ਦੀ ਹੀ ਹੋ ਸਕਦੀ ਹੈ। 30 ਜਾਂ 27 ਸਾਲ ਨੂੰ ਛੋਟੀ ਉਮਰ ਨਹੀਂ ਮੰਨਿਆ ਜਾ ਸਕਦਾ।

ਇਸੇ ਤਰ੍ਹਾਂ ਕਾਦਰਯਾਰ ਦੇ ਪਿੰਡ ਬਾਰੇ ਵੀ ਕਈਆਂ ਨੇ ਭੁਲੇਖੇ ਖਾਧੇ ਹਨ। ਕਈ ਵਿਦਵਾਨ ਪਿੰਡ ਪੀੜ੍ਹ ਅਤੇ ਕਈ ਪਿੰਡ ਢੂੰਡ, ਜ਼ਿਲ੍ਹਾ ਸਿਆਲਕੋਟ ਲਿਖਦੇ ਹਨ। ਪਰ ਬਹੁਤਿਆਂ ਵਿਦਵਾਨਾਂ ਨੇ ਪਿੰਡ ਮਾਛੀਕੇ, ਸ਼ੇਖ਼ੂਪੁਰਾ (ਹੁਣ ਪਾਕਿਸਤਾਨ) ਲਿਖਿਆ ਹੈ, ਜੋ ਸਹੀ ਪ੍ਰਤੀਤ ਹੁੰਦਾ ਹੈ। ਇਹ ਗੋਤ ਦਾ ਸੰਧੂ ਜੱਟ ਸੀ। ਕਾਦਰਯਾਰ ਨੇ ਸਾਰੀ ਉਮਰ ਆਪਣੇ ਪਿੰਡ ਵਿਚ ਹੀ ਗੁਜ਼ਾਰੀ ਅਤੇ ਆਪਣੇ ਘਰੇਲੂ ਕੰਮਾਂ ਵਿਚ ਘੱਟ ਹੀ ਧਿਆਨ ਦੇਂਦਾ ਸੀ ਅਤੇ ਆਪਣੀ ਉਮਰ ਦਾ ਬਹੁਤ ਹਿੱਸਾ 'ਕਵਿਤਾ' ਲਿਖਣ ਵੱਲ ਹੀ ਲਾ ਦਿੱਤਾ।

ਕਾਦਰਯਾਰ ਨੇ ਜੋ ਪ੍ਰਸਿੱਧ ਕਿੱਸੇ ਲਿਖੇ ਹਨ ਉਨ੍ਹਾਂ ਵਿਚੋਂ **ਮਿਅਰਾਜਨਾਮਾ, ਸੋਹਣੀ ਮਹੀਂਵਾਲ, ਪੂਰਨ ਭਗਤ, ਰਾਜਾ ਰਸਾਲੂ, ਹਰੀ ਸਿੰਘ ਨਲੂਆ** ਆਦਿ ਜ਼ਿਕਰਯੋਗ ਹਨ।

ਸ. ਹਰੀ ਸਿੰਘ ਨਲੂਆ (1791-1837 ਈ.) ਮਹਾਰਾਜਾ ਰਣਜੀਤ ਸਿੰਘ ਦਾ ਮਹਾਨ

ਸੂਰਬੀਰ ਜਰਨੈਲ ਸੀ ਜੋ ਸਿੱਖ ਰਾਜ ਦੀ ਦੂਜੀ ਪ੍ਰਸਿੱਧੀ ਪਾ ਚੁੱਕੀ ਸ਼ਖ਼ਸੀਅਤ ਵਾਂਗ ਉਭਰਿਆ। ਉਸ ਦੀ ਲਾਸਾਨੀ ਦਲੇਰੀ, ਦੂਰਅੰਦੇਸ਼ੀ ਤੇ ਦਾਨੀ ਬਿਰਤੀ ਦੀ ਸਾਰੇ ਤਵਾਰੀਖ਼ਦਾਨਾਂ, ਕਵੀਆਂ ਆਦਿ ਨੇ ਰੱਜ ਕੇ ਪ੍ਰਸੰਸਾ ਕੀਤੀ ਹੈ। ਪੰਜਾਬ ਦੇ ਲੋਕ-ਨਾਇਕਾ ਜਿਵੇਂ ਸਾਲਵਾਹਿਨ, ਰਾਜਾ ਰਸਾਲੂ ਅਤੇ ਪੂਰਨ ਸਾਡੇ ਵਿਰਸੇ ਦਾ ਮੁੱਲਵਾਨ ਸਰਮਾਇਆ ਹਨ। ਕਾਦਰਯਾਰ ਪੰਜਾਬੀ ਦਾ ਵਾਹਿਦ ਕਿੱਸਾਕਾਰ ਹੈ, ਜਿਸ ਨੇ ਮਰਦੇ-ਮੁਜਾਹਿਦਾਂ ਦੀਆਂ ਵਾਰਾਂ ਅਤੇ ਕਾਰਨਾਮੇ ਲਿਖੇ ਹਨ। ਆਪਣੇ ਸਮੇਂ ਦੇ ਪ੍ਰਸਿੱਧ ਜਰਨੈਲ ਯੋਧੇ ਸ. ਹਰੀ ਸਿੰਘ ਨਲੂਆ ਬਾਰੇ ਵੀ ਉਸ ਨੇ ਪੰਜਾਬੀ ਦੀ ਗੁਰਮੁਖੀ ਲਿੱਪੀ ਵਿਚ ਕਵਿਤਾ ਲਿਖੀ। ਸ੍ਰ. ਹਰੀ ਸਿੰਘ ਨਲੂਆ ਸਿੱਖਾਂ ਦਾ ਹੀ ਨਹੀਂ ਸਗੋਂ ਸਮੁੱਚੀ ਪੰਜਾਬੀ ਕੌਮੀਅਤ ਦਾ ਲੋਕ-ਨਾਇਕ ਹੋ ਕੇ ਉਭਰਿਆ ਜੋ ਆਪਣੇ ਸਮੇਂ ਵਿਚ ਮਿੱਥ ਬਣ ਗਿਆ ਸੀ। ਐਲਫ਼ ਕੈਰੋ ਅਨੁਸਾਰ ਪਠਾਣ ਔਰਤਾਂ ਅੱਜ ਵੀ ਆਪਣੇ ਬੱਚਿਆਂ ਨੂੰ "ਹਰੀਆ ਰਾਂਗਲੇ" (ਹਰੀ ਸਿੰਘ ਨਲੂਆ ਆ ਗਿਆ) ਕਹਿ ਕੇ ਡਰਾਉਂਦੀਆਂ ਹਨ। ਸ੍ਰ. ਹਰੀ ਸਿੰਘ ਨੇ ਜ਼ਮਾਨੇ ਦਾ ਰੁਖ਼ ਹੀ ਬਦਲ ਦਿੱਤਾ।

"ਏਕ ਵੋਹ ਹੈਂ ਜੋ ਬਦਲਤੇ ਹੈਂ ਜ਼ਮਾਨੇ ਕੇ ਸਾਥ-ਸਾਥ
ਮਰਦ ਵੋ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ"

ਬਸ! ਸ੍ਰ. ਹਰੀ ਸਿੰਘ ਨਲੂਆ ਅਜਿਹਾ ਹੀ ਮਰਦ ਸੀ। ਪੱਛਮ ਵਲੋਂ ਸਦਾ ਧਾੜਵੀ ਪੰਜਾਬ ਵੱਲ ਆਉਂਦੇ ਰਹੇ ਪਰ ਹਰੀ ਸਿੰਘ ਨੇ ਪੱਛਮ ਵੱਲ ਧਾਵੇ ਬੋਲ ਕੇ, ਪੰਜਾਬ ਦੇ ਬੀਰ-ਯੁਗ ਨੂੰ ਮੁੜ ਸੁਰਜੀਤ ਕੀਤਾ। ਸ੍ਰ. ਹਰੀ ਸਿੰਘ ਅਗਸਤ 1820 ਈ. ਵਿਚ ਕਸ਼ਮੀਰ ਦਾ ਗਵਰਨਰ ਬਣਿਆ। ਮਈ 1834 ਈ. ਵਿਚ ਪਿਸ਼ਾਵਰ ਨੂੰ ਪੰਜਾਬੀ ਰਾਜ ਨਾਲ ਜੋੜਿਆ। ਪਿਸ਼ਾਵਰ ਤੋਂ ਕਾਬਲ ਵੱਲ ਜਾਂਦੇ ਰਾਹ ਉੱਤੇ ਜਮਰੌਦ ਦਾ ਕਿਲ੍ਹਾ ਬਣਾਇਆ। ਉਸ ਦੇ ਸੂਰਮਗਤੀ ਦੇ ਕਾਰਨਾਮੇ ਸੁਣ ਕੇ ਅੰਗ੍ਰੇਜ਼ ਇਤਿਹਾਸਕਾਰ ਵੀ ਹੈਰਾਨ ਹੁੰਦੇ ਸਨ। ਸਰ ਅਲੈਗਜ਼ੈਡਰ ਬਾਰਨਜ਼ ਹਰੀ ਸਿੰਘ ਨੂੰ ਅਨੋਖੇ ਕਿਸਮ ਦਾ ਜਰਨੈਲ ਮੰਨਦਾ ਹੋਏ ਲਿਖਦਾ ਹੈ, "ਜਦੋਂ ਅਟਕ-ਸਿੰਧ ਦਰਿਆ ਪਾਰ ਕਰਨ ਲੱਗੇ ਤਾਂ ਦਰਿਆ ਬੜੇ ਤੂਫਾਨੀ ਜੋਸ਼ ਵਿਚ ਸੀ। ਮੇਰੀ ਸਲਾਹ ਬਦਲ ਗਈ ਕਿ ਅਜੇ ਨਾ ਜਾਇਆ ਜਾਵੇ ਕਿਉਂਕਿ ਸਾਡੇ ਸਾਹਮਣੇ ਪੰਜ ਸਵਾਰ ਤੇਜ਼ ਧਾਰ ਦੀ ਮਾਰ ਹੇਠ ਆ ਕੇ ਵਿੱਚੇ ਰੁੜ੍ਹ ਗਏ ਸਨ। ਮੈਂ ਚਾਹੁੰਦਾ ਸਾਂ ਕਿ ਰੁਕ ਜਾਈਏ ਪਰ ਜਰਨੈਲ ਨਲੂਏ ਨੇ ਆਪਣੇ ਅੰਦਾਜ਼ ਵਿਚ ਹੱਸ ਕੇ ਕਿਹਾ—ਸਿੱਖ ਬਣਨ ਦਾ ਕੀ ਫ਼ਾਇਦਾ ਜੇ ਦਰਿਆ ਅਟਕ ਪਾਰ ਨਾ ਕੀਤਾ ?"

ਸ੍ਰ. ਹਰੀ ਸਿੰਘ ਨਲੂਆ ਦੇ ਬੀਰ ਕਾਰਨਾਮਿਆਂ ਬਾਰੇ ਬਹੁਤੀਆਂ ਰਚਨਾਵਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਕਾਦਰਯਾਰ ਤੋਂ ਛੁੱਟ ਗੁਰਮੁਖ ਸਿੰਘ ਗਿਆਨੀ, ਸਹਾਈ ਸਿੰਘ, ਰਾਮਦਿਆਲ ਅਨੰਦ, ਇਕ ਅਗਿਆਤ ਕਵੀ, ਕਾਲਾ ਸਿੰਘ ਬੰਗਾ ਅਤੇ ਮਿਸਰ ਹਰੀ ਚੰਦ (ਉਰਫ਼ ਕਾਦਰਯਾਰ) ਜ਼ਿਕਰਯੋਗ ਹਨ। ਕਾਦਰਯਾਰ ਨੇ ਹਰੀ ਸਿੰਘ ਨਲੂਆ ਬਾਰੇ ਜੋ ਸੀਹਰਫ਼ੀ ਲਿਖੀ ਹੈ ਉਸ ਦੇ 30 ਬੈਂਤ ਹਨ। ਸੀਹਰਫ਼ੀ ਫ਼ਾਰਸੀ ਦੇ 30 ਅੱਖਰਾਂ ਤੇ ਅੱਖਰ-ਬੋਧ ਕਵਿਤਾ (ਅਜਿਹੀ ਕਵਿਤਾ ਜਿਸ ਦੀਆਂ ਤੁਕਾਂ ਦੇ ਪਹਿਲੇ ਅੱਖਰਾਂ ਤੇ ਕੋਈ ਸ਼ਬਦ ਬਣੇ ਹੋਣ) ਨੂੰ ਕਿਹਾ ਜਾਂਦਾ ਹੈ। ਇਸ ਸੀਹਰਫ਼ੀ ਨੂੰ **'ਹਰੀ ਸਿੰਘ ਨਲੂਆ ਦੀ ਮਹਿਮਾ'** ਜਾਂ **'ਵਾਰ ਹਰੀ ਸਿੰਘ ਨਲੂਆ'** ਦੇ ਨਾਂ ਨਾਲ ਹੀ ਮਸ਼ਹੂਰ ਹੈ। ਜਮਰੌਦ ਕਿਲ੍ਹੇ ਵਾਲੀ ਬੀਰ-ਦਾਸਤਾਨ ਦਿਲ ਹਿਲਾ

ਦੇਣ ਵਾਲੀ ਸੀ, ਜਿਸ ਤੋਂ ਪ੍ਰਭਾਵਤ ਹੋ ਕੇ ਉਸ ਨੇ ਸੀਹਰਫ਼ੀ '**ਦੂਲੋ ਹਰੀ ਸਿੰਘ**' ਲਿਖੀ। ਇਸ ਸੀਹਰਫ਼ੀ ਦੇ ਤਿੰਨ ਕੁ ਬੈਂਤ ਹਾਜ਼ਰ ਹਨ।

ਅਲਫ਼—ਆਫ਼ਰੀਂ 'ਜਮਣ' ਕਹਿਣ ਸਾਰੇ,
ਹਰੀ ਸਿੰਘ ਦੂਲੋ ਸਰਦਾਰ ਤਾਈਂ।
ਜਮਾਦਾਰ ਬੇਲੀ ਰਾਜੇ ਸਾਹਿਬ ਕੋਲੋਂ,
ਕਦ ਉੱਚਾ ਬੁਲੰਦ ਸਰਕਾਰ ਤਾਈਂ।
ਧਨੀ ਤੇਗ ਦਾ ਮਰਦ ਨਸੀਬ ਵਾਲਾ,
ਸ਼ਾਯਾ ਉਸ ਦਾ ਕੁਲ ਸੰਸਾਰ ਤਾਈਂ।
ਕਾਦਰਯਾਰ ਪਹਾੜਾਂ ਨੋ ਸੋਧਿਓ ਸੂ,
ਕਾਬਲ ਕੰਬਿਆ ਖੌਫ਼ ਕੰਧਾਰ ਤਾਈਂ॥ ੧॥
ਬੇ-ਬਹੁਤ ਹੋਯਾ ਹਰੀ ਸਿੰਘ ਦੂਲੋ,
ਜਿਹਦਾ ਨਾਮ ਰੋਸ਼ਨ ਦੂਰ ਦੂਰ ਸਾਰੇ,
ਦਿੱਲੀ ਦੱਖਣ ਤੇ ਚੀਨ ਮਚੀਨ ਤਾਈਂ,
ਬਾਦਸ਼ਾਹਾਂ ਨੂੰ ਖੌਫ਼ ਜ਼ਹੂਰ ਸਾਰੇ।
ਰਾਜਾ ਕਰਨ ਤੇ ਬਿਕ੍ਰਮਾਜੀਤ ਵਾਂਙੂ,
ਹਾਤਮਤਾਈ ਵਾਂਙ ਮਸ਼ਹੂਰ ਸਾਰੇ।
ਕਾਦਰਯਾਰ ਜਹਾਨ ਤੇ ਨਹੀਂ ਹੋਣੇ,
ਸਖੀ ਉਹ ਬੁਲੰਦ ਹਜੂਰ ਸਾਰੇ॥ ੨॥
ਤੇ—ਤੇਗ ਮੈਦਾਨ ਮੈਂ ਬਹੁਤ ਚਲੇ,
ਨਾਗ ਤੇਗ ਦੇ ਰਾਜ ਕਮਾਂਵਦਾ ਏ।
ਚੜ੍ਹਤ ਸ਼ੇਰ ਦੀ ਚੜ੍ਹੇ ਮੈਦਾਨ ਅੰਦਰ,
ਕਿਲ੍ਹੇ ਮਾਰ ਲੈਂਦਾ ਫਤੇਹ ਪਾਂਵਦਾ ਏ।
ਉਦੋਂ ਭੱਜ ਪੈਂਦੀ ਵੱਡੇ ਖਹਿਬਰਾਂ ਨੂੰ,
ਜਦੋਂ ਧਮਕ ਪਿਸ਼ੌਰ ਨੋ ਲਾਂਵਦਾ ਏ।
ਕਾਦਰਯਾਰ ਕੰਧਾਰੀਆ ਦੋਸਤ ਮੁਹੰਮਦ,
ਡਰਦਾ ਕਾਬਲੋਂ ਉਰ੍ਹਾਂ ਨਾ ਆਂਵਦਾ ਏ॥ ੩॥

ਇਕ ਹੋਰ ਕਵੀ ਮਿਸਰ ਹਰੀ ਚੰਦ ਹੋਇਆ ਹੈ ਜਿਸ ਨੇ ਕਾਦਰਯਾਰ ਦੀਆਂ ਸੀਹਰਫ਼ੀਆਂ ਤੋਂ ਪ੍ਰਭਾਵਤ ਹੋ ਕੇ ਆਪਣਾ ਕਲਮੀ ਨਾਂ ਕਾਦਰਯਾਰ ਰੱਖ ਲਿਆ ਸੀ। ਇਹ ਮਿਸਰ ਬੇਲੀ ਰਾਮ ਦੇ ਖ਼ਾਨਦਾਨ ਵਿਚੋਂ ਸੀ, ਜੋ 20ਵੀਂ ਸਦੀ ਦੇ ਸ਼ੁਰੂ ਵਿਚ ਹੋਇਆ। ਇਸ ਕਵੀ ਦਾ ਮੇਲਜੋਲ "ਇਨਸਾਇਕਲੋਪੀਡੀਆ ਆਫ਼ ਸਿੱਖਇਜ਼ਮ" ਅਨੁਸਾਰ ਪ੍ਰੋ. ਸੀਤਾ ਰਾਮ ਕੋਹਲੀ ਨਾਲ ਲਾਹੌਰ ਵਿਚ ਹੁੰਦਾ ਰਹਿੰਦਾ ਸੀ। ਇਸ ਕਵੀ ਨੇ ਕਾਦਰਯਾਰ ਦੀਆਂ ਸੀਹਰਫ਼ੀਆਂ ਤੋਂ ਮੁੱਤਾਸਰ ਹੋ ਕੇ ਪਿਸ਼ੌਰ ਦੀਆਂ ਜੰਗਾਂ ਦਾ ਬ੍ਰਿਤਾਂਤ ਛੇ ਸੀਹਰਫੀਆਂ ਵਿਚ ਲਿਖਿਆ ਹੈ। 1924 ਈ. ਵਿਚ ਇਹ ਸੀਰਫ਼ੀਆਂ ਮਨੋਹਰ ਪ੍ਰੈਸ, ਸਰਗੋਧਾ ਵਲੋਂ ਇਸ ਨਾਮ ਹੇਠ ਛਾਪੀਆਂ

ਗਈਆਂ—"**ਹਰੀ ਸਿੰਘ ਨਲੂਆ-ਵਾ-ਜੰਗ ਪਿਸ਼ੌਵਰ ਮਾਬਿਨ-ਸਿੱਖਾਂ-ਵਾ-ਅਫਗਾਨਨ-ਬਾ-ਅਹਿਦ-ਮਹਾਰਾਜਾ ਰਣਜੀਤ ਸਿੰਘ ਜੀ ਮਹਾਰਾਜ।**" 1965 ਈ. ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਵੀ ਪ੍ਰਕਾਸ਼ਤ ਕੀਤੀਆਂ।

ਮਿਸਰ ਹਰੀ ਚੰਦ ਉਰਫ ਕਾਦਰਯਾਰ ਦੀਆਂ ਕ੍ਰਿਤਾਂ ਨੂੰ ਪੜ੍ਹ ਕੇ ਬਾਵਾ ਪ੍ਰੇਮ ਸਿੰਘ, ਡਾ. ਗੰਡਾ ਸਿੰਘ ਅਤੇ ਡਾ. ਵਣਜਾਰਾ ਬੇਦੀ ਨੇ ਭੁਲੇਖੇ ਖਾਧੇ ਹਨ। ਇਥੋਂ ਤੱਕ ਕਿ ਡਾ. ਵਣਜਾਰਾ ਬੇਦੀ ਨੇ "ਜੰਗਨਾਮਾ ਤੇ ਵਾਰਾਂ" ਕਿਤਾਬ ਵਿਚ ਇਸੇ ਮਿਸਰ ਹਰੀ ਚੰਦ ਦੀਆਂ ਛੇ ਸੀਹਰਫੀਆਂ ਨੂੰ ਸ਼ਾਮਲ ਕਰ ਦਿੱਤਾ ਹੈ, ਅਸਲੀ ਕਾਦਰਯਾਰ ਸਮਝ ਕੇ।

ਮਿਸਰ ਹਰੀ ਚੰਦ (ਉਰਫ਼ ਕਾਦਰਯਾਰ) ਨੇ ਜੋ ਸੀਹਰਫ਼ੀਆਂ ਲਿਖੀਆਂ ਹਨ ਉਨ੍ਹਾਂ ਹੇਠ ਨਾਂ ਕਾਦਰਯਾਰ ਹੀ ਵਰਤਦਾ ਹੈ। ਮਿਸਾਲ ਦੇ ਤੌਰ ਤੇ ਉਸ ਦੀਆਂ ਕੁਝ ਬੈਂਤਾਂ ਪੇਸ਼ ਕਰਦੇ ਹਾਂ :

ਅਲਫ—ਉਸ ਅਲੱਖ ਨੂੰ ਯਾਦ ਰਖੀਏ
ਜੇਹੜਾ ਕੱਖ ਤੋਂ ਲੱਖ ਬਣਾਂਵਦਾ ਜੀ।
ਮੁਰਦੇ ਦਿਲਾਂ ਨੂੰ ਪਲਾਂ ਵਿਚ ਸ਼ੇਰ ਕਰਦਾ,
ਜਦੋਂ ਮੇਹਰ ਦੀ ਬੂੰਦ ਵਸਾਂਵਦਾ ਜੀ।
ਤਖਤੋਂ ਵਖਤ ਤੇ ਸਖਤੀਓਂ ਨੇਕ-ਬਖਤੀ,
ਉਹਦਾ ਅੰਤ ਹਿਸਾਬ ਨਾ ਆਂਵਦਾ ਜੀ।
ਕਾਦਰਯਾਰ ਹੈ ਸੁਖ ਵਿਚਾਰ ਦੇ ਵਿਚ,
ਜਿਵੇਂ ਆਪ ਹੈ ਨਾਨਕ ਫਰਮਾਂਵਦਾ ਜੀ। ੧।

(ਪਹਿਲੀ ਸੀਹਰਫੀ)

ਨੂੰਨ—ਨਿਕਲ ਚਲ ਘੋੜਿਆ ਕਿਲ੍ਹੇ ਦੀ ਵਲ,
ਅਸਾਂ ਪਾਵਣਾ ਨਹੀਂ ਦੂਜੀ ਵਾਰ ਫੇਰਾ।
ਗੋਲੀ ਲੱਗੀ ਐ ਕਹਿਰ ਕਲੂਰ ਵਾਲੀ,
ਘਾਇਲ ਹੋਇਆ ਏ ਅੱਜ ਅਸਵਾਰ ਤੇਰਾ।
ਮੇਰੇ ਬਾਂਕਿਆ ਛੈਲ ਛਬੀਲਿਆ ਓ,
ਹੈ ਤੂੰ ਸੈਆਂ ਮੈਦਾਨਾਂ ਦਾ ਯਾਰ ਮੇਰਾ।
ਕਾਦਰਯਾਰ ਜੇ ਲੈ ਚਲੇਂ ਅੱਜ ਡੇਰੇ,
ਤੇਰਾ ਕਦੀ ਨਾ ਭੁੱਲਸੀ ਪਿਆਰ ਸ਼ੇਰਾ॥ ੨੧ ॥

(ਤੀਜੀ ਸੀਹਰਫੀ)

ਯੈ—ਯਾਦ ਕਰਕੇ ਮਰਦਿਆਈ ਉਸ ਦੀ,
ਮਹਾਰਾਜ ਨੇ ਦਿੱਤੀ ਦੁਹਾਈ ਯਾਰੋ।
ਕਰ ਸ਼ੁਕਰ ਅਕਾਲ ਦਾ ਫੌਜ ਸਾਰੀ,
ਲਾਸ਼ ਘੁੱਟ ਕੇ ਗਲੇ ਲਗਾਈ ਯਾਰੋ।
ਸਭ ਸਿੰਘ ਸਰਦਾਰ ਅਰਦਾਸ ਕਰਦੇ,

ਨਦੀ ਹੰਝੂ ਨਾ ਕਿਸੇ ਵਗਾਈ ਯਾਰੋ।
ਕਾਦਰਯਾਰ ਸਰਕਾਰ ਅਰਦਾਸ ਕੀਤੀ,
ਏਥੇ ਜਾਏ ਸਮਾਧ ਬਣਾਈ ਯਾਰੋ ॥ ੩੨ ॥

(ਛੇਵੀਂ ਸੀਹਰਫੀ)

## ਸਹਾਇਕ ਪੁਸਤਕ ਸੂਚੀ


1. ਸੁਰਿੰਦਰ ਸਿੰਘ ਨਰੂਲਾ—**ਪੰਜਾਬੀ ਸਾਹਿਤ ਦਾ ਇਤਿਹਾਸ**, 1969 ਈ.
2. ਮੌਲਾਬਖ਼ਸ਼ ਕੁਸ਼ਤਾ—**ਪੰਜਾਬੀ ਸ਼ਾਇਰਾਂ ਦਾ ਤਜ਼ਕਿਰਾ**, 1960 ਈ.
3. ਗੁਰਚਰਨ ਸਿੰਘ—**ਕਾਦਰਯਾਰ**
4. ਜੀਤ ਸਿੰਘ ਸੀਤਲ—**ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ**, 1974
5. ਸੰਤ ਸਿੰਘ ਸੇਖੋਂ—**ਪ੍ਰਸਿੱਧ ਪੰਜਾਬੀ ਕਵੀ**
6. ਐਮ.ਐਸ. ਅੰਮ੍ਰਿਤ (ਡਾ.)—**ਪੰਜਾਬੀ ਸੋਹਣੀ ਕਾਵਿ ਦਾ ਆਲੋਚਨਾਤਮਕ ਅਧਿਐਨ**, 1989 ਈ.
7. ਵਣਜਾਰਾ ਬੇਦੀ (ਡਾ.)—**ਜੰਗਨਾਮਾ ਤੇ ਵਾਰਾਂ**, 1976 ਈ.
8. Harbans Singh (Editor-in-Chief)—**The Encyclopaedia of Sikhism,** Vol. IV, 1998.


* * *

# ਕਲਮ-ਏ-ਕਮਾਲ—ਭਾਈ ਨੰਦ ਲਾਲ

ਗੁਰੂ ਗੋਬਿੰਦ ਸਿੰਘ ਸਾਹਿਬ ਜਿੱਥੇ ਪੈਗੰਬਰੀ ਅਜ਼ਮਤ ਵਾਲੇ ਚੜ੍ਹਦੀ ਕਲਾ ਵਾਲੇ ਮਹਾਂਪੁਰਸ਼ ਸਨ, ਉੱਥੇ ਆਪ ਜੀ ਕਈ ਭਾਸ਼ਾਵਾਂ ਦੇ ਕਵੀ, ਵਿਦਵਾਨ ਤੇ ਫ਼ਿਲਾਸਫਰ ਵੀ ਸਨ। ਗੁਰੂ ਸਾਹਿਬ ਜੀ ਅਦੁੱਤੀ ਉੱਚੀ ਸ਼ਖ਼ਸੀਅਤ, ਅਧਿਆਤਮਿਕ ਗੁਰੂ, ਬੀਰ ਸੈਨਾਪਤੀ ਤੇ ਵਿਦਵਾਨ ਕਵੀ ਦਾ ਸੰਗਮ ਸੀ। ਗੁਰੂ ਸਾਹਿਬ ਨੇ ਸਮਕਾਲੀ ਸਮੇਂ ਨੂੰ ਮੁੱਖ ਰੱਖ ਕੇ ਚਿੰਤਨ ਦੇ ਰੂ-ਬ-ਰੂ ਚੇਤਨਾ ਦੇ ਸ਼ਕਤੀਸ਼ਾਲੀ ਜਜ਼ਬੇ ਦੀ ਪਰੰਪਰਾ ਦਾ ਆਗਾਜ਼ ਕੀਤਾ। ਧਰਮ ਅਤੇ ਰਾਜਨੀਤੀ ਦੇ ਸੁਮੇਲ ਦੀ ਇਕਸੁਰਤਾ ਦੀ ਚੁੰਬਕੀ ਤਾਕਤ ਨਾਲ ਸੰਸਾਰ ਦੀ ਤਵਾਰੀਖ ਬਦਲ ਕੇ ਰੱਖ ਦਿੱਤੀ। ਚੜ੍ਹਦੀ ਕਲਾ ਦੇ ਸੁਹਜ-ਸੁਆਦ ਵਾਲੇ ਜੀਵਨ ਦੀ ਆਬਾ ਰਾਹੀਂ ਸੰਤ-ਸਿਪਾਹੀ ਵਾਲੀ ਤਰਜ਼-ਜ਼ਿੰਦਗੀ ਦੇ ਨਵੇਂ ਅਧਿਆਇਆਂ ਦੀ ਸ਼ੁਰੂਆਤ ਕੀਤੀ। ਭਗਤੀ ਤੇ ਭਗੌਤੀ ਦੇ ਸੁਮੇਲ ਰਾਹੀਂ ਚਿੰਤਨ ਦੇ ਪ੍ਰਵਾਹਾਂ ਨੂੰ ਪ੍ਰਕਾਸ਼ਮਾਨ ਕੀਤਾ।

ਗੁਰੂ ਸਾਹਿਬ ਕਵੀਆਂ ਦੇ ਕਦਰਦਾਨ ਸਨ ਅਤੇ ਚੰਗੇ ਕਵੀਆਂ ਨੂੰ ਵਿਸ਼ੇਸ਼ ਮਾਣ ਪ੍ਰਦਾਨ ਕਰਦੇ ਸਨ। ਗੁਰੂ ਸਾਹਿਬ ਦੇ ਦਰਬਾਰ ਵਿੱਚ ਬਵੰਜਾ ਕਵੀ[1] ਸਨ। ਗੁਰਗੱਦੀ ਤੇ ਬੈਠਣ ਦੇ ਦੋ ਤਿੰਨ ਵਰ੍ਹੇ ਮਗਰੋਂ ਗੁਰੂ ਸਾਹਿਬ ਨੇ 1734 ਬਿ. ਵਿੱਚ ਸਿੱਖਾਂ ਵੱਲ ਇਸ ਭਾਵ ਦੇ ਹੁਕਮਨਾਮੇ ਲਿਖ ਕੇ ਭੇਜੇ ਕਿ ਜੋ ਕਿਸੇ ਇਲਾਕੇ ਵਿਚ ਲਿਖਾਰੀ ਸਿੱਖ ਜਾਂ ਗੈਰ ਸਿੱਖ ਹੋਵੇ ਉਸ ਨੂੰ ਅਨੰਦਪੁਰ ਸਾਹਿਬ ਭੇਜ ਦਿੱਤਾ ਜਾਵੇ। ਅਜਿਹਾ ਇਕ ਹੁਕਮਨਾਮਾ ਭਾਈ ਜੋਧ ਰਾਮ ਛਿੱਬਰ ਪ੍ਰਤੀ ਮੌਜੂਦ ਹੈ ਜਿਸ ਤੇ 12 ਸੰਮਤ 1756[2] ਦੀ ਮਿੱਤੀ ਭਾਦਰੋਂ ਬਾਰਵੀਂ ਦਰਜ ਹੈ। ਸ੍ਰੀ ਹਰਿਮੰਦਰ ਸਾਹਿਬ ਪਟਨਾ (ਬਿਹਾਰ) ਦੇ ਮਹੰਤ ਬਾਬਾ ਸੁਮੇਰ ਸਿੰਘ ਨੇ ਆਪਣੀ ਖੋਜ ਅਨਸਾਰ ਬਵੰਜਾ ਕਾਵਿ-ਨਾਮਾਵਲੀ ਤਾਂ ਲੱਭ ਲਈ ਪਰ ਕਈ ਕਵੀਆਂ ਨੂੰ ਦੂਹਰੀ ਵੇਰ ਨਾਮਾਵਲੀ ਵਿਚ ਦਰਜ਼ ਕਰ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਨੇ ਪਹਿਲੀ ਵੇਰ ਕਲਗੀਧਰ ਪਿਤਾ ਦੇ ਬਵੰਜਾਂ ਕਵੀਆਂ ਦੇ ਯਕੇ-ਬਾਅਦ ਦੀਗਰੇ ਨਾਮ ਦਿੱਤੇ ਹਨ ਅਤੇ ਭਾਈ ਨੰਦ ਲਾਲ ਜੀ ਦਾ ਜ਼ਿਕਰ ਕੀਤਾ ਹੈ। ਸ੍ਰੀ ਗੁਰੂ ਰਤਨਮਾਲ (ਸੌ ਸਾਖੀ) ਵਿਚੋਂ ਬਾਰਾਂ ਕਵੀਆਂ ਦੇ ਪ੍ਰਸ਼ਨ ਉੱਤਰ ਦਿੱਤੇ ਹਨ, ਜਿਨ੍ਹਾਂ ਵਿੱਚ ਭਾਈ ਨੰਦ ਲਾਲ ਜੀ ਵੀ ਸ਼ਾਮਲ ਹਨ। ਗੁਰ ਪ੍ਰਤਾਪ ਸੂਰਜ[3] (ਸੂਰਜ ਪ੍ਰਕਾਸ਼) ਵਿੱਚ ਵੀ ਗੁਰੂ ਸਾਹਿਬ ਦੇ ਬਵੰਜਾਂ ਕਵੀਆਂ ਦਾ ਜ਼ਿਕਰ ਆਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀ ਆਸ਼ਕ-ਸਾਧਿਕ ਭਾਈ ਨੰਦ ਲਾਲ ਜੀ ਨੇ ਗੁਰੂ ਸਾਹਿਬ ਦੀ ਤਸਵੀਰ ਸ਼ਬਦਾਂ ਦੇ ਭਾਵਾਂ ਦੀ ਅਲੌਕਿਕ ਚਿੱਤਰਕਾਰੀ ਦਾ ਕਮਾਲ ਵਿਖਾਇਆ ਹੈ, ਉਹ ਉਨ੍ਹਾਂ ਦੇ ਕਲਮ-ਏ-ਕਮਾਲ ਰਾਹੀਂ ਹੀ ਅਨੁਭਵ ਕੀਤਾ ਜਾ ਸਕਦਾ ਹੈ।

### ਜੀਵਨ ਤੇ ਵਿਅਕਤਿਤਵ—

ਭਾਈ ਨੰਦ ਲਾਲ ਜੀ ਦਾ ਜਨਮ ਸੰਨ 1633 ਈਸਵੀ[4] ਵਿਚ ਗਜ਼ਨੀ (ਅਫ਼ਗਾਨਿਸਤਾਨ) ਵਿਚ ਹੋਇਆ। ਭਾਈ ਕਾਨ੍ਹ ਸਿੰਘ (ਨਾਭਾ) ਅਨੁਸਾਰ ਆਪ ਦੇ ਪਿਤਾ

ਦਾ ਨਾਂ ਸ੍ਰੀ ਛੱਜੂ ਰਾਮ ਆਂਗਰਸ ਖੱਤਰੀ ਸੀ ਜੋ ਫ਼ਾਰਸੀ ਦੇ ਪ੍ਰਸਿੱਧ ਵਿਦਵਾਨ ਸਨ। ਪੰਜਾਹ ਵਰ੍ਹੇ ਤੱਕ ਸ੍ਰੀ ਛੱਜੂ ਰਾਮ ਦੇ ਘਰ ਜੋ ਸੰਤਾਨ ਹੁੰਦੀ ਉਹ ਤੁਰੰਤ ਗੁਜ਼ਰ ਜਾਂਦੀ ਸੀ। ਆਪ ਕੰਮ ਧੰਦੇ ਦੀ ਤਲਾਸ਼ ਵਿਚ ਸੰਨ 1630 ਈਸਵੀ ਨੂੰ ਪੰਜਾਬ ਵਤਨ ਛੱਡ ਕੇ ਗਜ਼ਨੀ (ਅਫ਼ਗਾਨਿਸਤਾਨ) ਜਾ ਵਸੇ ਅਤੇ ਆਪਣੀ ਵਿੱਦਿਆ ਤੇ ਯੋਗਤਾ ਕਾਰਨ ਉੱਥੋਂ ਦੇ ਹਾਕਮ ਨਵਾਬ ਮੁੱਅਯੂਦੀਨ ਦੇ ਮੀਰ ਮੁਨਸ਼ੀ ਥਾਪੇ ਗਏ। ਸਖ਼ਤ ਮਿਹਨਤ, ਲਗਨ ਤੇ ਈਮਾਨਦਾਰ ਲੀਹਾਂ ਉੱਤੇ ਤੁਰਦੇ ਆਪ ਨਵਾਬ ਦੇ ਭਰੋਸੇ ਯੋਗ ਪਾਤਰ ਬਣ ਗਏ।

ਸੰਨ 1639 ਈਸਵੀ ਤੱਕ ਭਾਈ ਨੰਦ ਲਾਲ ਜੀ ਨੇ ਛੇ ਸਾਲ ਦੀ ਉਮਰ ਤੱਕ ਫ਼ਾਰਸੀ ਤੇ ਅਰਬੀ ਦੀ ਵਿੱਦਿਆ ਪ੍ਰਾਪਤ ਕਰ ਲਈ ਸੀ। ਤੀਖਣ ਬੁੱਧੀ ਦੇ ਮਾਲਕ ਹੋਣ ਕਾਰਨ, ਨਿੱਕੀ ਉਮਰੇ ਹੀ ਇਲਮ ਦਾ ਭੰਡਾਰ ਹਾਸਲ ਕਰ ਲਿਆ ਸੀ। ਆਪਣੇ ਪਿਤਾ ਵਾਂਗ ਉਹ ਵੀ ਦਾਰਸ਼ਨਕ ਬਿਰਤੀ ਦੇ ਧਾਰਣੀ ਬਣ ਗਏ। ਸੰਨ 1645 ਵਿਚ ਕੁਲ-ਰੀਤੀ ਅਨੁਸਾਰ ਭਾਈ ਸਾਹਿਬ ਨੂੰ ਕੰਠੀ ਪਾਉਣ ਦਾ ਸਮਾਗਮ ਕੀਤਾ ਗਿਆ ਪਰ ਉਨ੍ਹਾਂ ਇਸ ਨੂੰ ਪਹਿਨਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਲਮ ਪ੍ਰਾਪਤ ਕਰਨ ਦੇ ਗੁਣਾਂ ਵਿੱਚ ਪ੍ਰਬੀਨ ਹੋਣ ਦੇ ਨਾਤੇ ਆਪ ਜੀ ਬੜੀ ਉੱਚ ਪਾਏ ਦੀ ਕਹਿਤਾ ਕਹਿਣ ਲੱਗ ਪਏ। ਸੰਨ 1652 ਈ. ਵਿਚ ਪਿਤਾ ਛੱਜੂ ਰਾਮ ਗੁਰਪੁਰੀ ਸਿਧਾਰ ਗਏ। ਪ੍ਰਚਲਤ ਰੀਤੀ ਅਨੁਸਾਰ ਗਜ਼ਨੀ ਦੇ ਹਾਕਿਮ ਤੋਂ ਪਿਤਾ ਵਾਲੀ ਮੀਰ ਮੁਨਸ਼ੀ ਪਦਵੀ ਉੱਤੇ ਨਿਯੁਕਤੀ ਕੀਤੇ ਜਾਣ ਦੀ ਮੰਗ ਕੀਤੀ ਜੋ ਆਯੂ ਛੋਟੀ ਹੋਣ ਕਾਰਨ ਨਾ-ਮੰਜ਼ੂਰ ਕੀਤੀ ਗਈ। ਭਾਈ ਸਾਹਿਬ ਗਜ਼ਨੀ ਦੀ ਸਾਰੀ ਜਾਇਦਾਦ ਵੇਚ ਕੇ ਮੁਲਤਾਨ ਆ ਗਏ। ਮੁਲਤਾਨ ਵਿਚ ਦਿੱਲੀ ਦਰਵਾਜ਼ੇ ਲਾਗੇ ਛੋਟੀ ਜਿਹੀ ਝੌਂਪੜੀ ਬਣਾ ਕੇ ਰਹਿਣ ਲੱਗ ਪਏ। ਭਾਈ ਸਾਹਿਬ ਨੂੰ ਗਜ਼ਨੀ ਸੇਵਕ ਆਗਾ (ਆਕਾ, ਮਾਲਿਕ) ਕਰਕੇ ਬੁਲਾਉਂਦੇ ਸਨ, ਇਸੇ ਕਾਰਨ ਭਾਈ ਸਾਹਿਬ ਦੇ ਮਹੱਲੇ ਦਾ ਨਾਂ 'ਆਗਾਪੁਰੀਂ ਪੈ ਗਿਆ। ਯਾਦ ਰਹੇ ਕਿ ਜਦੋਂ ਭਾਈ ਸਾਹਿਬ ਮੁਲਤਾਨ ਆਏ, ਉਨ੍ਹਾਂ ਨਾਲ ਭਾਈ ਸਾਹਿਬ ਦੇ ਦੋ ਭਰਾ ਅਤੇ ਦੋ ਅਫ਼ਗਾਨ ਨੌਕਰੀ ਵੀ ਕਾਫ਼ਲੇ ਵਿਚ ਹਮਸਫ਼ਰ ਸਨ।

ਡਾ. ਗੰਡਾ ਸਿੰਘ ਅਨੁਸਾਰ, "1652 ਈ. ਵਿੱਚ ਫ਼ਾਰਸੀ ਅਰਬੀ ਵਿਚ ਆਪਣੀ ਲਿਆਕਤ ਅਤੇ ਮੁਹਾਰਤ ਦੇ ਵਸੀਲੇ ਮੁਲਤਾਨ ਦੇ ਹਾਕਮ ਨਵਾਬ ਵੱਸਾਫ਼ ਖ਼ਾਨ ਦੇ ਦਫ਼ਤਰ ਵਿਚ ਮੁਨਸ਼ੀ ਦੇ ਪਦ ਪੁਰ ਨਿਯੁਕਤ ਹੋਏ। ਨਵਾਬ ਸਾਹਿਬ ਚਿਰ ਤੋਂ ਭਾਈ ਸਾਹਿਬ ਦੇ ਪਿਤਾ ਦੀਵਾਨ ਛੱਜੂ ਮੱਲ ਤੋਂ ਵਾਕਿਫ਼ ਸਨ। ਪਰ ਆਪ ਪਾਸ ਜੋ ਸਭ ਤੋਂ ਵੱਡੀ ਸਿਫ਼ਾਰਸ਼ ਸੀ ਉਹ ਸੀ ਆਪ ਦੀ ਇਮਾਨਦਾਰੀ ਅਤੇ ਮਿਹਨਤ, ਜਿਸ ਦੇ ਕਾਰਣ ਆਪ ਜਲਦੀ ਹੀ ਮੀਰ ਮੁਨਸ਼ੀ ਦੀ ਪਦਵੀ ਤੇ ਪੁੱਜ ਗਏ। ਪਿੱਛੋਂ ਆਪ ਭੱਕਰ ਦੇ ਕਿਲੇਦਾਰ ਅਤੇ ਫ਼ੌਜਦਾਰ ਵੀ ਬਣਾ ਦਿੱਤੇ ਗਏ, ਜਿੱਥੇ ਆਪ ਦੇ ਨਾਉਂ ਇਲਾਕੇ ਦੇ ਜ਼ਿਮੀਂਦਾਰਾਂ ਵੱਲੋਂ ਪੰਜ ਹਜ਼ਾਰ ਰੁਪਿਆ ਪੇਸ਼ਗੀ ਜਾਂ ਕਰਜ਼ੇ ਵਜੋਂ ਜਮ੍ਹਾਂ ਕਰਕੇ ਭੇਜਣ ਦਾ ਪਰਵਾਨਾ ਜਾਰੀ ਹੋਇਆ। ...ਪਰ ਸਭ ਤੋਂ ਵੱਡੀ ਪਦਵੀ ਜਿਸ ਤੇ ਆਪ ਨਿਯਤ ਹੋਏ ਉਹ ਸੀ ਮੁਲਤਾਨ ਦੀ ਨਾਇਬ ਸੂਬੇਦਾਰੀ।"[5] ਭਾਈ ਸਾਹਿਬ ਵਿਭਿੰਨ ਪਦਵੀਆਂ ਉੱਪਰ ਵੀ ਤਕਰੀਬਨ ਤੀਹ ਸਾਲ ਤੱਕ ਫੈਜ਼ਯਾਬ ਰਹੇ। ਮੁਗੱਲੀਏ ਸ਼ਹਿਜ਼ਾਦੇ ਸਲੀਮ ਅਤੇ ਅਕਬਰ ਦੀ ਸੇਵਾ ਦਾ ਮਾਣ ਵੀ ਭਾਈ ਸਾਹਿਬ ਨੂੰ ਪ੍ਰਾਪਤ ਹੋਇਆ।

'ਆਗਾਪੁਰ' ਦੇ ਹੀ ਇਕ ਖਤਰੀ ਨੇ ਭਾਈ ਸਾਹਿਬ ਨੂੰ ਹਰ ਤਰ੍ਹਾਂ ਸੁਯੋਗ ਵੇਖ ਆਪਣੀ

ਸੁੰਦਰ ਲੜਕੀ ਦੀ ਸ਼ਾਦੀ ਕਰ ਦਿੱਤੀ। ਇਹ ਬੀਬੀ ਗੁਰੂ ਘਰ ਦੀ ਸ਼ਰਧਾਲੂ ਹੋਣ ਕਾਰਣ ਅੰਮ੍ਰਿਤ ਵੇਲੇ ਬਾਬਾ ਨਾਨਕ ਸਾਹਿਬ ਦੀ ਬਾਣੀ ਪੜ੍ਹਦੀ ਸੀ। ਇਸ ਬਾਣੀ ਦਾ ਅਸਰ ਭਾਈ ਸਾਹਿਬ ਤੇ ਕੁਦਰਤੀ ਤੇ ਜਾਦੂ ਵਾਂਗ ਸੀ। ਉਨ੍ਹਾਂ ਦਾ ਵਿਸ਼ਵਾਸ ਗੁਰਬਾਣੀ ਵਿਚ ਪਰਪੱਕ ਹੁੰਦਾ ਗਿਆ। ਗੁਰਮੁਖੀ ਅੱਖਰ ਸਿੱਖ ਲਏ ਅਤੇ ਬਹੁਤ ਸਾਰੀ ਬਾਣੀ ਵੀ ਕੰਠ ਕਰ ਲਈ। ਭਾਈ ਸਾਹਿਬ ਦੇ ਘਰ ਦੋ ਬੇਟੇ ਪੈਦਾ ਹੋਏ ਲਖਪਤ ਰਾਇ (ਲਾਵਲਦ) ਅਤੇ ਦੂਜਾ ਲੀਲਾ ਰਾਮ। ਜਦੋਂ ਸਪੁੱਤਰਾਂ ਨੇ ਵੱਡੇ ਹੋ ਕੇ ਘਰ ਦਾ ਕੰਮ ਚੰਗੀ ਤਰ੍ਹਾਂ ਸੰਭਾਲ ਲਿਆ ਤਾਂ ਸੰਨ 1682 ਵਿਚ ਆਪ ਦੇ ਦਿਲ ਵਿਚ ਗੁਰੂ ਘਰ ਦੀ ਤੀਬਰਤਾ ਦੇ ਰੂ-ਬ-ਰੂ ਵੈਰਾਗ ਨੇ ਇੱਥੋਂ ਤੱਕ ਖਿੱਚ ਪਾਈ ਕਿ ਗਜ਼ਨੀ ਤੋਂ ਲਿਆਂਦੇ ਸੇਵਕਾਂ ਵਿੱਚੋਂ ਇਕ ਸੇਵਕ ਨੂੰ ਨਾਲ ਲਿਆ ਅਤੇ ਸ੍ਰੀ ਅੰਮ੍ਰਿਤਸਰ ਆ ਦਰਸ਼ਨ ਕੀਤੇ ਅਤੇ ਬਾਅਦ ਵਿਚ ਸ੍ਰੀ ਆਨੰਦਪੁਰ ਸਾਹਿਬ ਪੁੱਜ ਕੇ ਕਲਗੀਧਰ ਪਿਤਾ ਦੇ ਦਰਸ਼ਨ ਕੀਤੇ। ਆਨੰਦਪੁਰ ਸਾਹਿਬ ਵਿਚ ਹੀ ਗੁਰਦੀਖਿਆ ਲੈ ਕੇ ਅਨਿੰਨ ਸਿੱਖ ਹੋਏ। ਭਾਈ ਸਾਹਿਬ ਦਾ ਵਿਅਕਤਿਤਵ ਇਕ ਬਹੁ-ਪੱਖੀ ਸਤਰੰਗੀ ਪੀਂਘ ਵਾਂਗ ਸੀ ਜਿਸ ਦੇ ਬੇਅੰਤ ਪਹਿਲੂਆਂ ਰਾਹੀਂ ਵੱਖ-ਵੱਖ ਰੰਗ ਦੀਆਂ ਰਿਸ਼ਮਾਂ ਇਕ ਪ੍ਰਮੁੱਖ ਤੇ ਕੇਂਦਰੀ ਰੰਗ ਉੱਪਰ ਟਿਕਦੀਆਂ ਸਨ। ਭਾਈ ਸਾਹਿਬ ਅਰਬੀ, ਫ਼ਾਰਸੀ ਅਤੇ ਰਿਆਜ਼ੀ ਦੇ ਬੜੇ ਵਿਦਵਾਨ ਸਨ। ਕੁੱਝ ਸਮਾਂ ਆਨੰਦਪੁਰ ਰਹਿ ਕੇ ਆਗਰਾ ਚਲੇ ਗਏ। ਸੰਨ 1683 ਵਿਚ ਸ਼ਾਹਿਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਪਾਸ ਮੀਰ-ਮੁਨਸ਼ੀ ਹੋ ਕੇ ਰਹਿਣ ਲੱਗੇ। ਕੰਮ ਕਾਜ ਵਿੱਚ ਇੰਨ੍ਹੇ ਪ੍ਰਬੀਨ ਸਨ ਕਿ ਬਹਾਦਰ ਸ਼ਾਹ ਆਪ ਦੀ ਵਿਦਿਵਤਾ ਤੇ ਦੈਵੀ ਗੁਣਾਂ ਦਾ ਦੀਵਾਨਾ ਹੋ ਗਿਆ। ਬਾਦਸ਼ਾਹ ਔਰੰਗਜ਼ੇਬ ਨੂੰ ਇਕ ਦਿਨ, ਕੁਰਾਨਸ਼ਰੀਫ਼ ਦੀ ਇਕ ਆਇਤ ਦੇ ਅਰਥਾਂ ਉੱਪਰ ਸ਼ੰਕਾ ਪੈਦਾ ਹੋਇਆ। ਉਸ ਨੇ ਅਨੇਕਾਂ ਵਿਦਵਾਨ, ਆਲਮ ਫਾਜ਼ਲਾਂ ਕੋਲੋਂ ਪੁੱਛ ਕੀਤੀ ਪਰ ਕੋਈ ਵੀ ਉਸ ਦੀ ਤਸੱਲੀ ਨਾ ਕਰ ਸਕਿਆ। ਸ਼ਾਮ ਨੂੰ ਸ਼ਾਹਿਜ਼ਾਦਾ ਮੁਅੱਜ਼ਮ ਨੇ ਭਾਈ ਨੰਦ ਲਾਲ ਪਾਸ ਇਸ ਦਾ ਜ਼ਿਕਰ ਕੀਤਾ। ਭਾਈ ਸਾਹਿਬ ਨੇ ਉਸ ਆਇਤ ਦੇ ਬਹੁਤ ਸੁੰਦਰ ਅਰਥ ਕੀਤੇ। ਦੂਜੇ ਦਿਨ ਜਦੋਂ ਸ਼ਹਿਜਾਦੇ ਨੇ ਇਹ ਅਰਥ ਆਪਣੇ ਪਿਤਾ ਔਰੰਗਜ਼ੇਬ ਨੂੰ ਦੱਸੇ ਤਾਂ ਉਹ ਬੜਾ ਪ੍ਰਸੰਨ ਹੋਇਆ ਪਰ ਜਦੋਂ ਪਤਾ ਲੱਗਾ ਕਿ ਇਨ੍ਹਾਂ ਅਰਥਾਂ ਦਾ ਗਿਆਤਾ ਇਕ ਮੁਸਲਮਾਨ ਨਹੀਂ ਸਗੋਂ ਇਕ ਹਿੰਦੂ ਹੈ ਤਾਂ ਦਿਲ ਵਿਚ ਘਿਰਣਾ ਆ ਗਈ। ਭਾਈ ਸਾਹਿਬ ਨੂੰ ਇਸਲਾਮ ਧਰਮ ਵਿਚ ਪ੍ਰਵੇਸ਼ ਕਰਨ ਲਈ ਪ੍ਰੇਰਿਆ ਗਿਆ। ਆਖ਼ਰ ਭਾਈ ਸਾਹਿਬ ਸਖ਼ਤ ਨਿਰਾਸ਼ਾ ਦੀ ਹਾਲਤ ਵਿਚ ਸੰਨ 1697 ਨੂੰ ਸ਼ਾਹਿਜ਼ਾਦਾ ਮੁਅੱਜ਼ਮ ਕੋਲੋਂ ਵਿਦਾ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਹਾਜ਼ਰ ਹੋਣ ਲਈ ਸ੍ਰੀ ਅਨੰਦਪੁਰ ਸਾਹਿਬ ਵੱਲ ਚੱਲੇ ਗਏ। ਦਸ਼ਮੇਸ਼ ਪਿਤਾ ਦੇ ਉਦਾਰਤਾ ਵਡਿਆਈ ਤੇ ਅਨੇਕ ਦੈਵੀ ਗੁਣਾਂ ਦਾ ਵਿਰਦ ਕਰਦੇ ਹੋਏ, ਡੂੰਘੇ ਦਿਲੀ ਭਾਵਾਂ ਨੂੰ ਕਵਿਤਾ ਦਾ ਰੂਪ ਦਿੰਦੇ ਗਏ। ਭਾਈ ਸਾਹਿਬ ਨੇ ਆਪਣਾ ਰੂਹਾਨੀ ਵਿਚਾਰਾਂ, ਭਗਤੀ, ਸਿਮਰਨ ਅਤੇ ਗੁਰਬਾਣੀ ਦੇ ਅਮੋਲਕ ਰਤਨਾਂ ਨੂੰ ਵੀ ਆਪਣੀ ਕਵਿਤਾ ਵਿਚ ਪਰੋਇਆ।

ਭਾਈ ਨੰਦ ਲਾਲ ਜੀ ਕਾਫ਼ੀ ਸਮਾਂ ਸ੍ਰੀ ਅਨੰਦਪੁਰ ਸਾਹਿਬ ਵਿਚ ਰਹੇ ਅਤੇ ਲੰਗਰ ਦੀ ਸੇਵਾ ਵਿਚ ਨਿਪੁੰਨ ਅਤੇ ਉੱਤਮ ਮੰਨੇ ਜਾਂਦੇ ਸਨ। ਗੁਰੂ ਸਹਿਬ ਨੇ ਸਿੱਖ ਸੰਗਤਾਂ ਨੂੰ ਹੁਕਮਨਾਮੇ

ਲਿਖ ਦੇਣ ਦਾ ਸੁਝਾਉ ਦਿੱਤਾ ਤਾਂ ਜੋ ਭਾਈ ਸਾਹਿਬ ਦੇ ਬਾਲ ਬੱਚਿਆਂ ਦੀ ਮਾਇਕ ਸਹਾਇਤਾ ਹੋ ਸਕੇ ਪਰ ਭਾਈ ਸਾਹਿਬ ਨੇ ਨਿਮਰਤਾ ਸਹਿਤ ਬੇਨਤੀ ਕੀਤੀ, "ਉਨ੍ਹਾਂ ਦੇ ਬੱਚੇ ਆਪਣਾ ਗੁਜ਼ਾਰਾ ਧਰਮ ਦੀ ਕਿਰਤ ਦੁਆਰਾ ਭਲੀ ਭਾਂਤ ਤੋਰ ਰਹੇ ਹਨ। ਸਿੱਖਾਂ ਵੱਲੋਂ ਕਾਰ ਭੇਟਾ ਵਸੂਲ ਕਰਨ ਨਾਲ ਉਹਨਾਂ ਨੂੰ ਵਿਹਲੜ ਰਹਿ ਕੇ ਮੁਫ਼ਤ ਖਾਣ ਦੀ ਬੁਰੀ ਆਦਤ ਪੈ ਜਾਵੇਗੀ। ਹਜ਼ੂਰ, ਬਲ ਤੇ ਬੁੱਧੀ ਬਖਸ਼ੋ ਕਿ ਮੇਰਾ ਖਾਨਦਾਨ ਸਦਾ ਧਰਮ ਦੀ ਕਿਰਤ ਕਮਾਈ ਕਰਕੇ ਰੋਟੀ ਖਾਵੇ।" ਦਸ਼ਮੇਸ਼ ਪਿਤਾ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਫੁਰਮਾਇਆ "ਧੰਨ ਭਾਈ ਸਾਹਿਬ, ਧੰਨ ਭਾਈ ਸਾਹਿਬ"। ਭਾਈ ਨੰਦ ਲਾਲ ਜੀ ਦੇ ਅਕਾਲ ਚਲਾਣੇ ਦੀ ਪੱਕੀ ਤਾਰੀਖ਼ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਭਾਈ ਨੰਦ ਲਾਲ ਸਤੰਬਰ ਸੰਨ 1708 ਵਿਚ ਬਾਦਸ਼ਾਹ ਬਹਾਦਰ ਸ਼ਾਹ ਦੇ ਇਕ ਸਤਿਕਾਰ ਯੋਗ ਵਜ਼ੀਰ ਦੀ ਹੈਸੀਅਤ ਵਿਚ ਸ਼ਾਹੀ ਕੈਂਪ ਦੇ ਨਾਲ ਨਾਂਦੇੜ ਵਿਚ ਮੌਜੂਦ ਸਨ। ਇਸ ਲਈ ਇਹ ਗੱਲ ਬਿਨਾਂ ਕਿਸੇ ਸ਼ੱਕ ਦੇ ਕਹੀ ਜਾ ਸਕਦੀ ਹੈ ਕਿ ਆਪ ਸੰਨ 1713 ਈ. ਤੱਕ ਜਿਉਂਦੇ ਸਨ।[6]

## ਸਾਹਿਤਕ ਰਚਨਾਵਾਂ

ਭਾਈ ਨੰਦ ਲਾਲ ਜੀ ਜਦੋਂ ਅਨੰਦਪੁਰ ਸਾਹਿਬ ਦੀ ਧਰਤੀ ਤੇ ਪੁੱਜੇ ਤਾਂ ਉਨ੍ਹਾਂ 510 ਸ਼ੇਅਰਾਂ ਦਾ ਇਕ ਗੁਲਦਸਤਾ 'ਬੰਦਗੀਨਾਮਾ' ਗੁਰੂ ਗੋਬਿੰਦ ਸਿੰਘ ਸਾਹਿਬ ਦੀ ਨਜ਼ਰ ਕੀਤਾ। ਸਾਰੇ ਸ਼ੇਅਰਾਂ ਦੀ ਵਿਆਖਿਆ ਸੰਗਤ ਵਿਚ ਸੁਣਨ ਉਪਰੰਤ ਇਸ ਗੁਲਦਸਤੇ ਦਾ ਨਾਂ ਗੁਰੂ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ 'ਜ਼ਿੰਦਗੀਨਾਮਾ' ਰੱਖਿਆ। ਗੁਰੂ ਸਾਹਿਬ ਦੇ ਹਜ਼ੂਰੀ ਵਿਚ ਰਹਿ ਕੇ ਸਿੱਖ ਧਰਮ ਅਤੇ ਖਾਲਸੇ ਦੀ ਰਹਿਤ ਮਰਿਯਾਦਾ ਨੂੰ ਜਿਸ ਉੱਚੇ ਪੱਧਰ ਤੇ ਭਾਈ ਸਾਹਿਬ ਨੇ ਸਮਝਿਆ ਅਤੇ ਸਮਝਾਇਆ, ਉਹ ਆਪਣੇ ਕਿਸਮ ਦਾ ਅਨੋਖਾ ਕਾਰਜ ਹੈ। ਉਨ੍ਹਾਂ ਦੀਆਂ ਆਪਣੀਆਂ ਰਚਨਾਵਾਂ ਇਨ੍ਹਾਂ ਦੀ ਗਵਾਹ ਹਨ। ਭਾਈ ਸਾਹਿਬ ਦੀਆਂ ਰਚਨਾਵਾਂ ਦਾ ਜੋ ਹੁਣ ਤੱਕ ਪਤਾ ਲੱਗ ਸਕਿਆ ਹੈ, ਉਹ ਇਸ ਪ੍ਰਕਾਰ ਹਨ—

## ਫ਼ਾਰਸੀ ਰਚਨਾਵਾਂ

ਜ਼ਿੰਦਗੀਨਾਮਾ, ਗ਼ਜ਼ਲੀਅਤ ਅਰਥਾਤ ਦੀਵਾਨਿ-ਗੋਯਾ, ਗੰਜਨਾਮਾ, ਤੌਸੀਫ਼-ਓ-ਸਨਾ ਅਤੇ ਖ਼ਾਤਿਮਾ, ਦਸਤੂਰੁਲ-ਇਨਸ਼ਾ, ਅਰਜ਼ੁਲ-ਅਲਫ਼ਾਜ਼।

## ਪੰਜਾਬੀ ਰਚਨਾਵਾਂ

ਰਹਿਤਨਾਮਾ ਅਤੇ ਤਨਖ਼ਾਹਨਾਮਾ।

### 1. ਜ਼ਿੰਦਗੀਨਾਮਾ

ਇਹ ਰਚਨਾ ਫ਼ਾਰਸੀ ਵਿਚ ਹੈ ਅਤੇ ਆਨੰਦਪੁਰ ਸਾਹਿਬ ਵਿਚ ਆਉਣ ਸਮੇਂ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਭੇਟਾ ਕੀਤੀ ਸੀ। ਗੁਰੂ ਸਾਹਿਬ ਨੇ ਇਸ ਰਚਨਾ ਵਿਚ ਰੱਬੀ ਪ੍ਰੀਤ ਅਤੇ ਗੁਰੂ ਭਗਤੀ ਦੀ ਮਹਿਮਾ ਸੁਣ ਕੇ ਬਹੁਤ ਖੁਸ਼ ਹੋਏ। ਕਈ ਵੇਰਾਂ ਗੁਰਬਾਣੀ ਦੀਆਂ ਤੁੱਕਾਂ ਦੇ ਅਨੁਵਾਦ ਵੀ ਇਸ ਰਚਨਾ ਵਿਚੋਂ ਚਾਨਣ ਬਖੇਰਦੇ ਹਨ। ਗੁਰੂ ਸਾਹਿਬ ਨੇ ਇਸ ਦੇ ਸਿਰਲੇਖ ਬੰਦਗੀਨਾਮਾ ਤੋਂ ਬਦਲ ਕੇ ਜ਼ਿੰਦਗੀਨਾਮਾ ਆਪਣੇ ਹੱਥਾਂ ਨਾਲ ਲਿਖਿਆ ਸੀ।

**ਆਦਿ**

ਆਂ ਖ਼ੁਦਾਵੰਦਿ ਜ਼ਮੀਨੋ ਆਸਮਾਂ
ਜ਼ਿੰਦਗੀ ਬਖ਼ਸ਼ਿ ਵਜੂਦਿ ਇਨਸੋ ਜਾਂ ॥੧॥
ਖ਼ਾਕਿ ਰਾਹਸ਼ ਤੂਤੀਯਾਇ ਚਸ਼ਮਿ ਮਾਸਤ
ਆਬਰੂ ਅਫ਼ਜਾਇ ਹਰ ਸ਼ਾਹੋ ਸਦਾ ਸਤ ॥੨॥

**ਅੰਤ**

ਤਾ ਨ ਗੀਰਦ ਗ਼ੈਰ ਨਾਮਿ ਜ਼ਿਕਰਿ ਹੱਕ
ਤਾ ਨ ਗੋਇਦ ਹਰਫ਼ਿ ਗ਼ੈਰ ਅਜ਼ ਫ਼ਿਕਰਿ ਹੱਕ ॥੫੦੯॥
ਦੀਦਾ ਅਜ਼ ਦੀਦਾਰਿ-ਹੱਕ ਪੁਰ-ਨੂਰ ਕੁਨ
ਗ਼ੈਰ ਹੱਕ ਅਜ਼ ਖ਼ਾਤਰਿ ਦਿਲਿ ਦੂਰ ਕੁਨ ॥੫੧੦॥

**2. ਗਜ਼ਲੀਅਤ ਅਰਥਾਤ ਦੀਵਾਨਿ-ਗੋਯਾ**

ਭਾਈ ਨੰਦ ਲਾਲ ਜੀ ਦੀ ਸਭ ਤੋਂ ਸ੍ਰੇਸ਼ਟ ਅਤੇ ਮਕਬੂਲ ਰਚਨਾ ਹੈ, ਜੋ ਕਈ ਵਾਰ ਛੱਪ ਚੁੱਕੀ ਹੈ। ਰੂਹਾਨੀ ਅਤੇ ਸਦਾਚਾਰਕ ਨਜ਼ਰੀਏ ਤੋਂ ਇਹ ਮੁੱਲਵਾਨ ਰਚਨਾ ਹੈ। ਗੁਰਬਾਣੀ ਦੇ ਸੂਖਮ ਭਾਵਾਂ ਨੂੰ ਵੀ ਇਸ ਰਚਨਾ ਵਿਚ ਸਾਕਾਰ ਕੀਤਾ ਗਿਆ ਹੈ। ਇਸ ਰਚਨਾ ਵਿਚ ਚਿੰਤਨ ਦੀ ਉੱਚਾਈ, ਸ਼ੈਲੀ ਅਤੇ ਤਰਜ਼ੇ-ਬਿਆਨ ਬਾ-ਕਮਾਲ ਹਨ। ਇਸ ਦੇ ਅਖ਼ੀਰ ਤੇ 19 ਰੁਬਾਈਆਂ ਅਤੇ 4 ਫੁਟਕਲ ਬੈਂਤ ਵੀ ਹਨ।

**ਆਦਿ**

ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ
ਵਗਰਨਾ ਜ਼ੌਕਿ ਚੁਨੀਂ ਆਮਦਨ ਨ ਬੂਦ ਮਰਾ।
ਖ਼ੁਸ਼ ਅਸਤ ਉਮਰ ਕਿਹ ਦਰ ਯਾਦ ਬਿਗੁਜ਼ੁਰਦ ਵਰਨਾ
ਚਿ ਹਾਸਲ ਅਸਤ ਅਜ਼ੀਂ ਗੁੰਬਦਿ ਕਬੂਦ ਮਰਾ।

**ਅੰਤ**

ਗੁਫ਼ਤਗੂਇ ਹਮਾ ਕਸ ਦਰ ਇਦਰਾਕਿ ਖ਼ੁਦ ਅਸਤ
ਲਬ ਫ਼ਰੋਬੰਦ ਕਿ ਤਾ ਮਹਿਰਮਿ ਅਸਰਾਰ ਸ਼ਵੀ।
ਮੀ ਫ਼ਰੋਸ਼ਦ ਦਿਲਿ ਦੀਵਾਨਾਇ ਖ਼ੁਦ ਰਾ ਗੋਯਾ
ਬ-ਉਮੀਦਿ ਕਰਮਿ ਆਂ ਕਿ ਖ਼ਰੀਦਾਰ ਸ਼ਵੀ।

**3. ਗੰਜਨਾਮਾ**

ਇਹ ਕਾਵਿ ਅਤੇ ਵਾਰਤਕ ਦੀ ਸੁਮੇਲ ਰਚਨਾ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ (ਦਸ ਗੁਰੂ ਸਾਹਿਬਾਨ) ਤੱਕ ਮਹਿਮਾ ਗੁਣ-ਗਾਨ ਕੀਤੀ ਗਈ ਹੈ। ਭਾਈ ਸਾਹਿਬ ਦੀ ਅਥਾਹ ਸ਼ਰਧਾ ਡੁੱਲ-ਡੁੱਲ ਪੈਂਦੀ ਹੈ। ਇਸ ਰਚਨਾ ਵਿਚ ਤੀਖਣ ਬੁੱਧੀ ਰਾਹੀਂ ਮਾਨਸਕ ਯੋਗਤਾ, ਭਰਪੂਰ ਸ਼ਰਧਾ, ਅਨੁਭਵੀ ਸਮਾਜ ਦੇ ਹੁਨਰ ਨਾਲ ਭਾਈ

ਸਾਹਿਬ ਦੇ ਕਾਮਲ ਮੁਰਸ਼ਦ ਦੀ ਸਿਫ਼ਤ ਸਲਾਹ ਕੀਤੀ ਹੈ। ਇਹ ਅਸਲ ਵਿਚ ਭਾਈ ਸਾਹਿਬ ਦੀ ਅਨਿੰਨਤਾਈ ਵਿੱਦਵਤਾ ਦਾ ਇਕ ਅਦੁੱਤੀ ਚਮਤਕਾਰ ਹੈ। ਸ਼ਰਧਾ, ਸਾਫ਼ ਗੋਈ ਤੇ ਦ੍ਰਿੜ੍ਹਤਾ ਨਾਲ ਗੁਰੂ ਗੋਬਿੰਦ ਸਿੰਘ ਜੀ ਬਾਰੇ ਆਪਣੇ ਜਜ਼ਬਾਤ ਪ੍ਰਗਟ ਕਰਦੇ ਹਨ। ਇਸ ਰਚਨਾ ਦੇ ਕੁੱਲ ਸ਼ੇਅਰ 160 ਹਨ।

**ਆਦਿ**

ਦਿਲੋ ਜਾਨਮ ਬ-ਹਰ ਸਬਾਹੋ ਮਸਾ
ਸਰੋ ਫ਼ਰਕਮ ਜ਼ਿ ਰੂਇ ਸਿਦਕੋ ਸਫ਼ਾ ॥੧ ॥
ਬਾਦ ਬਰ ਮੁਰਸ਼ਦ ਤਰੀਕਿ ਨਿਸਾਰ
ਅਜ਼ ਸਰਿ ਇਜਜ਼ ਸਦ ਹਜ਼ਾਰਾਂ ਬਾਰ ॥੨ ॥

**ਅੰਤ**

ਸਾਇਲ ਅਜ਼ ਇਨਆਮਿ ਗੁਰ ਗੋਬਿੰਦ ਸਿੰਘ
ਖ਼ਾਕਿ ਪਾਕਿ ਅਕਦਾਮਿ ਗੁਰ ਗੋਬਿੰਦ ਸਿੰਘ ॥੧੫੯ ॥
ਬਾਦ ਜਾਨਸ਼ ਫ਼ਿਦਾਇ ਗੁਰ ਗੋਬਿੰਦ ਸਿੰਘ
ਫ਼ਰਕਿ ਊ ਬਰ ਪਾਇ ਗੁਰ ਗੋਬਿੰਦ ਸਿੰਘ ॥੧੬੦ ॥

**4. ਜੋਤ ਬਿਗਾਸ**

ਇਹ ਰਚਨਾ ਵੀ ਫ਼ਾਰਸੀ ਵਿਚ ਹੈ ਜਿਸ ਵਿਚ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਭਿੰਨ ਪਹਿਲੂਆਂ ਨੂੰ ਬਾ-ਖ਼ੂਬੀ ਉਜਾਗਰ ਕੀਤਾ ਗਿਆ ਹੈ। ਇਹ ਪੁਸਤਕ 1918 ਈ. ਵਿੱਚ ਲਾਹੌਰ ਤੋਂ ਪ੍ਰਕਾਸ਼ਿਤ ਹੋਈ ਸੀ। ਇਸ ਰਚਨਾ ਦੇ ਕੁੱਲ 175 ਸ਼ੇਅਰ ਹਨ।

**ਆਦਿ**

ਗੁਰੂ ਨਾਨਕ ਆਮਦ ਨਰਾਇਨ ਸਰੂਪ
ਹਮਾਨਾ ਨਿਰੰਜਨ ਨਿਰੰਕਾਰ ਰੂਪ ॥੧ ॥
ਹੱਕਸ਼ ਆਫ਼ਰੀਦਾ ਜ਼ਿ ਨੂਰਿ ਕਰਮ
ਅਜ਼ੋ ਆਲਮੇ ਰਾ ਫ਼ਯੂਜਿ ਆਤਮ ॥੨ ॥

**ਅੰਤ**

ਚੂ ਤੌਸੀਫ਼ਸ਼ ਆਮਦ ਫ਼ਜ਼ੂੰ ਅਜ਼ ਹਿਸਾਬ
ਕੁਜਾ ਗੁੰਜਦ ਅੰਦਰ ਹਜਾਬਿ ਕਿਤਾਬ ॥੧੭੪ ॥
ਸਰਿ ਲਾਲ ਬਾਦਾ ਬਪਾਇਸ਼ ਫ਼ਿਦਾ
ਅਜ਼ੋ ਬਾਦ ਜਾਨੋ ਦਿਲਸ਼ ਰਾ ਨਵਾ ॥੧੭੫ ॥
ਤਗਾਮ ਸ਼ੁਦ ਜੋਤਿ ਬਿਗਾਸ ਮਿਨ-ਤਸਨੀਫ਼ ਭਾਈ ਨੰਦ ਲਾਲ ਗੋਯਾ।

## 5. ਜੋਤ ਬਿਗਾਸ

ਇਹ ਰਚਨਾ ਪੰਜਾਬੀ ਵਿਚ ਹੈ ਪਰ ਇਹ ਫ਼ਾਰਸੀ ਵਾਲੀ ਜੋਤ ਬਿਗਾਸ ਦਾ ਅਨੁਵਾਦ ਨਹੀਂ। ਇਹ ਇਕ ਸੁਤੰਤਰ ਰਚਨਾ ਹੈ ਜਿਸ ਦੇ ਕੁੱਲ 43 ਸ਼ੇਅਰ ਹਨ।

**ਆਦਿ**

ੴ ਸਤਿਗੁਰੂ ਪ੍ਰਸਾਦਿ ॥
ਜੋਤਿ ਬਿਗਾਸ (ਪੰਜਾਬੀ)
ਵਾਹੁ ਵਾਹੁ ਗੁਰ ਪਤਿਤ ਉਧਾਰਨੰ
ਵਾਹੁ ਵਾਹੁ ਗੁਰ ਸੰਤ ਉਬਾਰਨੰ ॥੧॥
ਵਾਹੁ ਵਾਹੁ ਗੁਰ ਪਾਰ ਉਤਾਰਨੰ
ਵਾਹ ਵਾਹੁ ਗੁਰ ਅਗਮ ਅਪਾਰਨੰ ॥੨॥

**ਅੰਤ**

ਜਨ ਲਾਲ ਦਾਸਨ ਦਾਸਨੰ
ਸਰਲ ਆਇਓ ਸਤਿਗੁਰ ਪਾਸਨੰ ॥੪੨॥
ਸਦਕਾ ਸਰਬੱਤ ਸਾਧ ਸੰਗਤਾ
ਸਤਿਗੁਰ ਤੇ ਹਰਿਨਾਮ ਮੰਗਤਾ ॥੪੩॥
ਵਾਹਿਗੁਰੂ ਜੀ ਸਤਿ ॥

ਜੋਤਿ ਬਿਗਾਸ ਸੰਪੂਰਣ ਹੋਇਆ ਰਚਿਤ ਮੁਨਸ਼ੀ ਨੰਦ ਲਾਲ ਜੀ ਮੁਲਤਾਨੀ। ਭੁੱਲ ਚੁੱਕ ਬਖ਼ਸ਼ਣੀ ਸਦਕਾ ਸਰਬਤ ਸਤਿ ਸੰਗਤਿ ਜਿਊ ਕਾ ਬਿਰਦ ਆਪਣੇ ਕੀ ਪੈਜ ਰਖਣੀ।

ਸਰਬਤ ਸਤਿ ਸੰਗਤਿ ਸਦਕਾ ਨਿਹਾਲ ਕਰਨਾ। ਵਾਹੁ ਵਾਹੁ ਵਾਹੁ।

## 6. ਤੌਸੀਫ਼-ਓ-ਸਨਾ ਅਤੇ ਖ਼ਾਤਿਮਾ

ਇਹ ਦੋਵੇਂ ਰਚਨਾਵਾਂ ਫ਼ਾਰਸੀ ਵਿਚ ਹਨ। ਤੌਸੀਫ਼-ਓ-ਸਨਾ ਵਿਚ ਰੱਬ ਦੀ ਮਹਿਮਾ ਦਾ ਗੁਣਗਾਨ ਕੀਤਾ ਗਿਆ ਹੈ। ਇਸ ਵਿਚ ਫ਼ਾਰਸੀ ਅਤੇ ਅਰਬੀ ਦੇ ਬੜੇ ਮੁਸ਼ਕਲ ਸ਼ਬਦ ਆਏ ਹਨ।

'ਖ਼ਾਤਿਮਾ' ਦੇ ਕੋਸ਼ੀ ਅਰਥ 'ਅੰਤ' ਹੈ। ਤੋਸੀਫ਼ੇ ਸਨਾ 'ਵਾਹਿਗੁਰੂ ਹਾਜ਼ਰ ਨਾਜ਼ਰ ਤੋਂ ਸ਼ੁਰੂ ਹੁੰਦੀ ਹੈ। 'ਖ਼ਾਤਿਮਾ' ਦੇ ਕੁੱਲ ਸ਼ੇਅਰਾਂ ਦੀ ਗਿਣਤੀ 21 ਹੈ। ਇਸ ਛੋਟੀ ਰਚਨਾ ਵਿਚ ਸਤਿਗੁਰੂ ਦੀਆਂ ਸੰਗਤਾਂ ਅਤੇ ਸਤਿਗੁਰੂ ਦੀ ਵਡਾਈ ਦੀਆਂ ਰਿਸ਼ਮਾਂ ਦਾ ਜਲੌਅ ਵਿਦਮਾਨ ਹੁੰਦਾ ਹੈ।

**ਆਦਿ**

ਹਮਾ ਫ਼ਲਕ ਬੰਦਾਇ ਸੰਗਤਾਨਿਸ਼ ਰਾ।
ਹਮਾ ਮਲਿਕ ਬੰਦਾਇ ਖ਼ਾਲਿਸਾਨਿਸ਼ ਰਾ ॥੧॥
ਲਾ ਮਕਾਂ ਗੋਸ਼ਾ ਅਜ਼ ਜ਼ਮੀਰਿ ਸ਼ਾਂ
ਖੁਲਦ ਰਾ ਤੋਸ਼ਾ ਅਜ਼ ਖ਼ਰੀਰਿ ਸ਼ਾਂ ॥੨॥

**ਅੰਤ**

ਪਾਇ ਸਤਿਗੁਰ ਮੁਦਾਮ ਦਰ ਦਿਲਿ ਸ਼ਾਂ
ਮੰਜ਼ਿਲਿ ਪਾਇਦਾਰ ਮੰਜ਼ਲਿ ਸ਼ਾਂ ॥੨੦॥
ਲਾਲ ਰਾ ਸਰ ਬ-ਪਾਇ ਸ਼ਾਂ ਸਾਦਾ
ਸਰ ਖ਼ੁਸ਼ ਅੰਦਰ ਸਨਾਇ ਸ਼ਾਂ ਸਾਦਾ ॥੨੧॥

ਤਮਾਮ ਸ਼ੁਦ ਕਿਤਾਬਿ ਤੌਸੀਫੋ-ਸਨਾ (ਓ ਖ਼ਾਤਿਮਾ) ਮੁਸੰਨਿਫ਼ਾ ਮੁਨਸ਼ੀ ਨੰਦ ਲਾਲ ਗੋਯਾ ਮੁਲਤਾਨੀ।

## 7. ਦਸਤੂਰੁਲ-ਇਨਸ਼ਾ

ਇਹ ਭਾਈ ਸਾਹਿਬ ਦੀ ਫ਼ਾਰਸੀ ਵਾਰਤਕ ਦੀ ਰਚਨਾ ਹੈ। ਅਸਲ ਵਿਚ ਭਾਈ ਸਾਹਿਬ ਨੇ ਆਪਣੇ ਦੋਸਤਾਂ, ਮਿੱਤਰਾਂ, ਰਿਸ਼ਤੇਦਾਰਾਂ ਨੂੰ ਜੋ ਖਤੋ-ਕਿਤਾਬਤ ਕੀਤੀ ਸੀ, ਇਹ ਸਾਰਾ ਉਨ੍ਹਾਂ ਚਿੱਠੀਆਂ ਆਦਿ ਦਾ ਸੰਗ੍ਰਹਿ ਹੈ। ਇਸ ਵਿਚ ਪੰਜਾਬ, ਮੁਲਤਾਨ ਆਦਿ ਦਾ ਤਵਾਰੀਖ਼ੀ ਖਜ਼ਾਨਾ ਸਾਂਭਿਆ ਗਿਆ ਹੈ। ਇਹ ਰਚਨਾ ਅਧੂਰੀ ਹੀ ਪ੍ਰਾਪਤ ਹੋਈ ਹੈ। ਇਸ ਦਾ ਸੰਖੇਪ ਜਿਹਾ ਅਨੁਵਾਦ ਡਾ. ਗੰਡਾ ਸਿੰਘ[7] ਨੇ ਕੀਤਾ ਹੈ।

**ਆਦਿ**

...ਇਸ ਸਰਕਾਰ ਉੱਤੇ ਭਰੋਸਾ ਕਰਨਾ ਉੱਚਿਤ ਨਹੀਂ। ਹਜ਼ੂਰੀ ਪੇਸ਼ਕਾਰ ਮਹਿਤਾ ਪ੍ਰਾਣ ਨਾਥ ਨਾਲ, ਜਿਸ ਨੇ ਧੰਨਵਾਦ-ਪੱਤਰ ਲਿਖਿਆ ਸੀ, ਬੇਸਲੂਕੀ ਕਰਨਾ ਠੀਕ ਨਹੀਂ।

**ਅੰਤ**

ਸਾਡੀ (ਅਮਲਾਂ ਦੀ) ਕਾਲਖ ਤੇਰੀ ਰਹਿਮਤ ਨਾਲ ਸਫ਼ੈਦੀ ਵਿਚ ਬਦਲ ਜਾਵੇਗੀ। ਸਭ ਤੇਰੀ ਮਿਹਰ ਅਤੇ ਰਹਿਮਤ ਦੇ ਜਾਚਕ ਅਤੇ ਆਸਵੰਦ ਹਨ।

ਪੋਥੀ 'ਦਸਤੂਰੁਲ-ਇਨਸ਼ਾ' ਸਮਾਪਤ ਹੋਈ ਲਿਖਿਤ ਮੁਨਸ਼ੀ ਨੰਦ ਲਾਲ 'ਗੋਯਾ' ਮੁਲਤਾਨੀ।

## 8. ਅਰਜ਼ੁਲ-ਅਲਫ਼ਾਜ

ਇਹ ਫ਼ਾਰਸੀ-ਅਰਬੀ ਸ਼ਬਦਾਵਲੀ ਵਾਲੀ ਕਵਿਤਾ ਹੈ ਜਿਸ ਵਿੱਚ ਅਕਾਲ ਪੁਰਖ ਦੀ ਸਿਫ਼ਤ-ਸਲਾਹ ਅਤੇ ਗੁਰੂ ਸਾਹਿਬਾਨ ਦਾ ਜਸ ਬੜੇ ਵਿਸ਼ਾਲ ਹਿਰਦੇ ਨਾਲ ਬਿਆਨ ਕੀਤਾ ਗਿਆ ਹੈ। ਅਸਲ ਵਿਚ ਇਹ ਰੂਹਾਨੀ ਇਲਮ ਅਤੇ ਦਰਸ਼ਨ ਦਾ ਬਹੁਮੁੱਲਾ ਖਜ਼ਾਨਾ ਹੈ। ਇਸ ਰਚਨਾ ਦੇ ਕੁੱਲ ਬੰਦ 1346 ਹਨ।

**ਆਦਿ**

ਹਜ਼ਾਰਾਂ ਸਤਾਇਸ਼ ਹਜ਼ਾਰਾ ਸਪਾਸ
ਬਦਰਗਾਹਿ ਦਾਦਾਰਿ ਪਾਕ ਅਜ਼ ਹਰਾਸ ॥੧॥
ਕਿ ਅਲਫਾਜ਼ ਈ ਇਤਮਾਮ ਯਾਫ਼ਤ
ਜ਼ਿ ਰੂਇ ਮਆਨੀ ਚੂ ਖੁਰਸ਼ੀਦ ਤਾਫ਼ਤ ॥੨॥

**ਅੰਤ**

ਹੂ ਅਲ-ਸਤਿਗੁਰੂ ਵਲ-ਨਿਰੰਕਾਰਨਾ
ਹੂ ਅਲ-ਸਾਧ ਸੰਗਤ ਹੂ ਅਲ ਯਾਰਨਾ ॥੧੩੪੫॥
ਸਰਿ ਲਾਲ ਬਾਦਾ ਬਪਾਇਸ਼ ਫਿਦਾ
ਅਜ਼ੋ ਬਾਦ ਜ਼ਾਨੋ ਦਿਲਸ਼ ਰਾ ਨਵਾ ॥੧੩੪੬॥

ਤਮਾਮ ਸ਼ੁਦ ਕਿਤਾਬ ਅਰਜ਼ੁਲ-ਅਲਫ਼ਾਜ਼ ਮਿਨ ਤਸਨੀਫ਼ ਮੁਨਸ਼ੀ ਨੰਦ ਲਾਲ ਗੋਯਾ ਮੁਲਤਾਨੀ।

## 9. ਰਹਿਤਨਾਮਾ

ਭਾਈ ਸਾਹਿਬ ਦੀ ਇਹ ਰਚਨਾ ਪੰਜਾਬੀ ਵਿਚ ਹੈ ਅਤੇ ਕਈ ਵਾਰ ਛੱਪ ਚੁੱਕੀ ਹੈ। ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਰਹਿਤਨਾਮੇ ਦੇ ਅੰਤ ਵਿਚ ਦਿੱਤੀ ਹੋਈ ਮਿਤੀ ਅਤੇ ਰਚਨਾ ਦੇ ਅਸਥਾਨ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਮੱਘਰ ਸੁਦੀ ਨਾਮੀ ਦਿਨ ਵੀਰਵਾਰ ਸੰਮਤ 1752 ਮੁਤਾਬਕ 4-5 ਦਸੰਬਰ 1695 ਈ. ਨੂੰ ਸਤਲੁਜ ਦੇ ਕੰਢੇ ਆਨੰਦਪੁਰ ਲਿਖਿਆ ਗਿਆ ਸੀ ਅਤੇ ਇਸ ਵਿਚ ਦਿੱਤੀ ਰਹਿਤ ਉਸ ਸਮੇਂ ਤੱਕ ਦੀ ਸੀ ਜਦੋਂ ਕਿ ਹਾਲੀ 'ਖ਼ਾਲਸਾ' ਪ੍ਰਗਟ ਨਹੀਂ ਸੀ ਕੀਤਾ ਗਿਆ ਅਤੇ ਨਾ ਹੀ ਉਦੋਂ ਤੱਕ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘ ਸ਼ਬਦ ਆਪਣੇ ਨਾਉਂ ਨਾਲ ਵਰਤਣਾ ਆਰੰਭ ਕੀਤਾ ਸੀ, ਜਿਹੜਾ ਕੇਵਲ ਖ਼ਾਲਸਾ ਸਾਜਣ ਤੋਂ ਹੀ ਵਰਤੋਂ ਵਿੱਚ ਆਇਆ। ਇਸ 'ਰਹਿਤਨਾਮਾ' ਦੇ ਕੁੱਲ ਬੰਦ 40 ਹਨ।

**ਆਦਿ**

੧ੴ ਸਤਿਗੁਰ ਪ੍ਰਸਾਦਿ
ਰਹਿਤਨਾਮਾ
ਸ੍ਰੀ ਗੁਰੂ ਵਾਚ

**ਚੌਪਈ**

ਗੁਰ ਸਿਖ ਰਹਿਤ ਸੁਣਹੁ ਮੇਰੇ ਮੀਤ
ਉਠਿ ਪ੍ਰਭਾਤਿ ਕਰੇ ਹਿਤ ਚੀਤ ॥੧॥
ਵਾਹਿਗੁਰੂ ਪੁਨ ਮੰਤਰਹ ਜਾਪ
ਕਰਿ ਇਸ਼ਨਾਨ ਪੜ੍ਹੇ ਜਪੁ ਜਾਪ ॥੨॥

**ਅੰਤ**

ਸੰਮਤ ਸਤਰਾ ਸਹਿਸ ਸੋ ਬਾਵਣ
ਮੱਘਰ ਸੁਦੀ ਨੌਮੀ ਸੁਖ ਦਾਵਣ ॥੩੮॥
ਸੁਰ ਗੁਰ ਵਾਰ ਸਤੱਦਰੂ ਤੀਰ
ਬਚਨ ਕਹੇ ਨੰਦ ਲਾਲ ਸੋ ਬੀਰ ॥੩੯॥

**ਦੋਹਰਾ**

ਵਾਹਿਗੁਰੂ ਗੁਰ ਜਾਪਏ ਵਾਹਿਗੁਰ ਕਰ ਧਿਆਨ
ਮੁਕਤ ਲਾਭ ਸੋ ਹੋਇ ਹੈਂ ਗੁਰ ਸਿਖ ਰਿਦਿ ਮਹਿ ਮਾਨ ॥੪੦॥

## 10. ਤਨਖ਼ਾਹ ਨਾਮਾ

'ਤਨਖ਼ਾਹ ਨਾਮਾ' ਵੀ ਭਾਈ ਸਾਹਿਬ ਦੀ ਪੰਜਾਬੀ ਰਚਨਾ ਹੈ ਜੋ ਖ਼ਾਲਸਾ ਪ੍ਰਗਟ ਹੋਣ ਤੋਂ ਬਾਅਦ ਹੀ ਲਿਖੀ ਗਈ ਸੀ। ਇਸ ਰਚਨਾ ਵਿਚ 'ਖ਼ਾਲਸਾ' ਅਤੇ 'ਗੋਬਿੰਦ ਸਿੰਘ' ਸ਼ਬਦ ਕਈ ਵਾਰ ਆਏ ਹਨ। ਇਸ ਛੋਟੀ ਰਚਨਾ ਦੇ ਅਖ਼ੀਰ ਤੇ 'ਖਾਲਸਾ' ਦੀ ਮਹਿਮਾ ਸਾਫ਼ ਦਿਖਾਈ ਦਿੰਦੀ ਹੈ। ਇਸ ਰਚਨਾ ਦੇ ਕੁੱਲ 62 ਬੰਦ ਹਨ।

**ਆਦਿ**

ੴ ਸਤਿਗੁਰ ਪ੍ਰਸਾਦਿ
ਤਨਖ਼ਾਹਨਾਮਾ
ਪ੍ਰਸ਼ਨ ਭਾਈ ਨੰਦ ਲਾਲ ਜੀ
ਵਾਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ

**ਦੋਹਰਾ**

ਪ੍ਰਸ਼ਨ ਕੀਆ ਨੰਦ ਲਾਲ ਜੀ ਗੁਰੂ ਬਤਾਇ ਮੋਹਿ
ਕੌਣ ਕਰਮ ਇਨ ਜੋਗ ਹੈਂ ਕੌਣ ਕਰਮ ਨਹੀਂ ਸੋਹਿ ॥੧॥

**ਦੋਹਰਾ**

ਨੰਦ ਲਾਲ ਤੁਮ ਬਚਨ ਸੁਣਹੁ ਸਿਖ ਕਰਮ ਹੈ ਏਹੁ
ਨਾਮੁ ਦਾਨੁ ਇਸਨਾਨ ਬਿਨ ਕਰੇ ਨਾ ਅੰਨ ਸਿਉਂ ਨੇਹੁ ॥੨॥

**ਅੰਤ**

ਚੜ੍ਹੈਂ ਤੁਰੰਗ ਉੜਾਵੈਂ ਬਾਜ
ਤੁਰਕ ਦੇਖ ਕਰ ਜਾਵੈਂ ਭਾਜ ॥੫੮॥
ਸਵਾ ਲਾਖ ਸੇ ਏਕ ਲੜਾਊਂ
ਚੜ੍ਹੇ ਸਿੰਘ ਤਿਸ ਮੁਕਤ ਕਰਾਊਂ ॥੫੯॥
ਝੂਲਣ ਨੇਜ਼ੇ ਹਸਤੀ ਸਾਜੇ
ਦੁਆਰ ਦੁਆਰ ਪਰ ਨੌਬਤ ਬਾਜੇ ॥੬੦॥
ਸਵਾ ਲਾਖ ਜਬ ਧੁਖੈ ਪਲੀਤਾ
ਤਬ ਖਾਲਸੇ ਉਦੈ ਅਸਤ ਲੌ ਜੀਤਾ ॥੬੧॥

**ਦੋਹਰਾ**

ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ
ਖ੍ਵਾਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ ॥੬੨॥

ਬਚਨ ਹੈ ਸ੍ਰੀ ਗੁਰੂ ਜੀ ਕਾ ਕਿ ਜੋ ਕੋਈ ਸਿੱਖ ਦਾ ਬੇਟਾ ਹੋਏ ਔਰ ਮੋਨਾ ਹੋਇ ਜਾਵੈ ਤਿਸ ਕੀ ਜੜ੍ਹ ਸੁੱਕੀ, ਔਰ ਜੋ ਮੋਨਾ ਸਿੱਖ ਹੋਇ ਜਾਵੇ ਤਿਸ ਕੀ ਜੜ੍ਹ ਹਰੀ।

ਇਤਿ ਸ੍ਰੀ ਤਨਖ਼ਾਹ ਨਾਮਾ ਸੰਪੂਰਨ

ਉੱਪਰ ਦਿੱਤੀ ਸੰਖੇਪ ਚਰਚਾ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਭਾਈ ਨੰਦ ਲਾਲ ਜੀ ਦਾ ਕਲਾਮ ਤਸੱਵਫ਼, ਸ਼ਰਧਾ, ਫਲਸਫ਼ੇ, ਖੇੜੇ, ਸੋਜ, ਨਿਮਰਤਾ, ਸਾਦਗੀ, ਹਕੀਕਤ ਬਿਬੇਕ ਤੇ ਰੂਹਾਨੀ ਗਿਆਨ ਦੇ ਅਮੁੱਲ ਰਤਨਾਂ ਨਾਲ ਭਰਪੂਰ ਹੈ। ਸਿਫ਼ਤ ਸਲਾਹ ਤੇ ਇਲਮ ਦਾ ਇਹ ਬੇਸ਼ਕੀਮਤੀ ਖਜ਼ਾਨਾ ਹਮੇਸ਼ਾ ਲਈ ਕਾਇਨਾਤ ਦੀ ਮੁੱਖਲੂਕ ਨੂੰ ਸੱਬਰ, ਸਿਦਕ ਤੇ ਪਰਮਾਰਥ ਦੀ ਮੰਜ਼ਲ ਵੱਲ ਰਵਾਨੀ ਤੇ ਅਗਵਾਈ ਕਰਦਾ ਰਹੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰਾਂ ਭਾਈ ਗੁਰਦਾਸ, ਦਸਮ ਗ੍ਰੰਥ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤੋਂ ਬਾਅਦ ਭਾਈ ਨੰਦ ਲਾਲ ਗੋਯਾ ਦੀ ਰਚਨਾ ਨੂੰ ਪ੍ਰਮਾਣਿਕ ਮੰਨਿਆ ਗਿਆ ਹੈ, ਜੋ ਗੁਰੂ ਦਰਬਾਰ ਵਿੱਚ ਉਚਾਰਨ ਕੀਤੀ ਜਾਂਦੀ ਹੈ।

## ਹਵਾਲੇ ਤੇ ਟਿੱਪਣੀਆਂ

1. (i) ਸੰਤੋਖ ਸਿੰਘ, (ਭਾਈ) ਗੁਰਪ ਪ੍ਰਤਾਪ ਸੂਰਜ ਗ੍ਰੰਥ; ਰੁਤ ੩, ਅ: ੪੧
   'ਬਾਵਨ ਕਵੀ ਹਜ਼ੂਰ ਗੁਰੂ, ਰਹਿਤ ਸਦਾ ਹੀ ਪਾਸ।
   ਆਵਿਹ ਜਾਇ ਅਨੇਕ ਹੀ, ਕਹਿ ਜਸ ਲੇਂ ਧਨ ਰਾਸੀਂ

   (ii) ਸੁਮੇਰ ਸਿੰਘ ਗੁਰੂ ਪਦ, ਪ੍ਰੇਮ ਪ੍ਰਕਾਸ਼
   ਆਗਯਾ ਕੀਤੀ ਸਤਿਗੁਰੂ ਦਿਆਲ, ਵਿਦਵਾਨ ਪੰਡਤ ਲੇਹੁ ਭਾਲ॥
   ਜੋ ਜਿਸ ਵਿਦਿਆ ਗਯਾਤਾ ਹੋਇ, ਵਹੀ ਤਮਲ ਸੰਗ ਲਜਾਵੇ ਸੋਇ॥
   ਦੇਾ ਦੇਸ ਕੇ ਸਿੱਖ ਪਠਾਏ, ਪੰਡਤ ਪੁਰਾਨ ਸੰਯੁਕਤ ਲੇ ਆਏ॥
   ਗੁਰਮੁਖੀ ਲਿਖਾਰੀ ਨਿਕਟ ਬੁਲਾਏ, ਤਾਕੋ ਸੱਭ ਬਿਧਿ ਕਈ ਬੁਝਾਏ॥
   ਕਰ ਭਾਖਾ ਲਿਖੋ ਗੁਰਮੁਖੀ ਭਾਇ, ਪੁਨਿ ਮੋ ਕੋ ਦੇਹੁ ਕਥਾ ਸੁਨਾਇ॥
2. Dhillon, Balwant Singh Some Un-known Hukam names of Guru Gobind Singh, **The Punjab History Conference Proceedings** XIII, March 1979, p.107
3. ਸੰਤੋਖ ਸਿੰਘ (ਭਾਈ) ਗੁਰ ਪ੍ਰਤਾਪ ਸੂਰਯ ਗ੍ਰੰਥ, ਰੁਤ ੩, ਅੰ. ੪੧
   ਹੁਤੇ ਬਵੰਜਾ ਕਵੀ ਗੁਰ ਪਾਸ, ਸਭ ਕੀ ਬਾਨੀ ਕਰਹਿ ਪ੍ਰਕਾਸ॥
   ਸਤਿਗੁਰ ਸਬ ਇਕੱਤ੍ਰ ਹਰਵਾਵੈਂ, ਪਤ੍ਰੇ ਦੀਰਘ ਪਰ ਲਿਖ ਲਾਵੈਂ॥
4. ਭਾਵੇਂ ਇਸ ਮਿੱਤੀ ਨਾਲ ਕਈ ਵਿਦਵਾਨ ਇਕ ਮੱਤ ਨਹੀਂ ਪਰ ਬਹੁ ਗਿਣਤੀ ਉਨ੍ਹਾਂ ਵਿਦਵਾਨਾਂ ਦੀ ਹੈ ਜੋ ਇਸ ਮਿੱਤੀ ਨੂੰ ਸਹੀ ਮੰਨਦੇ ਹਨ ਜਿਵੇਂ ਭਾਈ ਰਾਮ ਦਿਆਲ, ਭਾਈ ਮੇਘ ਰਾਜ, ਡਾ. ਗੰਡਾ ਸਿੰਘ, ਪਰਮਾਨੰਦ ਅਰੋੜਾ ਆਦਿ।
5. ਗੰਡਾ ਸਿੰਘ (ਸੰ.) **ਭਾਈ ਨੰਦ ਲਾਲ ਗ੍ਰੰਥਾਵਲੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009, ਅੰਕ 41
6. ਗੰਡਾ ਸਿੰਘ (ਸੰ.) ਪੂਰਵ ਅੰਕਤ, ਅੰਕ 11.
7. ਪੂਰਵ ਅੰਕਤ, ਅੰਕ 194.


ਡਾ. ਜਸਬੀਰ ਸਿੰਘ ਸਰਨਾ

ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤਕਾਰ ਅਜਿਹੇ ਸੰਕਲਪੀ, ਸਿਧਾਂਤਕ ਤੇ ਆਲੋਚਨਾਤਮਿਕ ਅਧਿਐਨ ਵੱਲ ਘੱਟ ਧਿਆਨ ਦੇ ਰਹੇ ਹਨ, ਇਸੇ ਲਈ ਜਸਬੀਰ ਸਿੰਘ ਸਰਨਾ ਦੇ ਅਜਿਹੇ ਅਧਿਐਨ ਨੂੰ ਉਤਸ਼ਾਹਤ ਕਰਨ ਦੀ ਲੋੜ ਹੈ। ਉਹ ਜੰਮੂ ਕਸ਼ਮੀਰ ਦੀ ਪਰੰਪਰਾ ਅਤੇ ਰਚਨਾ ਨੂੰ ਪੰਜਾਬੀ ਅਤੇ ਖ਼ਿੱਤੇ ਦੀ ਵਿਲੱਖਣਤਾ ਦੇ ਪ੍ਰਸੰਗ ਵਿੱਚ ਦੇਖਦਾ ਹੈ। ਉਸ ਦਾ ਅਧਿਐਨ-ਦ੍ਰਿਸ਼ਟੀ ਧਰਮ, ਇਤਿਹਾਸ ਤੇ ਸਾਹਿਤ ਨੂੰ ਸੰਯੁਕਤ ਕਰ ਕੇ ਦੇਖਦੀ ਹੈ, ਪਰ ਆਮ ਅਧਿਐਨ-ਕਰਤਿਆਂ ਵਾਂਗ ਉਸ ਦਾ ਦ੍ਰਿਸ਼ਟੀਕੋਣ ਪ੍ਰੰਪਰਕ ਨਹੀਂ, ਸਗੋਂ ਗਿਆਨਵਾਨ ਤੇ ਨਵੀਨਤਾ ਨਾਲ ਸੰਬੰਧਿਤ ਹੈ। ਉਸ ਕੋਲ ਪ੍ਰਭਾਵਸ਼ਾਲੀ ਭਾਸ਼ਾ ਅਤੇ ਤਰਕ ਹੈ।

**—ਡਾ. ਸੁਤਿੰਦਰ ਸਿੰਘ ਨੂਰ**

ਇਸ ਵਿੱਚ ਧਰਮ, ਇਤਿਹਾਸ, ਸਾਹਿਤ ਤੇ ਦਰਸ਼ਨ ਆਦਿ ਨਾਲ ਭਿੰਨ-ਭਿੰਨ ਵਿਸ਼ਿਆਂ ਨਾਲ ਸੰਬੰਧਿਤ ਖੋਜ ਭਰਪੂਰ ਨਿਬੰਧ ਸ਼ਾਮਲ ਹਨ। ਇੱਥੇ ਇਤਨਾ ਸਪੱਸ਼ਟ ਕਰ ਦੇਣਾ ਜ਼ਰੂਰੀ ਬਣਦਾ ਹੈ ਕਿ ਇਹ ਸਾਰੇ ਲੇਖ ਸੂਚਨਾ ਭਰਪੂਰ ਹਨ। ਪੰਜਾਬੀ ਵਿਚ ਸਿਰਜਣਾਤਮਕ ਨਿਬੰਧ ਲਿਖਣ ਦੀ ਪਿਰਤ ਦਿਨ-ਬ-ਦਿਨ ਘੱਟਦੀ ਜਾ ਰਹੀ ਹੈ। ਭਾਵੇਂ ਇਹ ਨਿਬੰਧ ਆਪਣੀ ਪ੍ਰਕਿਰਤੀ ਵਿੱਚ ਸਮੀਖਿਆਤਮਕ ਹੀ ਹਨ, ਪਰ ਲੇਖਕ ਦੀ ਸ਼ੈਲੀ ਸਿਰਜਨਾਤਮਕ ਨਿਬੰਧਾਂ ਵਾਲੀ ਹੈ। ਇਹ ਨਿਬੰਧ ਸਾਨੂੰ ਪ੍ਰਭਾਵਿਤ ਵੀ ਕਰਦੇ ਹਨ ਤੇ ਪ੍ਰੇਰਿਤ ਵੀ।

**—ਡਾ. ਮਨਜੀਤ ਸਿੰਘ**

ਪਹਿਲੀ ਪ੍ਰਕਾਰ ਦੇ ਨਿਬੰਧ ਜੋ ਸਿੱਖ ਸ਼ਰਧਾ, ਸਿੱਖ ਫਲਸਫੇ, ਸਿੱਖ ਇਤਿਹਾਸ, ਮੌਖਿਕ ਇਤਿਹਾਸ ਤੇ ਸਿੱਖ ਸਭਿਆਚਾਰ ਦੀਆਂ ਸੰਕਲਪਾਤਮਕ ਧਾਰਨਾਵਾਂ ਨਾਲ ਰਿਸ਼ਤਾ ਸਥਾਪਤ ਕਰਦੇ ਹਨ। ਦੂਸਰੀ ਪ੍ਰਕਾਰ ਦੇ ਉਹ ਨਿਬੰਧ ਹਨ, ਜਿਨ੍ਹਾਂ ਦਾ ਚਰਿੱਤਰ ਸਾਹਿਤਕ, ਅਰਧ-ਸਾਹਿਤਕ ਤੇ ਮਨ-ਇੱਛਤ ਆਰੋਪਣ ਬਿਰਤੀ ਵਾਲਾ ਹੈ। ਪੁਰਾਣੇ ਤੇ ਭੁੱਲੇ-ਵਿਸਰੇ ਵਿਸ਼ਿਆਂ ਬਾਰੇ ਢੂੰਡ-ਭਾਲ ਕਰਨੀ ਕੋਈ ਸਹਿਜ ਸਰਲ ਕੰਮ ਨਹੀਂ, ਸਾਧਨਾਪੂਰਕ ਯਤਨ ਹੈ। ਲੇਖਕ ਦਾ ਨਿਸ਼ਚਾ ਤੇ ਭਾਵਨਾ ਨਿਰਸੰਦੇਹ ਪ੍ਰਸੰਸਾਯੋਗ ਹਨ। ਕਸ਼ਮੀਰ ਦੇ ਬਾਸ਼ਿੰਦਿਆਂ ਵੱਲੋਂ ਅਜਿਹੇ ਉੱਦਮ ਪ੍ਰਸੰਸਾ ਦੇ ਅਧਿਕਾਰੀ ਹਨ।

**—ਡਾ. ਹਰਚੰਦ ਸਿੰਘ ਬੇਦੀ**


Forever Learning
ISBN 978-93-5204-183-1
9 789352 041831
www.unistarbooks.com ₹ 500/-